# ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ



ਵ. ਅ. ਸੁਖੋਮਲਿੰਸਕੀ

# ਤਤਕਰਾ

## ਬਚਪਨ ਦੇ ਵਰ੍ਹੇ

# ਪ੍ਰਕਾਸ਼ਕ ਵੱਲੋਂ

ਇਸ ਪੁਸਤਕ "**ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ**" ਦੇ ਲੇਖਕ—ਉੱਘੇ ਸੋਵੀਅਤ ਵਿੱਦਿਆ-ਵਿਗਿਆਨੀ ਵਾਸਿਲੀ ਸੁਖੋਮਲਿੰਸਕੀ (1918-70) ਨੇ ਆਪਣੇ ਸੰਖੇਪ ਜੀਵਨ ਦੇ 35 ਵਰ੍ਹੇ ਬੱਚਿਆਂ ਦੇ ਪਾਲਣ ਅਤੇ ਵਿੱਦਿਆ ਨੂੰ ਅਰਪਣ ਕੀਤੇ। 29 ਵਰ੍ਹਿਆਂ ਤੱਕ ਉਹ ਵੱਡੇ ਸ਼ਹਿਰਾਂ ਤੋਂ ਦੂਰ ਸਥਿਤ ਯੂਕਰੇਨੀ ਪਿੰਡ ਪਾਵਲਿਅਸ਼ ਦੇ ਪੇਂਡੂ ਸਕੂਲ ਦਾ ਡਾਇਰੈਕਟਰ ਸੀ।

ਉਹਦੇ ਕੰਮ ਲਈ ਉਹਨੂੰ ਸੋਸ਼ਲਿਸਟ ਕਿਰਤ ਦਾ ਸੂਰਮਾ ਅਤੇ ਯੂਕਰੇਨੀ ਸੋਵੀਅਤ ਸੋਸ਼ਲਿਸਟ ਗਣਰਾਜ ਦੇ ਗੁਣੀ ਅਧਿਆਪਕ ਦੇ ਸਤਿਕਾਰੇ ਖ਼ਿਤਾਬ ਦਿੱਤੇ ਗਏ ਅਤੇ ਉਹ ਸੋਵੀਅਤ ਯੂਨੀਅਨ ਦੀ ਵਿੱਦਿਆ-ਵਿਗਿਆਨਾਂ ਦੀ ਅਕਾਦਮੀ ਦਾ ਚਿੱਠੀ-ਪੱਤਰੀ ਮੈਂਬਰ ਚੁਣਿਆ ਗਿਆ।

ਸੁਖੋਮਲਿੰਸਕੀ ਦੇ ਵਿੱਦਿਆ-ਵਿਗਿਆਨ ਦਾ ਤੱਤ ਕੀ ਹੈ ?

ਸੰਸਾਰ ਦੇ ਕਈ ਅੱਗੇ-ਵਧੂ ਵਿੱਦਿਆ-ਵਿਗਿਆਨੀਆਂ ਨੇ ਲੰਮੇ ਸਮੇਂ ਤੋਂ ਵਿੱਦਿਆ-ਵਿਗਿਆਨ ਦੀ ਇੱਕ ਅਜਿਹੀ ਪ੍ਰਣਾਲੀ ਘੜਨ ਦਾ ਯਤਨ ਕੀਤਾ ਹੈ, ਜਿਹੜੀ ਬੱਚਿਆਂ ਦੀ ਪਾਲਣਾ ਅਤੇ ਵਿੱਦਿਆ ਨੂੰ ਇੱਕੋ-ਇੱਕ ਅਮਲ ਵਿੱਚ ਇਕੱਠਾ ਕਰ ਦੇਵੇ। ਸੁਖੋਮਲਿੰਸਕੀ ਦੀਆਂ ਵਿੱਦਿਆ-ਵਿਗਿਆਨਕ ਸਰਗਰਮੀਆਂ ਇਸ ਇੱਛਾ ਨੂੰ ਅਮਲ ਵਿੱਚ ਲਿਆਉਣਾ ਸੀ। ਉਹਦੇ ਵਿੱਦਿਆ-ਵਿਗਿਆਨਕ ਢੰਗ ਦਾ ਤੱਤ ਹਰ ਬੱਚੇ ਵਿੱਚ ਇੱਕ ਵਿਅਕਤੀ ਵੇਖਣਾ ਹੈ ਅਤੇ ਜਿਹੜੇ ਬੱਚਿਆਂ ਨੂੰ ਵਿੱਦਿਆ ਦੇਣਾ ਅਤੇ ਪਾਲਣਾ ਚਾਹੁੰਦੇ ਹਨ, ਇਹ ਗੱਲ ਉਹਨਾਂ ਲਈ ਲਾਜ਼ਮੀ ਹੈ।

ਵ. ਅ. ਸੁਖੋਮਲਿੰਸਕੀ ਨੇ ਸਿਧਾਂਤ ਅਤੇ ਅਮਲ ਵਿੱਚ ਸਾਬਤ ਕੀਤਾ ਕਿ ਬੱਚਿਆਂ ਨੂੰ ਗੁਣੀ ਅਤੇ ਨਿਰਗੁਣ ਵਿੱਚ ਵੰਡੇ ਬਿਨ੍ਹਾਂ ਹਰ ਬੱਚਾ ਇੱਕ ਸਾਂਝੇ ਸਕੂਲ ਵਿੱਚ ਨਵੀਨ ਹਾਈ-ਸਕੂਲ ਵਿੱਦਿਆ ਪ੍ਰਾਪਤ ਕਰ ਸਕਦਾ ਹੈ ਅਤੇ ਉਹਨੇ ਵਿੱਦਿਆ-ਵਿਗਿਆਨ ਵਿੱਚ ਕੋਈ ਵੱਡੀ ਲੱਭਤ ਨਾ ਲੱਭੀ, ਉਹਨੇ ਕੇਵਲ ਉਹ ਯੋਗ ਢੰਗ ਲੱਭਿਆ ਜਿਹੜਾ ਅਧਿਆਪਕਾਂ ਨੂੰ ਰਾਜਕੀ ਕਾਰਜ-ਕ੍ਰਮ ਦੀਆਂ ਪੱਧਰਾਂ ਅਨੁਸਾਰ ਬੱਚਿਆਂ ਦੀ ਗਿਆਨ ਵੱਲ ਅਗਵਾਈ ਕਰਨ ਯੋਗ ਬਣਾਉਂਦਾ ਹੈ। ਉਹਦੇ ਅਨੁਸਾਰ ਮੁੱਖ ਗੱਲ ਬੱਚੇ ਵਿੱਚ ਸਿੱਖਣ ਦੀ ਇੱਛਾ, ਸਵੈ-ਵਿੱਦਿਆ ਅਤੇ ਸਵੈ-ਪਾਲਣਾ ਲਈ ਉਹਦੀ ਤਾਂਘ ਜਗਾਉਣਾ ਹੈ।

ਵ. ਅ. ਸੁਖੋਮਲਿੰਸਕੀ ਵਿਦਿਆਰਥੀਆਂ ਦਾ ਬੜੇ ਸਿਰੜ ਨਾਲ਼ ਅਧਿਐਨ ਕਰਦਾ ਸੀ, ਉਹ ਉਹਨਾਂ ਦੇ ਅਧਿਆਪਕਾਂ ਅਤੇ ਮਾਤਾ-ਪਿਤਾ ਨਾਲ਼ ਸਲਾਹ ਕਰਦਾ, ਆਪਣੇ ਵਿਚਾਰਾਂ ਦਾ ਬੀਤੇ ਦੇ ਮਹਾਨ ਵਿੱਦਿਆ-ਵਿਗਿਆਨੀਆਂ ਦੇ ਵਿਚਾਰਾਂ ਅਤੇ ਲੋਕ ਸਿਆਣਪ ਨਾਲ਼ ਮੁਕਾਬਲਾ ਕਰਦਾ।

ਬੱਚਿਆਂ ਨੂੰ ਪੜ੍ਹਾਉਣ ਲਈ ਇਹ ਲਾਜ਼ਮੀ ਹੈ ਕਿ ਮਨੁੱਖ ਉਹਨਾਂ ਨਾਲ਼ ਪਿਆਰ ਕਰੇ। ਕੇਵਲ ਇਸ ਢੰਗ ਨਾਲ਼ ਹੀ ਬੰਦਾ ਬੱਚਿਆਂ ਵਿੱਚ ਕਿਰਤ, ਮਿੱਤਰਤਾ ਅਤੇ ਮਾਨਵਤਾ ਦੀ ਖ਼ੁਸ਼ੀ ਦਾ ਬੀਅ ਬੀਜ ਸਕਦਾ ਹੈ। ਇਹ ਲਾਜ਼ਮੀ ਹੈ ਕਿ ਅਧਿਆਪਕ ਹਰ ਵਿਦਿਆਰਥੀ ਦੇ ਦਿਲ ਤੱਕ ਰਾਹ ਲੱਭਣ ਯੋਗ ਹੋਵੇ, ਤਾਂ ਹੀ ਉਹ ਆਪਣੇ ਟੱਬਰ, ਸਕੂਲ, ਕਿਰਤ, ਗਿਆਨ ਅਤੇ ਆਪਣੀ ਮਾਤ-ਭੂਮੀ ਨੂੰ ਪਿਆਰ ਕਰਨਾ ਯੋਗ ਹੋਵੇਗਾ। ਇਹ ਢੰਗ—ਬੱਚੇ ਦੇ ਦਿਲ ਤੱਕ ਰਾਹ—ਸੁਖੋਮਲਿੰਸਕੀ ਦੇ ਕੁੱਲ ਵਿੱਦਿਆ-ਵਿਗਿਆਨਕ ਕੰਮ ਦਾ ਅਧਾਰ ਬਣ ਗਿਆ।

ਸੋਵੀਅਤ ਅਧਿਆਪਕ ਨੇ ਆਪਣੇ ਵਿਦਿਆਰਥੀਆਂ ਵਿੱਚ ਸਰਵਉੱਤਮ ਨੂੰ, ਪ੍ਰਕਿਰਤੀ ਵੱਲੋਂ ਉਹਨਾਂ ਨੂੰ ਜੋ ਕੁੱਝ ਦਿੱਤਾ ਗਿਆ ਹੈ, ਉਹਨੂੰ ਪ੍ਰਗਟ ਕਰਨ ਨੂੰ, ਉਹਨਾਂ ਦੇ ਸਦਾਚਾਰਕ ਗੁਣਾਂ ਦਾ ਬੋਧ ਪ੍ਰਾਪਤ ਕਰਨ, ਕਮਿਊਨਿਸਟ ਆਸ਼ਿਆਂ ਦੇ ਵਫ਼ਾਦਾਰ ਇਮਾਨਦਾਰ ਮਨੁੱਖਾਂ ਵੱਜੋਂ ਉਹਨਾਂ ਦੀ ਪਾਲਣਾ ਕਰਨ ਨੂੰ ਆਪਣਾ ਆਸ਼ਾ ਸਮਝਿਆ।

ਵ. ਅ. ਸੁਖੋਮਲਿੰਸਕੀ ਦਾ ਵਿੱਦਿਆ-ਵਿਗਿਆਨ ਦਿਆਲਤਾ ਦਾ, ਸੱਚ, ਭਾਵਨਾਵਾਂ ਅਤੇ ਚਿੰਤਨ ਦਾ ਵਿੱਦਿਆ-ਵਿਗਿਆਨ ਹੈ, ਇਹ ਮਨੁੱਖ ਅਤੇ ਨਾਗਰਿਕ ਦੇ ਬਣਨ ਦਾ ਵਿੱਦਿਆ-ਵਿਗਿਆਨ ਹੈ।

ਆਪਣੇ ਜੀਵਨ ਦੇ ਅਖ਼ੀਰੀ ਵੀਹ ਵਰ੍ਹਿਆਂ ਵਿੱਚ ਸੁਖੋਮਲਿੰਸਕੀ ਨੇਮ ਨਾਲ਼ ਆਪਣੀਆਂ ਸੋਚਾਂ ਅਤੇ ਵਿਚਾਰ ਲਿਖਦਾ ਰਿਹਾ, ਜਿਸਨੇ ਉਹਨੂੰ ਇਸ ਯੋਗ ਬਣਾਇਆ ਕਿ ਉਹ ਅਨੇਕ ਪੁਸਤਕਾਂ ਅਤੇ ਲੇਖ ਲਿਖੇ। ਉਹਦੀਆਂ ਕਿਤਾਬਾਂ ਵਿੱਚੋਂ ਸਭ ਤੋਂ ਵੱਧ ਪ੍ਰਸਿੱਧ ਹਨ, "ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ", "ਇੱਕ ਨਾਗਰਿਕ ਦਾ ਜਨਮ", "ਪਾਵਲਿਅਸ਼ ਸੈਕੰਡਰੀ ਸਕੂਲ", "ਸਮੂਹ ਦੀ ਸਿਆਣੀ ਸ਼ਕਤੀ"। ਇਹ ਸਾਰੀਆਂ ਪੁਸਤਕਾਂ ਇੱਕ ਅਦਭੁੱਤ ਵਿੱਦਿਆ-ਵਿਗਿਆਨੀ ਦੇ ਅਤਿ-ਅੰਤ ਭਰਪੂਰ ਅਨੁਭਵਾਂ ਦਾ ਸਿੱਟਾ ਹਨ। ਵ. ਅ. ਸੁਖੋਮਲਿੰਸਕੀ ਆਪ ਆਪਣੀਆਂ ਕਿਰਤਾਂ ਨੂੰ "ਮਕਾਰੈਂਕੋ ਦੀ ਦਿਮਾਗ਼ੀ ਔਲਾਦ" ਕਿਹਾ ਕਰਦਾ ਸੀ। ਉਹ ਉੱਘੇ ਸੋਵੀਅਤ ਵਿੱਦਿਆ-ਵਿਗਿਆਨੀ ਅਨਤੋਨ ਸੇਮਿਓਨੋਵਿਚ ਮਕਾਰੈਂਕੋ (1888-1939) ਦੇ ਜੀਵਨ ਅਤੇ ਵਿੱਦਿਆ-ਵਿਗਿਆਨਕ ਅਨੁਭਵ ਦੀ ਬਹੁਤ ਜ਼ਿਆਦਾ ਕਦਰ ਕਰਦਾ ਸੀ।

ਅ. ਸ. ਮਕਾਰੈਂਕੋ ਦਾ ਢੰਗ ਮਨੁੱਖ ਲਈ ਅਥਾਹ ਸਤਿਕਾਰ ਅਤੇ ਭਰੋਸੇ ਉੱਤੇ ਅਧਾਰਤ ਸੀ। ਉਹ 1920ਵਿਆਂ ਵਿੱਚ, ਸੋਵੀਅਤ ਦੇਸ਼ ਲਈ ਉਸ ਔਖੇ ਵਰ੍ਹਿਆਂ ਵਿੱਚ, ਜਦੋਂ ਬਹੁਤ ਸਾਰੇ ਬੱਚੇ ਮਾਤਾ-ਪਿਤਾ ਤੋਂ ਬਿਨ੍ਹਾਂ, ਟੱਬਰ ਜਾਂ ਘਰ ਤੋਂ ਬਿਨ੍ਹਾਂ ਰਹਿ ਗਏ ਸਨ, ਇੱਕ ਯਤੀਮਖ਼ਾਨੇ ਦਾ ਮੁਖੀ ਸੀ। ਨਿੱਕੇ ਕਲ-ਮੁਕੱਲੇ ਬੱਚੇ ਦਾ ਦੁੱਖ ਹਟਾਉਣ ਲਈ ਇਹ ਲਾਜ਼ਮੀ ਸੀ ਕਿ ਉਹਦੇ ਦੁਆਲ਼ੇ ਨਿੱਘ ਅਤੇ ਸਨੇਹ ਦਾ ਵਾਯੂਮੰਡਲ ਪੈਦਾ ਕੀਤਾ ਜਾਵੇ, ਉਹਦੇ ਲਈ ਨਵਾਂ ਟੱਬਰ ਲੱਭਣ ਦੀ ਲੋੜ ਸੀ। ਮਕਾਰੈਂਕੋ ਦੇ ਸ਼ਗਿਰਦਾਂ ਲਈ ਸਮੂਹ ਅਜਿਹਾ ਪਰਿਵਾਰ ਬਣ ਗਿਆ। ਇਹਨਾਂ ਬੱਚਿਆਂ ਨੂੰ ਮੁੜ ਵਿੱਦਿਆ ਦੇਣ ਲਈ, ਉਹਨਾਂ ਨੂੰ ਪੁਰਾਣੇ, ਘਰ ਕਰ ਚੁੱਕੇ ਵਿਚਾਰਾਂ ਨਾਲ਼ੋਂ ਤੋੜਨ ਲਈ ਵਿਸ਼ੇਸ਼ ਵਿੱਦਿਆ-ਵਿਗਿਆਨਕ ਢੰਗਾਂ ਦੀ ਲੋੜ ਸੀ ਅਤੇ ਅ. ਸ. ਮਕਾਰੈਂਕੋ ਨੇ ਇਹ ਸਫ਼ਲਤਾ ਨਾਲ਼ ਘੜੇ। ਜਿਹਾ ਕਿ ਵ. ਅ.

ਸੁਖੋਮਲਿੰਸਕੀ ਕਹਿੰਦਾ ਹੈ, ਅ. ਸ. ਮਕਾਰੈਨਕੋ ਦੀ ਪ੍ਰਣਾਲੀ ਦੀ ਮੁੱਖ ਗੱਲ ਸੀ "ਮਨੁੱਖਤਾਵਾਦ ਦੀ ਨਿਰੰਤਰ, ਅਖੁੱਟ ਹੋਂਦ", "ਸਰਵਉੱਤਮ ਮਨੁੱਖੀ ਤਾਂਘਾਂ ਦਾ ਕੀਲਣ ਵਾਲ਼ਾ ਸੁਹੱਪਣ"।

ਅਧਿਆਪਕਾਂ ਅਤੇ ਬੱਚਿਆਂ ਵਿਚਕਾਰ ਬੌਧਿਕ ਸਾਂਝ, ਸਦਭਾਵਨਾ ਦਾ ਵਾਯੂਮੰਡਲ—ਜਿਸਦੀ ਅ. ਸ. ਮਕਾਰੈਂਕੋ ਸਿਧਾਂਤ ਅਤੇ ਅਮਲ ਵਿੱਚ ਸਿਫ਼ਾਰਸ਼ ਕਰਦਾ—ਪਾਵਲਿਅਸ਼ ਦੇ ਸਕੂਲ ਵਿੱਚ, ਜਿਸ ਦਾ ਮੁਖੀ ਵ. ਅ. ਸੁਖੋਮਲਿੰਸਕੀ ਸੀ, ਇੱਕ ਯਥਾਰਥ ਸੀ। ਦੋਵੇਂ ਅਧਿਆਪਕ ਬੱਚਿਆਂ ਦੀ ਪਾਲਣਾ ਨੂੰ ਸਦਾ ਸੰਸਾਰ ਦੇ ਨਾਗਰਿਕ ਅਨੁਭਵ ਨਾਲ਼, ਮਾਤ-ਭੂਮੀ ਅਤੇ ਕੌਮ ਦੀ ਉਹਦੀ ਸੇਵਾ ਵਿੱਚ ਮਨੁੱਖ ਦੇ ਸੁਹੱਪਣ ਦੇ ਅਨੁਭਵ ਨਾਲ਼ ਜੋੜਦੇ ਸਨ। ਉਹਨਾਂ ਦਾ ਨਿਸ਼ਚਾ ਸੀ ਕਿ ਇਹ ਲਾਜ਼ਮੀ ਹੈ ਕਿ ਛੁਟੇਰੀ ਪੀੜ੍ਹੀ ਨੂੰ ਨਾ ਕੇਵਲ ਚੰਗਿਆਈ ਅਤੇ ਬੁਰਾਈ ਵਿੱਚ ਫ਼ਰਕ ਕਰਨਾ ਸਿਖਾਉਣਾ ਚਾਹੀਦਾ ਹੈ ਸਗੋਂ ਬੁਰਾਈ ਅਤੇ ਬੇਇਨਸਾਫ਼ੀ ਵਿਰੁੱਧ ਸਮਝੌਤਾ-ਰਹਿਤ ਹੋਣਾ ਵੀ ਸਿਖਾਉਣਾ ਚਾਹੀਦਾ ਹੈ।

ਵ. ਅ. ਸੁਖੋਮਲਿੰਸਕੀ ਦੇ ਵਿੱਦਿਆ—ਵਿਗਿਆਨਕ ਵਿਰਸੇ ਵਿੱਚ ਹੇਠ ਲਿਖੀ ਗੱਲ ਵੱਲ ਧਿਆਨ ਦੇਣਾ ਲਾਜ਼ਮੀ ਹੈ: ਪਾਲਣਾ ਦੇ ਸਾਧਨ ਚੁਣਨ ਵਿੱਚ ਉਹ ਅ. ਸ. ਮਕਾਰੈਂਕੋ ਦੇ ਉਸ ਪ੍ਰਬੰਧ ਤੋਂ ਅਗਵਾਈ ਲੈਂਦਾ ਸੀ, ਜਿਸ ਦਾ ਤੱਤ ਇਹ ਸੀ ਕਿ ਹੋਰਨਾਂ ਨਾਲ਼ ਵੱਖਰਾ ਕੇ ਵਰਤਿਆ ਹਰ ਢੰਗ ਹਾਂ-ਪੱਖੀ ਅਤੇ ਨਾਂਹ-ਪੱਖੀ ਦੋਵੇਂ ਰੋਲ ਅਦਾ ਕਰ ਸਕਦਾ ਹੈ, ਇਸੇ ਲਈ ਪਾਲਣਾ ਵਿੱਚ ਸੁਮੇਲੇ ਢੰਗ ਨਾਲ਼ ਜੱਥੇਬੰਦ ਢੰਗਾਂ ਦੀ ਇੱਕ ਪੂਰੀ ਪ੍ਰਣਾਲੀ ਮਹੱਤਵਪੂਰਨ ਹੈ।

ਸਮੂਹਿਕ ਪਾਲਣਾ ਦੇ ਸਿਧਾਂਤ ਨੂੰ, ਜਿਹੜਾ ਸਭ ਤੋਂ ਪਹਿਲਾਂ ਅ. ਸ. ਮਕਾਰੈਂਕੋ ਦੇ ਨਾਂ ਨਾਲ਼ ਸਬੰਧਤ ਹੈ, ਵ. ਅ. ਸੁਖੋਮਲਿੰਸਕੀ ਨੇ ਅਮਲ ਅਤੇ ਵਿੱਦਿਆ-ਵਿਗਿਆਨਕ ਕਿਰਤਾਂ ਵਿੱਚ ਸਾਬਤ ਕੀਤਾ ਗਿਆ ਹੈ। ਸਾਡੇ ਸਮਿਆਂ ਵਿੱਚ ਸਮੂਹ ਤੋਂ ਬਾਹਰ ਬੱਚਿਆਂ ਨੂੰ ਵਿੱਦਿਆ ਦੇਣਾ ਅਤੇ ਪਾਲਣਾ ਅਸੰਭਵ ਹੈ ਕਿਉਂਕਿ ਕੇਵਲ ਇਸ ਪ੍ਰਕਾਰ ਦੀ ਵਿੱਦਿਆ ਹੀ ਬੱਚੇ ਲਈ ਮੇਲ਼-ਜੋਲ ਦੀ ਖ਼ੁਸ਼ੀ ਅਤੇ ਆਪਣੀਆਂ ਯੋਗਤਾਵਾਂ ਪ੍ਰਗਟ ਕਰਨ ਦੀ ਸੰਭਾਵਨਾ ਨਿਸ਼ਚਿਤ ਬਣਾਉਂਦੀ ਹੈ।

ਵਿੱਦਿਆ-ਵਿਗਿਆਨ ਦਾ ਅਜੋਕਾ ਵਿਕਾਸ ਅਤੇ ਸਕੂਲੀ ਵਿੱਦਿਆ ਦੀ ਨਿਪੁੰਨਤਾ ਸਾਰੇ ਅੱਗੇ-ਵਧੂ ਵਿੱਦਿਆ-ਵਿਗਿਆਨੀਆਂ ਦੀਆਂ ਲੱਭਤਾਂ ਅਤੇ ਪ੍ਰਾਪਤੀਆਂ ਵੱਲ ਵੱਧ ਤੋਂ ਵੱਧ ਧਿਆਨ ਦੇਣ ਦੀ ਮੰਗ ਕਰਦੇ ਹਨ। ਵ. ਅ. ਸੁਖੋਮਲਿੰਸਕੀ ਦੇ ਕੰਮ ਦੇ ਸ਼ਾਨਦਾਰ ਸਿੱਟੇ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ; ਉਹਨੇ ਜੋ ਕੁੱਝ ਸਿਰਜਿਆ ਉਹਦਾ ਇੱਕੋ-ਇੱਕ ਅਧਾਰ ਹੈ ਅਤੇ ਉਹ ਉੱਚ ਸਦਾਚਾਰ ਅਤੇ ਸਰਵਜਨਕ ਭਲਾਈ ਦੀ ਭਾਵਨਾ ਅਨੁਸਾਰ ਛੁਟੇਰੀ ਪੀੜ੍ਹੀ ਦੀ ਪਾਲਣਾ ਦਾ ਕਾਰਜ ਪੂਰਾ ਕਰਦਾ ਹੈ।

***

ਵਾਸਿਲੀ ਅਲੈਕਸਾਂਦਰੋਵਿਚ ਸੁਖੋਮਲਿੰਸਕੀ ਬਹੁਤ ਛੋਟੀ ਉਮਰੇ ਮਰ ਗਿਆ। 52 ਵਰ੍ਹਿਆਂ ਦੀ ਉਮਰੇ ਉਹਦੀ ਮੌਤ ਯੁੱਧ ਦੀ ਇੱਕ ਗੂੰਜ ਸੀ।

ਫ਼ਾਸਿਸਟ ਜਰਮਨੀ ਵਿਰੁੱਧ ਸੋਵੀਅਤ ਯੂਨੀਅਨ ਦੇ ਮਹਾਨ ਦੇਸ਼-ਭਗਤਕ ਯੁੱਧ

(1941–45) ਦੇ ਪਹਿਲੇ ਦਿਨਾਂ ਤੋਂ ਹੀ ਵ. ਅ. ਸੁਖੋਮਲਿੰਸਕੀ, ਜਿਸਦੀ ਉਮਰ ਉਦੋਂ 23 ਵਰ੍ਹਿਆਂ ਦੀ ਸੀ, ਜਿਸਨੇ ਪੋਲਤਾਵਾ ਦੀ ਵਿੱਦਿਆ–ਵਿਗਿਆਨਕ ਸੰਸਥਾ ਵਿੱਚ ਪੜ੍ਹਾਈ ਮੁਕੰਮਲ ਕੀਤੀ ਸੀ ਅਤੇ ਇੱਕ ਪ੍ਰਾਇਮਰੀ ਸਕੂਲ ਵਿੱਚ ਪੜ੍ਹਾਉਂਦਾ ਸੀ, ਮੋਰਚੇ ਉੱਤੇ ਚਲਾ ਗਿਆ। ਉਹਦੀ ਪਤਨੀ ਵੇਰਾ ਪਿੱਛੇ ਪਾਵਲਿਅਸ਼ ਵਿਖੇ ਹੀ ਰਹੀ, ਜਿਸ ਉੱਤੇ ਫ਼ਾਸਿਸਟਾਂ ਦਾ ਕਬਜ਼ਾ ਹੋ ਗਿਆ। ਵੇਰਾ ਨੇ ਦੁਸ਼ਮਣ ਵਿਰੁੱਧ ਗੁਪਤ ਰੂਪ ਵਿੱਚ ਲੜਨ ਵਾਲ਼ਿਆਂ ਦੀ ਸਹਾਇਤਾ ਕਰਦੀ। ਇੱਕ ਦਿਨ ਉਹ ਕਮਾਂਡ ਵੱਲੋਂ ਮਿਲਿਆ ਕਾਰਜ ਨੇਪਰੇ ਚਾੜ੍ਹਦੇ ਹੋਏ ਗੈਸਟਾਪੋ* ਦੇ ਹੱਥ ਆ ਗਈ। ਫ਼ਾਸਿਸਟ ਜੇਲ੍ਹ ਵਿੱਚ ਉਹਨੇ ਇੱਕ ਲੜਕੇ ਨੂੰ ਜਨਮ ਦਿੱਤਾ। ਫ਼ਾਸਿਸਟਾਂ ਨੇ ਛਾਪਾਮਾਰ ਦਸਤੇ ਦੇ ਨੇਤਾਵਾਂ ਦੇ ਨਾਂ ਪੁੱਛਦੇ ਹੋਏ ਉਹਨੂੰ ਲੰਮੇ ਸਮੇਂ ਲਈ ਤਸੀਹੇ ਦਿੱਤੇ। ਉਹ ਚੁੱਪ ਰਹੀ। ਉਹਦਾ ਪੁੱਤਰ, ਜਿਸਦੀ ਉਮਰ ਅਜੇ ਕੁੱਝ ਦਿਨ ਦੀ ਸੀ, ਉਹਦੀਆਂ ਅੱਖਾਂ ਸਾਹਮਣੇ ਕਤਲ ਕਰ ਦਿੱਤਾ ਗਿਆ। ਵੇਰਾ ਨੂੰ ਫਾਹੇ ਲਾ ਦਿੱਤਾ ਗਿਆ।... ਉਸ ਸਮੇਂ ਉਹਦਾ ਪਤੀ ਮਾਸਕੋ ਦੇ ਨੇੜੇ ਦੁਸ਼ਮਣ ਵਿਰੁੱਧ ਲੜ ਰਿਹਾ ਸੀ ਅਤੇ ਸਖ਼ਤ ਫੱਟੜ ਹੋਇਆ ਸੀ। ਉਹਨੂੰ ਫ਼ੌਜ ਤੋਂ ਛੁੱਟੀ ਦਿੱਤੀ ਗਈ। ਧਾਤ ਦੇ ਟੋਟੇ ਉਹਦੀ ਛਾਤੀ ਵਿੱਚ ਰਹਿ ਗਏ ਅਤੇ ਉਹਦੇ ਮਾਰੇ ਗਏ ਟੱਬਰ ਦੀ ਨਿੱਜੀ ਤ੍ਰਾਸਦੀ ਉਹਦੇ ਦਿਲ ਵਿੱਚ ਰਹੀ।

ਜਰਮਨ ਫ਼ਾਸਿਸਟਾਂ ਦੀ ਭਾਂਜ ਅਤੇ ਆਪਣੇ ਜੀਵਨ ਦੇ ਅਖ਼ੀਰੀ ਦਿਨ—2 ਸਤੰਬਰ 1970— ਤੱਕ ਵਾਸਿਲੀ ਅਲੈਕਸਾਂਦਰੋਵਿਚ ਸੁਖੋਮਲਿੰਸਕੀ ਬੱਚਿਆਂ ਲਈ ਜੀਵਿਆ।

ਵਰ੍ਹੇ ਲੰਘ ਗਏ, ਦੇਸ਼ ਨੇ ਯੁੱਧ ਦੇ ਲਾਏ ਫਟ ਮੌਲ਼ ਲਏ, ਨਵੀਆਂ ਪੀੜ੍ਹੀਆਂ ਜੰਮੀਆਂ, ਜਿਨ੍ਹਾਂ ਨੂੰ ਯੁੱਧ ਸਬੰਧੀ ਪਾਠ–ਪੁਸਤਕਾਂ ਤੋਂ ਪਤਾ ਲੱਗਾ। ਪਾਵਲਿਅਸ਼ ਪਿੰਡ ਦੇ ਬੱਚੇ ਇਹ ਨਹੀਂ ਸਨ ਜਾਣਦੇ ਕਿ ਜਿਹੜਾ ਮਨੁੱਖ ਉਹਨਾਂ ਨੂੰ ਪੜ੍ਹਾਉਂਦਾ ਸੀ, ਜਿਹੜਾ ਉਹਨਾਂ ਖੇਤਾਂ ਅਤੇ ਜੰਗਲ਼ਾਂ ਵਿੱਚ ਫਿਰਦਾ ਸੀ, ਆਪਣੇ ਸੀਨੇ ਵਿੱਚ ਬੀਤੇ ਯੁੱਧ ਦੀ ਰਹਿੰਦ ਵੀਹ ਵਰ੍ਹਿਆਂ ਤੋਂ ਲਈ ਫਿਰਦਾ ਸੀ।

ਚਕਿਤਸਾ–ਵਿਗਿਆਨ ਲਚਾਰ ਸੀ ਅਤੇ ਇਸ ਸ਼ਾਨਦਾਰ ਮਨੁੱਖ ਨੂੰ ਰਾਜ਼ੀ ਨਹੀਂ ਸੀ ਕਰ ਸਕਦਾ। ਉਹ ਸਕੂਲੀ ਵਰ੍ਹੇ ਦੇ ਐਨ ਸ਼ੁਰੂ ਵਿੱਚ ਆਪਣਾ ਕਰਤੱਵ ਪੂਰਾ ਕਰਦਾ ਹੋਇਆ ਮਰਿਆ। ਉਹਨੇ ਅਖ਼ੀਰੀ ਵਾਰ ਬੱਚਿਆਂ ਦੀ ਇੱਕ ਨਵੀਂ ਪੀੜ੍ਹੀ ਲਈ ਸਕੂਲ ਦੇ ਬੂਹੇ ਖੋਹਲੇ।

ਹਰ ਲੰਘਦੇ ਵਰ੍ਹੇ ਵ. ਅ. ਸੁਖੋਮਲਿੰਸਕੀ ਦਾ ਵਿੱਦਿਆ–ਵਿਗਿਆਨਕ ਵਿਰਸਾ, ਉਹਦਾ ਪੜ੍ਹਾਉਣ ਦਾ ਅਨੁਭਵ, ਨਾ ਕੇਵਲ ਸੋਵੀਅਤ ਯੂਨੀਅਨ ਵਿੱਚ ਹੀ ਸਗੋਂ ਸਾਰੇ ਸੰਸਾਰ ਵਿੱਚ, ਅਧਿਆਪਕਾਂ ਅਤੇ ਮਾਤਾ–ਪਿਤਾ ਦਾ ਵੱਧ ਰਿਹਾ ਧਿਆਨ ਖਿਚ ਰਹੇ ਹਨ।

---

** ਹਿਟਲਰ ਅਧੀਨ ਜਰਮਨ ਦੀ ਰਾਜਸੀ ਪੁਲੀਸ, ਜਿਹੜੀ ਆਪਣੇ ਬੇਕਿਰਕ ਜ਼ੁਲਮਾਂ ਅਤੇ ਲਖੂਖਾ ਲੋਕਾਂ ਦੇ ਕਤਲ ਲਈ ਬਦਨਾਮ ਸੀ। —**ਅਨੁ :***

# ਮੁੱਖਬੰਧ

ਮੇਰੇ ਪਿਆਰੇ ਪਾਠਕੋ ਅਤੇ ਸਾਥੀਓ—ਅਧਿਆਪਕੋ, ਸਿੱਖਿਅਕੋ ਅਤੇ ਸਕੂਲਾਂ ਦੇ ਡਾਇਰੈਕਟਰੋ!

ਇਹ ਪੁਸਤਕ ਇੱਕ ਸਕੂਲ ਵਿੱਚ ਕਈ ਵਰ੍ਹਿਆਂ ਦੇ ਕੰਮ ਦਾ—ਸੋਚ, ਫ਼ਿਕਰਮੰਦੀ, ਚਿੰਤਾ ਅਤੇ ਪ੍ਰੇਸ਼ਾਨੀ ਦਾ ਸਿੱਟਾ ਹੈ।

ਇੱਕ ਪੇਂਡੂ ਸਕੂਲ ਵਿੱਚ 33 ਵਰ੍ਹਿਆਂ ਦਾ ਨਿਰੰਤਰ ਕੰਮ ਮੇਰੇ ਲਈ ਬਹੁਤ ਖ਼ੁਸ਼ੀ ਦੀ ਗੱਲ ਰਹੀ ਹੈ ਜਿਸਦਾ ਕਿਸੇ ਹੋਰ ਗੱਲ ਨਾਲ਼ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਮੈਂ ਆਪਣਾ ਜੀਵਨ ਬੱਚਿਆਂ ਨੂੰ ਅਰਪਤ ਕੀਤਾ ਹੈ। ਸੋ, ਬਹੁਤ ਵਿਚਾਰ ਕਰਨ ਪਿੱਛੋਂ ਮੈਂ ਇਸ ਪੁਸਤਕ ਦਾ ਨਾਂ "ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ" ਰੱਖਣ ਦਾ ਨਿਰਣਾ ਕੀਤਾ ਹੈ, ਕਿਉਂਕਿ ਮੇਰਾ ਇਹ ਵਿਚਾਰ ਹੈ ਕਿ ਮੈਨੂੰ ਇਹ ਹੱਕ ਹੈ। ਮੈਂ ਹੋਰਨਾਂ ਸਿੱਖਿਅਕਾਂ—ਉਹਨਾਂ ਨੂੰ ਜਿਹੜੇ ਇਸ ਸਮੇਂ ਸਕੂਲਾਂ ਵਿੱਚ ਕੰਮ ਕਰ ਰਹੇ ਹਨ ਅਤੇ ਜਿਹੜੇ ਉੱਥੇ ਸਾਡੇ ਤੋਂ ਪਿੱਛੋਂ ਕੰਮ ਕਰਨਗੇ, ਦੋਹਾਂ ਨੂੰ—ਜੀਵਨ ਦੇ ਇੱਕ ਲੰਮੇ ਸਮੇਂ ਸਬੰਧੀ, ਲਗਭਗ ਇੱਕ ਦਹਾਕੇ ਦੇ ਸਮੇਂ ਸਬੰਧੀ, ਜਦੋਂ ਇੱਕ ਨਿੱਕਾ ਬੱਚਾ—ਇੱਕ ਨਿੱਕਾ ਬਦਮਾਸ਼, ਜਿਵੇਂ ਕਿ ਅਸੀਂ ਅਧਿਆਪਕ ਅਕਸਰ ਉਹਨੂੰ ਨਾਂ ਦੇਂਦਾ ਹਾਂ—ਪਹਿਲਾਂ ਪਹਿਲ ਸਕੂਲ ਵਿੱਚ ਪੜ੍ਹਨਾ ਸ਼ੁਰੂ ਕਰਦਾ ਹੈ, ਤੋਂ ਲੈਕੇ ਉਸ ਸਮੇਂ ਤੱਕ, ਸਬੰਧੀ ਦੱਸਣਾ ਚਾਹੁੰਦਾ ਹਾਂ, ਜਦੋਂ ਗੱਭਰੂ ਜਾਂ ਮੁਟਿਆਰਾਂ ਡਾਇਰੈਕਟਰ ਤੋਂ ਸੈਕੰਡਰੀ ਵਿੱਦਿਆ ਮੁਕੰਮਲ ਕਰਨ ਦਾ ਸਰਟੀਫ਼ਿਕੇਟ ਪ੍ਰਾਪਤ ਕਰਦੇ ਹਨ ਅਤੇ ਸੁਤੰਤਰ ਕੰਮ ਦਾ ਜੀਵਨ ਸ਼ੁਰੂ ਕਰਦੇ ਹਨ। ਇਹ ਵਿਅਕਤੀ ਦੇ ਬਣਨ ਦਾ ਸਮਾਂ ਹੈ ਪਰ ਅਧਿਆਪਕ ਲਈ ਇਹ ਉਹਦੇ ਜੀਵਨ ਦਾ ਬਹੁਤ ਵੱਡਾ ਹਿੱਸਾ ਹੈ। ਮੇਰੇ ਜੀਵਨ ਵਿੱਚ ਮੁੱਖ ਗੱਲ ਕੀ ਸੀ? ਮੈਂ ਸੋਚੇ ਬਿਨ੍ਹਾਂ ਇਸ ਪ੍ਰਸ਼ਨ ਦਾ ਉੱਤਰ ਦੇ ਸਕਦਾ ਹਾਂ: **ਬੱਚਿਆਂ ਲਈ ਮੇਰਾ ਪਿਆਰ।**

ਸ਼ਾਇਦ ਪਿਆਰੇ ਪਾਠਕ ਤੁਸੀਂ ਮੇਰੀ ਕਿਰਤ ਵਿਚਲੀਆਂ ਕੁੱਝ ਗੱਲਾਂ ਨਾਲ਼ ਸਹਿਮਤ ਨਹੀਂ ਹੋਵੋਗੇ; ਸ਼ਾਇਦ ਇਸ ਵਿੱਚ ਕੁੱਝ ਗੱਲਾਂ ਤੁਹਾਨੂੰ ਅਨੋਖੀਆਂ ਜਾਂ ਅਚੰਭਾਜਨਕ ਜਾਪਣਗੀਆਂ, ਸੋ ਮੈਂ ਮੁੱਢ ਤੋਂ ਹੀ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਇਸ ਪੁਸਤਕ ਨੂੰ ਬੱਚਿਆਂ, ਗਭਰੇਟਾਂ ਜਾਂ ਗੱਭਰੂਆਂ ਅਤੇ ਮੁਟਿਆਰਾਂ ਦੀ ਪਾਲਣਾ ਲਈ ਸਰਬ-ਵਿਆਪਕ ਸਹਾਇਕ ਨਾ ਸਮਝਣਾ। ਵਿੱਦਿਆ ਦੀ ਭਾਸ਼ਾ ਵਿੱਚ ਇਸ ਪੁਸਤਕ ਦਾ ਸਬੰਧ ਸ਼੍ਰੇਣੀ ਤੋਂ ਬਾਹਰ ਵਿੱਦਿਅਕ ਕੰਮ ਨਾਲ਼ (ਜਾਂ ਇਸ ਸ਼ਬਦ ਦੇ ਸੌੜੇ ਅਰਥਾਂ ਵਿੱਚ ਬੱਚਿਆਂ ਦੀ ਪਾਲਣਾ ਕਰਨ ਦੇ ਕਾਰਜ ਨਾਲ਼) ਹੈ। ਇੱਥੇ ਪਾਠ ਸਮੱਗਰੀ ਜਾਂ ਵਿਗਿਆਨ ਸਿੱਖਣ ਦੇ ਅਮਲ ਦੇ ਸਾਰੇ ਸਿਖਾਲਵੇਂ ਵਿਸਥਾਰਾਂ ਨੂੰ ਲੈਣ ਦੀ ਮੇਰੀ ਨੀਅਤ ਨਹੀਂ। ਸੂਖਮ ਮਨੁੱਖੀ ਸਬੰਧਾਂ ਦੀ ਭਾਸ਼ਾ ਵਿੱਚ ਇਹ ਪੁਸਤਕ ਸਿੱਖਿਅਕ ਦੇ ਦਿਲ ਨੂੰ ਸਮਰਪਤ ਹੈ। ਮੈਂ ਇਹ ਦੱਸਣ ਦਾ ਯਤਨ ਕੀਤਾ ਹੈ ਕਿ ਬੱਚੇ ਨੂੰ ਉਹਦੇ ਦੁਆਲ਼ੇ ਦੇ ਸੰਸਾਰ ਵਿੱਚ ਕਿਵੇਂ ਲੈ ਜਾਇਆ ਜਾਵੇ, ਸਿੱਖਣ ਵਿੱਚ

ਉਹਦੀ ਸਹਾਇਤਾ ਕਿਵੇਂ ਕੀਤੀ ਜਾਵੇ ਅਤੇ ਉਹਦੀ ਬੌਧਿਕ ਘਾਲਣਾ ਕਿਵੇਂ ਸੌਖੀ ਬਣਾਈ ਜਾਵੇ; ਉਹਦੀ ਆਤਮਾ ਵਿੱਚ ਉੱਚ ਭਾਵਨਾਵਾਂ ਅਤੇ ਭਾਵ ਕਿਵੇਂ ਪੈਦਾ ਕੀਤੇ ਅਤੇ ਪਕੇਰੇ ਬਣਾਏ ਜਾਣ; ਮਨੁੱਖੀ ਕੁਰਬ ਦਾ ਅਨੁਭਵ, ਇਹ ਨਿਸ਼ਚਾ ਕਿ ਮਨੁੱਖ ਚੰਗਾ ਹੈ, ਕਿਵੇਂ ਪੈਦਾ ਕੀਤਾ ਜਾਵੇ; ਉਹਦੇ ਵਿੱਚ ਆਪਣੀ ਸੋਵੀਅਤ ਮਾਤ-ਭੂਮੀ ਲਈ ਪਿਆਰ ਕਿਵੇਂ ਪੈਦਾ ਕੀਤਾ ਜਾਵੇ; ਬੱਚੇ ਦੀ ਅਨੁਭਵੀ ਬੁੱਧੀ ਅਤੇ ਕੋਮਲ-ਭਾਵੀ ਦਿਲ ਵਿੱਚ ਕਮਿਊਨਿਸਟ ਦੇ ਉੱਚੇ ਆਸ਼ਿਆਂ ਨਾਲ਼ ਵਫ਼ਾਦਾਰੀ ਦੇ ਪਹਿਲੇ ਅੰਕੁਰ ਕਿਵੇਂ ਉਗਾਏ ਜਾਣ।

ਤੁਹਾਡੇ ਹੱਥਾਂ ਵਿਚਲੀ ਪੁਸਤਕ ਦਾ ਸਬੰਧ ਮੁੱਢਲੀਆਂ ਸ਼੍ਰੇਣੀਆਂ ਵਿੱਚ ਵਿੱਦਿਅਕ ਕੰਮ ਨਾਲ਼ ਹੈ। ਦੂਜੇ ਸ਼ਬਦਾਂ ਵਿੱਚ ਇਹ ਬਚਪਨ ਨੂੰ ਅਰਪਤ ਹੈ ਅਤੇ ਬਚਪਨ, ਬੱਚਿਆਂ ਦਾ ਜੀਵਨ, ਇੱਕ ਵਿਸ਼ੇਸ਼ ਸੰਸਾਰ ਹੈ। ਬੱਚਿਆਂ ਦੇ ਚੰਗੇ ਅਤੇ ਮਾੜੇ ਸਬੰਧੀ, ਇਮਾਨਦਾਰੀ ਅਤੇ ਬੇਇਮਾਨੀ ਸਬੰਧੀ ਅਤੇ ਮਨੁੱਖੀ ਕੁਰਬ ਸਬੰਧੀ ਆਪਣੇ ਵਿਚਾਰ ਹੁੰਦੇ ਹਨ। ਉਹਨਾਂ ਦੀਆਂ ਸੁਹੱਪਣ ਦੀਆਂ ਆਪਣੀਆਂ ਕਸਵੱਟੀਆਂ ਹੁੰਦੀਆਂ ਹਨ ਅਤੇ ਇੱਥੋਂ ਤੱਕ ਕਿ ਸਮਾਂ ਨਾਪਣ ਦਾ ਆਪਣਾ ਢੰਗ ਹੁੰਦਾ ਹੈ: ਬਚਪਨ ਵਿੱਚ ਇੱਕ ਦਿਨ ਇੱਕ ਵਰ੍ਹੇ ਸਮਾਨ ਹੁੰਦਾ ਹੈ ਅਤੇ ਵਰ੍ਹਾ ਸਦੀਵਤਾ ਹੁੰਦਾ ਹੈ। ਉਸ ਪਰੀ-ਕਿਲ੍ਹੇ ਵਿੱਚ, ਜਿਸਦਾ ਨਾਂ **ਬਚਪਨ** ਹੈ, ਦਾਖ਼ਲ ਹੋਣ ਦਾ ਰਾਹ ਲੱਭਣ ਲਈ ਮੈਂ ਸਦਾ ਕੁੱਝ ਹੱਦ ਤੱਕ ਆਪ ਬੱਚਾ ਬਣਨ ਦਾ ਯਤਨ ਕੀਤਾ ਹੈ। ਅਜਿਹਾ ਕਰਨ ਪਿੱਛੋਂ ਬੱਚੇ ਤੁਹਾਨੂੰ ਉਸ ਪਰੀ-ਕਹਾਣੀ ਸੰਸਾਰ ਵਿੱਚ ਜਿਹੜਾ ਉਹਨਾਂ ਸਿਰਜਿਆ ਹੈ ਦਖ਼ਲ ਦੇਣ ਵਾਲ਼ਾ ਜਾਂ ਉਸ ਵਿੱਚ ਵਾਪਰਦੀਆਂ ਘਟਨਾਵਾਂ ਤੋਂ ਲਾਪਰਵਾਹ ਉਹਦਾ ਪਹਿਰੇਦਾਰ ਸਮਝਣਾ ਤਿਆਗਦੇ ਹਨ।

ਮੈਂ ਇਸ ਪੁਸਤਕ ਦੀ ਸਮੱਗਰੀ ਅਤੇ ਅਨੁਭਵ ਦੇ ਖ਼ਾਸੇ ਸਬੰਧੀ ਇੱਕ ਹੋਰ ਰੱਖ ਵੀ ਰੱਖਣਾ ਚਾਹੁੰਦਾ ਹਾਂ। ਪ੍ਰਾਇਮਰੀ ਸਕੂਲ ਬੁਨਿਆਦੀ ਤੌਰ ਉੱਤੇ ਇੱਕ ਅਧਿਆਪਕ ਦੀ ਰਚਨਾਤਮਕ ਕਿਰਤ ਹੁੰਦਾ ਹੈ। ਇਸੇ ਲਈ ਮੈਂ ਅਧਿਆਪਕਾਂ ਦੇ ਅਤੇ ਮਾਤਾ-ਪਿਤਾ ਦੇ ਸਮੂਹਾਂ ਦੇ ਕੰਮ ਦਾ ਵਰਨਣ ਕਰਨੋਂ ਜਾਣ ਬੁੱਝਕੇ ਸੰਕੋਚ ਕੀਤਾ ਹੈ। ਜੇ ਮੈਂ ਉਹ ਸਭ ਕੁੱਝ ਸ਼ਾਮਲ ਕਰ ਲੈਂਦਾ ਤਾਂ ਇਹ ਪੁਸਤਕ ਅਥਾਹ ਲੰਬਾਈ ਵਾਲ਼ੀ ਹੋ ਜਾਂਦੀ।

ਬਚਪਨ ਸਬੰਧੀ ਪੁਸਤਕ ਵਿੱਚ ਉਹਨਾਂ ਪਰਿਵਾਰਾਂ, ਮਾਤਾ-ਪਿਤਾ ਦਾ ਵਰਨਣ ਕਰਨੋਂ ਸੰਕੋਚ ਕਰਨਾ ਜਿਨ੍ਹਾਂ ਤੋਂ ਬੱਚੇ ਆਏ ਸਨ, ਸਪੱਸ਼ਟ ਤੌਰ ਉੱਤੇ ਅਸੰਭਵ ਹੈ। ਜੇ ਮੈਂ ਪਰਿਵਾਰਕ ਵਾਯੂਮੰਡਲ ਦਾ ਪੂਰਨ, ਸੱਚਾ ਲੱਛਣੀਕਰਨ ਨਾ ਦਿਆਂ ਤਾਂ ਮੇਰੀ ਵਿੱਦਿਅਕ ਕੰਮ ਦੀ ਸਾਰੀ ਪ੍ਰਣਾਲੀ ਬੌਂਦਲਾਹਟ ਪੈਦਾ ਕਰੇਗੀ। ਮੈਨੂੰ ਵਿੱਦਿਆ ਦੀ ਮਹਾਨ ਸ਼ਕਤੀ ਵਿੱਚ ਉਸੇ ਤਰ੍ਹਾਂ ਭਰੋਸਾ ਹੈ ਜਿਵੇਂ ਨਾਦੇਜ਼੍ਹਦਾ ਕਰੁਪਸਕਾਯਾ, ਅਨਤੋਨ ਮਕਾਰੈਂਕੋ ਅਤੇ ਹੋਰ ਉੱਘੇ ਸਿੱਖਿਅਕਾਂ ਨੂੰ ਸੀ।

# ਖ਼ੁਸ਼ੀ ਦਾ ਸਕੂਲ

## ਸਕੂਲ ਦਾ ਡਇਰੈਕਟਰ

ਦਸ ਵਰ੍ਹੇ ਅਧਿਆਪਕ ਵਜੋਂ ਕੰਮ ਕਰਨ ਪਿੱਛੋਂ ਮੈਨੂੰ ਪਾਵਲਿਅਸ਼ ਵਿਖੇ ਇੱਕ ਸੈਕੰਡਰੀ ਸਕੂਲ ਦਾ ਡਾਇਰੈਕਟਰ ਬਣਾਇਆ ਗਿਆ। ਇੱਥੇ ਮੇਰੇ ਵਿੱਦਿਅਕ ਨਿਸ਼ਚਿਆਂ ਨੇ, ਜਿਹੜੇ ਇਹਨਾਂ ਦਸਾਂ ਵਰ੍ਹਿਆਂ ਵਿੱਚ ਬਣੇ ਸਨ, ਅੰਤਿਮ ਰੂਪ ਧਾਰਿਆ। ਇੱਥੇ ਮੈਂ ਆਪਣੇ ਨਿਸ਼ਚਿਆਂ ਨੂੰ ਅਮਲ ਵਿੱਚ ਲਿਆਇਆ ਵੇਖਣਾ ਚਾਹੁੰਦਾ ਸਾਂ।

ਉਹਨਾਂ ਨੂੰ ਅਮਲ ਵਿੱਚ ਲਿਆਉਣ ਦਾ ਮੈਂ ਜਿੰਨਾਂ ਵਧੇਰੇ ਯਤਨ ਕੀਤਾ, ਉੱਨਾਂ ਵਧੇਰੇ ਇਹ ਗੱਲ ਸਪੱਸ਼ਟ ਹੋ ਗਈ ਕਿ ਨੇਤ੍ਰਿਤਵ ਵੀ ਵਿੱਦਿਅਕ ਯਤਨ ਹੈ: ਇਹ ਬੰਦੇ ਦੀ ਨਿੱਜੀ ਉਦਾਹਰਣ ਰਾਹੀਂ ਸਕੂਲ-ਵਿਆਪੀ ਪੱਧਰ ਉੱਤੇ ਵਿਚਾਰਧਾਰਕ ਅਤੇ ਜਥੇਬੰਦਕ ਮਸਲੇ ਹੱਲ ਕਰਨਾ ਹੈ। ਜੇ ਅਧਿਆਪਕ ਇਹ ਅਨੁਭਵ ਕਰੇ ਕਿ ਉਹ ਚੰਗਾ ਅਧਿਆਪਕ ਹੈ ਅਤੇ ਬੱਚਿਆਂ ਨੂੰ ਵਿੱਦਿਆ ਦੇਣ ਦੇ ਕਾਰਜ ਵਿੱਚ ਸਿੱਧਾ ਹਿੱਸਾ ਲੈਂਦਾ ਹੈ ਤਾਂ ਵਿੱਦਿਅਕ ਸਮੂਹ ਦੇ ਜਥੇਬੰਦਕ ਵਜੋਂ ਡਾਇਰੈਕਟਰ ਦੀ ਕਾਰਗਰਤਾ ਬਹੁਤ ਵੱਧ ਜਾਂਦੀ ਹੈ।

ਵਿੱਦਿਆ ਮੁੱਖ ਤੌਰ ਉੱਤੇ ਅਧਿਆਪਕ ਅਤੇ ਸ਼ਗਿਰਦ ਵਿਚਕਾਰ ਨਿਰੰਤਰ ਸਬੰਧ ਹੈ। ਮਹਾਨ ਰੂਸੀ ਸਿਖਿਅਕ ਕ. ਦ. ਉਸ਼ਿੰਸਕੀ (1824–70)* ਨੇ ਸਕੂਲ ਦੇ ਡਾਇਰੈਕਟਰ ਨੂੰ ਮੁੱਖ ਅਧਿਆਪਕ ਕਿਹਾ ਹੈ। ਪਰ ਉਹ ਮੁੱਖ ਅਧਿਆਪਕ ਦੇ ਇਸ ਕਰੱਤਵ ਨੂੰ ਕਿਵੇਂ ਨਿਭਾਉਂਦਾ ਜਾਂ ਨਿਭਾਉਂਦੀ ਹੈ?

ਬੱਚਿਆਂ ਨੂੰ ਅਧਿਆਪਕਾਂ ਰਾਹੀਂ ਵਿੱਦਿਆ ਦੇਣੀ, ਅਧਿਆਪਕਾਂ ਨੂੰ ਵਿੱਦਿਆ ਦੀ ਕਲਾ ਅਤੇ ਵਿਗਿਆਨ ਸਿਖਾਉਣਾ—ਇਹ ਮਹੱਤਵਪੂਰਨ ਹੈ, ਪਰ ਇਹ ਸਕੂਲ ਦੀ ਅਗਵਾਈ ਕਰਨ ਦੇ ਬਹੁ-ਪੱਖੀ ਅਮਲ ਦਾ ਇੱਕ ਪਾਸਾ ਹੈ। ਜੇ ਮੁੱਖ ਅਧਿਆਪਕ ਹੋਰਾਂ ਨੂੰ ਵਿੱਦਿਆ ਦੀ ਕਲਾ ਸਿਖਾਉਂਦਾ ਹੀ ਹੈ ਪਰ ਉਹਦਾ ਬੱਚਿਆਂ ਨਾਲ਼ ਕੋਈ ਸਿੱਧਾ ਸਬੰਧ ਨਹੀਂ, ਤਾਂ ਉਹ ਸਿੱਖਿਅਕ ਨਹੀਂ ਰਹਿੰਦਾ।

ਡਾਇਰੈਕਟਰ ਵਜੋਂ ਮੇਰੇ ਕੰਮ ਦੇ ਪਹਿਲੇ ਕੁੱਝ ਸਪਤਾਹਾਂ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਕਿ ਜੇ ਮੇਰੇ ਬੱਚਿਆਂ ਨਾਲ਼ ਸਾਂਝੇ ਕੋਈ ਹਿੱਤ, ਸ਼ੁਗਲ ਜਾਂ ਅਭਿਲਾਖਾਵਾਂ ਨਹੀਂ ਤਾਂ ਮੇਰੇ

*ਪ੍ਰਗਤੀ ਪ੍ਰਕਾਸ਼ਨ ਨੇ ਕ. ਦ. ਉਸ਼ਿੰਸਕੀ ਦੀਆਂ ਚੋਣਵੀਆਂ ਕਿਰਤਾਂ ਅੰਗਰੇਜ਼ੀ ਵਿੱਚ ਛਾਪੀਆਂ ਹਨ। —**ਸੰਪਾ**: ਪੰਨਾ ਨੰ: 13*

ਲਈ ਬੱਚਿਆਂ ਦੇ ਦਿਲਾਂ ਤੱਕ ਜਾਣ ਵਾਲ਼ਾ ਰਾਹ ਬੰਦ ਰਹੇਗਾ। ਬੱਚਿਆਂ ਉੱਤੇ ਕਿਸੇ ਨਾ ਕਿਸੇ ਤਰ੍ਹਾਂ ਦੇ ਸਿੱਧੇ ਵਿੱਦਿਅਕ ਪ੍ਰਭਾਵ ਤੋਂ ਬਿਨ੍ਹਾਂ ਇੱਕ ਡਾਇਰੈਕਟਰ ਵਜੋਂ ਇੱਕ ਅਧਿਆਪਕ-ਸਿੱਖਿਅਕ ਦਾ ਸਭ ਤੋਂ ਵੱਧ ਮਹੱਤਵਪੂਰਨ ਗੁਣ ਜਾਂਦਾ ਰਹੇਗਾ—ਬੱਚਿਆਂ ਦੇ ਅੰਤ੍ਰੀਵ ਸੰਸਾਰ ਵਿੱਚ ਦਾਖ਼ਲ ਹੋਣ ਦੀ ਯੋਗਤਾ। ਮੈਨੂੰ ਸ਼੍ਰੇਣੀਆਂ ਦੇ ਕਮਰਿਆਂ ਵਿੱਚ ਕੰਮ ਕਰਦੇ ਅਧਿਆਪਕਾਂ ਨਾਲ਼ ਈਰਖਾ ਹੁੰਦੀ, ਜਿਹੜੇ ਸਾਰਾ ਸਮਾਂ ਬੱਚਿਆਂ ਦੇ ਨਾਲ਼ ਰਹਿੰਦੇ। ਸ਼੍ਰੇਣੀ ਦੇ ਕਮਰੇ ਵਿੱਚ ਪੜ੍ਹਾਉਣ ਵਾਲ਼ ਅਧਿਆਪਕ ਸ਼ਗਿਰਦਾਂ ਨਾਲ਼ ਦਿਲ ਦੀਆਂ ਗੱਲਾਂ ਕਰਦਾ ਹੈ, ਉਹਨਾਂ ਨਾਲ਼ ਜੰਗਲ਼ ਵਿੱਚ, ਨਦੀਆਂ ਵੱਲ ਅਤੇ ਖੇਤਾਂ ਵਿੱਚ ਕੰਮ ਕਰਨ ਲਈ ਜਾਂਦਾ ਹੈ। ਬੱਚੇ ਬੇਸਬਰੀ ਨਾਲ਼ ਉਹਨਾਂ ਦਿਨਾਂ ਦੀ ਉਡੀਕ ਕਰਦੇ ਹਨ, ਜਦੋਂ ਉਹ ਸੈਰ-ਸਪਾਟੇ ਲਈ ਜਾਂਦੇ ਹਨ, ਦਲ਼ੀਆ ਬਣਾਉਂਦੇ ਹਨ, ਮੱਛੀਆਂ ਫੜਦੇ ਹਨ ਜਾਂ ਤੰਬੂ ਲਾਕੇ, ਟਿਮਟਿਮਾਉਂਦੇ ਤਾਰਿਆਂ ਵੱਲ ਵੇਖਦੇ ਹੋਏ, ਖੁੱਲ੍ਹੀ ਥਾਂ ਵਿੱਚ ਟਿਕਾਣਾ ਕਰਦੇ ਹਨ। ਡਾਇਰੈਕਟਰ ਇਸ ਸਭ ਕੁੱਝ ਤੋਂ ਇੱਕ ਪਾਸੇ ਹੁੰਦਾ ਹੈ। ਉਹਦਾ ਕੰਮ ਕੇਵਲ ਜਥੇਬੰਦ ਕਰਨਾ, ਸਲਾਹ ਦੇਣਾ, ਊਣਤਾਈਆਂ ਦਾ ਧਿਆਨ ਰੱਖਣਾ ਅਤੇ ਉਹਨਾਂ ਨੂੰ ਠੀਕ ਕਰਨਾ, ਚੰਗੇ ਕੰਮ ਨੂੰ ਹਲਾਸ਼ੇਰੀ ਦੇਣਾ ਅਤੇ ਅਯੋਗ ਦੀ ਮਨਾਹੀ ਕਰਨਾ ਹੈ। ਨਿਰਸੰਦੇਹ, ਇਸ ਤੋਂ ਬਿਨ੍ਹਾਂ ਗੁਜ਼ਾਰਾ ਨਹੀਂ ਹੋ ਸਕਦਾ ਪਰ ਮੇਰੇ ਲਈ ਇਹ ਕਾਫ਼ੀ ਨਹੀਂ ਸੀ।

ਮੈਂ ਸਕੂਲਾਂ ਦੇ ਕਈ ਬਹੁਤ ਚੰਗੇ ਡਾਇਰੈਕਟਰਾਂ ਨੂੰ ਜਾਣਦਾ ਹਾਂ, ਜਿਹੜੇ ਵਿੱਦਿਅਕ ਕੰਮ ਵਿੱਚ ਸਰਗਰਮ ਹਿੱਸਾ ਲੈਂਦੇ ਹਨ। ਉਹ ਵਿੱਦਿਅਕ ਅਮਲ ਦੇ ਸੱਚੇ ਨਿਪੁੰਨ ਉਸਤਾਦ ਹਨ, ਜਿਨ੍ਹਾਂ ਦੇ ਸਬਕ ਹੋਰ ਅਧਿਆਪਕਾਂ ਲਈ ਉਦਾਹਰਣ ਦਾ ਕੰਮ ਕਰਦੇ ਹਨ। ਉਹ ਨੱਨ੍ਹੇ ਪਾਉਨੀਅਰ ਅਤੇ ਕਾਮਸੋਮੋਲ ਜੱਥੇਬੰਦੀਆਂ ਦੇ ਕੰਮ ਵਿੱਚ ਸਰਗਰਮ ਹਿੱਸਾ ਲੈਂਦੇ ਹਨ। ਉਹਨਾਂ ਕੋਲ਼ ਅਧਿਆਪਕਾਂ, ਸ਼੍ਰੇਣੀ ਦੇ ਇੰਚਾਰਜ ਅਧਿਆਪਕਾਂ ਅਤੇ ਨੰਨ੍ਹੇ ਪਾਉਨੀਅਰਾਂ ਦੇ ਆਗੂਆਂ ਨੂੰ ਦੇਣ ਲਈ ਕੁੱਝ ਹੁੰਦਾ ਹੈ। ਪਰ ਮੈਨੂੰ ਜਾਪਦਾ ਹੈ ਅਤੇ ਇਹ ਨਿਸ਼ਚਾ ਸਮਾਂ ਲੰਘਣ ਨਾਲ਼ ਹੋਰ ਵੀ ਪਕੇਰਾ ਹੋ ਗਿਆ ਹੈ ਕਿ ਡਾਇਰੈਕਟਰ ਕੇਵਲ ਪ੍ਰਾਇਮਰੀ ਸਕੂਲ ਸਮੂਹ ਵਿੱਚ ਸਿੱਧਾ ਅਤੇ ਵਿਸਥਾਰਿਆ ਹਿੱਸਾ ਲੈਕੇ ਹੀ ਇੱਕ ਸਿੱਖਿਅਕ ਵਜੋਂ ਸੁਯੋਗਤਾ ਦੀ ਸਰਵਉੱਚ ਅਵਸਥਾ ਪ੍ਰਾਪਤ ਕਰ ਸਕਦਾ ਹੈ। ਮੈਂ ਬੱਚਿਆਂ ਨਾਲ਼ ਹੋਣਾ ਚਾਹੁੰਦਾ ਸਾਂ, ਉਹਨਾਂ ਦੇ ਨੇੜੇ ਅਨੁਭਵ ਕਰਨਾ ਚਾਹੁੰਦਾ ਸਾਂ— ਇਹ ਇੱਕ ਅਜਿਹਾ ਅਨੁਭਵ ਹੈ ਜਿਹੜਾ ਅਧਿਆਪਕ ਦੀਆਂ ਸਭ ਤੋਂ ਵੱਡੀਆਂ ਖ਼ੁਸ਼ੀਆਂ ਵਿੱਚੋਂ ਇੱਕ ਹੈ। ਸਮੇਂ-ਸਮੇਂ ਮੈਂ ਬੱਚਿਆਂ ਦੇ ਸਮੂਹਾਂ ਵਿੱਚੋਂ ਇੱਕ ਜਾਂ ਦੂਜੇ ਵਿੱਚ ਸ਼ਾਮਲ ਹੋਣ ਦਾ ਯਤਨ ਕੀਤਾ: ਮੈਂ ਉਹਨਾਂ ਨਾਲ਼ ਕੰਮ ਕਰਨ ਗਿਆ ਜਾਂ ਬਾਹਰ ਖੁੱਲ੍ਹੀ ਥਾਵਾਂ ਵਿੱਚ ਰਹਿਣ ਦੇ ਸਫ਼ਰਾਂ ਜਾਂ ਸੈਰ-ਸਪਾਟੇ ਲਈ ਗਿਆ, ਅਜਿਹਾ ਕਰਦੇ ਹੋਏ ਉਹ ਦੁਹਰਾਈਆਂ ਨਾ ਜਾ ਸਕਣ ਵਾਲ਼ੀਆਂ ਖ਼ੁਸ਼ੀਆਂ ਸਿਰਜਣ ਵਿੱਚ ਸਹਾਇਤਾ ਦਿੱਤੀ, ਜਿਨ੍ਹਾਂ ਤੋਂ ਬਿਨ੍ਹਾਂ ਇੱਕ ਸੁਡੌਲ ਵਿੱਦਿਆ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

ਪਰ ਬੱਚਿਆਂ ਨੇ ਅਤੇ ਮੈਂ, ਦੋਹਾਂ ਇਹਨਾਂ ਸਬੰਧਾਂ ਵਿੱਚ ਇੱਕ ਤਰ੍ਹਾਂ ਦਾ ਨਕਲੀਪੁਣਾ ਅਨੁਭਵ ਕੀਤਾ। ਮੈਂ ਵਿੱਦਿਅਕ ਪ੍ਰਸਥਿਤੀ ਦੀ ਅਸੁਭਾਵਕਤਾ ਕਾਰਨ ਪ੍ਰੇਸ਼ਾਨ ਸਾਂ: ਬੱਚੇ ਇਹ ਗੱਲ ਨਹੀਂ ਸਨ ਭੁੱਲ ਸਕਦੇ ਕਿ ਮੈਂ ਉਹਨਾਂ ਨਾਲ਼ ਥੋੜ੍ਹੇ ਸਮੇਂ ਲਈ ਹੀ ਹਾਂ। ਸੱਚਾ ਭਾਈਚਾਰਾ

ਉਦੋਂ ਪੈਦਾ ਹੁੰਦਾ ਹੈ ਜਦੋਂ ਅਧਿਆਪਕ ਲੰਮੇ ਸਮੇਂ ਦਾ ਮਿੱਤਰ, ਸੰਗੀ ਅਤੇ ਸਾਂਝਿਆਂ ਉਦਮਾਂ ਵਿੱਚ ਸਾਥੀ ਹੋਵੇ। ਕੇਵਲ ਉਸ ਰਚਨਾਤਮਕ ਖ਼ੁਸ਼ੀ ਲਈ ਹੀ ਨਹੀਂ ਜਿਹੜੀ ਇਹ ਦੇਂਦਾ ਹੈ ਸਗੋਂ ਆਪਣੇ ਸਾਥੀਆਂ ਨੂੰ ਵਿੱਦਿਆ ਦੀ ਕਲਾ ਅਤੇ ਵਿਗਿਆਨ ਸਿਖਾਉਣ ਲਈ ਵੀ ਮੈਂ ਇਹ ਅਨੁਭਵ ਕੀਤਾ ਕਿ ਮੈਨੂੰ ਅਜਿਹੇ ਭਾਈਚਾਰੇ ਦੀ ਲੋੜ ਹੈ। ਬੱਚਿਆਂ ਨਾਲ਼ ਨਿਤ-ਪ੍ਰਤੀ ਵਿਹਾਰ ਵਿਚਾਰਾਂ, ਵਿੱਦਿਅਕ ਲੱਭਤਾਂ, ਖ਼ੁਸ਼ੀਆਂ, ਗ਼ਮਾਂ ਅਤੇ ਭਰਪੂਰ ਨਿਰਾਸ਼ਾ ਦਾ ਸੋਮਾ ਹੈ। ਉਹਨਾਂ ਤੋਂ ਬਿਨ੍ਹਾਂ ਸਾਡੇ ਕੰਮ ਵਿੱਚ ਰਚਨਾਤਮਕਤਾ ਅਸੰਭਵ ਹੈ। ਮੈਂ ਇਸ ਸਿੱਟੇ ਉੱਤੇ ਅੱਪੜਿਆ ਕਿ ਮੁੱਖ ਅਧਿਆਪਕ ਨੂੰ ਬੱਚਿਆਂ ਦੇ ਇੱਕ ਨਿੱਕੇ ਸਮੂਹ ਦਾ ਆਗੂ, ਇਹਨਾਂ ਬੱਚਿਆਂ ਦਾ ਮਿੱਤਰ ਅਤੇ ਸਾਥੀ ਹੋਣਾ ਚਾਹੀਦਾ ਹੈ। ਇਹ ਨਿਸ਼ਚਾ ਉਹਨਾਂ ਵਿੱਦਿਅਕ ਸਿੱਟਿਆਂ ਉੱਤੇ ਅਧਾਰਤ ਸੀ ਜਿਨ੍ਹਾਂ ਉੱਤੇ ਮੈਂ ਪਾਵਲਿਅਸ਼ ਆਉਣ ਤੋਂ ਪਹਿਲਾਂ ਅੱਪੜ ਚੁੱਕਾ ਸਾਂ।

ਪੜ੍ਹਾਉਣ ਦੇ ਪਹਿਲੇ ਵਰ੍ਹਿਆਂ ਵਿੱਚ ਹੀ ਮੈਂ ਇਸ ਸਿੱਟੇ ਉੱਤੇ ਅੱਪੜਿਆ ਸਾਂ ਕਿ ਇੱਕ ਅਸਲੀ ਸਕੂਲ ਉਹ ਥਾਂ ਨਹੀਂ ਜਿੱਥੇ ਬੱਚੇ ਗਿਆਨ ਅਤੇ ਸੁਯੋਗਤਾਵਾਂ ਪ੍ਰਾਪਤ ਕਰਨ ਆਉਂਦੇ ਹਨ। ਪੜ੍ਹਾਈ ਮਹੱਤਵਪੂਰਨ ਹੈ ਪਰ ਇਹ ਬੱਚੇ ਦੇ ਆਤਮਕ ਜੀਵਨ ਵਿੱਚ ਇੱਕੋ-ਇੱਕ ਗੱਲ ਨਹੀਂ। ਜਿੰਨਾ ਵਧੇਰੇ ਮੈਂ ਉਸ ਸਭ ਕੁੱਝ ਨੂੰ ਵਿਚਾਰਦਾ, ਜਿਸਨੂੰ ਅਸੀਂ ਵਿੱਦਿਅਕ-ਪਾਲਣ-ਪੋਸਣ ਦਾ ਅਮਲ ਕਹਿਣ ਲੱਗ ਪਏ ਹਾਂ, ਉੱਨਾਂ ਵਧੇਰੇ ਮੈਨੂੰ ਨਿਸ਼ਚਾ ਹੁੰਦਾ ਜਾਂਦਾ ਕਿ ਬੱਚਿਆਂ ਦੇ ਸਮੂਹ ਦਾ ਬਹੁ-ਪੱਖੀ ਆਤਮਕ ਜੀਵਨ ਜਿਸ ਵਿੱਚ ਅਧਿਆਪਕ ਅਤੇ ਸ਼ਗਿਰਦ ਰੌਚਕਤਾਵਾਂ ਅਤੇ ਸ਼ੁਗਲਾਂ ਦੇ ਇੱਕ ਸਮੂਹ ਰਾਹੀਂ ਜੁੜੇ ਹੋਏ ਹਨ, ਅਸਲੀ ਸਕੂਲ ਹੈ। ਜਿਹੜਾ ਬੰਦਾ ਆਪਣੇ ਸ਼ਗਿਰਦਾਂ ਨੂੰ ਕੇਵਲ ਸਬਕ ਸਮੇਂ ਮਿਲ਼ਦਾ ਹੈ—ਅਧਿਆਪਕ ਮੇਜ਼ ਦੇ ਇੱਕ ਪਾਸੇ ਅਤੇ ਸ਼ਗਿਰਦ ਦੂਜੇ ਪਾਸੇ— ਉਹ ਬੱਚਿਆਂ ਦੀ ਆਤਮਾ ਨੂੰ ਨਹੀਂ ਜਾਣਦਾ ਅਤੇ ਜਿਹੜਾ ਮਨੁੱਖ ਬੱਚਿਆਂ ਨੂੰ ਨਹੀਂ ਜਾਣਦਾ, ਜਿਸ ਲਈ ਬੱਚਿਆਂ ਦੇ ਵਿਚਾਰ, ਭਾਵਨਾਵਾਂ ਅਤੇ ਅਭਿਲਾਖਾਵਾਂ ਪਹੁੰਚ ਤੋਂ ਬਾਹਰ ਹਨ, ਅਧਿਆਪਕ ਨਹੀਂ ਬਣ ਸਕਦਾ। ਕਈ ਵਾਰ ਅਧਿਆਪਕ ਦਾ ਮੇਜ਼ ਪੱਥਰ ਦੀ ਇੱਕ ਕੰਧ ਜਿਹਾ ਹੁੰਦਾ, ਜਿਸ ਦੇ ਪਿੱਛੋਂ ਆਪਣੇ "ਦੁਸ਼ਮਣਾਂ" —ਸ਼ਗਿਰਦਾਂ—ਉੱਤੇ "ਹਮਲਾ" ਕਰਦਾ ਹੈ; ਪਰ ਅਕਸਰ ਅਜਿਹਾ ਹੁੰਦਾ ਹੈ ਕਿ ਇਹ ਮੇਜ਼ ਇੱਕ ਘੇਰੇ ਵਿੱਚ ਆਈ ਗੜ੍ਹੀ ਬਣ ਜਾਂਦਾ ਹੈ, ਜਿਸਨੂੰ ਅੰਤ ਇਹ "ਦੁਸ਼ਮਣ" ਈਨ ਮੰਨਣ ਉੱਤੇ ਮਜ਼ਬੂਰ ਕਰ ਦੇਂਦੇ ਹਨ ਅਤੇ ਅੰਦਰ ਬੰਦ ਹੋਇਆ "ਕਮਾਂਡਰ" ਇਹ ਅਨੁਭਵ ਕਰਦਾ ਹੈ ਕਿ ਉਹਦੇ ਹੱਥ ਬੰਨ੍ਹੇ ਹੋਏ ਹਨ।

ਉਹਨਾਂ ਅਧਿਆਪਕਾਂ ਦੀ ਹਾਲਤ ਵਿੱਚ ਵੀ ਜਿਹੜੇ ਆਪਣੇ ਵਿਸ਼ੇ ਦੀ ਵਸਤੂ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਵਿੱਦਿਆ ਕੇਵਲ ਇਸ ਲਈ ਇੱਕ ਤੀਬਰ ਘੋਲ਼ ਬਣ ਜਾਂਦੀ ਹੈ ਕਿ ਅਧਿਆਪਕ ਅਤੇ ਉਹਦੇ ਸ਼ਗਿਰਦਾਂ ਨੂੰ ਜੋੜਨ ਵਾਲ਼ੇ ਕੋਈ ਆਤਮਕ ਰਿਸ਼ਤੇ ਨਹੀਂ ਹੁੰਦੇ ਅਤੇ ਅਕਸਰ ਬੱਚੇ ਦੀ ਆਤਮਾ ਵਲੂੰਧਰੀ ਜਾਂਦੀ ਹੈ। ਕੁੱਝ ਸਕੂਲਾਂ ਵਿੱਚ ਵੇਖੇ ਜਾਣ ਵਾਲ਼ੇ ਸਿੱਖਿਅਕ ਅਤੇ ਸ਼ਗਿਰਦ ਵਿਚਕਾਰ ਮਾੜੇ ਜਾਂ ਅਸੰਭਵ ਸਬੰਧਾਂ ਦਾ ਮੁੱਖ ਕਾਰਨ ਪ੍ਰਸਪਰ ਬੇਇਤਬਾਰੀ ਅਤੇ ਸ਼ੱਕ ਹੁੰਦਾ ਹੈ: ਅਧਿਆਪਕ ਬੱਚੇ ਦੇ ਮਨੋ-ਵੇਗਾਂ ਨਾਲ਼ ਕੋਈ ਸਾਂਝ ਅਨੁਭਵ

ਨਹੀਂ ਕਰਦਾ। ਉਹ ਬੱਚਿਆਂ ਦੀਆਂ ਖ਼ੁਸ਼ੀਆਂ ਅਤੇ ਗ਼ਮ ਅਨੁਭਵ ਨਹੀਂ ਕਰਦਾ ਜਾਂ ਕਰਦੀ, ਮਾਨਸਿਕ ਤੌਰ ਉੱਤੇ ਬੱਚੇ ਦੀ ਥਾਂ ਖੜੇ ਹੋਣ ਦਾ ਯਤਨ ਕਰਦਾ ਜਾਂ ਕਰਦੀ ਨਹੀਂ।

ਆਪਣੇ ਇੱਕ ਪੱਤਰ ਵਿੱਚ ਉੱਘਾ ਪੋਲਿਸਤਾਨੀ ਸਿੱਖਿਅਕ ਜਾਨੂਸਜ਼ ਕੋਰਸਜ਼ਾਕ (1878-1942) ਸਾਨੂੰ, ਉਹਦੇ ਵੱਲ ਨਿਵਾਜੂ ਹੋਏ ਬਿਨ੍ਹਾਂ ਆਪਣੇ ਆਪ ਨੂੰ ਬੱਚੇ ਦੇ ਆਤਮਕ ਜੀਵਨ ਤੱਕ ਉੱਚਾ ਚੁੱਕਣ ਦੀ ਲੋੜ ਚੇਤੇ ਕਰਾਉਂਦਾ ਹੈ। ਇਹ ਇੱਕ ਬੜਾ ਸੂਖਮ ਵਿਚਾਰ ਹੈ, ਜਿਸਦਾ ਨੁਕਤਾ ਸਾਨੂੰ ਸਿੱਖਿਅਕਾਂ ਨੂੰ ਪੂਰੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਇਹ ਲਾਜ਼ਮੀ ਹੈ ਕਿ ਬੱਚੇ ਨੂੰ ਆਦਰਸ਼ਿਆਉਣ ਜਾਂ ਉਹਦੇ ਨਾਲ਼ ਕਿਸੇ ਤਰ੍ਹਾਂ ਦੇ ਅਦਭੁਤ ਗੁਣ ਜੋੜੇ ਬਿਨਾਂ ਇੱਕ ਸੱਚਾ ਸਿੱਖਿਅਕ ਬੱਚੇ ਦੇ ਸੰਸਾਰ ਦੇ ਅਨੁਭਵਾਂ ਅਤੇ ਆਲ਼ੇ-ਦੁਆਲ਼ੇ ਦੇ ਯਥਾਰਥ ਵੱਲ ਉਹਦੇ ਪ੍ਰਤੀਕਰਮ ਨੂੰ ਉਹਨਾਂ ਦੀ ਸਾਰੀ ਅਭਰਿਠ ਸਪੱਸ਼ਟਤਾ, ਭਾਵੁਕਤਾ ਅਤੇ ਤਤਕਾਲਤਾ ਸਮੇਤ ਸਮੋ ਲਵੇ। ਜਾਨੂਸਜ਼ ਕੋਰਸਜ਼ਾਕ ਦੇ ਸਾਡੇ ਆਪਣੇ ਆਪ ਨੂੰ ਬੱਚੇ ਦੇ ਆਤਮਕ ਸੰਸਾਰ ਤੱਕ ਉੱਚਾ ਚੁੱਕਣ ਦੇ ਸੱਦੇ ਨੂੰ ਬੱਚੇ ਦੇ ਸੰਸਾਰ ਦੇ ਅਨੁਭਵ—ਮਨ ਅਤੇ ਦਿਲ ਦੋਹਾਂ ਦੇ ਅਨੁਭਵ—ਦੀ ਬਹੁਤ ਸੂਖਮ ਸੂਝ ਅਤੇ ਅਨੁਭਵ ਵਜੋਂ ਸਮਝਿਆ ਜਾਣਾ ਚਾਹੀਦਾ ਹੈ।

ਮੇਰਾ ਪੱਕਾ ਨਿਸ਼ਚਾ ਹੈ ਕਿ ਅਜਿਹੇ ਗੁਣ ਹਨ, ਜਿਨ੍ਹਾਂ ਤੋਂ ਬਿਨ੍ਹਾਂ ਮਨੁੱਖ ਅਸਲੀ ਸਿੱਖਿਅਕ ਨਹੀਂ ਬਣ ਸਕਦਾ ਅਤੇ ਉਹਨਾਂ ਵਿੱਚੋਂ ਸਭ ਤੋਂ ਮੋਹਰੀ ਬੱਚੇ ਦੀ ਆਤਮਕ ਸੰਸਾਰ ਵਿੱਚ ਦਾਖ਼ਲ ਹੋ ਸਕਣ ਦੀ ਯੋਗਤਾ ਹੈ। ਕੇਵਲ ਉਹੋ ਮਨੁੱਖ ਜਿਹੜਾ ਇਹ ਨਹੀਂ ਭੁੱਲਦਾ ਕਿ ਉਹ ਇੱਕ ਸਮੇਂ ਬੱਚਾ ਸੀ, ਅਸਲੀ ਅਧਿਆਪਕ ਬਣ ਸਕਦਾ ਹੈ। ਅਨੇਕ ਅਧਿਆਪਕਾਂ ਦੇ ਇਹ ਮੰਦੇ ਭਾਗ ਹਨ ਕਿ ਉਹ ਇਹ ਗੱਲ ਭੁੱਲ ਜਾਂਦੇ ਹਨ (ਬੱਚੇ, ਵਿਸ਼ੇਸ਼ ਤੌਰ ਉੱਤੇ ਗਭਰੇਟ, ਉਹਨਾਂ ਨੂੰ ਬੁੱਢੇ ਠੇਠਰ ਕਹਿੰਦੇ ਹਨ) ਕਿ ਸਭ ਤੋਂ ਪਹਿਲਾਂ ਵਿਦਿਆਰਥੀ ਇੱਕ ਜਿਊਂਦਾ ਮਨੁੱਖ ਹੈ, ਜਿਹੜਾ ਗਿਆਨ, ਰਚਨਾਤਮਕਤਾ ਅਤੇ ਮਨੁੱਖੀ ਸਬੰਧਾਂ ਦੇ ਸੰਸਾਰ ਵਿੱਚ ਦਾਖ਼ਲ ਹੋਣ ਦੇ ਅਮਲ ਵਿੱਚ ਹੈ।

ਪਾਲਣ-ਪੋਸਣ ਦੇ ਖੇਤਰ ਵਿੱਚ ਵਖਰਤ ਵਿੱਚ ਕੰਮ ਕਰ ਰਹੀਆਂ ਕੋਈ ਅਣਸਬੰਧਤ ਗੱਲਾਂ ਨਹੀਂ ਹੁੰਦੀਆਂ। ਉਹਨਾਂ ਵਿੱਚ ਹਿੱਸਾ ਲੈਣ ਵਾਲ਼ਿਆਂ ਲਈ ਸਬਕ ਸੰਸਾਰ ਦੇ ਬੋਧ ਦੇ ਅਮਲ ਦਾ ਇੱਕ ਮਹੱਤਵਪੂਰਨ ਹਿੱਸਾ ਹੁੰਦੇ ਹਨ। ਬੱਚਿਆਂ ਦੇ ਆਤਮਕ ਜੀਵਨ ਦੀ ਸਮੁੱਚੀ ਬਣਤਰ ਇਸ ਗੱਲ ਉੱਤੇ ਨਿਰਭਰ ਹੈ ਕਿ ਉਹ ਸੰਸਾਰ ਦਾ ਗਿਆਨ ਕਿਸ ਤਰ੍ਹਾਂ ਪ੍ਰਾਪਤ ਕਰਦੇ ਹਨ ਅਤੇ ਉਹ ਕਿਹੋ ਜਿਹੇ ਨਿਸ਼ਚੇ ਧਾਰਨ ਕਰਦੇ ਹਨ। ਪਰ ਸੰਸਾਰ ਦਾ ਗਿਆਨ ਕੇਵਲ ਗਿਆਨ ਨੂੰ ਸਮੋ ਲੈਣਾ ਹੀ ਨਹੀਂ। ਅਨੇਕ ਅਧਿਆਪਕਾਂ ਦੇ ਮੰਦੇ ਭਾਗ ਇਸ ਗੱਲ ਵਿੱਚ ਹਨ ਕਿ ਉਹ ਬੱਚੇ ਦੇ ਆਤਮਕ ਜੀਵਨ ਨੂੰ ਕੇਵਲ ਉਹਦੇ ਵੱਲੋਂ ਪ੍ਰਾਪਤ ਕੀਤੇ ਸਥਾਨ ਅਤੇ ਨੰਬਰਾਂ ਅਨੁਸਾਰ ਨਾਪਦੇ ਅਤੇ ਹਾੜਦੇ ਹਨ, ਸਾਰਿਆਂ ਬੱਚਿਆਂ ਨੂੰ ਦੋ ਪੱਟੀਆਂ ਵਿੱਚ ਵੰਡਦੇ ਹਨ: ਉਹ ਜਿਹੜੇ ਚੰਗੀ ਤਰ੍ਹਾਂ ਪੜ੍ਹਦੇ ਹਨ ਅਤੇ ਬਾਕੀ ਦੇ।

ਪਰ ਜੇ ਅਧਿਆਪਕ ਅਜਿਹੀ ਅਭਾਗੀ ਮਨੁੱਖੀ ਆਤਮਾ ਦੀ ਬਹੁ-ਪੱਖਤਾ ਦੀ ਇੱਕ-ਪੱਖੀ ਸੂਝ ਵਿੱਚ ਫਸ ਸਕਦਾ ਹੈ ਤਾਂ ਉਸ ਡਾਇਰੈਕਟਰ ਸਬੰਧੀ ਕੀ ਕਿਹਾ ਜਾ ਸਕਦਾ ਹੈ ਜਿਹੜਾ ਅਧਿਆਪਕਾਂ ਦੇ ਕੰਮ ਦੀ ਬਸ ਨਿਗਰਾਨੀ ਹੀ ਕਰਦਾ ਹੈ, "ਆਮ ਹਦਾਇਤਾਂ"

ਜਾਰੀ ਕਰਦਾ ਹੈ ਅਤੇ ਆਗਿਆ ਦੇਂਦਾ ਹੈ ਜਾਂ ਦੇਣੋਂ ਨਾਂਹ ਕਰਦਾ ਹੈ ? ਉਹਦੀ ਪ੍ਰਸਥਿਤੀ ਹੋਰ ਵੀ ਅਸੁਖਾਵੀਂ ਹੈ ? ਮੈਨੂੰ ਅਜਿਹਾ ਰੋਲ ਬੜਾ ਰੋਕਾਂ ਲਾਉਣ ਵਾਲ਼ਾ ਲੱਗਾ। ਜਦੋਂ ਕਦੀ ਮੈਂ ਵਿਦਿਆਰਥੀਆਂ ਦੀ ਪੜਤਾਲ ਕਰਨ ਜਾਂਦਾ ਅਤੇ ਉਹਨਾਂ ਨੂੰ ਅਤੇ ਅਧਿਆਪਕ ਨੂੰ ਕਿਸੇ ਗੱਲ ਸਬੰਧੀ ਉਤੇਜਤ ਵੇਖਦਾ ਤਾਂ ਮੈਨੂੰ ਉਦਰੇਵਾਂ ਹੋਣ ਲੱਗ ਪੈਂਦਾ। ਅਜਿਹੇ ਸਮੇਂ ਇਹ ਸੰਭਵ ਸੀ ਕਿ ਮਨੁੱਖ ਉਹਨਾਂ ਦੇ ਕੋਲ਼ ਅੱਪੜ ਜਾਵੇ ਅਤੇ ਉਹ ਉਹਦੇ ਵੱਲ ਧਿਆਨ ਤੱਕ ਨਾ ਦੇਣ; ਬੱਚਿਆਂ ਦੀ ਆਪਣੇ ਅਧਿਆਪਕਾਂ ਨਾਲ਼ ਭਰਪੂਰ ਆਤਮਕ ਸਾਂਝ ਹੁੰਦੀ ਹੈ; ਉਹਨਾਂ ਦੇ ਆਪਣੇ ਭੇਤ ਹੁੰਦੇ ਹਨ। ਕੀ ਸਾਨੂੰ ਸਕੂਲਾਂ ਦੇ ਅਜਿਹੇ ਡਾਇਰੈਕਟਰਾਂ ਦੀ ਲੋੜ ਹੈ ? ਨਹੀਂ। ਨਹੀਂ, ਰੂਸ ਵਿੱਚ ਸਕੂਲਾਂ ਵਿੱਚ ਅਗਵਾਈ ਦੇ ਜਿਹੜੇ ਰੂਪ ਅਤੇ ਢੰਗ 1917 ਦੇ ਮਹਾਨ ਅਕਤੂਬਰ ਇਨਕਲਾਬ ਤੋਂ ਪਹਿਲਾਂ ਵਿਕਸਤ ਹੋਏ, ਜਦੋਂ ਡਾਇਰੈਕਟਰ ਬੁਨਿਆਦੀ ਤੌਰ ਉੱਤੇ ਅਧਿਆਪਕਾਂ ਉੱਤੇ ਥਾਪਿਆ ਇੰਸਪੈਕਟਰ ਹੁੰਦਾ ਸੀ, ਇੱਕ ਅਜਿਹਾ ਪ੍ਰਬੰਧਕ ਜਿਸਦਾ ਕਰਤੱਬ ਇਹ ਵੇਖਣਾ ਹੁੰਦਾ ਸੀ ਕਿ ਅਧਿਆਪਕ ਕਾਰਜ-ਕ੍ਰਮ ਦੀ ਠੀਕ ਵਿਆਖਿਆ ਕਰ ਰਿਹਾ ਹੈ ਜਾਂ ਨਹੀਂ, ਜਿਹੜਾ ਲੋੜੋਂ ਬਿਨ੍ਹਾਂ ਕਦੀ ਕੁੱਝ ਨਾ ਕਹਿੰਦਾ ਅਤੇ ਕਦੀ ਗ਼ਲਤੀ ਨਾ ਕਰਦਾ, ਸਮਾਂ ਵਿਹਾ ਚੁੱਕੀ ਗੱਲ ਬਣ ਚੁੱਕਾ ਹੈ।

ਸਮਕਾਲੀ ਸਕੂਲ ਵਿੱਚ ਅਗਵਾਈ ਦਾ ਤੱਤ ਇਹ ਵੇਖਣ ਵਿੱਚ ਹੈ ਕਿ ਵਿੱਦਿਆ ਦੇ ਔਖੇ ਕਾਰਜ ਦੇ ਅੰਦਰ, ਸਰਵਉੱਤਮ ਅਨੁਭਵ, ਜਿਹੜਾ ਆਪਣੇ ਆਪ ਨੂੰ ਅੱਗੇ-ਵਧੂ ਵਿੱਦਿਅਕ ਵਿਚਾਰਾਂ ਵਿੱਚ ਸੰਜੀਵ ਕਰਦਾ ਹੈ, ਸਿਰਜਿਆ ਜਾਂਦਾ ਹੈ, ਵਧਦਾ ਹੈ ਅਤੇ ਅਧਿਆਪਕਾਂ ਦੀ ਅੱਖਾਂ ਸਾਹਮਣੇ ਮਜ਼ਬੂਤ ਹੁੰਦਾ ਹੈ ਅਤੇ ਜਿਹੜਾ ਮਨੁੱਖ ਇਸ ਅਨੁਭਵ ਨੂੰ ਸਿਰਜਦਾ ਹੈ, ਜਿਸਦਾ ਕੰਮ ਹੋਰ ਸਿੱਖਿਅਕਾਂ ਲਈ ਇੱਕ ਉਦਾਹਰਣ ਹੈ, ਉਹ ਸਕੂਲ ਦਾ ਡਾਇਰੈਕਟਰ ਹੋਣਾ ਚਾਹੀਦਾ ਹੈ। ਮਨੁੱਖ ਅਜਿਹੇ ਡਾਇਰੈਕਟਰ ਤੋਂ ਬਿਨਾਂ, ਜਿਹੜਾ ਆਪ ਇੱਕ ਚੰਗਾ ਸਿੱਖਿਅਕ ਹੈ, ਅਜੋਕੇ ਸਕੂਲ ਦੀ ਕਲਪਨਾ ਵੀ ਨਹੀਂ ਕਰ ਸਕਦਾ। ਵਿੱਦਿਆ ਸਭ ਤੋਂ ਪਹਿਲਾਂ ਇਸ ਸਬੰਧੀ ਸਿੱਖਿਆ ਹੈ ਕਿ ਇੱਕ ਵਿਅਕਤੀ ਕਿਵੇਂ ਬਣਿਆ ਜਾਵੇ। ਬੱਚੇ ਸਬੰਧੀ ਗਿਆਨ—ਉਹਦੇ ਬੌਧਿਕ ਵਿਕਾਸ, ਵਿਚਾਰਾਂ, ਹਿੱਤਾਂ, ਸ਼ੁਗਲਾਂ, ਗੁਣਾਂ, ਅਨੁਭਵਾਂ ਅਤੇ ਪ੍ਰਵਿਰਤੀਆਂ—ਦੇ ਗਿਆਨ ਤੋਂ ਬਿਨ੍ਹਾਂ ਕੋਈ ਸਿੱਖਿਆ ਨਹੀਂ ਹੁੰਦੀ। ਜਿਵੇਂ ਕਿਸੇ ਹਸਪਤਾਲ ਦੇ ਮੁੱਖ ਡਾਕਟਰ ਦੇ ਆਪਣੇ ਮਰੀਜ਼ ਨਾ ਹੋਣ ਤਾਂ ਉਹ ਅਸਲੀ ਡਾਕਟਰ ਨਹੀਂ ਹੋ ਸਕਦਾ, ਇਸੇ ਤਰ੍ਹਾਂ ਜੇ ਉਹਦੇ ਆਪਣੇ ਵਿਦਿਆਰਥੀ ਨਾ ਹੋਣ ਤਾਂ ਸਕੂਲ ਦਾ ਡਾਇਰੈਕਟਰ ਬਾਕੀ ਅਧਿਆਪਕਾਂ ਦੀ ਅਗਵਾਈ ਨਹੀਂ ਕਰ ਸਕਦਾ। ਇਸ ਅਰਥ ਵਿੱਚ ਉਹਦੇ ਆਪਣੇ ਵਿਦਿਆਰਥੀ ਕਿ ਬੱਚੇ ਦੇ ਸਕੂਲ ਵਿੱਚ ਆਉਣ ਦੇ ਪਹਿਲੇ ਦਿਨ ਤੋਂ ਉਹਨੂੰ ਅਖ਼ੀਰੀ ਸਨਦ ਮਿਲ਼ਣ ਤੱਕ, ਡਾਇਰੈਕਟਰ ਪਰਪੱਕਤਾ ਦੀ ਇੱਕ ਪੌੜੀ ਤੋਂ ਦੂਜੀ ਉੱਤੇ ਉਹਦੇ ਨਾਲ਼-ਨਾਲ਼ ਚੜ੍ਹਦਾ ਹੈ ਅਤੇ ਡਾਇਰੈਕਟਰ ਨੂੰ ਉਹਦੇ ਬੌਧਿਕ, ਸਦਾਚਾਰਕ, ਸੁਹਜ-ਸੁਆਦ ਸਬੰਧੀ, ਭਾਵੁਕ ਅਤੇ ਸਰੀਰਕ ਵਿਕਾਸ ਸਬੰਧੀ ਨੇੜਵੀਂ ਫ਼ਿਕਰਮੰਦੀ ਰਹਿੰਦੀ ਹੈ। ਇਹ ਲਾਜ਼ਮੀ ਹੈ ਕਿ ਡਾਇਰੈਕਟਰ ਦੇ ਬੱਚੇ ਨਾਲ਼ ਸਾਂਝੇ ਹਿੱਤ ਹੋਣ ਅਤੇ ਉਹ ਆਪਣੀ ਭਰਪੂਰਤਾ ਉਹਦੇ ਨਾਲ਼ ਸਾਂਝੀ ਕਰੇ।

ਸਕੂਲ ਵਿੱਚ ਕੇਂਦਰੀ ਵਿਅਕਤੀ ਕੌਣ ਹੁੰਦਾ ਹੈ ? ਵਿੱਦਿਆ ਦੇ ਅਮਲ ਦੇ ਕਿਹੜੇ ਖੇਤਰਾਂ ਵਿੱਚ ਡਾਇਰੈਕਟਰ ਲਈ ਹੋਰ ਅਧਿਆਪਕਾਂ ਲਈ ਇੱਕ ਉਦਾਹਰਣ ਬਣਨਾ ਲਾਜ਼ਮੀ ਹੈ ? ਸਕੂਲ ਵਿੱਚ ਮੁੱਖ ਵਿਅਕਤੀ ਬੱਚਿਆਂ ਦੇ ਮੁੱਢਲੇ ਸਮੂਹ—ਸ਼੍ਰੇਣੀ ਦੇ ਸਮੂਹ—ਦਾ ਆਗੂ ਹੁੰਦਾ ਹੈ। ਉਹ ਇੱਕੋ ਸਮੇਂ ਅਧਿਆਪਕ, ਬੱਚਿਆਂ ਦਾ ਮਿੱਤਰ ਅਤੇ ਉਹਨਾਂ ਦੇ ਬਹੁ-ਪੱਖੀ ਆਤਮਕ ਜੀਵਨ ਦਾ ਨਰੀਖਕ ਹੁੰਦਾ ਹੈ। ਸ਼ਬਦ ਦੇ ਵਿਸ਼ਾਲ ਅਰਥਾਂ ਵਿੱਚ ਅਧਿਐਨ ਵਿੱਦਿਆ ਦੇ ਫੁੱਲ ਦੀ ਪੰਖੜੀਆਂ ਵਿੱਚੋਂ ਇੱਕ ਹੈ। ਐਨ ਉਸੇ ਤਰ੍ਹਾਂ ਜਿਵੇਂ ਫੁੱਲ ਨੂੰ ਸੋਹਣਾ ਬਣਾਉਣ ਵਾਲ਼ੀਆਂ ਪੰਖੜੀਆਂ ਵਿੱਚ ਕੋਈ ਮੁੱਖ ਪੰਖੜੀ ਨਹੀਂ ਹੋ ਸਕਦੀ, ਉਸੇ ਤਰ੍ਹਾਂ ਵਿੱਦਿਆ ਵਿੱਚ ਮਹੱਤਵਪੂਰਨ ਅਤੇ ਅਣ-ਮਹੱਤਵਪੂਰਨ ਵਿਚਕਾਰ ਕੋਈ ਵੰਡ ਨਹੀਂ ਹੋ ਸਕਦੀ। ਵਿੱਦਿਆ ਵਿੱਚ ਸਭ ਕੁੱਝ ਮਹੱਤਵਪੂਰਨ ਹੈ—ਸਬਕ, ਸਕੂਲ ਤੋਂ ਪਿੱਛੋਂ ਦੇ ਸਮੇਂ ਦੇ ਹਿੱਤਾਂ ਦਾ ਵਿਕਾਸ ਅਤੇ ਸਮੂਹ ਦੇ ਅੰਦਰ ਵਿਦਿਆਰਥੀਆਂ ਦੇ ਪ੍ਰਸਪਰ ਸਬੰਧ।

ਛੇ ਵਰ੍ਹੇ ਸਕੂਲ ਦੇ ਡਾਇਰੈਕਟਰ ਵਜੋਂ ਕੰਮ ਕਰਨ ਪਿੱਛੋਂ ਮੈਂ ਇੱਕ ਸ਼੍ਰੇਣੀ ਸਮੂਹ ਦਾ ਅਧਿਆਪਕ ਤਾਲ-ਮੇਲ ਸਥਾਪਤ ਕਰਨ ਵਾਲ਼ਾ ਬਣ ਗਿਆ। ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਡਾਇਰੈਕਟਰ ਅਤੇ ਵਿਦਿਆਰਥੀਆਂ ਵਿਚਕਾਰ ਸਿੱਧਾ ਆਤਮਕ ਸਬੰਧ ਸਥਾਪਤ ਕਰਨ ਦਾ ਇਹ ਇੱਕੋ-ਇੱਕ ਢੰਗ ਨਹੀਂ ਪਰ ਮੇਰੀ ਵਿਸ਼ੇਸ਼ ਪ੍ਰਸਥਿਤੀ ਵਿੱਚ ਇਹ ਸਭ ਤੋਂ ਵੱਧ ਆਸ਼ਾਜਨਕ ਜਾਪਦਾ ਸੀ। ਮੈਂ ਪ੍ਰਕ੍ਰਿਤਕ ਪ੍ਰਸਥਿਤੀਆਂ ਅਧੀਨ ਕੀਤੇ ਇੱਕ ਵਿਸ਼ਾਲ ਪ੍ਰਯੋਗ ਵਿੱਚ ਬੱਚਿਆਂ ਦੇ ਸਮੂਹ ਲਈ ਜ਼ਿੰਮੇਵਾਰ ਹੋਣ ਲਈ ਉਤਾਵਲਾ ਸਾਂ।

ਮੈਂ ਉਹਨਾਂ ਵਰ੍ਹਿਆਂ ਵਿੱਚ ਜੋ ਕੁੱਝ ਕੀਤਾ, ਉਹਦੇ ਉੱਤੇ ਵਿਚਾਰ ਕਰਨ ਤੋਂ ਪਹਿਲਾਂ ਮੈਂ ਇੱਕ ਮਹੱਤਵਪੂਰਨ ਪ੍ਰਸਥਿਤੀ ਦੇ ਲੱਛਣਾਂ ਸਬੰਧੀ ਕੁੱਝ ਕਹਿਣਾ ਚਾਹੁੰਦਾ ਹਾਂ ਜਿਹੜੇ ਇੱਕ ਤਰ੍ਹਾਂ ਅਮਲੀ ਕੰਮ ਦੀ ਸਮੱਗਰੀ ਅਤੇ ਮੰਤਵ ਨੂੰ ਪ੍ਰਗਟ ਕਰਦੇ ਹਨ। ਸਕੂਲ ਤੋਂ ਪਹਿਲਾਂ ਦੇ ਅਤੇ ਸਕੂਲ ਵਿੱਚ ਮੁੱਢਲੇ ਵਰ੍ਹੇ ਸ਼ਖ਼ਸੀਅਤ ਦੀ ਬਣਤਰ ਵਿੱਚ ਅਸਧਾਰਨ ਤੌਰ ਉੱਤੇ ਮਹੱਤਵਪੂਰਨ ਰੋਲ ਅਦਾ ਕਰਦੇ ਹਨ। ਮਹਾਨ ਰੂਸੀ ਲੇਖਕ ਅਤੇ ਸਿੱਖਿਅਕ ਲਿਓ ਤਾਲਸਤਾਏ (1828-1910) ਦਾ ਇਹ ਕਥਨ ਉੱਕਾ ਹੀ ਠੀਕ ਸੀ ਕਿ ਆਪਣੇ ਜਨਮ ਤੋਂ ਪੰਜਾਂ ਵਰ੍ਹਿਆਂ ਦੀ ਉਮਰ ਤੱਕ ਬੱਚਾ ਆਪਣੇ ਤਰਕ, ਭਾਵਨਾਵਾਂ, ਇੱਛਾ ਅਤੇ ਆਚਰਣ ਲਈ ਉਸ ਨਾਲ਼ੋਂ ਵੱਧ ਪ੍ਰਾਪਤ ਕਰਦਾ ਹੈ ਜਿੰਨਾ ਉਹ ਆਪਣੇ ਬਾਕੀ ਦੇ ਸਾਰੇ ਜੀਵਨ ਵਿੱਚ ਪ੍ਰਾਪਤ ਕਰਦਾ ਹੈ ਅਤੇ ਸੋਵੀਅਤ ਸਿੱਖਿਅਕ ਮਕਾਰੈਂਕੋ ਇਸ ਗੱਲ ਨੂੰ ਦੁਹਰਾਉਂਦਾ ਹੈ: ਵਿਅਕਤੀ ਜੋ ਕੁੱਝ ਹੋਵੇਗਾ ਉਹ ਪੰਜਾਂ ਵਰ੍ਹਿਆਂ ਦੀ ਉਮਰ ਤੋਂ ਪਹਿਲਾਂ ਬਣ ਜਾਂਦਾ ਹੈ।

ਅਸਧਾਰਨ ਸਦਾਚਾਰਕ ਸੁਹੱਪਣ ਵਾਲ਼ੇ ਵਿਅਕਤੀ ਜਾਨੂਸਜ਼ ਕੋਰਸਜ਼ਾਕ ਨੇ ਆਪਣੀ ਪੁਸਤਕ "ਜਦੋਂ ਮੈਂ ਫਿਰ ਨਿੱਕਾ ਬਣ ਜਾਂਦਾ ਹਾਂ" ਵਿੱਚ ਲਿਖਿਆ ਹੈ: ਕੋਈ ਨਹੀਂ ਕਹਿ ਸਕਦਾ ਕਿ ਬੱਚਾ ਬਲੈਕਬੋਰਡ ਵੱਲ ਵੇਖਣ ਤੋਂ ਵਧੇਰੇ ਪ੍ਰਾਪਤ ਕਰਦਾ ਹੈ ਜਾਂ ਬਾਰੀ ਵਿੱਚੋਂ ਬਾਹਰ ਝਾਕਣ ਤੋਂ। ਜਦੋਂ ਕੋਈ ਅਮੋੜ ਸ਼ਕਤੀ ਨੇ ਉਹਨੂੰ ਬਾਰੀ ਵਿੱਚੋਂ ਬਾਹਰ ਵੇਖਣ ਲਈ ਮਜ਼ਬੂਰ ਕੀਤਾ, ਉਸ ਛਿਣ ਉਹਦੇ ਲਈ ਕਿਹੜੀ ਗੱਲ ਵਧੇਰੇ ਲਾਹੇਵੰਦੀ, ਵਧੇਰੇ ਮਹੱਤਵਪੂਰਨ ਹੈ—ਬਲੈਕਬੋਰਡ ਉੱਤੇ ਨਚੋੜਿਆ ਨਿਆਂਇਕ ਸੰਸਾਰ ਜਾਂ ਬਾਰੀ ਦੇ ਸ਼ੀਸ਼ੇ ਦੇ ਦੂਜੇ ਪਾਸੇ ਵਹਿ

ਰਿਹਾ ਸੰਸਾਰ ? ਬੰਦੇ ਨੂੰ ਕਿਸੇ ਵਿਅਕਤੀ ਦੀ ਆਤਮਾ ਨੂੰ ਬੰਨ੍ਹ ਨਹੀਂ ਦੇਣਾ ਚਾਹੀਦਾ, ਸਗੋਂ ਹਰ ਵਿਅਕਤੀ ਦੇ ਪ੍ਰਕਿਰਤਕ ਵਿਕਾਸ ਦੇ ਨਿਯਮਾਂ, ਉਹਦੀਆਂ ਵਿਸ਼ੇਸ਼ਤਾਈਆਂ, ਆਸ਼ਾਵਾਂ ਅਤੇ ਮੰਗਾਂ ਵੱਲ ਧਿਆਨ ਦੇਣਾ ਚਾਹੀਦਾ ਹੈ।

ਮੈਂ ਭੂਰੀ ਜਿਲਦ ਵਾਲ਼ੀ ਇਸ ਨਿੱਕੀ ਪੁਸਤਕ ਦੇ ਇਹ ਸ਼ਬਦ ਸਾਰੀ ਉਮਰ ਚੇਤੇ ਰੱਖੇ ਹਨ। ਜਦੋਂ ਯੁੱਧ ਤੋਂ ਛੇਤੀ ਪਿੱਛੋਂ ਮੈਂ ਲੇਖਕ ਦੇ ਸੂਰਮਾ ਕਾਰਨਾਮਿਆਂ ਸਬੰਧੀ ਸੁਣਿਆ ਤਾਂ ਉਹਦੇ ਸ਼ਬਦ ਮੇਰੇ ਲਈ ਉਮਰ ਭਰ ਲਈ ਆਦੇਸ਼ ਬਣ ਗਏ। ਜਾਨੂਸਜ਼ ਕੋਰਸਜ਼ਾਕ ਵਾਰਸਾ ਦੀ ਘੈਟੋ* ਵਿਖੇ ਇੱਕ ਯਤੀਮਖ਼ਾਨੇ ਦਾ ਡਾਇਰੈਕਟਰ ਸੀ। ਹਿਟਲਰਸ਼ਾਹੀਆਂ ਨੇ ਉਹਨਾਂ ਬਦਨਸੀਬ ਬੱਚਿਆਂ ਨੂੰ ਤ੍ਰੈਬਲਿੰਕਾ ਦੀਆਂ ਭੱਠੀਆਂ** ਵਿੱਚ ਸਾੜਨ ਦਾ ਹੁਕਮ ਦਿੱਤਾ। ਜਦੋਂ ਕੋਰਸਜ਼ਾਕ ਸਾਹਮਣੇ ਬੱਚਿਆਂ ਤੋਂ ਬਿਨ੍ਹਾਂ ਜਿਊਂਦਾ ਰਹਿਣ ਜਾਂ ਉਹਨਾਂ ਦੀ ਹੋਣੀ ਦਾ ਭਿਆਲ ਬਣਨ ਵਿਚਕਾਰ ਚੋਣ ਪੇਸ਼ ਕੀਤੀ ਗਈ ਤਾਂ ਉਹਨੇ ਕਿਸੇ ਵੀ ਜਕੋ-ਤਕੇ ਤੋਂ ਬਿਨ੍ਹਾਂ ਮੌਤ ਦੀ ਚੋਣ ਕੀਤੀ। "ਅਸੀਂ ਜਾਣਦੇ ਹਾਂ ਤੂੰ ਚੰਗਾ ਡਾਕਟਰ ਹੈਂ, ਤੇਰੇ ਲਈ ਭੱਠੀਆਂ ਵਿੱਚ ਜਾਣ ਦੀ ਕੋਈ ਲੋੜ ਨਹੀਂ," ਗੈਸਟਾਪੋ ਨੇ ਉਹਨੂੰ ਕਿਹਾ। "ਮੈਂ ਆਪਣੇ ਅੰਤਹਕਰਣ ਦੇ ਵਿਰੁੱਧ ਨਹੀਂ ਜਾ ਸਕਦਾ," ਉਹਨੇ ਉੱਤਰ ਦਿੱਤਾ। ਇਹ ਸੂਰਮਾ ਬੱਚਿਆਂ ਨੂੰ ਦਿਲਾਸਾ ਦੇਂਦਾ ਹੋਇਆ, ਭਾਵੀ ਮੌਤ ਦੇ ਉਹਨਾਂ ਦੇ ਭਿਆਨਕ ਡਰ ਨੂੰ ਘਟਾਉਣ ਦਾ ਯਤਨ ਕਰਦਾ ਹੋਇਆ, ਮੌਤ ਵੱਲ ਵਧਿਆ। ਜਾਨੂਸਜ਼ ਕੋਰਸਜ਼ਾਕ ਦਾ ਜੀਵਨ ਅਤੇ ਅਚੰਭਾਜਨਕ ਸਦਾਚਾਰਕ ਬਲ ਅਤੇ ਸਵੱਛਤਾ ਦਾ ਉਹਦਾ ਇਹ ਕਾਰਨਾਮਾ ਮੇਰੇ ਲਈ ਇੱਕ ਪ੍ਰੇਰਨਾ ਹੈ। ਉਸ ਤੋਂ ਮੈਂ ਸਿੱਖਿਆ ਕਿ ਬੱਚਿਆਂ ਨੂੰ ਸੱਚੀ ਵਿੱਦਿਆ ਦੇਣ ਲਈ ਇਹ ਲਾਜ਼ਮੀ ਹੈ ਕਿ ਮਨੁੱਖ ਉਹਨਾਂ ਨੂੰ ਆਪਣਾ ਦਿਲ ਦੇਵੇ।

ਕ. ਉਸ਼ਿੰਸਕੀ ਨੇ ਲਿਖਿਆ ਹੈ ਕਿ ਮਨੁੱਖ ਜਿਸ ਨਾਲ਼ ਸਦਾ ਰਹਿੰਦਾ ਹੋਵੇ, ਉਹ ਉਹਨੂੰ ਇਸ ਗੱਲ ਦਾ ਅਨੁਭਵ ਹੋਏ ਬਿਨ੍ਹਾਂ ਪਿਆਰ ਕਰ ਸਕਦਾ ਹੈ। ਇੱਥੋਂ ਤੱਕ ਕਿ ਕੋਈ ਬਦਕਿਸਮਤੀ ਸਾਡੀਆਂ ਭਾਵਨਾਵਾਂ ਦੀ ਡੂੰਘਾਈ ਪ੍ਰਗਟ ਕਰ ਦੇਂਦੀ ਹੈ। ਮਿਸਾਲ ਵਜੋਂ ਜੇ ਉਹ ਇਸ ਤੋਂ ਲੰਮੇ ਸਮੇਂ ਤੱਕ ਵੱਖ ਨਾ ਰਹੇ ਤਾਂ ਮਨੁੱਖ ਇਹ ਗੱਲ ਅਨੁਭਵ ਕੀਤੇ ਬਿਨ੍ਹਾਂ ਸਾਰੀ

---

**ਘੈਟੋ*—*ਯੁੱਧ ਤੋਂ ਪਹਿਲਾਂ ਮਹਾਂਦੀਪੀ ਯੂਰੋਪ ਦੇ ਸਰਮਾਏਦਾਰ ਦੇਸ਼ਾਂ ਦੇ ਸ਼ਹਿਰਾਂ ਵਿੱਚ ਯਹੂਦੀਆਂ ਦੇ ਰਹਿਣ ਲਈ ਮਿਥੇ ਇਲਾਕੇ। ਯਹੂਦੀਆਂ ਨੂੰ ਇਹਨਾਂ ਮਹੱਲਿਆਂ ਤੋਂ ਬਾਹਰ ਰਹਿਣ ਦੀ ਮਨਾਹੀ ਸੀ।*—***ਅਨੁ:***

*** ਹਿਟਲਰ ਦੀ ਹਕੂਮਤ ਨੇ ਯੂਰਪ ਵਿੱਚ ਥਾਂ-ਥਾਂ ਨਜ਼ਰਬੰਦੀ ਕੈਂਪ ਬਣਾਏ ਹੋਏ ਸਨ। ਇਹਨਾਂ ਕੈਂਪਾਂ ਵਿੱਚ ਉਹਨਾਂ ਕੌਮਾਂ ਅਤੇ ਕੌਮੀਅਤਾਂ ਦੇ ਲੋਕਾਂ ਨੂੰ ਰੱਖਿਆ ਜਾਂਦਾ ਜਿਹੜੇ ਹਿਟਲਰ ਦੇ ਵਿਚਾਰਾਂ ਅਨੁਸਾਰ "ਨੀਵੀਆਂ" ਸਨ। ਉਹਨਾਂ ਨੂੰ ਗੈਸ ਨਾਲ਼ ਕਤਲ ਕਰਕੇ, ਉਹਨਾਂ ਦੀਆਂ ਦੇਹਾਂ ਬੜੀਆਂ ਵੱਡੀਆਂ ਭੱਠੀਆਂ ਵਿੱਚ ਸਾੜ ਦਿੱਤੀਆਂ ਜਾਂਦੀਆਂ। ਅਜਿਹਾ ਕਰਦੇ ਹੋਏ ਬੱਚੇ, ਬੁੱਢੇ, ਇਸਤਰੀ ਜਾਂ ਮਰਦ ਦਾ ਖਿਆਲ ਨਹੀਂ ਸੀ ਰੱਖਿਆ ਜਾਂਦਾ, ਬਸ ਕਿਸੇ ਦਾ ਹਿਟਲਰ ਵੱਲੋਂ "ਨੀਵੀਂ" ਕਹੀ ਗਈ ਕੌਮ ਜਾਂ ਕੌਮੀਅਤ ਦਾ ਜੀਅ ਹੋਣਾ ਕਤਲ ਕੀਤੇ ਜਾਣ ਲਈ ਕਾਫ਼ੀ ਸੀ। ਯਹੂਦੀਆਂ ਉੱਤੇ ਖ਼ਾਸ ਤੌਰ ਉੱਤੇ ਜ਼ੁਲਮ ਕੀਤਾ ਜਾਂਦਾ ਸੀ।* —***ਅਨੁ:***

ਉਮਰ ਆਪਣੀ ਮਾਤ-ਭੂਮੀ ਨੂੰ ਪਿਆਰ ਕਰ ਸਕਦਾ ਹੈ। ਜਦੋਂ ਮੈਂ ਲੰਮੇ ਸਮੇਂ ਤੱਕ ਬੱਚਿਆਂ ਨੂੰ ਨਹੀਂ ਵੇਖਦਾ, ਉਹਨਾਂ ਦੀਆਂ ਖ਼ੁਸ਼ੀਆਂ ਅਤੇ ਦੁੱਖ ਅਨੁਭਵ ਨਹੀਂ ਕਰਦਾ ਤਾਂ ਮੈਨੂੰ ਇਹ ਸ਼ਬਦ ਚੇਤੇ ਆਉਂਦੇ ਹਨ। ਹਰ ਲੰਘਦੇ ਵਰ੍ਹੇ ਮੈਨੂੰ ਇਸ ਗੱਲ ਦਾ ਵਧੇਰੇ ਨਿਸ਼ਚਾ ਹੁੰਦਾ ਜਾਂਦਾ ਹੈ ਕਿ ਇੱਕ ਚੰਗੇ ਅਧਿਆਪਕ ਜਾਂ ਅਧਿਆਪਕਾ ਦੀ ਇੱਕ ਨਿਸ਼ਾਨੀ ਬੱਚਿਆਂ ਲਈ ਉਹਦਾ ਪਿਆਰ ਹੈ ਅਤੇ ਜੇ ਕ. ਸ. ਸਤਾਨੇਸਲਵਸਕੀ* (1863-1938) ਅਨੁਸਾਰ "ਭਾਵਨਾਵਾਂ ਨੂੰ ਹੁਕਮ ਦੇਣਾ ਅਸੰਭਵ ਹੈ" ਤਾਂ ਅਧਿਆਪਕ, ਸਿੱਖਿਅਕ ਵਿੱਚ ਇਹਨਾਂ ਭਾਵਨਾਵਾਂ ਨੂੰ ਉਭਾਰਨਾ ਡਾਇਰੈਕਟਰ ਵੱਲੋਂ ਸੋਹਣੇ ਅਧਿਆਪਨ ਦਾ ਐਨ ਤੱਤ ਹੈ।

ਅਧਿਆਪਕ ਅਤੇ ਬੱਚੇ ਵਿਚਕਾਰ ਨਿਰੰਤਰ ਸਬੰਧ ਤੋਂ ਬਿਨ੍ਹਾਂ ਵਿਚਾਰਾਂ, ਭਾਵਾਂ, ਇੱਕ ਦੂਜੇ ਦੇ ਅਨੁਭਵਾਂ ਦੇ ਪ੍ਰਸਪਰ ਸੰਸਾਰ ਵਿੱਚ ਦਾਖ਼ਲ ਹੋਣ ਤੋਂ ਬਿਨ੍ਹਾਂ ਵਿੱਦਿਆ ਦੇ ਹੱਡ-ਮਾਸ ਵਜੋਂ ਇੱਕ ਭਾਵੁਕ ਅਧਾਰ ਵਜੋਂ ਹੋਕੇ ਵਿਚਾਰੀ ਵੀ ਨਹੀਂ ਜਾ ਸਕਦੀ। ਇੱਕ ਅਜਿਹੇ ਸਮੂਹ ਵਿੱਚ ਜਿਸ ਵਿੱਚ ਬੱਚੇ ਇੱਕ ਇਕਮੁੱਠ, ਮਿੱਤਰ ਸਮੂਹ ਵਿੱਚ ਹੁੰਦੇ ਹਨ, ਜਿਸ ਵਿੱਚ ਅਧਿਆਪਕ ਕੇਵਲ ਸਿੱਖਿਅਕ ਹੀ ਨਹੀਂ ਸਗੋਂ ਇੱਕ ਮਿੱਤਰ ਅਤੇ ਸਾਥੀ ਹੁੰਦਾ ਹੈ, ਬਹੁ-ਪੱਖੀ ਭਾਵੁਕ ਸਬੰਧ ਭਾਵੁਕ ਪ੍ਰਗਟਾਆਂ ਦਾ ਇੱਕ ਵੱਡਾ ਸੋਮਾ ਹੈ। ਜੇ ਅਧਿਆਪਕ ਬੱਚਿਆਂ ਨੂੰ ਕੇਵਲ ਸ਼੍ਰੇਣੀ ਦੇ ਕਮਰੇ ਵਿੱਚ ਹੀ ਮਿਲ਼ਦਾ ਹੈ ਅਤੇ ਜੇ ਕੇਵਲ ਉਥੇ ਹੀ ਅਧਿਆਪਕ ਜਾਂ ਅਧਿਆਪਕਾਂ ਦਾ ਪ੍ਰਭਾਵ ਅਨੁਭਵ ਕੀਤਾ ਜਾਂਦਾ ਹੈ ਤਾਂ ਭਾਵੁਕ ਨੇੜਤਾ ਦਾ ਵਿਚਾਰ ਤੱਕ ਨਹੀਂ ਕੀਤਾ ਜਾ ਸਕਦਾ।

ਅਸੀਂ ਇਸ ਵਿਚਾਰ ਦੀ ਆਗਿਆ ਨਹੀਂ ਦੇ ਸਕਦੇ ਕਿ ਲਾਜ਼ਮੀ ਵਿਸ਼ਾ-ਵਸਤੂ ਮਨੁੱਖ ਦੀ ਆਤਮਾ ਦਾ ਸਤ ਭੰਗ ਕਰਦਾ ਹੈ ਅਤੇ ਇਹ ਕਿ ਬਲੈਕਬੋਰਡ ਬੱਚਿਆਂ ਨੂੰ ਗ਼ੁਲਾਮ ਬਣਾਉਂਦਾ ਹੈ, ਜਿੱਥੇ ਕਿ ਬਾਰੀ ਤੋਂ ਬਾਹਰਲਾ ਸੰਸਾਰ ਅਸਲੀ ਅਜ਼ਾਦੀ ਦਾ ਸੰਸਾਰ ਹੈ।

ਮੈਂ ਪਾਵਲਿਅਸ਼ ਸਕੂਲ ਵਿਖੇ ਕੰਮ ਤੋਂ ਪਹਿਲਾਂ ਜਿਹੜੇ ਵਰ੍ਹੇ ਬਿਤਾਏ ਉਹਨਾਂ ਮੈਨੂੰ ਘੜੀ-ਮੁੜੀ ਨਿਸ਼ਚਾ ਕਰਵਾਇਆ ਕਿ ਮੁੱਢਲੀਆਂ ਸ਼੍ਰੇਣੀਆਂ ਦਾ ਅਧਿਆਪਕ ਬੱਚੇ ਦੇ ਜੀਵਨ ਵਿੱਚ ਬਹੁਤ ਵੱਡਾ ਰੋਲ ਅਦਾ ਕਰਦਾ ਹੈ। ਇਹ ਲਾਜ਼ਮੀ ਹੈ ਕਿ ਅਧਿਆਪਕ ਜਾਂ ਅਧਿਆਪਕਾ ਉਹਦੇ ਪਰਿਵਾਰ ਦੇ ਜੀਅ ਵਾਂਗ, ਉਹਦੀ ਮਾਂ ਵਾਂਗ ਹੋਵੇ। ਅਧਿਆਪਕ ਵਿੱਚ ਨਿੱਕੇ ਸਕੂਲੀ ਬੱਚੇ ਦਾ ਨਿਸ਼ਚਾ, ਅਧਿਆਪਕ ਅਤੇ ਵਿਦਿਆਰਥੀ ਵਿਚਕਾਰ ਪ੍ਰਸਪਰ ਭਰੋਸਾ, ਮਨੁੱਖਤਾ ਦਾ ਉਹ ਆਦਰਸ਼ ਜਿਹੜਾ ਵਿਦਿਆਰਥੀ ਅਧਿਆਪਕ ਵਿੱਚ ਵੇਖਦਾ ਹੈ, ਮਲੂਕ ਹੈ ਅਤੇ ਜਦੋਂ ਉਹ ਵਿੱਦਿਆ ਦੇ ਇਹਨਾਂ ਅਤਿ-ਅੰਤ ਗੁੰਝਲਦਾਰ ਅਤੇ ਸਿਆਣੇ ਨਿਯਮਾਂ ਨੂੰ ਵੇਖਦਾ ਜਾਂ ਵੇਖਦੀ ਹੈ ਤਾਂ ਉਹ ਸੱਚਾ ਆਤਮਕ ਸਿੱਖਿਅਕ ਬਣ ਸਕਦਾ ਜਾਂ ਸਕਦੀ ਹੈ। ਅਧਿਆਪਕ ਦੀਆਂ ਅਤਿ-ਅੰਤ ਵਡ-ਮੁੱਲੀਆਂ ਸਿਫ਼ਤਾਂ ਵਿੱਚੋਂ ਇੱਕ ਉਹਦੀ ਡੂੰਘੀ ਮਾਨਵਤਾ ਹੈ, ਬੱਚਿਆਂ ਲਈ ਡੂੰਘਾ ਪਿਆਰ, ਇੱਕ ਅਜਿਹਾ ਪਿਆਰ ਜਿਸ ਵਿੱਚ ਮਾਂ ਅਤੇ ਪਿਉ ਦੇ ਹਾਰਦਿਕ ਲਾਡ ਅਤੇ ਸਿਆਣੀ ਕਰੜਾਈ ਅਤੇ ਸਖ਼ਤੀ ਮਿਲ਼ੇ ਹੋਏ ਹੁੰਦੇ ਹਨ।

ਬਚਪਨ ਮਨੁੱਖ ਦੇ ਜੀਵਨ ਵਿੱਚ ਮਹੱਤਵਪੂਰਨ ਸਮਾਂ ਹੁੰਦਾ ਹੈ, ਕੇਵਲ ਭਵਿੱਖ

---

*ਕ. ਸ. ਸਤਾਨੇਸਲਵਸਕੀ*—*ਥੇਟਰ ਦਾ ਸੋਵੀਅਤ ਸਿਧਾਂਤਕਾਰ, ਨਿਰਦੇਸ਼ਕ ਅਤੇ ਐਕਟਰ।*—*ਸੰਪਾ.*

ਲਈ ਤਿਆਰੀ ਹੀ ਨਹੀਂ। ਬਚਪਨ ਅਸਲੀ, ਸਪੱਸ਼ਟ, ਸੱਚਾ, ਦੁਹਰਾਇਆ ਨਾ ਜਾ ਸਕਣ ਵਾਲ਼ਾ ਜੀਵਨ ਹੈ ਅਤੇ ਉਦੋਂ ਕੀ ਵਾਪਰਿਆ, ਉਹਨਾਂ ਵਰ੍ਹਿਆਂ ਵਿੱਚ ਕਿਸਨੇ ਬੱਚੇ ਦੀ ਅਗਵਾਈ ਕੀਤੀ, ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚੋਂ ਉਹਦੇ ਦਿਲ ਅਤੇ ਦਿਮਾਗ਼ ਵਿੱਚ ਕੀ ਦਾਖ਼ਲ ਹੋਇਆ, ਵੱਡੀ ਹੱਦ ਤੱਕ ਇਸ ਗੱਲ ਨੂੰ ਮਿਥਣਗੇ ਕਿ ਉਹ ਕਿਹੋ ਜਿਹਾ ਮਨੁੱਖ ਬਣੇਗਾ। ਆਚਰਣ, ਸੋਚ ਦੇ ਅਮਲਾਂ ਅਤੇ ਬੋਲੀ ਦਾ ਬਣਨਾ ਸਕੂਲ ਤੋਂ ਪਹਿਲਾਂ ਅਤੇ ਮੁੱਢਲੇ ਸਕੂਲੀ ਵਰ੍ਹਿਆਂ ਵਿੱਚ ਅਮਲ ਵਿੱਚ ਆਉਂਦਾ ਹੈ। ਇਹ ਸੰਭਵ ਹੈ ਕਿ ਬੱਚੇ ਦੇ ਦਿਲ ਅਤੇ ਮਨ ਵਿੱਚ ਪਾਠ-ਪੁਸਤਕਾਂ ਅਤੇ ਸਬਕਾਂ ਰਾਹੀਂ ਜੋ ਕੁੱਝ ਦਾਖ਼ਲ ਹੁੰਦਾ ਹੈ, ਕੇਵਲ ਆਲ਼ੇ-ਦੁਆਲ਼ੇ ਦੇ ਸੰਸਾਰ ਕਾਰਨ ਘੁਸਦਾ ਹੈ, ਜਿਸਦੀ ਪਾਠ-ਪੁਸਤਕਾਂ ਦੇ ਨਾਲ਼-ਨਾਲ਼ ਹੋਂਦ ਹੈ—ਆਲ਼ੇ-ਦੁਆਲ਼ੇ ਦਾ ਸੰਸਾਰ ਜਿਸ ਵਿੱਚ ਬੱਚੇ ਨੇ ਆਪਣੇ ਜਨਮ ਦੀ ਘੜੀ ਤੋਂ ਉਸ ਸਮੇਂ ਤੱਕ ਦੇ ਸਾਰੇ ਔਖੇ ਕਦਮ ਚੁੱਕੇ ਜਦੋਂ ਉਹ ਕਿਤਾਬ ਖੋਹਲ ਅਤੇ ਇਹਨੂੰ ਪੜ੍ਹ ਸਕਿਆ।

ਸਿੱਖਿਆ ਦਾ ਲੰਮੇ ਸਮੇਂ ਦਾ ਅਮਲ ਬਚਪਨ ਵਿੱਚ ਸ਼ੁਰੂ ਹੁੰਦਾ ਹੈ, ਆਪਣੇ ਦਿਲ ਅਤੇ ਮਨ ਨਾਲ਼ ਉਹਨਾਂ ਕਦਮਾਂ ਨੂੰ ਸਿੱਖਣ ਦਾ ਅਮਲ, ਜਿਹੜੀਆਂ ਕਮਿਊਨਿਸਟ ਸਦਾਚਾਰ ਦਾ ਅਧਾਰ ਹਨ: ਮਾਤ-ਭੂਮੀ ਲਈ ਅਥਾਹ ਪਿਆਰ ਅਤੇ ਉਹਦੀ ਖ਼ੁਸ਼ੀ, ਮਹਾਨਤਾ ਅਤੇ ਬਲ ਲਈ ਆਪਣਾ ਜੀਵਨ ਵਾਰਨ ਦੀ ਰਜ਼ਾਮੰਦੀ ਅਤੇ ਦੇਸ਼ ਦੇ ਦੁਸ਼ਮਣਾਂ ਵੱਲ ਸਮਝੌਤਾ-ਰਹਿਤ ਕਰੜਾਈ।

33 ਵਰ੍ਹਿਆਂ ਦੇ ਸਮੇਂ ਵਿੱਚ ਮੈਂ ਸਾਰੀਆਂ ਉਮਰਾਂ ਦੇ ਬੱਚਿਆਂ ਅਤੇ ਬਾਲਗ਼ਾਂ ਦੇ ਵੀ ਸ਼ਬਦ-ਭੰਡਾਰਾਂ ਦਾ ਅਧਿਐਨ ਕੀਤਾ ਹੈ। ਚਿੱਤਰ ਬੜਾ ਅਦਭੁਤ ਸੀ। ਇੱਕ ਆਮ ਪੰਚਾਇਤੀ ਫ਼ਾਰਮ ਦੇ ਕਿਸਾਨ* ਦੇ ਟੱਬਰ ਦਾ ਸੱਤਾਂ ਵਰ੍ਹਿਆਂ ਦਾ ਬੱਚਾ (ਮਾਤਾ ਅਤੇ ਪਿਤਾ ਨੇ ਸੈਕੰਡਰੀ ਵਿੱਦਿਆ ਪ੍ਰਾਪਤ ਕੀਤੀ ਹੈ ਅਤੇ ਉਹਨਾਂ ਦੇ ਘਰ ਵਿੱਚ 300-400 ਕਿਤਾਬਾਂ ਹੁੰਦੀਆਂ ਹਨ) ਆਪਣੀ ਮਾਤ-ਭਾਸ਼ਾ ਦੇ 3,000-3,500 ਸ਼ਬਦਾਂ ਦੀਆਂ ਭਾਵੁਕ ਭਾਹਾਂ ਨੂੰ ਸਮਝਦਾ ਹੈ ਅਤੇ ਸਕੂਲ ਵਿੱਚ ਦਾਖ਼ਲ ਹੋਣ ਸਮੇਂ ਉਹਦਾ ਇਹਨਾਂ ਵਿੱਚੋਂ 1,500 ਸ਼ਬਦਾਂ ਦਾ ਸਰਗਰਮ ਸ਼ਬਦ-ਭੰਡਾਰ ਹੁੰਦਾ ਹੈ। 45 ਜਾਂ 50 ਵਰ੍ਹਿਆਂ ਦੇ ਸੈਕੰਡਰੀ ਵਿੱਦਿਆ ਪ੍ਰਾਪਤ ਕਿਰਤੀ ਅਤੇ ਪੰਚਾਇਤੀ ਕਿਸਾਨ ਆਪਣੀ ਮਾਤ-ਭਾਸ਼ਾ ਦੇ 5,000-5,500 ਸ਼ਬਦਾਂ ਦੀਆਂ ਭਾਵੁਕ ਭਾਹਾਂ ਨੂੰ ਸਮਝਦੇ ਹਨ ਅਤੇ ਉਹਨਾਂ ਦਾ 2,000-2,500 ਤੋਂ ਵੱਧ ਦਾ ਸਰਗਰਮ ਸ਼ਬਦ-ਭੰਡਾਰ ਨਹੀਂ ਹੁੰਦਾ। ਇਕੱਲਾ ਇਹ ਤੱਥ ਹੀ ਬੱਚੇ ਦੇ ਜੀਵਨ ਵਿੱਚ ਬਚਪਨ ਦੇ ਵਰ੍ਹਿਆਂ ਵੱਲੋਂ ਪਾਏ ਗਏ ਰੋਲ ਦੀ ਉੱਘੜਵੀਂ ਸ਼ਾਹਦੀ ਹੈ।

ਇਹ ਦ੍ਰਿੜ੍ਹ ਨਿਸ਼ਚਾ ਕਿ ਸਕੂਲ ਤੋਂ ਪਹਿਲਾਂ ਦੇ ਅਤੇ ਮੁੱਢਲੇ ਸਕੂਲ ਦੇ ਵਰ੍ਹੇ ਵੱਡੀ ਹੱਦ ਤੱਕ ਮਨੁੱਖ ਦਾ ਭਵਿੱਖ ਮਿੱਥਦੇ ਹਨ, ਅਗਲੇਰੇ ਵਰ੍ਹਿਆਂ ਵਿੱਚ ਮਨੁੱਖ ਨੂੰ ਮੁੜ-ਸਿੱਖਿਅਤ ਕਰਨ ਦੀ ਸੰਭਾਵਨਾ ਤੋਂ ਇਨਕਾਰੀ ਨਹੀਂ। ਮੁੜ-ਸਿੱਖਿਆ ਦੀ ਸ਼ਕਤੀ ਦਾ ਸੋਵੀਅਤ

---

** **ਪੰਚਾਇਤੀ ਫ਼ਾਰਮ ਦਾ ਕਿਸਾਨ—** ਇੱਕ ਪੰਚਾਇਤੀ ਫ਼ਾਰਮ (ਕਲਖ਼ੋਜ਼), ਸੋਵੀਅਤ ਯੂਨੀਅਨ ਵਿੱਚ ਵੱਡ-ਪੱਧਰੀ ਸਮਾਜੀ ਖੇਤੀ ਉੱਦਮ ਨੂੰ ਚਲਾਉਣ ਲਈ ਕਿਸਾਨਾਂ ਦੇ ਸਾਂਝੇ ਏਕੇ ਦਾ ਮੈਂਬਰ।— **ਸੰਪਾ:***

ਸਿੱਖਿਅਕ ਅਨਤੋਨ ਮਕਾਰੈਂਕੋ ਦੇ ਅਨੁਭਵ ਨੇ ਇੰਨੇ ਸ਼ਾਨਦਾਰ ਢੰਗ ਨਾਲ਼ ਪ੍ਰਗਟਾਵਾ ਕੀਤਾ। ਪਰ ਉਹਨੇ ਵੀ ਮੁੱਢਲੇ ਵਰ੍ਹਿਆਂ ਦੀ ਅਸਧਾਰਨ ਮਹੱਤਤਾ ਨੂੰ ਪ੍ਰਵਾਨ ਕੀਤਾ। ਵਿੱਦਿਆ ਦਾ ਯੋਗਾ ਕਾਰਜ ਮੁੱਢਲੇ ਬਚਪਨ ਵਿੱਚ ਕੀਤੀਆਂ ਗ਼ਲਤੀਆਂ ਨੂੰ ਠੀਕ ਕਰਨਾ ਨਹੀਂ ਸਗੋਂ ਸਭ ਤੋਂ ਪਹਿਲਾਂ ਉਹ ਗ਼ਲਤੀਆਂ ਕਰਨੋਂ ਬਚਣਾ ਅਤੇ ਇਉਂ ਮੁੜ-ਸਿੱਖਿਆ ਦੀ ਲੋੜ ਨੂੰ ਖ਼ਤਮ ਕਰਨਾ ਹੈ।

ਸਕੂਲ ਦੇ ਡਾਇਰੈਕਟਰ ਵਜੋਂ ਕੰਮ ਕਰਦੇ ਹੋਏ ਮੈਂ ਅਫ਼ਸੋਸ ਨਾਲ਼ ਵੇਖਿਆ ਕਿ ਜਦੋਂ ਕੋਈ ਅਧਿਆਪਕ ਵਿੱਦਿਆ ਨੂੰ ਕੇਵਲ ਬੱਚਿਆਂ ਦੇ ਸਿਰਾਂ ਵਿੱਚ ਵੱਧ ਤੋਂ ਵੱਧ ਸਮੱਗਰੀ ਭਰਨ ਦਾ ਸਾਧਨ ਸਮਝਦਾ ਹੈ ਤਾਂ ਬੱਚਿਆਂ ਦੇ ਪ੍ਰਕਿਰਤਕ ਜੀਵਨ ਨੂੰ ਕਈ ਵਾਰ ਕਿਵੇਂ ਗ਼ਲਤ ਢੰਗ ਨਾਲ਼ ਸਮਝਿਆ ਜਾਂਦਾ ਹੈ।

ਦੁੱਖ ਤੋਂ ਬਿਨ੍ਹਾਂ ਉਸ ਢੰਗ ਨੂੰ ਵੇਖਣਾ ਅਸੰਭਵ ਹੈ, ਜਿਸ ਨਾਲ਼ ਕੇਵਲ ਸਬਕਾਂ ਸਮੇਂ ਹੀ ਨਹੀਂ ਸਗੋਂ ਲੰਮੇਰੇ ਦਿਨ ਦੀਆਂ ਟੋਲੀਆਂ* ਵਿੱਚ ਬੱਚੇ ਦੇ ਆਤਮਕ ਜੀਵਨ ਨੂੰ ਲੂਲ੍ਹਾ ਬਣਾਇਆ ਜਾਂਦਾ ਹੈ। ਮੰਦੇ ਭਾਗੀਂ ਅਜਿਹੇ ਸਕੂਲ ਹਨ, ਜਿੱਥੇ ਪੰਜ ਜਾਂ ਛੇ ਸਬਕਾਂ ਤੋਂ ਪਿੱਛੋਂ ਬੱਚੇ ਹੋਰ ਚਾਰ ਜਾਂ ਪੰਜ ਘੰਟੇ ਸਕੂਲ ਵਿੱਚ ਰਹਿੰਦੇ ਹਨ ਅਤੇ ਖੇਡਣ, ਸੁਸਤਾਉਣ ਜਾਂ ਬਾਹਰ ਖੁੱਲ੍ਹੀ ਹਵਾ ਵਿੱਚ ਜਾਣ ਦੀ ਥਾਂ ਬੱਚੇ ਪੜ੍ਹਾਈ ਜਾਰੀ ਰੱਖਦੇ ਹਨ। ਬੱਚੇ ਸਕੂਲ ਵਿੱਚ ਜਿਹੜਾ ਸਮਾਂ ਬਿਤਾਉਂਦੇ ਹਨ ਉਹ ਅਨੰਤ, ਅਕਾਊ ਸਬਕ ਬਣ ਜਾਂਦਾ ਹੈ। ਇਹ ਅਮਲ ਜਾਰੀ ਨਹੀਂ ਰਹਿਣਾ ਚਾਹੀਦਾ! ਲੰਮੇਰੇ ਦਿਨ ਦੀਆਂ ਟੋਲੀਆਂ ਵਿੱਦਿਆ ਦਾ ਇੱਕ ਵੱਡ-ਮੁੱਲਾ ਰੂਪ ਹਨ। ਐਨ ਇੱਥੇ ਹੀ ਅਧਿਆਪਕ ਅਤੇ ਵਿਦਿਆਰਥੀ ਵਿਚਕਾਰ ਉਸ ਆਤਮਕ ਸਬੰਧ ਲਈ ਸੁਖਾਵੀਆਂ ਪ੍ਰਸਥਿਤੀਆਂ ਦੀ ਹੋਂਦ ਹੁੰਦੀ ਹੈ, ਜਿਸਤੋਂ ਬਿਨ੍ਹਾਂ ਉਚੇਰੇ ਭਾਵਾਂ ਦੀ ਵਿੱਦਿਆ ਦਾ ਵਿਚਾਰ ਤੱਕ ਨਹੀਂ ਕੀਤਾ ਜਾ ਸਕਦਾ। ਪਰ ਮੰਦੇ ਭਾਗੀਂ ਅਨੇਕ ਚੰਗੇ ਵਿਚਾਰਾਂ ਨੂੰ ਸਿਰ ਭਾਰ ਖੜ੍ਹਾ ਕਰ ਦਿੱਤਾ ਗਿਆ ਹੈ: ਅਕਸਰ ਲੰਮੇਰੇ ਦਿਨ ਦੀਆਂ ਟੋਲੀਆਂ ਵਿੱਚ ਬੱਚਿਆਂ ਨੂੰ ਇੱਕ ਤੋਂ ਪਿੱਛੋਂ ਦੂਜਾ ਉਹੋ ਪੁਰਾਣਾ ਸਬਕ, ਉਸੇ ਪੁਰਾਣੇ ਡੈਸਕ ਉੱਤੇ ਫਿਰ ਮਿਲ਼ਦਾ ਹੈ, ਜਿਹੜਾ ਕਿਸੇ ਵੀ ਬੱਚੇ ਦਾ ਸਾਹ-ਸਤ ਮਾਰਨ ਲਈ ਕਾਫ਼ੀ ਹੈ।

ਅਜਿਹਾ ਕਿਉਂ ਹੁੰਦਾ ਹੈ?

ਕਿਉਂਕਿ ਬੱਚਿਆਂ ਨੂੰ ਬਾਹਰ ਵਿਹੜੇ ਵਿੱਚ, ਪਾਰਕ ਵਿੱਚ ਜਾਂ ਜੰਗਲ਼ ਵਿੱਚ ਸੈਰ ਲਈ ਲਿਜਾਣ ਨਾਲ਼ੋਂ ਸਬਕ ਜਾਰੀ ਰੱਖਣਾ ਸੌਖੇਰਾ ਹੁੰਦਾ ਹੈ।

ਇਹ ਬੜੀ ਮਾੜੀ ਗੱਲ ਹੈ ਕਿ ਲੰਮੇਰੇ ਦਿਨ ਦੀਆਂ ਟੋਲੀਆਂ ਦੇ ਪ੍ਰੋਗਰਾਮ ਦੇ ਹਾਂ-ਪੱਖੀ ਅਨੁਭਵ ਨੇ, ਜਿਸਨੂੰ ਵਿੱਦਿਆ ਸਬੰਧੀ ਸਾਹਿਤ ਵਿੱਚ ਸਵਿਸਥਾਰ ਬਿਆਨ ਕੀਤਾ ਗਿਆ ਹੈ, ਹੋਰ ਥਾਂ ਜੜ੍ਹਾਂ ਨਹੀਂ ਫੜੀਆਂ ਅਤੇ ਇਹਦਾ ਮੁੱਖ ਕਾਰਨ ਵਿੱਦਿਆ ਵਿੱਚ ਆਮ

---

** ਲੰਮੇਰੇ ਦਿਨ ਦੀਆਂ ਟੋਲੀਆਂ—ਛੋਟੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੀਆਂ ਟੋਲੀਆਂ, ਜਿਨ੍ਹਾਂ ਵਿੱਚ ਬੱਚੇ ਸਕੂਲ ਦੇ ਸਮੇਂ ਤੋਂ ਪਿੱਛੋਂ ਉੱਥੇ ਰਹਿੰਦੇ ਹਨ, ਖਾਣਾ ਖਾਂਦੇ ਹਨ, ਘਰ ਦਾ ਕੰਮ ਕਰਦੇ ਹਨ ਅਤੇ ਖੇਡਦੇ ਹਨ, ਇੱਥੋਂ ਤੱਕ ਕਿ ਉਹਨਾਂ ਦੇ ਮਾਤਾ-ਪਿਤਾ ਉਹਨਾਂ ਨੂੰ ਘਰ ਲੈ ਜਾਂਦੇ ਹਨ।—ਸੰਪਾ: ਮਾਤਾ-ਪਿਤਾ ਨੂੰ ਸਿਰ਼ਫ ਬੱਚਿਆਂ ਦੇ ਖਾਣੇ ਦਾ ਖ਼ਰਚਾ ਦੇਣਾ ਪੈਂਦਾ ਹੈ।—**ਅਨੁ:***

ਕਮਜ਼ੋਰੀ ਹੈ।

ਅਸੀਂ ਅਜਿਹੇ ਸਮੇਂ ਵਿੱਚ ਰਹਿ ਰਹੇ ਹਾਂ, ਜਦੋਂ ਵਿਗਿਆਨਕ ਗਿਆਨ ਵਿੱਚ ਨਿਪੁੰਨਤਾ ਤੋਂ ਬਿਨ੍ਹਾਂ ਨਾ ਤਾਂ ਕਿਰਤ, ਨਾ ਹੀ ਮੁੱਢਲੇ ਮਨੁੱਖੀ ਸਬੰਧਾਂ ਦਾ ਸੱਭਿਆਚਾਰ, ਨਾ ਹੀ ਨਾਗਰਿਕ ਵਜੋਂ ਮਨੁੱਖ ਦੀਆਂ ਜ਼ਿੰਮੇਵਾਰੀਆਂ ਦੀ ਪੂਰਤੀ ਸੰਭਵ ਹੈ। ਸਿੱਖਿਆ ਕੇਵਲ ਇੱਕ ਸੌਖੀ, ਸੁਖਾਵੀਂ ਖੇਡ ਹੀ ਨਹੀਂ ਹੋ ਸਕਦੀ, ਜਿਹੜੀ ਕੇਵਲ ਖੇੜਾ ਅਤੇ ਖ਼ੁਸ਼ੀ ਲਿਆਉਂਦੀ ਹੈ ਅਤੇ ਨਾਗਰਿਕਾਂ ਦੀਆਂ ਛੁਟੇਰੀਆਂ ਪੀੜ੍ਹੀਆਂ ਦਾ ਜੀਵਨ ਫੁੱਲਾਂ ਦੀ ਸੇਜ ਨਹੀਂ ਹੋਵੇਗਾ। ਇਹ ਲਾਜ਼ਮੀ ਹੈ ਕਿ ਅਸੀਂ ਉੱਚੀ ਵਿੱਦਿਆ ਪ੍ਰਾਪਤ, ਸਿਰੜੀ, ਕਿਰਤ-ਪ੍ਰੇਮੀ ਲੋਕਾਂ ਦੀ ਪਾਲਣਾ ਕਰੀਏ, ਜਿਹੜੇ ਅਜਿਹੀਆਂ ਔਕੜਾਂ ਉੱਤੇ ਕਾਬੂ ਪਾਉਣ ਲਈ ਤਿਆਰ ਹੋਣ, ਜਿਹੜੀਆਂ ਉਹਨਾਂ ਨਾਲ਼ੋਂ ਘੱਟ ਗੁੰਝਲਦਾਰ ਨਹੀਂ, ਜਿਨ੍ਹਾਂ ਉੱਤੇ ਉਹਨਾਂ ਦੇ ਮਾਤਾ-ਪਿਤਾ, ਦਾਦੇ-ਦਾਦੀਆਂ ਅਤੇ ਪੜਦਾਦੇ-ਪੜਦਾਦੀਆਂ ਨੇ ਕਾਬੂ ਪਾਇਆ ਸੀ। 1970-ਵਿਆਂ ਤੋਂ 90ਵਿਆਂ ਦੇ ਜਵਾਨ ਲੋਕਾਂ ਦੇ ਗਿਆਨ ਦੀ ਪੱਧਰ ਪਹਿਲਿਆਂ ਦੇ ਦਹਾਕਿਆਂ ਦੇ ਜਵਾਨਾਂ ਦੀ ਪੱਧਰ ਨਾਲ਼ੋਂ ਅਨੂਪ ਤੌਰ ਉੱਤੇ ਉੱਚੀ ਹੋਵੇਗੀ। ਜਿੰਨਾਂ ਵਧੇਰੇ ਗਿਆਨ ਦਾ ਉਹ ਖੇਤਰ ਹੋਵੇਗਾ ਜਿਸ ਵਿੱਚ ਮਨੁੱਖ ਨੇ ਨਿਪੁੰਨਤਾ ਪ੍ਰਾਪਤ ਕਰਨੀ ਹੈ, ਓਨਾ ਵਧੇਰੇ ਮਨੁੱਖ ਨੂੰ ਤਿੱਖੇ ਵਾਧੇ, ਵਿਕਾਸ ਅਤੇ ਸ਼ਖ਼ਸੀਅਤ ਦੇ ਬਣਨ ਦੇ ਸਮੇਂ—ਬਚਪਨ ਦੇ ਵਰ੍ਹਿਆਂ—ਵਿੱਚ ਮਨੁੱਖੀ ਸਰੀਰ ਦੇ ਖ਼ਾਸੇ ਨੂੰ ਮੁੱਖ ਰੱਖਣਾ ਚਾਹੀਦਾ ਹੈ। ਮਨੁੱਖ ਸਦਾ ਪ੍ਰਕਿਰਤੀ ਦਾ ਬੱਚਾ ਰਿਹਾ ਹੈ ਅਤੇ ਰਹੇਗਾ ਅਤੇ ਜੋ ਕੁੱਝ ਇਹ ਰਿਸ਼ਤਾ ਪੈਦਾ ਕਰਦਾ ਹੈ, ਉਹਨੂੰ ਆਤਮਕ ਸੱਭਿਆਚਾਰ ਦੀ ਭਰਪੂਰਤਾ ਨਾਲ਼ ਜੋੜਨ ਲਈ ਵਰਤਿਆ ਜਾਣਾ ਚਾਹੀਦਾ ਹੈ। ਬੱਚੇ ਦੇ ਦੁਆਲ਼ੇ ਦਾ ਸੰਸਾਰ ਸਭ ਤੋਂ ਪਹਿਲਾਂ ਆਪਣੀ ਵਰਤਾਰਿਆਂ ਦੀ ਅਸੀਮ ਦੌਲਤ ਅਤੇ ਅਖੁੱਟ ਹੁਸਨ ਦੀ ਨਿਧੀ ਸਹਿਤ ਪ੍ਰਕਿਰਤੀ ਦਾ ਸੰਸਾਰ ਹੈ। ਇੱਥੇ, ਪ੍ਰਕਿਰਤੀ ਵਿੱਚ ਬੱਚੇ ਦੀ ਬੁੱਧੀ ਦਾ ਸਦੀਵੀਂ ਸੋਮਾ ਹੈ। ਪਰ ਇਹਦੇ ਨਾਲ਼ ਹੀ ਨਾਲ਼ ਵਰ੍ਹੇ ਦੇ ਵਰ੍ਹੇ ਲੋਕਾਂ ਦੇ ਸਮਾਜ ਨਾਲ਼, ਕਿਰਤ ਨਾਲ਼ ਸਬੰਧਤ ਆਲ਼ੇ-ਦੁਆਲ਼ੇ ਦੇ ਅੰਸ਼ਾਂ ਦਾ ਰੋਲ ਵੀ ਵਧਦਾ ਜਾ ਰਿਹਾ ਹੈ।

ਪਰ ਹਥਲੇ ਯਥਾਰਥਾਂ ਦੇ ਬੋਧ ਦਾ ਅਮਲ ਕਿਸੇ ਵੀ ਤਰ੍ਹਾਂ ਚਿੰਤਨ ਦੇ ਭਾਵੁਕ ਉਤੇਜਕ ਦਾ ਬਦਲ ਨਹੀਂ। ਸਕੂਲ ਤੋਂ ਪਹਿਲਾਂ ਜਾਂ ਮੁੱਢਲੇ ਸਕੂਲ ਦੇ ਬੱਚੇ ਲਈ ਇਹ ਉਤੇਜਕ ਬਹੁਤ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਜੇ ਉਹਨੂੰ ਭਾਵਨਾ ਉੱਤੇ ਪ੍ਰਭਾਵ ਪਾਉਣ ਵਾਲ਼ੇ ਸਪੱਸ਼ਟ ਬਿੰਬਾਂ ਤੋਂ ਪ੍ਰੇਰਨਾ ਮਿਲ਼ੇ ਤਾਂ ਉਹ ਸੱਚ ਜਿਸ ਵਿੱਚ ਆਲ਼ੇ-ਦੁਆਲ਼ੇ ਦੀਆਂ ਉਦਾਹਰਣਾਂ ਅਤੇ ਵਰਤਾਰੇ ਅਮਿਆਏ ਜਾਂਦੇ ਹਨ, ਬੱਚਿਆਂ ਦਾ ਨਿੱਜੀ ਨਿਸ਼ਚਾ ਬਣ ਜਾਂਦੇ ਹਨ। ਇਹ ਗੱਲ ਬੁਨਿਆਦੀ ਮਹੱਤਤਾ ਵਾਲ਼ੀ ਹੈ ਕਿ ਬੱਚਾ ਆਪਣੇ ਆਲ਼ੇ-ਦੁਆਲ਼ੇ ਵਿੱਚ ਪਹਿਲੇ ਵਿਗਿਆਨਕ ਸੱਚ ਲੱਭੇ ਕਿ ਚਿੰਤਨ ਦਾ ਸੋਮਾ ਪ੍ਰਕਿਰਤਕ ਵਰਤਾਰਿਆਂ ਦਾ ਸੁਹੱਪਣ ਅਤੇ ਅਖੁੱਟ ਗੁੰਝਲ ਹੋਵੇ ਕਿ ਬੱਚਾ ਹੋਲ਼ੀ-ਹੌਲ਼ੀ ਸਮਾਜੀ ਸਬੰਧਾਂ ਅਤੇ ਕਿਰਤ ਜਗਤ ਵਿੱਚ ਪ੍ਰਵੇਸ਼ ਕਰੇ।

ਪਾਵਲਿਅਸ਼ ਵਿਖੇ ਆਪਣੇ ਕੰਮ ਦੇ ਮੁੱਢ ਤੋਂ ਹੀ ਮੈਨੂੰ ਛੁਟੇਰੇ ਬੱਚਿਆਂ, ਵਿਸ਼ੇਸ ਤੌਰ ਉੱਤੇ ਪਹਿਲੀ ਸ਼੍ਰੇਣੀ ਦੇ ਬੱਚਿਆਂ ਵਿੱਚ ਦਿਲਚਸਪੀ ਸੀ, ਬੱਚੇ ਆਪਣੀ ਪੜ੍ਹਾਈ ਦੇ

ਪਹਿਲੇ ਦਿਨਾਂ ਵਿੱਚ ਉਤਸੁਕਤਾ ਨਾਲ਼ ਕੰਬਦੇ ਹੋਏ, ਸੱਚਾਈ ਨਾਲ਼ ਆਪਣੇ ਅਧਿਆਪਕ ਦੀਆਂ ਅੱਖਾਂ ਵਿੱਚ ਝਾਕਦੇ ਹੋਏ ਸਕੂਲ ਵਿੱਚ ਦਾਖ਼ਲ ਹੁੰਦੇ! ਅਕਸਰ ਅਜਿਹਾ ਕਿਉਂ ਹੁੰਦਾ ਕਿ ਕੁੱਝ ਮਹੀਨਿਆਂ ਜਾਂ ਕੁੱਝ ਹੀ ਹਫ਼ਤਿਆਂ ਵਿੱਚ ਉਹਨਾਂ ਦੀਆਂ ਅੱਖਾਂ ਦੀ ਇਹ ਲਿਸ਼ਕ ਜਾਂਦੀ ਰਹਿੰਦੀ? ਕੁੱਝ ਬੱਚਿਆਂ ਲਈ ਪੜ੍ਹਾਈ ਤਸੀਹਾ ਕਿਉਂ ਹੈ? ਵਿਸ਼ੇਸ਼ ਤੌਰ ਉੱਤੇ ਇਸ ਲਈ ਕਿ ਸਾਰੇ ਅਧਿਆਪਕ ਸੱਚੇ ਦਿਲੋਂ ਬਚਪਨ ਦੀ ਇਸ ਆਪ-ਮੁਹਾਰਤਾ ਨੂੰ, ਸੰਸਾਰ ਦੀ ਲੱਭਤ ਦੀ ਇਸ ਖ਼ੁਸ਼ੀ ਭਰੀ ਸੂਝ ਨੂੰ ਕਾਇਮ ਰੱਖਣਾ ਚਾਹੁੰਦੇ ਹਨ; ਉਹ ਪੜ੍ਹਾਈ ਨੂੰ ਬੱਚਿਆਂ ਲਈ ਇੱਕ ਪ੍ਰੇਰਨਾ, ਇੱਕ ਰੌਚਕ ਕਾਰਜ ਬਣਾਉਣਾ ਚਾਹੁੰਦੇ ਹਨ।

ਸਭ ਤੋਂ ਪਹਿਲਾਂ ਅਜਿਹਾ ਆਮ ਤੌਰ ਉੱਤੇ ਇਸ ਲਈ ਹੁੰਦਾ ਹੈ ਕਿ ਅਧਿਆਪਕ ਨੂੰ ਹਰ ਬੱਚੇ ਦੇ ਆਤਮਕ ਜੀਵਨ ਸਬੰਧੀ ਬਹੁਤ ਕੁੱਝ ਪਤਾ ਨਹੀਂ ਹੁੰਦਾ ਅਤੇ ਸਕੂਲ ਦੀਆਂ ਕੰਧਾਂ ਵਿੱਚ ਜੀਵਨ ਪੜ੍ਹਾਈ ਤੱਕ ਸੀਮਤ ਰਹਿੰਦਾ ਹੈ—ਜਿਸਨੂੰ ਘੰਟੀਆਂ ਨਮਿਤਦੀਆਂ ਹਨ, ਜਿਵੇਂ ਵਿਅਕਤੀਗਤ ਸੰਸਾਰ ਦੀ ਭਰਪੂਰਤਾ ਨੂੰ ਮੁੱਖ ਰੱਖੇ ਬਿਨ੍ਹਾਂ ਸਾਰੇ ਬੱਚਿਆਂ ਨੂੰ ਪੱਧਰਾ ਕਰਨਾ ਹੋਵੇ, ਉਹਨਾਂ ਨੂੰ ਇੱਕੋ ਸਾਂਚੇ ਵਿੱਚ ਢਾਲਣਾ ਹੋਵੇ ਨਿਰਸੰਦੇਹ ਮੈਂ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੂੰ ਇਸ ਸਬੰਧੀ ਸਲਾਹ ਦਿੱਤੀ ਕਿ ਬੱਚਿਆਂ ਦੇ ਹਿਤਾਂ ਅਤੇ ਵੰਨ-ਸੁਵੰਨੇ ਆਤਮਕ ਜੀਵਨ ਨੂੰ ਕਿਵੇਂ ਵਿਕਸਤ ਕੀਤਾ ਜਾਵੇ, ਪਰ ਸਲਾਹ ਕਾਫੀ ਨਹੀਂ। ਮਹੱਤਤਾ ਵਿੱਦਿਅਕ ਵਿਚਾਰ ਦੀ ਹੈ, ਜਿਹੜਾ ਬੱਚਿਆਂ ਅਤੇ ਅਧਿਆਪਕਾਂ ਦੇ ਪ੍ਰਸਪਰ ਸਬੰਧਾਂ ਵਿੱਚ ਉੱਭਰ ਕੇ ਸਾਹਮਣੇ ਆਉਂਦਾ ਹੈ ਅਤੇ ਜਿਹੜਾ ਉਸ ਸਮੇਂ ਸਪੱਸ਼ਟ ਹੋ ਜਾਂਦਾ ਹੈ ਜਦੋਂ ਇਸ ਸਕੂਲ ਵਿੱਚ ਉਸਾਰੀ ਕਿਸੇ ਉੱਚੀ ਇਮਾਰਤ ਵਾਂਗ ਅਧਿਆਪਕਾਂ ਦੇ ਸਮੂਹ ਦੀਆਂ ਅੱਖਾਂ ਸਾਹਮਣੇ ਉੱਭਰ ਕੇ ਆ ਜਾਂਦੀ ਹੈ। ਇਸੇ ਲਈ ਮੈਂ ਵਿੱਦਿਅਕ ਕੰਮ ਸ਼੍ਰੇਣੀ ਦੇ ਸਮੂਹ ਨਾਲ਼ ਸ਼ੁਰੂ ਕੀਤਾ ਜਿਹੜਾ ਦਸਾਂ ਵਰ੍ਹਿਆਂ ਦੇ ਸਮੇਂ ਵਿੱਚ ਪੂਰਾ ਹੋਣਾ ਸੀ।

ਸ਼੍ਰੇਣੀ ਦੇ ਸਮੂਹ ਵਿੱਚ ਜੀਵਨ, ਜਿਸ ਉੱਤੇ ਅੱਗੇ ਚਲ ਕੇ ਵਿਚਾਰ ਕੀਤੀ ਜਾਵੇਗੀ ਸਕੂਲ ਦੇ ਸਮੂਹ ਨਾਲ਼ੋਂ ਕੱਟਿਆ ਹੋਇਆ ਨਹੀਂ। ਕਈ ਹਾਲਤਾਂ ਵਿੱਚ ਮੈਂ ਸਮੁੱਚੇ ਤੌਰ 'ਤੇ ਸਕੂਲ ਦੇ ਚੌਖਟੇ ਵਿੱਚ ਵਿੱਦਿਅਕ ਕੰਮ ਦੇ ਰੂਪਾਂ ਅਤੇ ਢੰਗਾਂ ਨੂੰ ਲਵਾਂਗਾ। ਪਰ ਮੈਂ ਅਜਿਹਾ ਕਰਨ ਦਾ ਸਹਾਰਾ ਕੇਵਲ ਸ਼੍ਰੇਣੀ ਸਮੂਹ ਨੂੰ ਵਧੇਰੇ ਸਪੱਸ਼ਟਤਾਂ ਨਾਲ਼ ਵਿਖਾਉਣ ਲਈ ਲਵਾਂਗਾ, ਕਿਉਂਕਿ ਸ਼੍ਰੇਣੀ ਵਿੱਚ ਵਿੱਦਿਅਕ ਕੰਮ ਦਾ ਤੱਤ ਹੀ ਸਕੂਲ ਵਿੱਚ ਵਿੱਦਿਆ ਦੀ ਸਫ਼ਲਤਾ ਲਈ ਮੁੱਖ ਸ਼ਰਤ ਹੈ।

## ਪਹਿਲਾਂ ਵਰ੍ਹਾ—ਬੱਚਿਆਂ ਦਾ ਅਧਿਐਨ ਕਰਨਾ

1951 ਦੀ ਪੱਤਝੜ ਵਿੱਚ ਸਕੂਲ ਸ਼ੁਰੂ ਹੋਣ ਤੋਂ ਤਿੰਨ ਹਫ਼ਤੇ ਪਹਿਲਾਂ ਪਹਿਲੀ ਜਮਾਤ ਦੇ ਵਿਦਿਆਰਥੀਆਂ ਦੇ ਨਾਲ਼ ਹੀ ਨਾਲ਼ ਛੇ ਵਰ੍ਹਿਆਂ ਦੇ ਮੁੰਡਿਆਂ ਅਤੇ ਕੁੜੀਆਂ ਦੇ ਨਾਂ ਵੀ ਦਰਜ ਕੀਤੇ ਗਏ, ਜਿਨ੍ਹਾਂ ਅਗਲੇ ਵਰ੍ਹੇ ਪੜ੍ਹਾਈ ਸ਼ੁਰੂ ਕਰਨੀ ਸੀ।* ਦਸ ਵਰ੍ਹੇ ਇਹਨਾਂ

*ਸੋਵੀਅਤ ਯੂਨੀਅਨ ਵਿੱਚ ਦਸ ਵਰ੍ਹਿਆਂ ਦੀ ਵਿੱਦਿਆ ਲਾਜ਼ਮੀ ਅਤੇ ਮੁਫ਼ਤ ਹੈ। ਵਿੱਦਿਅਕ ➜➜*

ਬੱਚਿਆਂ ਨਾਲ਼ ਕੰਮ ਕਰਨਾ ਮੇਰੀ ਹੋਣੀ ਸੀ।

ਜਦੋਂ ਮੈਂ ਸਾਰੇ ਮਾਤ-ਪਿਤਾਵਾਂ ਅਤੇ ਬੱਚਿਆਂ ਨੂੰ ਇਕੱਠਾ ਕੀਤਾ ਅਤੇ ਇਹ ਤਜਵੀਜ਼ ਪੇਸ਼ ਕੀਤੀ ਕਿ ਉਹ ਜਮਾਤਾਂ ਸਰਕਾਰੀ ਤੌਰ ਉੱਤੇ ਸ਼ੁਰੂ ਹੋਣ ਤੋਂ ਇੱਕ ਵਰ੍ਹਾ ਪਹਿਲਾਂ ਬੱਚਿਆਂ ਨੂੰ ਸਕੂਲ ਭੇਜਣ ਤਾਂ ਰਾਵਾਂ ਵੱਖ-ਵੱਖ ਸਨ: ਕੁੱਝ ਮਾਤਾ-ਪਿਤਾ ਨੇ ਮੇਰੀ ਭਾਵਨਾ ਦੀ ਹਮਾਇਤ ਕੀਤੀ, ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕਿ ਕਿਉਂਕਿ ਪਿੰਡ ਵਿੱਚ ਸਾਰਾ ਵਰ੍ਹਾ ਕੰਮ ਕਰਨ ਵਾਲ਼ਾ ਕੋਈ ਕਿੰਡਰਗਰਟਨ ਨਹੀਂ ਸੀ (ਉਹਨੀਂ ਦਿਨੀਂ ਪੇਂਡੂ ਕਿੰਡਰਗਰਟਨ ਕੇਵਲ ਹੁਨਾਲ਼ ਵਿੱਚ ਕੰਮ ਕਰਦੇ ਸਨ), ਬੱਚਿਆਂ ਨੂੰ ਸਕੂਲ ਭੇਜਣ ਨਾਲ਼ ਕੁੱਝ ਟੱਬਰਾਂ ਨੂੰ ਸੌਖ ਹੋਵੇਗਾ। ਹੋਰਨਾਂ ਦਾ ਵਿਚਾਰ ਸੀ ਕਿ ਸਮੇਂ ਤੋਂ ਪਹਿਲਾਂ ਪੜ੍ਹਾਈ ਸ਼ੁਰੂ ਕਰਨ ਨਾਲ਼ ਬੱਚਿਆਂ ਦੀ ਸਿਹਤ ਉੱਤੇ ਬੁਰਾ ਪ੍ਰਭਾਵ ਪਵੇਗਾ। ਲਿਊਬਾ ਦੀ ਮਾਂ ਨੇ ਕਿਹਾ, "ਉਹਨਾਂ ਕੋਲ਼ ਸਕੂਲੇ ਬਹਿਣ ਲਈ ਬਥੇਰਾ ਸਮਾਂ ਹੋਵੇਗਾ। ਅਸਲੀ ਬਚਪਨ ਤਾਂ ਉਹੋ ਹੈ ਜਿਹੜਾ ਉਹਨਾਂ ਸਕੂਲ ਦੀ ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਮਾਣਨਾ ਹੈ।" ਇਹਨਾਂ ਸ਼ਬਦਾਂ ਨੇ ਮੈਨੂੰ ਇੱਕ ਵਾਰ ਫਿਰ ਸੋਚਣ ਉੱਤੇ ਮਜ਼ਬੂਰ ਕਰ ਦਿੱਤਾ ਕਿ ਬੱਚਾ ਜਦੋਂ ਸਕੂਲ ਦੀ ਪੜ੍ਹਾਈ ਸ਼ੁਰੂ ਕਰਦਾ ਹੈ ਤਾਂ ਉਹਦੇ ਜੀਵਨ ਦੇ ਸਾਰੇ ਵਹਿਣ ਵਿੱਚ ਤਿੱਖਾ ਮੋੜ ਕਿੰਨਾ ਹਾਨੀਕਾਰਕ ਹੁੰਦਾ ਹੈ, ਕਿ ਉਹਦੀ ਪ੍ਰਕਿਰਤਕ ਸ਼ਕਤੀ ਦੇ ਵਿਕਾਸ ਨੂੰ ਚੋਖਾ ਖੇਤਰ ਦੇਣ ਦੀ ਕਿੰਨੀ ਮਹੱਤਤਾ ਹੈ। ਮੈਂ ਉਹਨਾਂ ਨੂੰ ਕਿਹਾ ਕਿ ਸਬਕ ਸ਼ੁਰੂ ਹੋਣ ਤੋਂ ਇੱਕ ਵਰ੍ਹਾ ਪਹਿਲਾਂ ਸਕੂਲ ਆਉਣ ਦੇ ਅਰਥ ਸ਼੍ਰੇਣੀ ਦੇ ਕਮਰੇ ਵਿੱਚ ਬਹਿਣਾ ਨਹੀਂ ਹੋਵੇਗਾ।

ਬੱਚਿਆਂ ਦੇ ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਦੇ ਇਸ ਵਰ੍ਹੇ ਦੀ ਮੈਨੂੰ ਹਰ ਬੱਚੇ ਨੂੰ ਚੰਗੀ ਤਰ੍ਹਾਂ ਜਾਣਨ, ਉਹਦੇ ਅਨੁਭਵਾਂ, ਵਿਚਾਰਾਂ ਅਤੇ ਬੌਧਿਕ ਕੰਮ ਦੇ ਢੰਗ ਦਾ ਅਧਿਐਨ ਕਰਨ ਲਈ ਲੋੜ ਸੀ। ਇਸ ਤੋਂ ਪਹਿਲਾਂ ਕਿ ਮਨੁੱਖ ਗਿਆਨ ਦੇ ਸਕੇ ਇਹ ਲਾਜ਼ਮੀ ਹੈ ਕਿ ਉਹ ਬੱਚਿਆਂ ਨੂੰ ਸੋਚਣਾ, ਅਨੁਭਵ ਕਰਨਾ, ਗਹੁ ਨਾਲ਼ ਵੇਖਣਾ ਸਿਖਾਵੇ। ਇਹ ਵੀ ਲਾਜ਼ਮੀ ਹੈ ਕਿ ਉਹਨੂੰ ਹਰ ਬੱਚੇ ਦੀ ਸਿਹਤ ਦੀ ਹਾਲਤ ਦਾ ਗਿਆਨ ਹੋਵੇ—ਇਸ ਤੋਂ ਬਿਨ੍ਹਾਂ ਸਧਾਰਨ ਢੰਗ ਨਾਲ਼ ਪੜ੍ਹਾਉਣਾ ਅਸੰਭਵ ਹੈ। ਬੌਧਿਕ ਪਾਲਣ-ਪੋਸਣ ਅਤੇ ਗਿਆਨ ਪ੍ਰਾਪਤੀ ਇੱਕੋ ਗੱਲ ਨਹੀਂ। ਭਾਵੇਂ ਇਹ ਵਿੱਦਿਆ ਤੋਂ ਬਿਨ੍ਹਾਂ ਅਸੰਭਵ ਹੈ, ਐਨ ਉਸੇ ਤਰ੍ਹਾਂ ਜਿਵੇਂ ਧੁੱਪ ਤੋਂ ਬਿਨਾਂ ਪੱਤੇ ਹਰੇ ਨਹੀਂ ਹੋ ਸਕਦੇ, ਪਰ ਮਨ ਦੀ ਸਿੱਖਿਆ ਨੂੰ ਉਸੇ ਤਰ੍ਹਾਂ ਵਿੱਦਿਆ ਨਾਲ਼ ਸਗਵਾਂ ਨਹੀਂ ਕੀਤਾ ਜਾ ਸਕਦਾ ਜਿਵੇਂ ਹਰੇ ਪੱਤਿਆਂ ਨੂੰ ਸੂਰਜ ਨਾਲ਼ ਸਗਵਾਂ ਨਹੀਂ ਕੀਤਾ ਜਾ ਸਕਦਾ।

ਸਿੱਖਿਅਕ ਦਾ ਸਬੰਧ ਸੋਚਣ ਵਾਲ਼ੇ ਪਦਾਰਥ ਨਾਲ਼ ਪੈਂਦਾ ਹੈ, ਜਿਸਦੀ ਭਾਵ ਅਤੇ ਬੋਧ ਪ੍ਰਾਪਤ ਕਰਨ ਦੀ ਯੋਗਤਾ ਵੱਡੀ ਹੱਦ ਤੱਕ ਬੱਚੇ ਦੀ ਸਿਹਤ ਉੱਤੇ ਨਿਰਭਰ ਹੈ। ਇਹ ਨਿਰਭਰਤਾ ਬੜੀ ਸੂਖਮ ਅਤੇ ਔਖ ਨਾਲ਼ ਸਮਝ ਆਉਣ ਵਾਲ਼ੀ ਹੈ। ਬੱਚਿਆਂ ਦੇ ਅੰਤ੍ਰੀਵ ਆਤਮਕ ਸੰਸਾਰ, ਵਿਸ਼ੇਸ਼ ਤੌਰ ਉੱਤੇ ਉਹਨਾਂ ਦੇ ਵਿਚਾਰਾਂ ਦਾ ਅਧਿਐਨ ਅਧਿਆਪਕ ਦੇ

---

*➡➡ ਵਰ੍ਹਾ ਪਹਿਲੀ ਸਤੰਬਰ ਨੂੰ ਸ਼ੁਰੂ ਹੁੰਦਾ ਹੈ ਅਤੇ ਹਰ ਵਰ੍ਹੇ ਉਹਨਾਂ ਬੱਚਿਆਂ ਦੇ ਨਾਂ ਦਰਜ ਕੀਤੇ ਜਾਂਦੇ ਹਨ ਜਿਨ੍ਹਾਂ ਅਗਲੇ ਵਰ੍ਹੇ ਪੜ੍ਹਾਈ ਸ਼ੁਰੂ ਕਰਨੀ ਹੁੰਦੀ ਹੈ। ਤਾਂ ਜੋ ਠੀਕ ਗਿਣਤੀ ਦਾ ਪਤਾ ਰਹੇ ਅਤੇ ਪੂਰਾ ਇੰਤਜ਼ਾਮ ਕੀਤਾ ਜਾ ਸਕੇ। —ਅਨੁ:*

ਅਤਿਅੰਤ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਹੈ।

## ਮੇਰੇ ਵਿਦਿਆਰਥੀਆਂ ਦੇ ਮਾਤਾ-ਪਿਤਾ

ਬੱਚਿਆਂ ਨੂੰ ਚੰਗੀ ਤਰ੍ਹਾਂ ਜਾਣਨ ਲਈ ਇਹ ਲਾਜ਼ਮੀ ਹੈ ਕਿ ਬੰਦਾ ਉਹਨਾਂ ਦੇ ਟੱਬਰਾਂ ਨੂੰ ਜਾਣੇ—ਪਿਤਾ, ਮਾਤਾ, ਭਰਾ, ਭੈਣਾਂ, ਦਾਦੇ, ਨਾਨੇ ਅਤੇ ਦਾਦੀਆਂ, ਨਾਨੀਆਂ। ਸਾਡੇ ਸਕੂਲ ਦੇ ਗੁਆਂਢ ਵਿੱਚ ਛੇ ਵਰ੍ਹਿਆਂ ਦੇ 31 ਬੱਚੇ ਸਨ—16 ਮੁੰਡੇ ਅਤੇ 15 ਕੁੜੀਆਂ। ਸਾਰੇ ਮਾਤਾ-ਪਿਤਾਵਾਂ ਨੇ ਆਪਣੇ ਬੱਚਿਆਂ ਨੂੰ **ਖ਼ੁਸ਼ੀ ਦੇ ਸਕੂਲ** ਵਿੱਚ, ਜਿਹੜੇ ਨਾਂ ਨਾਲ਼ ਛੇਤੀ ਹੀ ਮਾਤਾ ਅਤੇ ਪਿਤਾ ਸਾਡੇ ਸਕੂਲ ਤੋਂ ਪਹਿਲਾਂ ਦੀ ਟੋਲੀ ਨੂੰ ਸੱਦਣਾ ਸ਼ੁਰੂ ਕਰ ਦਿੱਤਾ, ਭੇਜਣਾ ਮੰਨ ਲਿਆ। 31 ਬੱਚਿਆਂ ਵਿੱਚ 11 ਦੇ ਪਿਤਾ ਨਹੀਂ ਸਨ ਅਤੇ ਦੋ ਦੇ ਨਾ ਮਾਤਾ ਸੀ ਅਤੇ ਨਾ ਪਿਤਾ। ਇਹਨਾਂ ਦੋਹਾਂ ਬੱਚਿਆਂ ਵਿਤੀਆ ਅਤੇ ਸਾਸ਼ਾ ਦੀ ਹੋਣੀ ਤ੍ਰਾਸਦਿਕ ਸੀ। ਵਿਤੀਆ ਦਾ ਪਿਤਾ ਮਹਾਨ ਦੇਸ਼-ਭਗਤਕ ਯੁੱਧ ਵਿੱਚ (1941-45) ਛਾਪੇਮਾਰ ਵਜੋਂ ਲੜਿਆ ਅਤੇ ਆਪਣੀ ਪਤਨੀ ਦੀਆਂ ਅੱਖਾਂ ਸਾਹਮਣੇ ਤਸੀਹੇ ਦਿੱਤੇ ਜਾਣ ਪਿੱਛੋਂ ਫ਼ਾਸਿਸਟਾਂ ਨੇ ਉਹਨੂੰ ਕਤਲ ਕਰ ਦਿੱਤਾ। ਵਿਤੀਆ ਦੀ ਮਾਂ ਦੁੱਖ ਨਾ ਸਹਾਰ ਸਕੀ ਅਤੇ ਪਾਗ਼ਲ ਹੋ ਗਈ। ਮੁੰਡਾ ਇਸ ਤ੍ਰਾਸਦਿਕ ਘਟਨਾਂ ਤੋਂ ਛੇ ਮਹੀਨੇ ਪਿੱਛੋਂ ਜੰਮਿਆ। ਮਾਂ ਬੱਚੇ ਦੇ ਜੰਮਣ ਪਿੱਛੋਂ ਮਰ ਗਈ ਅਤੇ ਬਾਲ ਨੂੰ ਬੜੇ ਔਖ ਨਾਲ਼ ਬਚਾਇਆ ਗਿਆ। ਸਾਸ਼ਾ ਦਾ ਪਿਤਾ ਮੋਰਚੇ ਉੱਤੇ ਮਾਰਿਆ ਗਿਆ ਅਤੇ ਮਾਂ ਪਿੰਡ ਵਿੱਚ ਫ਼ਾਸਿਸਟ ਹਮਲਾਵਰਾਂ ਨੂੰ ਕੱਢਣ ਲਈ ਹੋਈ ਲੜਾਈ ਵਿੱਚ ਮਾਰੀ ਗਈ।

ਖ਼ੁਸ਼ੀ ਦੇ ਸਕੂਲ ਦੇ ਖੁੱਲ੍ਹਣ ਤੋਂ ਕੁੱਝ ਹਫ਼ਤੇ ਪਹਿਲਾਂ ਮੈਂ ਹਰ ਟੱਬਰ ਤੋਂ ਜਾਣੂ ਹੋ ਗਿਆ। ਮੈਂ ਇਸ ਗੱਲੋਂ ਪ੍ਰੇਸ਼ਾਨ ਸਾਂ ਕਿ ਕਈ ਟੱਬਰਾਂ ਵਿੱਚ ਮਾਤਾ-ਪਿਤਾ ਅਤੇ ਬੱਚਿਆਂ, ਪਿਤਾ ਅਤੇ ਮਾਤਾ ਵਿਚਕਾਰ ਮਿੱਤਰ ਵਾਯੂਮੰਡਲ ਨਹੀਂ ਸੀ, ਪ੍ਰਸਪਰ ਸਤਿਕਾਰ ਦੀ, ਜਿਸਤੋਂ ਬਿਨ੍ਹਾਂ ਬੱਚੇ ਦਾ ਖ਼ੁਸ਼ ਜੀਵਨ ਅਸੰਭਵ ਹੈ, ਇਹਨਾਂ ਹਾਲਤਾਂ ਵਿੱਚ ਇਹਦੀ ਹੋਂਦ ਨਹੀਂ ਸੀ।

ਮੇਰੇ ਸਾਹਮਣੇ ਕਾਲ਼ੀਆਂ ਅੱਖਾਂ, ਸਾਉਲੇ ਰੰਗ ਅਤੇ ਠਿਬੇ ਨੱਕ ਵਾਲ਼ਾ ਕੋਲੀਆ ਖੜਾ ਹੈ। ਉਹਦੀ ਦਿੱਖ ਬੜੀ ਚੌਕੰਨੀ ਹੈ। ਮੈਂ ਉਹਦੇ ਵੱਲ ਵੇਖ ਕੇ ਮੁਸਕ੍ਰਾਇਆ ਅਤੇ ਉਹਨੇ ਹੋਰ ਕਰੜੀ ਘੂਰੀ ਵਟ ਲਈ। ਇਹਨਾਂ ਛਿਣਾਂ ਵਿੱਚ ਮੈਂ ਉਹਦੇ ਟੱਬਰ ਦੀਆਂ ਅਸਧਾਰਨ ਪ੍ਰਸਥਿਤੀ ਸਬੰਧੀ ਸੋਚਿਆ। ਫ਼ਾਸਿਸਟਾਂ ਨਾਲ਼ ਯੁੱਧ ਤੋਂ ਪਹਿਲਾਂ ਉਹਦਾ ਪਿਤਾ ਜੇਲ੍ਹ ਵਿੱਚ ਰਿਹਾ ਸੀ ਅਤੇ ਉਹਦਾ ਟੱਬਰ ਦੋਨਬਾਸ ਪ੍ਰਦੇਸ਼ ਵਿੱਚ ਰਹਿੰਦਾ ਸੀ। ਫ਼ਾਸਿਸਟ ਕਬਜ਼ੇ ਸਮੇਂ ਉਹਦਾ ਪਿਤਾ ਜੇਲ੍ਹ ਵਿੱਚੋਂ ਨਿੱਕਲ਼ ਆਇਆ ਅਤੇ ਉਹ ਸਾਡੇ ਪਿੰਡ ਵਿੱਚ ਰਹਿਣ ਲੱਗ ਪਏ। ਉਹਦੀ ਮਾਂ ਅਤੇ ਪਿਉ ਨੇ ਲੋਕਾਂ ਦੇ ਦੁੱਖ ਨੂੰ ਪੈਸੇ ਬਣਾਉਣ ਲਈ ਵਰਤਿਆ, ਉਹਨਾਂ ਫ਼ਾਸਿਸਟਾਂ ਦੇ ਚਾਟੜਿਆਂ ਵੱਲੋਂ ਚੁਰਾਈਆਂ ਵਸਤਾਂ ਲੁਕਾ ਕੇ ਨਫ਼ਾ ਖੋਰੀ ਕੀਤੀ। ਉਹਨਾਂ ਔਖੇ ਵਰ੍ਹਿਆਂ ਵਿੱਚ ਉਹਦੀ ਮਾਂ ਪੰਚਾਇਤੀ ਫ਼ਾਰਮ ਦੇ ਮੁਰਗੀਖ਼ਾਨੇ ਤੋਂ ਮੁਰਗੇ ਚੁਰਾਉਂਦੀ ਅਤੇ ਉਹਨੇ ਕੋਲੀਆ ਅਤੇ ਉਹਦੇ ਵੱਡੇ ਭਰਾ ਨੂੰ ਖਾਣ ਲਈ ਕਾਂ ਫੜਨੇ ਸਿਖਾਏ। ਬੱਚੇ

ਪੰਛੀਆਂ ਨੂੰ ਮਾਰ ਦੇਂਦੇ ਅਤੇ ਉਹਨਾਂ ਦੀ ਮਾਂ ਉਹਨਾਂ ਨੂੰ ਭੁੰਨਦੀ ਅਤੇ ਬਜ਼ਾਰ ਵਿੱਚ ਮੁਰਗੇ ਕਹਿ ਕੇ ਵੇਚਦੀ।...ਮੈਂ ਉਸ ਮੁੰਡੇ ਵੱਲ ਵੇਖਦਾ ਰਿਹਾ, ਮੇਰਾ ਜੀਅ ਚਾਹੁੰਦਾ ਸੀ ਉਹ ਮੁਸਕ੍ਰਾਏ ਪਰ ਮੈਂ ਉਹਦੀਆਂ ਅੱਖਾਂ ਵਿੱਚ ਸੰਕੋਚ ਅਤੇ ਡਰ ਵੇਖਿਆ। ਕੋਲੀਆ, ਤੂੰ ਖੋਰ ਅਤੇ ਲੋਕਾਂ ਲਈ ਘਿਰਣਾ ਦੇ ਜਿਸ ਵਾਯੂਮੰਡਲ ਵਿੱਚ ਪਲਿਆ, ਉਹਦਾ ਧੜਾ ਕਰਨ ਲਈ ਮੈਂ ਤੇਰੇ ਮਨ ਵਿੱਚ ਦਿਆਲ, ਮਨੁੱਖੀ ਭਾਵਨਾਵਾਂ ਕਿਵੇਂ ਜਗਾ ਸਕਦਾ ਹਾਂ? ਮੈਂ ਉਹਦੀ ਮਾਂ ਦੀਆਂ ਸੱਖਣੀਆਂ, ਬੇਪ੍ਰਵਾਹ ਅੱਖਾਂ ਵੇਖੀਆਂ ਅਤੇ ਮੈਨੂੰ ਫ਼ਿਕਰ ਲੱਗ ਗਿਆ।

ਇਸ ਪੁਸਤਕ ਵਿੱਚ ਇਹ ਵਿਸਥਾਰ ਪੇਸ਼ ਕਰਨ ਦਾ ਨਿਰਣਾ ਕਰਨ ਤੋਂ ਪਹਿਲਾਂ ਮੈਂ ਲੰਮੇ ਸਮੇਂ ਤੱਕ ਸੋਚਿਆ, ਦਰਜਨਾਂ ਵਾਰ ਉਹਨਾਂ ਨੂੰ ਕੱਟਿਆ ਅਤੇ ਫਿਰ ਪੁਸਤਕ ਵਿੱਚ ਸ਼ਾਮਲ ਕਰ ਲਿਆ। ਨਿਰਸੰਦੇਹ ਮੈਂ ਆਮ ਲੱਛਣੀਕਰਣ ਤੱਕ ਸੀਮਤ ਰਹਿ ਸਕਦਾ ਸਾਂ: ਪਿਤਾ ਅਤੇ ਮਾਤਾ ਬੱਚੇ ਲਈ ਸਦਾਚਾਰਕ ਇਮਾਨਦਾਰੀ ਦੀਆਂ ਉਦਾਹਰਣਾਂ ਨਹੀਂ ਸਨ। ਪਰ ਇਹ ਤਾਂ ਪੋਚਾ ਪਾਉਣ ਵਾਲ਼ੀ ਗੱਲ ਹੁੰਦੀ। ਸਾਨੂੰ ਆਪਣੇ ਆਲ਼ੇ-ਦੁਆਲ਼ੇ ਦੀਆਂ ਘ੍ਰਿਣਤ ਗੱਲਾਂ ਵੱਲੋਂ ਅੱਖਾਂ ਨਹੀਂ ਮੋੜਨੀਆਂ ਚਾਹੀਦੀਆਂ। ਪੱਥਰ ਦੀ ਕੋਈ ਕੰਧ ਉਹਨਾਂ ਵਿਰੁੱਧ ਸਕੂਲ ਦੀ ਰੱਖਿਆ ਨਹੀਂ ਕਰ ਸਕਦੀ। ਇਸ ਬੁਰਾਈ ਵਿਰੁੱਧ ਘੋਲ਼ ਕਰਨ ਅਤੇ ਉਹਦੇ ਉੱਤੇ ਕਾਬੂ ਪਾਉਣ ਲਈ, ਜਵਾਨ ਰੂਹਾਂ ਉੱਤੋਂ ਪੁਰਾਣੇ ਸੰਸਾਰ ਵੱਲੋਂ ਵਿਰਸੇ ਵਿੱਚ ਮਿਲ਼ਿਆ ਗੰਦ ਧੋਣ ਲਈ, ਇਹ ਲਾਜ਼ਮੀ ਹੈ ਕਿ ਅਸੀਂ ਦਲੇਰੀ ਨਾਲ਼ ਸੱਚ ਦਾ ਸਾਹਮਣਾ ਕਰੀਏ।

ਸਿਣੀ-ਰੰਗੇ ਵਾਲ਼ਾਂ ਵਾਲ਼ਾ ਤੋਲੀਆ, ਜਿਸਦੀਆਂ ਅੱਖਾਂ ਅਸਮਾਨ ਵਾਂਗ ਨੀਲੀਆਂ ਹਨ। ਉਹ ਆਪਣੀ ਮਾਂ ਦੇ ਕੋਲ਼ ਖੜਾ ਸੀ, ਉਹਦਾ ਹੱਥ ਫੜੀ, ਤਾੜੀ ਲਾਕੇ ਧਰਤੀ ਵੱਲ ਵੇਖਦਾ ਅਤੇ ਕਦੀ-ਕਦੀ ਉੱਪਰ ਨਿਗਾਹ ਮਾਰ ਲੈਂਦਾ। ਉਹਦਾ ਪਿਤਾ ਕਾਰਪੇਥਿਆਈ ਪਹਾੜਾਂ ਵਿੱਚ ਸੂਰਮੇ ਦੀ ਮੌਤ ਮਰਿਆ ਸੀ; ਉਹਦੀ ਮਾਂ ਨੂੰ ਉਹਦੇ ਮਰਨ ਪਿੱਛੋਂ ਉਹਦੇ ਕਈ ਮੈਡਲ ਮਿਲ਼ੇ ਸਨ। ਤੋਲੀਆ ਨੂੰ ਆਪਣੇ ਪਿਤਾ ਉੱਤੇ ਮਾਣ ਹੈ, ਪਰ ਪਿੰਡ ਵਿੱਚ ਉਹਦੀ ਮਾਂ ਦੀ ਸ਼ੋਭਾ ਮਾੜੀ ਹੈ; ਉਹ ਬੱਚੇ ਨੂੰ ਆਪਣਾ ਧਿਆਨ ਆਪ ਰੱਖਣ ਲਈ ਛੱਡ ਕੇ ਵੈਲੀ ਜੀਵਨ ਬਿਤਾਉਂਦੀ ਹੈ।... ਇਸ ਛੇ ਵਰ੍ਹਿਆਂ ਦੇ ਮੁੰਡੇ ਦੇ ਦਿਲ ਨੂੰ ਲੂਲ੍ਹਾ ਹੋਣੋਂ ਬਚਾਉਣ ਲਈ ਕੀ ਕੀਤਾ ਜਾ ਸਕਦਾ ਹੈ? ਇਸ ਲਈ ਕੀ ਕਦਮ ਚੁੱਕੇ ਜਾਣ ਕਿ ਉਹਦੀ ਮਾਂ ਹੋਸ਼ ਸੰਭਾਲ਼ ਲਵੇ ਅਤੇ ਉਹਨੂੰ ਇਸ ਤੱਥ ਦੀ ਸੋਝੀ ਹੋ ਜਾਵੇ ਕਿ ਉਹਨੂੰ ਆਪਣੇ ਪੁੱਤਰ ਦਾ ਧਿਆਨ ਰੱਖਣਾ ਚਾਹੀਦਾ ਹੈ।

ਯੁੱਧ ਨੇ ਡੂੰਘੇ ਫੱਟ ਲਾਏ, ਫੱਟ ਜਿਹੜੇ ਅਜੇ ਅੱਲ੍ਹੇ ਸਨ। ਮੇਰੇ ਸਾਹਮਣੇ 1945 ਵਿੱਚ ਜੰਮੇ ਬੱਚੇ ਸਨ ਅਤੇ ਕੁੱਝ ਜਿਹੜੇ 1944 ਵਿੱਚ ਜੰਮੇ ਸਨ। ਉਹਨਾਂ ਵਿੱਚੋਂ ਕਈਆਂ ਦੇ ਪਿਤਾ ਉਹਨਾਂ ਦੇ ਜੰਮਣ ਤੋਂ ਪਹਿਲਾਂ ਮਰ ਗਏ ਸਨ; ਉਦਾਹਰਣ ਵਜੋਂ ਯੂਰਾ, ਜਿਸਦਾ ਪਿਤਾ ਯੁੱਧ ਦੇ ਅੰਤ ਤੋਂ ਦੋ ਦਿਨ ਪਹਿਲਾਂ ਚੈਕਸਲੋਵਾਕੀਆ ਵਿੱਚ ਮਾਰਿਆ ਗਿਆ। ਉਹਦੀ ਮਾਂ ਉਹਨੂੰ ਝੱਲਿਆਂ ਵਾਂਗ ਪਿਆਰ ਕਰਦੀ ਹੈ, ਉਹਦੀ ਹਰ ਇੱਛਾ ਪੂਰੀ ਕਰਨ ਦਾ ਯਤਨ ਕਰਦੀ ਹੈ। ਉਹਦਾ ਨਾਨਾ ਵੀ ਉਹਨਾਂ ਦੇ ਨਾਲ਼ ਰਹਿੰਦਾ ਹੈ ਅਤੇ ਮੁੰਡੇ ਲਈ ਕੁੱਝ ਵੀ ਕਰਨ

ਨੂੰ ਤਿਆਰ ਹੈ। ਮੈਂ ਟੱਬਰ ਸਬੰਧੀ ਜੋ ਕੁੱਝ ਜਾਣ ਸਕਿਆ, ਉਸ ਤੋਂ ਮੈਂ ਇਸ ਸਿੱਟੇ ਉੱਤੇ ਅੱਪੜਿਆ ਕਿ ਛੇ ਸਾਲਾਂ ਦਾ ਇਹ ਮੁੰਡਾ ਜਾਬਰ ਬਣ ਸਕਦਾ ਹੈ। ਮਾਂ ਦਾ ਅੰਨ੍ਹਾ ਪਿਆਰ ਓਨਾ ਹੀ ਖ਼ਤਰਨਾਕ ਹੈ ਜਿੰਨੀ ਲਾਪਰਵਾਹੀ।

ਪੈਤ੍ਰਿਕ ਆਪਣੀ ਮਾਂ ਅਤੇ ਦਾਦੇ ਦੇ ਨਾਲ਼ ਆਇਆ। ਮੈਂ ਇਸ ਨਿੱਕੇ ਮੁੰਡੇ ਦੀ ਮਾਂ ਦੇ ਔਖੇ ਜੀਵਨ ਸਬੰਧੀ ਬਹੁਤ ਕੁੱਝ ਸੁਣਿਆ ਸੀ। ਉਹਦਾ ਪਹਿਲਾ ਪਤੀ ਉਹਨੂੰ ਯੁੱਧ ਤੋਂ ਪਹਿਲਾਂ ਛੱਡ ਗਿਆ। ਇਸਤਰੀ ਨੇ ਦੂਜੀ ਵਾਰ ਵਿਆਹ ਕਰਵਾ ਲਿਆ, ਪਰ ਇਹ ਵਿਆਹ ਵੀ ਸੁਭਾਗਾ ਸਾਬਤ ਨਾ ਹੋਇਆ: ਪਤਾ ਲੱਗਾ ਕਿ ਪੈਤ੍ਰਿਕ ਦੇ ਪਿਤਾ ਦਾ ਸਾਇਬੇਰੀਆ ਵਿੱਚ ਕਿਧਰੇ ਇੱਕ ਹੋਰ ਟੱਬਰ ਸੀ ਅਤੇ ਉਹ ਯੁੱਧ ਤੋਂ ਪਿੱਛੋਂ ਚਲਾ ਗਿਆ। ਮਾਣ-ਮੱਤੀ ਮਾਂ ਨੇ ਪੁੱਤਰ ਨੂੰ ਇਹ ਦੱਸਣ ਦਾ ਨਿਰਣਾ ਕੀਤਾ ਕਿ ਉਹਦਾ ਪਿਤਾ ਮੋਰਚੇ ਉੱਤੇ ਮਾਰਿਆ ਗਿਆ ਹੈ। ਸੋ ਮੁੰਡੇ ਨੇ ਹੋਰ ਬੱਚਿਆਂ ਨੂੰ ਆਪਣੇ ਪਿਤਾ ਦੇ ਕਾਲਪਨਿਕ ਕਾਰਨਾਮਿਆਂ ਸਬੰਧੀ ਦੱਸਿਆ ਪਰ ਉਹਨਾਂ ਉਹਦੇ ਉੱਤੇ ਇਤਬਾਰ ਨਾ ਕੀਤਾ। ਉਹਨਾਂ ਕਿਹਾ ਉਹਦਾ ਪਿਤਾ ਝੂਠਾ ਸੀ। ਪੈਤ੍ਰਿਕ ਰੋਂਦਾ ਹੋਇਆ ਆਪਣੀ ਮਾਂ ਕੋਲ਼ ਨੱਠ ਗਿਆ, ਪਰ ਇਹ ਗੱਲ ਸਪੱਸ਼ਟ ਸੀ ਕਿ ਨਿਰਦਈ ਲੋਕਾਂ ਨੇ ਬੱਚੇ ਦੀ ਆਤਮਾ ਵਿੱਚ ਕੁੜੱਤਣ ਅਤੇ ਬੇਇਤਬਾਰੀ ਭਰ ਦਿੱਤੀ ਸੀ। ਕੀ ਕੀਤਾ ਜਾਵੇ ਤਾਂ ਜੋ ਇਹ ਬੱਚਾ ਚੰਗਿਆਈ ਵਿੱਚ ਯਕੀਨ ਕਰਨਾ ਸਿੱਖ ਲਵੇ ?

ਕੋਸਤੀਆ ਸੱਤਾਂ ਦਾ ਹੋ ਵੀ ਗਿਆ ਸੀ ਪਰ ਉਹਨੇ ਸਕੂਲ ਦੀ ਪੜ੍ਹਾਈ ਸ਼ੁਰੂ ਨਹੀਂ ਸੀ ਕੀਤੀ। ਪਿਤਾ, ਮਤਰੇਈ ਮਾਂ ਅਤੇ ਦਾਦਾ ਉਸਨੂੰ ਸਕੂਲ ਵਿੱਚ ਲਿਆਏ। ਇਸ ਬੱਚੇ ਉੱਤੇ ਵੀ ਯੁੱਧ ਦੀਆਂ ਤ੍ਰਾਸਦੀਆਂ ਦਾ ਪਰਛਾਵਾਂ ਪਿਆ ਸੀ। ਪਿੰਡ ਦੀ ਫ਼ਾਸਿਸਟ ਹਮਲਾਵਰਾਂ ਤੋਂ ਮੁਕਤੀ ਤੋਂ ਕੁੱਝ ਦਿਨ ਪਿੱਛੋਂ ਕੋਸਤੀਆ ਦੀ ਗਰਭਵਤੀ ਮਾਂ ਨੂੰ, ਜਿਸ ਦੇ ਘਰ ਕਿਸੇ ਵੀ ਦਿਨ ਬੱਚਾ ਹੋਣ ਵਾਲ਼ਾ ਸੀ, ਧਾਤ ਦੀਆਂ ਕੁੱਝ ਵਸਤਾਂ ਲੱਭੀਆਂ ਅਤੇ ਇਹ ਉਹਨੇ ਆਪਣੇ ਸੱਤਾਂ ਵਰ੍ਹਿਆਂ ਦੇ ਪੁੱਤਰ ਨੂੰ ਖੇਡਣ ਲਈ ਦੇ ਦਿੱਤੀਆਂ। ਇਹਨਾਂ ਵਸਤਾਂ ਵਿੱਚ ਇੱਕ ਸੁਰੰਗ ਦਾ ਫ਼ਿਊਜ਼ ਸੀ। ਫ਼ਿਊਜ਼ ਫਟ ਗਿਆ ਅਤੇ ਪੁੱਤਰ ਮਰ ਗਿਆ। ਮਾਂ ਨੇ ਫਾਹਾ ਲੈ ਲਿਆ। ਪਰ ਕੁੱਝ ਲੋਕ ਸਮੇਂ ਸਿਰ ਆ ਗਏ ਅਤੇ ਉਹਨੂੰ ਫਾਹੇ ਵਿੱਚੋਂ ਕੱਢ ਲਿਆ, ਉਹ ਮੌਤ ਦੇ ਵਲਿਅਸ ਖਾ ਰਹੀ ਸੀ ਕਿ ਕੋਸਤੀਆ ਦਾ ਜਨਮ ਹੋਇਆ। ਇੱਕ ਚਮਤਕਾਰ ਨੇ ਉਹਨੂੰ ਬਚਾ ਲਿਆ; ਇੱਕ ਗੁਆਂਢਣ ਨੇ ਆਪਣੇ ਬੱਚੇ ਦੇ ਨਾਲ਼ ਉਹਨੂੰ ਵੀ ਦੁੱਧ ਚੁੰਘਾਇਆ। ਉਹਦਾ ਪਿਤਾ ਮੋਰਚੇ ਤੋਂ ਮੁੜ ਆਇਆ। ਉਹ ਮੁੰਡੇ ਦੀ ਰੱਖਿਆ ਕਰਦਾ ਅਤੇ ਉਹਨੂੰ ਪਿਆਰ ਕਰਦਾ, ਉਹਦੇ ਉੱਤੇ ਜਾਨ ਦੇਂਦਾ। ਉਹਦੀ ਮਤਰੇਈ ਮਾਂ, ਇੱਕ ਚੰਗੀ ਇਸਤਰੀ ਅਤੇ ਉਹਦਾ ਦਾਦਾ ਵੀ ਉਹਨੂੰ ਪਿਆਰ ਕਰਦੇ ਪਰ ਜਦੋਂ ਕੋਸਤੀਆ ਪੰਜਾਂ ਵਰ੍ਹਿਆਂ ਦਾ ਸੀ ਤਾਂ ਇੱਕ ਨਵੀਂ ਬਦਕਿਸਮਤੀ ਆਣ ਪਈ: ਉਹਨੂੰ ਸਬਜ਼ੀਆਂ ਦੀ ਪੈਲ਼ੀ ਵਿੱਚ ਇੱਕ ਚਮਕੀਲੀ ਵਸਤ ਮਿਲ਼ੀ ਅਤੇ ਕੋਸਤੀਆ ਨੇ ਉਹਨੂੰ ਕਿਸੇ ਸ਼ੈ ਨਾਲ਼ ਕੁੱਟਣਾ ਸ਼ੁਰੂ ਕਰ ਦਿੱਤਾ। ਉਹ ਫਟ ਗਈ ਅਤੇ ਲਹੂ-ਲੁਹਾਣ ਬੱਚੇ ਨੂੰ ਹਸਪਤਾਲ ਲਿਜਾਇਆ ਗਿਆ। ਕੋਸਤੀਆ ਅਪੰਗ ਹੋ ਗਿਆ: ਸਾਰੀ ਉਮਰ ਉਹ ਖੱਬੀ ਬਾਂਹ ਅਤੇ ਅੱਖ ਤੋਂ ਬਿਨ੍ਹਾਂ ਰਹੇਗਾ ਅਤੇ ਬਰੂਦ ਦੇ ਨੀਲੇ ਕਿਣਕੇ ਸਦਾ ਲਈ ਉਹਦੇ ਮੂੰਹ ਦੀ ਚਮੜੀ ਵਿੱਚ ਘੁਸ ਗਏ ਸਨ।...

ਕੋਸਤੀਆ, ਤੈਨੂੰ ਕਿੰਨਾ ਕੁੱਝ ਦਿੱਤਾ ਜਾਵੇ, ਕਿੰਨਾ ਹਾਰਦਿਕ ਨਿੱਘ ਅਤੇ ਦਿਆਲ ਲਾਡ-ਪਿਆਰ ਦਿੱਤੇ ਜਾਣ ਤਾਂ ਜੋ ਤੂੰ ਇੱਕ ਖੁਸ਼ ਮਨੁੱਖ ਬਣ ਜਾਵੇਂ ? ਤੇਰੇ ਪਿਤਾ, ਦਿਆਲ ਮਤਰੇਈ ਮਾਂ ਅਤੇ ਦਾਦੇ ਨਾਲ਼ ਕਿਵੇਂ ਗੱਲ ਕੀਤੀ ਜਾਵੇ ਤਾਂ ਜੋ ਉਹਨਾਂ ਦਾ ਪਿਆਰ ਸਿਆਣਾ ਅਤੇ ਕਰੜਾ ਬਣ ਜਾਵੇ ? ਤੂੰ ਪੜ੍ਹਨ ਯੋਗ ਕਿਵੇਂ ਬਣੇਂਗਾ ? ਤੇਰਾ ਟੱਬਰ ਕਹਿੰਦਾ ਹੈ ਕਿ ਤੇਰੇ ਸਿਰ ਵਿੱਚ ਪੀੜਾਂ ਹੁੰਦੀਆਂ ਹਨ। ਤੇਰੀ ਪੜ੍ਹਾਈ ਕਿਵੇਂ ਸੌਖੇਰੀ ਬਣਾਈ ਜਾ ਸਕਦੀ ਹੈ, ਸਿਹਤ ਚੰਗੇਰੀ ਬਣਾਈ ਜਾ ਸਕਦੀ ਅਤੇ ਤੇਰੇ ਉਦਾਸ ਰੌਂ ਨੂੰ ਠੀਕ ਕੀਤਾ ਜਾ ਸਕਦਾ ਹੈ ? ਤੇਰਾ ਪਿਤਾ ਕਹਿੰਦਾ ਹੈ ਕਿ ਕਈ ਵਾਰ ਤੂੰ ਇੱਕ ਪਾਸੇ ਚਲਾ ਜਾਂਦਾ ਹੈ ਅਤੇ ਰੋਣ ਲੱਗ ਪੈਂਦਾ ਹੈਂ। ਤੇਰੀ ਉਮਰ ਦੇ ਬੱਚਿਆਂ ਦੀਆਂ ਖੇਡਾਂ ਤੈਨੂੰ ਖਿਚ ਨਹੀਂ ਪਾਉਂਦੀਆਂ।...

ਭੂਰੀਆਂ ਅੱਖਾਂ ਵਾਲ਼ਾ, ਸੋਚਵਾਨ ਸਲਾਵਾ ਆਪਣੀ ਮਾਂ ਕੋਲ਼ ਬੈਠਾ ਹੈ। ਉਹਦੀ ਮਾਂ ਦਾ ਜੀਵਨ ਇਕੱਲੀ ਇਸਤਰੀ ਦਾ ਔਖਾ ਜੀਵਨ ਰਿਹਾ ਹੈ। ਜਵਾਨੀ ਵਿੱਚ ਉਹਨੇ ਖ਼ੁਸ਼ੀ ਦੇ ਸੁਪਨੇ ਲਏ ਪਰ ਕਿਉਂਕਿ ਉਹ ਸੋਹਣੀ ਨਹੀਂ ਸੀ, ਇਸ ਲਈ ਕੋਈ ਉਹਦੇ ਨਾਲ਼ ਵਿਆਹ ਕਰਨ ਨੂੰ ਤਿਆਰ ਨਾ ਹੋਇਆ। ਉਹਦੀ ਜਵਾਨੀ ਲੰਘ ਗਈ ਅਤੇ ਉਹ ਨਿੱਜੀ ਖ਼ੁਸ਼ੀ ਤੋਂ ਵਿਰਵੀ ਰਹਿ ਗਈ। ਫਿਰ ਯੁੱਧ ਤੋਂ ਪਿੱਛੋਂ, ਇੱਕ ਉਹਦੇ ਜਿਹਾ ਹੀ ਇਕੱਲਾ ਬੰਦਾ, ਫੱਟਾਂ ਨਾਲ਼ ਭਰਿਆ ਘਰ ਮੁੜਿਆ। ਉਸ ਬੰਦੇ ਨੂੰ ਉਹਦੇ ਨਾਲ਼ ਪਿਆਰ ਹੋ ਗਿਆ ਅਤੇ ਉਹਨਾਂ ਵਿਆਹ ਕਰ ਲਿਆ। ਪਰ ਉਹਨਾਂ ਦੀ ਖ਼ੁਸ਼ੀ ਥੁੜ-ਚਿਰੀ ਸੀ, ਛੇਤੀ ਹੀ ਪਤੀ ਮਰ ਗਿਆ। ਇਸਤਰੀ ਨੇ ਆਪਣਾ ਸਾਰਾ ਪਿਆਰ ਆਪਣੇ ਪੁੱਤਰ ਵੱਲ ਮੋੜ ਦਿੱਤਾ ਪਰ ਉਹਨੇ ਉਹਨੂੰ ਚੰਗੀ ਤਰ੍ਹਾਂ ਨਾ ਪਾਲ਼ਿਆ। ਲੋਕ ਕਹਿੰਦੇ ਸਨ ਕਿ ਸਲਾਵਾ ਲੋਕਾਂ ਨੂੰ ਪਸੰਦ ਨਹੀਂ ਸੀ ਕਰਦਾ, ਕਿ ਉਹ ਕਈ-ਕਈ ਦਿਨ ਘਰ ਬੈਠਾ ਰਹਿੰਦਾ ਅਤੇ ਜਿਉਂ ਹੀ ਉਹਨੂੰ ਕੁੱਝ ਕਰਨ ਲਈ ਕਿਹਾ ਜਾਂਦਾ ਉਹ ਘੂਰਨ ਲੱਗ ਪੈਂਦਾ। ਹੁਣ ਵੀ ਜਦੋਂ ਮੈਂ ਉਹਦੀਆਂ ਅੱਖਾਂ ਵਿੱਚ ਝਾਕਦਾ ਹਾਂ ਤਾਂ ਉਹਦੀਆਂ ਅੱਖਾਂ ਇੱਕਦਮ ਕਾਟਵੀਆਂ ਅਤੇ ਸੋਘੀ ਹੋ ਜਾਂਦੀਆਂ ਹਨ।

ਪਰ ਜਿੰਨੀ ਚੰਗੀ ਤਰ੍ਹਾਂ ਮੈਂ ਆਪਣੇ ਵਿਦਿਆਰਥੀਆਂ ਤੋਂ ਜਾਣੂ ਹੋਇਆ, ਮੈਨੂੰ ਨਿਸ਼ਚਾ ਹੋ ਗਿਆ ਕਿ ਮੇਰੇ ਸਾਹਮਣੇ ਮੁੱਖ ਕਾਰਜਾਂ ਵਿੱਚੋਂ ਇੱਕ ਉਹਨਾਂ ਨੂੰ ਬਚਪਨ ਮੋੜਨਾ ਸੀ, ਜਿਹੜੇ ਆਪਣੇ ਟੱਬਰਾਂ ਵਿੱਚ ਇਸ ਤੋਂ ਵਿਰਵੇ ਰਹੇ ਸਨ।

ਸਕੂਲ ਵਿੱਚ ਤਿੰਨ ਵਰ੍ਹੇ ਕੰਮ ਕਰਨ ਦੇ ਦੌਰਾਨ ਮੈਂ ਅਜਿਹੇ ਦਰਜਨਾਂ ਬੱਚੇ ਵੇਖੇ ਸਨ। ਜੀਵਨ ਸਿਖਾਉਂਦਾ ਹੈ ਕਿ ਜੇ ਤੁਸੀਂ ਇਨਸਾਫ਼ ਅਤੇ ਚੰਗਿਆਈ ਵਿੱਚ ਬੱਚੇ ਦਾ ਭਰੋਸਾ ਮੁੜ ਸਥਾਪਤ ਨਹੀਂ ਕਰ ਸਕਦੇ ਤਾਂ ਉਹ ਕਦੀ ਇਹ ਅਨੁਭਵ ਨਹੀਂ ਕਰੇਗਾ ਕਿ ਉਹ ਇੱਕ ਵਿਅਕਤੀ ਹੈ; ਉਹਨੂੰ ਨਿੱਜੀ ਯੋਗਤਾ ਦਾ ਕਦੀ ਅਨੁਭਵ ਨਹੀਂ ਹੋਵੇਗਾ। ਅਜਿਹਾ ਸ਼ਗਿਰਦ ਕੁੜੱਤਣ ਭਰਿਆ ਗਭਰੇਟ ਹੋਵੇਗਾ; ਉਹਦੇ ਲਈ ਜੀਵਨ ਵਿੱਚ ਕੁੱਝ ਵੀ ਪਵਿੱਤਰ ਨਹੀਂ ਹੋਵੇਗਾ। ਆਪਣੇ ਅਧਿਆਪਕ ਦੇ ਸ਼ਬਦ ਉਹਦੇ ਦਿਲ ਤੱਕ ਨਹੀਂ ਅੱਪੜਨਗੇ।

ਅਜਿਹੇ ਬੱਚੇ ਨੂੰ ਵੱਲ ਕਰਨਾ ਅਧਿਆਪਕ ਦੇ ਵਧੇਰੇ ਔਖੇ ਕਾਰਜਾਂ ਵਿੱਚੋਂ ਇੱਕ ਹੈ; ਇਹ ਸਭ ਤੋਂ ਵੱਧ ਨਾਜ਼ੁਕ, ਸਭ ਤੋਂ ਵੱਧ ਸਿਰੜ ਵਾਲ਼ਾ ਕਾਰਜ, ਬੁਨਿਆਦੀ ਤੌਰ ਉੱਤੇ ਆਪਣੇ ਵਿਦਿਆਰਥੀਆਂ ਨੂੰ ਮਨੁੱਖ ਬਣਨਾ ਸਿਖਾਉਣਾ ਹੈ। ਇਹ ਕਲਾ ਸਿਖਾਉਣ ਦਾ

ਅਰਥ ਕੇਵਲ ਉਹ ਰਾਹ ਵੇਖਣਾ ਅਤੇ ਅਨੁਭਵ ਕਰਨਾ ਨਹੀਂ, ਜਿਸ ਰਾਹੀਂ ਬੱਚਾ ਚੰਗਿਆਈ ਅਤੇ ਬੁਰਾਈ ਨੂੰ ਪਛਾਣਨ ਲੱਗਦਾ ਹੈ, ਸਗੋਂ ਬੱਚੇ ਦੇ ਸੂਖਮ ਦਿਲ ਨੂੰ ਬੁਰਾਈ ਤੋਂ ਬਚਾਉਣਾ ਹੈ।

ਬੱਚਿਆਂ ਦੀਆਂ ਗੂੜ੍ਹੀਆਂ, ਸ਼ਰਬਤੀ ਅਤੇ ਨੀਲੇ ਰੰਗ ਦੀਆਂ ਅਨੇਕ ਭਾਹਾਂ ਦੀਆਂ ਅੱਖਾਂ ਵਿੱਚ ਝਾਕਦੇ ਹੋਏ—ਮੈਂ ਸੋਚਦਾ ਕਿ ਮੇਰੇ ਵਿੱਚ ਉਹਨਾਂ ਦੇ ਦਿਲ ਨਿੱਘੇ ਬਣਾਉਣ ਲਈ ਚੋਖੀ ਚੰਗਿਆਈ ਅਤੇ ਦਿਆਲਤਾ ਹੈ ਜਾਂ ਨਹੀਂ। ਮੈਨੂੰ ਨਾਦੇਜ਼ਦਾ ਕਰੁਪਸਕਾਇਆ ਦੀ ਗੱਲ ਚੇਤੇ ਆਈ: "ਬੱਚੇ ਲਈ ਵਿਚਾਰ ਸ਼ਖ਼ਸੀਅਤ ਨਾਲ਼ੋਂ ਅਨਿੱਖੜਵਾਂ ਹੁੰਦਾ ਹੈ। ਉਹ ਆਪਣੇ ਪਿਆਰੇ ਅਧਿਆਪਕ ਦੀ ਗੱਲ ਕਿਸੇ ਓਪਰੇ ਜਾਂ ਘਿਰਣਤ ਮਨੁੱਖ ਦੀ ਗੱਲ ਨਾਲ਼ੋਂ ਹੋਰ ਤਰ੍ਹਾਂ ਸੁਣੇਗਾ।" ਸਿੱਖਿਆ ਗੱਲ-ਬਾਤ ਅਤੇ ਨਿੱਜੀ ਉਦਾਹਰਣ ਰਾਹੀਂ ਦੇਣੀ ਪਵੇਗੀ। ਇਹ ਲਾਜ਼ਮੀ ਹੈ ਕਿ ਬੱਚੇ ਮੇਰੀ ਗੱਲ ਅਤੇ ਅਮਲਾਂ ਵਿੱਚ ਚੰਗਿਆਈ, ਸੁਹੱਪਣ ਅਤੇ ਸੱਚ ਵੇਖਣ। ਨਿੱਘ, ਸੁਹਿਰਦਤਾ ਅਤੇ ਦਿਆਲਤਾ ਮੇਰੇ ਸ਼ਬਦਾਂ ਵਿੱਚੋਂ ਹਰ ਇੱਕ ਦੇ ਪਿੱਛੇ ਹੋਣੀ ਚਾਹੀਦੇ ਹਨ।

ਗਾਲੀਆ ਨੂੰ ਉਹਦਾ ਪਿਤਾ ਲਿਆਇਆ। ਉਹਨੇ ਅਤੇ ਉਹਦੀ ਨਿੱਕੀ ਭੈਣ ਨੇ ਬੜਾ ਦੁੱਖ ਭੋਗਿਆ ਸੀ: ਉਹਨਾਂ ਦੀ ਮਾਂ ਮਰ ਗਈ ਸੀ। ਇੱਕ ਵਰ੍ਹਾ ਪਿੱਛੋਂ ਉਹਨਾਂ ਦੇ ਪਿਤਾ ਨੇ ਫਿਰ ਵਿਆਹ ਕਰਵਾ ਲਿਆ ਅਤੇ ਇੱਕ ਓਪਰੀ ਇਸਤਰੀ ਪਰ ਜਿਹੜੀ ਦਿਆਲ, ਇਮਾਨਦਾਰ ਅਤੇ ਹਮਦਰਦ ਸੀ, ਉਹਨਾਂ ਦੇ ਘਰ ਵਿੱਚ ਆ ਗਈ। ਉਹਨੇ ਕੁੜੀਆਂ ਦੇ ਦਿਲ ਜਿੱਤਣ ਦਾ ਯਤਨ ਕੀਤਾ, ਉਹ ਉਹਨਾਂ ਦੀਆਂ ਭਾਵਨਾਵਾਂ ਦਾ ਧਿਆਨ ਰੱਖਦੀ, ਉਹਨੂੰ ਆਸ ਸੀ ਕਿ ਉਹ ਉਹਨੂੰ ਪਸੰਦ ਕਰਨ ਲੱਗ ਪੈਣਗੀਆਂ। ਹਫ਼ਤੇ ਲੰਘਦੇ ਗਏ ਅਤੇ ਫਿਰ ਮਹੀਨੇ ਪਰ ਗਾਲੀਆ ਅਤੇ ਉਹਦੀ ਨਿੱਕੀ ਭੈਣ ਵਾਲੀਆ ਤਾਂ ਆਪਣੀ ਮਤਰੇਈ ਮਾਂ ਨਾਲ਼ ਗੱਲ ਵੀ ਨਹੀਂ ਸਨ ਕਰਨਾ ਚਾਹੁੰਦੀਆਂ। ਇਉਂ ਜਾਪਦਾ ਸੀ ਜਿਵੇਂ ਉਹਨਾਂ ਉਹਨੂੰ ਵੇਖਿਆ ਹੀ ਨਹੀਂ। ਇਸਤਰੀ ਰੋਈ, ਉਹਨੇ ਆਪਣੇ ਪਤੀ ਅਤੇ ਰਿਸ਼ਤੇਦਾਰਾਂ ਨਾਲ਼ ਸਲਾਹ ਕੀਤੀ—ਉਹ ਕੀ ਕਰੇ ? ਉਹਨੇ ਤਾਂ ਉੱਥੋਂ ਚਲੇ ਜਾਣ ਸਬੰਧੀ ਵੀ ਸੋਚਿਆ, ਪਰ ਫਿਰ ਉਹਦੇ ਘਰ ਬੱਚਾ ਹੋ ਗਿਆ। ਉਹਨੂੰ ਆਸ ਸੀ ਕਿ ਬੱਚੇ ਦੇ ਆਉਣ ਨਾਲ਼ ਕੁੜੀਆਂ ਦਾ ਦਿਲ ਨਿੱਘ ਨਾਲ਼ ਭਰ ਜਾਵੇਗਾ ਪਰ ਉਹਦੀ ਆਸ ਪੂਰੀ ਨਾ ਹੋਈ। ਕੁੜੀਆਂ, ਵਿਸ਼ੇਸ਼ ਤੌਰ ਉੱਤੇ ਗਾਲੀਆ ਆਪਣੇ ਨਿੱਕੇ ਭਰਾ ਵੱਲ ਵੇਖਣਾ ਵੀ ਨਹੀਂ ਸਨ ਚਾਹੁੰਦੀਆਂ। ਉਹਦੇ ਮਾਣ-ਮੱਤੇ ਦਿਲ ਨੂੰ ਕਿਵੇਂ ਛੂਹਿਆ ਜਾਵੇ ? ਮਾਤਾ ਅਤੇ ਪਿਤਾ ਨੂੰ ਕੀ ਸਲਾਹ ਦਿੱਤੀ ਜਾਵੇ ਜਦੋਂ ਅਸਲੀਅਤ ਇਹ ਸੀ ਕਿ ਪਿਤਾ ਪਹਿਲਾਂ ਹੀ ਮੇਰੇ ਕੋਲ਼ ਆਇਆ ਸੀ ਅਤੇ ਆਪਣਾ ਦਿਲ ਖੋਹਲ ਵਿਖਾਇਆ ਸੀ ? ਮੈਂ ਉੱਤਰ ਦਿੱਤਾ ਕਿ ਗਾਲੀਆ ਦਾ ਹੋਰ ਚੰਗੀ ਤਰ੍ਹਾਂ ਜਾਣੂ ਹੋਣ ਪਿੱਛੋਂ ਹੀ ਮੈਂ ਇਸ ਪ੍ਰਸ਼ਨ ਦਾ ਉੱਤਰ ਦੇ ਸਕਦਾ ਹਾਂ।

ਗੁਦਗੁਦੀ, ਭੂਰੀਆਂ ਅੱਖਾਂ ਵਾਲ਼ੀ, ਮੁਸਕ੍ਰਾਉਂਦੀ ਲਾਰੀਸਾ, ਹੱਥ ਵਿੱਚ ਗੁਲ-ਦਾਊਦੀ ਦਾ ਫੁੱਲ ਲਈ, ਆਪਣੀ ਮਾਂ ਦੇ ਕੋਲ਼ ਬੈਠੀ ਸੀ, ਮੈਂ ਜਾਣਦਾ ਸਾਂ ਕਿ ਉਹਦੀ ਮਾਂ ਦਾ ਦਿਲ ਦੁੱਖ ਨਾਲ਼ ਭਾਰਾ ਸੀ। ਉਹਦਾ ਪਤੀ ਉਹਨੂੰ ਛੱਡ ਗਿਆ ਸੀ ਅਤੇ ਨਿੱਕੀ ਕੁੜੀ ਨੂੰ

ਆਪਣੇ ਪਿਤਾ ਦਾ ਕੁੱਝ ਚੇਤਾ ਨਹੀਂ ਸੀ। ਪਰ ਮਾਂ ਨੇ ਉਹਨੂੰ ਕਿਹਾ ਸੀ, "ਪਿਤਾ ਘਰ ਮੁੜ ਆਵੇਗਾ।" ਪਿੱਛੋਂ ਜਾਕੇ ਇਸਤਰੀ ਨੇ ਇੱਕ ਚੰਗੇ ਬੰਦੇ ਨਾਲ਼ ਵਿਆਹ ਕਰ ਲਿਆ ਅਤੇ ਨਿੱਕੀ ਕੁੜੀ ਨੂੰ ਇਹ ਨਿਸ਼ਚਾ ਕਰਾਉਣ ਵਿੱਚ ਸਫ਼ਲ ਹੋ ਗਈ ਕਿ ਉਹ ਉਹਦਾ ਅਸਲੀ ਪਿਤਾ ਸੀ। ਲਾਰੀਸਾ ਉਸ ਬੰਦੇ ਨੂੰ ਪਿਆਰ ਕਰਦੀ ਪਰ ਮਾਂ ਨੂੰ ਸਦਾ ਤੌਖ਼ਲਾ ਲੱਗਾ ਰਹਿੰਦਾ ਕਿ ਬੇਧਿਆਨੇ ਕਹੀ ਗੱਲ ਉਹਦੇ ਝੂਠ ਤੋਂ ਪਰਦਾ ਲਾਹ ਦੇਵੇਗੀ। ਨਿੱਕੀ ਕੁੜੀ ਖ਼ੁਸ਼ ਸੀ ਪਰ ਉਹਦੇ ਦਿਲ ਦੀ ਨਿਰਦਈ ਸ਼ਬਦਾਂ ਦੀ ਖਰ੍ਹਵੀ ਕਾਟ ਵਿਰੁੱਧ ਚੌਕਸੀ ਨਾਲ਼ ਰੱਖਿਆ ਕਰਨੀ ਜ਼ਰੂਰੀ ਸੀ। ਕੀ ਉਹਦੇ ਚੰਗੇ ਮਾਤਾ-ਪਿਤਾ ਰਾਹੀਂ ਅਜਿਹਾ ਕੀਤਾ ਜਾ ਸਕਦਾ ਸੀ ? ਉਹ ਉਹਦਾ ਅਸਲੀ ਪਿਤਾ ਨਹੀਂ ਸੀ ਪਰ ਕਿੰਨਾਂ ਚੰਗਾ ਹੁੰਦਾ ਜੇ ਹਰ ਬੱਚੇ ਦਾ ਅਸਲੀ ਪਿਤਾ ਉਸ ਬੱਚੀ ਦੇ ਮਤਰੇਏ ਪਿਤਾ ਜਿਹਾ ਚੰਗਾ ਹੁੰਦਾ। ਜਿੰਨਾ ਵਧੇਰੇ ਮੈਂ ਉਸ ਬੰਦੇ ਦਾ ਜਾਣੂ ਹੁੰਦਾ ਗਿਆ, ਉਹਨਾਂ ਵਧੇਰੇ ਮੈਨੂੰ ਨਿਸ਼ਚਾ ਹੁੰਦਾ ਗਿਆ ਕਿ ਜਿਹੜਾ ਬੰਦਾ ਬੱਚੇ ਨੂੰ ਪਾਲ਼ਦਾ ਹੈ ਉਹੋ ਉਹਦਾ ਅਸਲੀ ਪਿਤਾ ਹੁੰਦਾ ਹੈ। ਮੈਂ ਅਕਸਰ ਉਸ ਟੱਬਰ ਦੇ ਘਰ ਜਾਂਦਾ ਅਤੇ ਇੱਕ ਗੱਲ ਵਿਸ਼ੇਸ਼ ਤੌਰ ਉੱਤੇ ਮੈਨੂੰ ਹੈਰਾਨ ਕਰਦੀ: ਨਿੱਕੀ ਕੁੜੀ ਦੀਆਂ ਅੱਖਾਂ ਵਿੱਚ ਐਨ ਉਹੋ ਦਿਆਲਤਾ, ਸੁਹਿਰਦਤਾ ਅਤੇ ਹਮਦਰਦੀ ਸੀ ਜਿਹੜੀ ਉਹਦੇ ਮਤਰੇਏ ਪਿਉਂ ਦੀਆਂ ਅੱਖਾਂ ਵਿੱਚ ਸੀ। ਸੁਹੱਪਣ ਦੇ ਸਨਮੁਖ ਬੱਚੇ ਦੀਆਂ ਅੱਖਾਂ ਵਿੱਚ ਉਹੋ ਉਤੇਜਨਾ ਅਤੇ ਅਚੰਭਾ ਆ ਜਾਂਦਾ ਜਿਹੜਾ ਪਿਤਾ ਦੀਆਂ ਅੱਖਾਂ ਵਿੱਚ ਸੀ। ਇੱਥੋਂ ਤੱਕ ਕਿ ਉਹਦੀਆਂ ਹੈਰਾਨੀ, ਚੇਤਨਤਾ, ਕਰੜਾਈ ਦੀਆਂ ਸੈਨਤਾਂ—ਉਹ ਸਾਰੀਆਂ ਵੀ ਲਾਰੀਸਾ ਨੇ ਉਹਦੇ ਤੋਂ ਲਈਆਂ ਸਨ।

ਫ਼ੈਦੀਆ... ਉਹਦਾ ਵੀ ਪਿਤਾ ਨਹੀਂ ਸੀ ਅਤੇ ਉਹਨੇ ਪਹਿਲਾਂ ਹੀ ਇਸ ਸਬੰਧੀ ਕਾਟਵੀਆਂ ਗੱਲਾਂ ਸੁਣੀਆਂ ਸਨ ਕਿ ਇੱਕ ਸਮੇਂ ਉਹਦੀ ਮਾਂ ਦਾ ਵਤੀਰਾ ਬੇਐਬ ਤਾਂ ਉੱਕਾ ਹੀ ਨਹੀਂ ਸੀ। ਉਹਦੀ ਬਚਗਾਨੀ ਆਤਮਾ ਪ੍ਰੇਸ਼ਾਨ ਸੀ: ਜੇ ਉਹ ਕਹਿੰਦੀ ਸੀ ਕਿ ਉਹਦਾ ਪਿਤਾ ਮੋਰਚੇ ਉੱਤੇ ਮਾਰਿਆ ਗਿਆ ਹੈ ਤਾਂ ਉਹਦੀ ਮਾਂ ਸਬੰਧੀ ਅਜਿਹੀਆਂ ਗੱਲਾਂ ਕਿਵੇਂ ਠੀਕ ਹੋ ਸਕਦੀਆਂ ਹਨ ? ਮੈਂ ਫ਼ੈਦੀਆ ਦੀ ਮਾਂ ਨੂੰ ਯੁੱਧ ਤੋਂ ਬਹੁਤ ਪਹਿਲਾਂ ਤੋਂ ਜਾਣਦਾ ਸਾਂ। ਉਹਦੇ ਜੀਵਨ ਨੇ ਯੁੱਧ ਸਮੇਂ ਇੱਕ ਦੁਖਾਂਤ ਮੋੜ ਕੱਟਿਆ। ਬੱਚੇ ਨੂੰ ਮਨੁੱਖੀ ਰਿਸ਼ਤਿਆਂ ਦੇ ਗੁੰਝਲਦਾਰ ਸਮਾਜ ਵਿੱਚ ਕਿਵੇਂ ਲਿਜਾਇਆ ਜਾਵੇ ਤਾਂ ਜੋ ਇਹ ਤੰਗ ਕਰਨ ਵਾਲ਼ੇ ਪ੍ਰਸ਼ਨ ਉਹਨੂੰ ਅਕਾਉਣਾ ਬੰਦ ਕਰ ਦੇਣ ?

ਅਸੀਂ ਸਿੱਖਿਅਕ ਇਹ ਭੁੱਲ ਜਾਂਦੇ ਹਾਂ ਕਿ ਨਿੱਕੇ ਬੱਚਿਆਂ ਲਈ ਸੰਸਾਰ ਦਾ ਗਿਆਨ ਵਿਅਕਤੀ ਦੇ ਗਿਆਨ ਨਾਲ਼ ਸ਼ੁਰੂ ਹੁੰਦਾ ਹੈ। ਬੱਚੇ ਲਈ ਚੰਗਿਆਈ ਜਾਂ ਬੁਰਾਈ ਅਵਾਜ਼ ਦੀ ਉਸ ਰੌਂ ਤੋਂ ਪ੍ਰਗਟ ਹੁੰਦੀ ਜਿਸ ਵਿੱਚ ਉਹਦਾ ਪਿਤਾ ਉਹਦੀ ਮਾਤਾ ਨਾਲ਼ ਗੱਲ ਕਰਦਾ ਹੈ, ਉਹਦੇ ਪਿਤਾ ਦੇ ਹਾਵ-ਭਾਵ ਅਤੇ ਹਰਕਤਾਂ ਤੋਂ ਪ੍ਰਗਟ ਹੁੰਦੀ ਹੈ। ਮੈਂ ਇੱਕ ਨਿੱਕੀ ਕੁੜੀ ਨੂੰ ਜਾਣਦਾ ਹਾਂ ਜਿਹੜੀ, ਜਦੋਂ ਉਹਦਾ ਪਿਤਾ ਕੰਮ ਤੋਂ ਉਦਾਸ ਅਤੇ ਚੁੱਪ-ਗੜੁੱਪ ਮੁੜਿਆ ਅਤੇ ਉਹਦੀ ਮਾਂ ਨੇ ਉਹਨੂੰ ਖ਼ੁਸ਼ ਕਰਨ ਲਈ ਹਰ ਸੰਭਵ ਯਤਨ ਕੀਤਾ ਤਾਂ ਉਹ ਬਾਗ਼ ਦੀ ਇੱਕ ਦੁਰਾਡੀ ਨੁੱਕਰੇ ਚਲੀ ਗਈ ਅਤੇ ਚੁੱਪ-ਚਾਪ ਰੋਣ ਲੱਗ ਪਈ। ਉਹਦਾ ਬਚਗਾਨਾ ਦਿਲ ਆਪਣੇ ਪਿਤਾ ਲਈ ਗ਼ੁੱਸੇ ਅਤੇ ਆਪਣੀ ਮਾਂ ਲਈ ਤਰਸ ਨਾਲ਼ ਪਾਟ

ਰਿਹਾ ਸੀ।...

ਇਹ ਮਨੁੱਖੀ ਸਬੰਧਾਂ ਦੇ ਪਹਿਲੇ, ਉੱਪਰਲੇ-ਉੱਪਰਲੇ ਲੱਛਣ ਹਨ, ਜਿਨ੍ਹਾਂ ਦਾ ਬੱਚੇ ਨੂੰ ਬੋਧ ਹੁੰਦਾ ਹੈ। ਪਰ ਜਦੋਂ ਬੇਪ੍ਰਵਾਹੀ ਨਾਲ਼ ਮਾਤਾ-ਪਿਤਾ ਵਿੱਚੋਂ ਇੱਕ ਵੱਲੋਂ ਕਿਹਾ ਕੋਈ ਸ਼ਬਦ ਬੱਚੇ ਨੂੰ ਇਹ ਗਿਆਨ ਦੇਂਦਾ ਹੈ ਕਿ ਉਹ ਇੱਕ-ਦੂਜੇ ਨੂੰ ਪਿਆਰ ਨਹੀਂ ਕਰਦੇ ਅਤੇ ਜੇ ਬੱਚਾ ਨਾ ਹੁੰਦਾ ਤਾਂ ਉਹ ਤਲਾਕ ਲੈ ਲੈਂਦੇ, ਤਾਂ ਬੱਚੇ ਦੇ ਦਿਲ ਉੱਤੇ ਕੀ ਗੁਜ਼ਰਦੀ ਹੈ ?

ਨੀਨਾ ਅਤੇ ਸਾਸ਼ਾ ਜੌੜੀਆਂ ਭੈਣਾਂ ਸਨ। ਉਹਨਾਂ ਦਾ ਪਿਤਾ ਉਹਨੂੰ ਨੂੰ ਸਕੂਲੋਂ ਲਿਆਇਆ। ਇਸ ਬਹੁਤ ਬੱਚਿਆਂ ਵਾਲ਼ੇ ਟੱਬਰ ਦੀਆਂ (ਨੀਨਾ ਅਤੇ ਸਾਸ਼ਾ ਤੋਂ ਬਿਨ੍ਹਾਂ ਚਾਰ ਹੋਰ ਬੱਚੇ ਸਨ) ਆਪਣੀਆਂ ਹੀ ਮੁਸੀਬਤਾਂ ਸਨਃ ਮਾਂ ਕਈ ਵਰ੍ਹਿਆਂ ਤੋਂ ਮੰਜੇ ਉੱਤੇ ਪਈ ਹੋਈ ਸੀ। ਵਡੇਰੀਆਂ ਭੈਣਾਂ ਘਰ ਸਾਂਭਦੀਆਂ; ਪਿਤਾ ਦਾ ਸਮਾਂ ਬੜਾ ਔਖਾ ਲੰਘ ਰਿਹਾ ਸੀ। ਨੀਨਾ ਅਤੇ ਸਾਸ਼ਾ ਜਾਣਦੀਆਂ ਸਨ ਕੰਮ ਕਰਨਾ ਕੀ ਹੁੰਦਾ ਹੈ। ਉਹਨਾਂ ਦਾ ਘਰ ਖ਼ੁਸ਼ੀ ਤੋਂ ਸੱਖਣਾ ਸੀ। ਜਦੋਂ ਕੁੜੀਆਂ ਨੇ ਮੁੰਡੇ ਦੇ ਹੱਥ ਵਿੱਚ ਰਬੜ ਦਾ ਹਰਾ ਗੇਂਦ ਵੇਖਿਆ ਤਾਂ ਉਹਨਾਂ ਦੀਆਂ ਅੱਖਾਂ ਖ਼ੁਸ਼ੀ ਨਾਲ਼ ਚਮਕ ਉੱਠੀਆਂ, ਪਰ ਉਹ ਛੇਤੀ ਹੀ ਮੁਰਝਾ ਕੇ ਇੰਨੇ ਡੂੰਘੇ ਸੰਤਾਪ ਨਾਲ਼ ਭਰੀਆਂ ਗਈਆਂ ਕਿ ਮੇਰਾ ਦਿਲ ਉਹਨਾਂ ਲਈ ਲਹੂ ਦੇ ਹੰਝੂ ਰੋਇਆ। ਇਹਨਾਂ ਬੱਚੀਆਂ ਨੂੰ ਬਚਪਨ ਦੀ ਸ਼ਾਂਤ ਖ਼ੁਸ਼ੀ ਕਿਵੇਂ ਦਿੱਤੀ ਜਾਵੇ ? ਕੀ ਮੈਂ ਅਜਿਹਾ ਕਰ ਸਕਾਂਗਾ ? ਉਹਨਾਂ ਦੇ ਪਿਤਾ ਨੇ ਪਹਿਲਾਂ ਹੀ ਮੈਨੂੰ ਦੱਸ ਦਿੱਤਾ ਸੀ ਕਿ ਕਿਉਂਕਿ ਉਹਨਾਂ ਘਰ ਦੇ ਕੰਮ ਵਿੱਚ ਹੱਥ ਵਟਾਉਣਾ ਹੁੰਦਾ ਸੀ ਉਹ ਇੱਕ ਘੰਟੇ ਤੋਂ ਵੱਧ ਲਈ ਸਕੂਲ ਨਹੀਂ ਸਨ ਆ ਸਕਦੀਆਂ।

ਅਸੀਂ ਨਾਖਾਂ ਦੇ ਇੱਕ ਘਣੇ ਉੱਚੇ ਰੁੱਖ ਦੀ ਛਾਵੇਂ ਘਾਹ ਉੱਤੇ ਬੈਠੇ ਸਾਂ। ਮੈਂ ਮਾਤਾ-ਪਿਤਾਵਾਂ ਨੂੰ ਦੱਸਿਆ ਕਿ ਮੇਰੇ ਵਿਚਾਰ ਅਨੁਸਾਰ ਵਿੱਦਿਆ ਕੀ ਹੋਣੀ ਚਾਹੀਦੀ ਹੈ। ਇਹਨਾਂ ਗੱਲਾਂ ਸਬੰਧੀ ਬੱਚਿਆਂ ਸਾਹਮਣੇ ਜੋ ਕੁੱਝ ਕਿਹਾ ਜਾ ਸਕਦਾ ਸੀ ਮੈਂ ਕਿਹਾ ਪਰ ਮੈਂ ਹਰ ਟੱਬਰ ਦੇ ਦੁੱਖ ਅਤੇ ਔਕੜਾਂ ਆਪਣੇ ਦਿਲ ਵਿੱਚੋਂ ਨਾ ਕੱਢ ਸਕਿਆ। ਹਰ ਬੰਦੇ ਦੀਆਂ ਆਪਣੀਆਂ ਮੁਸੀਬਤਾਂ ਹੁੰਦੀਆਂ ਹਨ ਪਰ ਸਾਰੇ ਸੰਸਾਰ ਨੂੰ ਉਹ ਵਿਖਾਉਣਾ, ਹੋਰਨਾਂ ਦੇ ਸਾਹਮਣੇ ਸਲਾਹ ਦੇਣਾ, ਕਿਸੇ ਹੋਰ ਦੀ ਆਤਮਾ ਨੂੰ ਨੰਗਿਆਂ ਕਰਨਾ ਹੋਵੇਗਾ, ਜੋ ਕੁੱਝ ਅਤਿਅੰਤ ਨਿੱਜੀ ਹੈ ਉਹਨੂੰ ਸਭ ਦੇ ਵੇਖਣ ਲਈ ਪੇਸ਼ ਕਰਨਾ ਹੋਵੇਗਾ। ਮੇਰੇ ਲਈ ਸਭ ਕੁੱਝ ਜਾਣਨਾ ਲਾਜ਼ਮੀ ਸੀ ਪਰ ਸਾਰੇ ਮਾਤਾ-ਪਿਤਾਵਾਂ ਦੀ ਮੌਜੂਦਗੀ ਵਿੱਚ ਇਸ ਸਬੰਧੀ ਗੱਲ ਕਰਨਾ ਗ਼ਲਤ ਹੋਵੇਗਾ। ਜੇ ਮਾਤਾ-ਪਿਤਾ ਦੇ ਦਿਲ ਦੀਆਂ ਦੁਰਾਡੀਆਂ ਨੁੱਕਰਾਂ ਵਿੱਚ ਝਾਤ ਮਾਰਨੀ ਲਾਜ਼ਮੀ ਹੋ ਜਾਵੇ ਤਾਂ ਅਜਿਹਾ ਹਰ ਸ਼ਬਦ ਨੂੰ ਹਜ਼ਾਰ ਵਾਰ ਤੋਲਣ ਪਿੱਛੋਂ, ਕੇਵਲ ਨਿੱਜੀ ਗੱਲ-ਬਾਤ ਵਿੱਚ ਹੀ ਕੀਤਾ ਜਾ ਸਕਦਾ ਹੈ। ਜਿੰਨ੍ਹਾਂ ਪਿਤਾਵਾਂ ਅਤੇ ਮਾਤਾਵਾਂ ਦੇ ਫੱਟੜ ਦਿਲਾਂ, ਵਖਤਾਂ, ਠੇਸਾਂ ਗਮਾਂ, ਚਿੰਤਾਵਾਂ ਅਤੇ ਦੁੱਖਾਂ ਦੀ ਮੈਂ ਗੱਲ ਕਰ ਰਿਹਾ ਹਾਂ (ਮੇਰੇ ਸ਼ਗਿਰਦਾਂ ਦੇ ਮਾਤਾ-ਪਿਤਾ ਦੀ ਵੱਡੀ ਬਹੁ-ਗਿਣਤੀ ਸ਼ਾਨਦਾਰ ਲੋਕ ਸਨ) ਇਸ ਹੱਦ ਤੱਕ ਵਿਅਕਤੀਗਤ ਹਨ ਕਿ ਮੈਂ ਵਿਸ਼ੇ ਨੂੰ ਆਮਿਆ ਨਹੀਂ ਸਕਦਾ। ਜਦੋਂ ਲੋਕਾਂ ਵਿੱਚ ਚੰਗੇ ਅਤੇ ਭੈੜੇ ਦਾ ਤਾਣਾ-ਪੇਟਾ ਮੇਰੇ ਸਾਹਮਣੇ ਸਪੱਸ਼ਟ ਹੋ ਗਿਆ ਤਾਂ ਮੈਂ ਅਨੁਭਵ ਕੀਤਾ ਕਿ ਕੋਈ ਮਾਤਾ-ਪਿਤਾ ਅਜਿਹੇ ਨਹੀਂ, ਜਿਹੜੇ ਆਪਣੇ ਬੱਚਿਆਂ ਸਾਹਮਣੇ ਜਾਣ-ਬੁੱਝ ਕੇ ਭੈੜੀ ਉਦਾਹਰਣ ਪੇਸ਼ ਕਰਨ।

ਸ਼ਾਇਦ ਮੈਂ ਪਾਠਕ ਸਾਹਮਣੇ ਉੱਕਾ ਹੀ ਬਹੁਤ ਜ਼ਿਆਦਾ ਗ਼ਮ ਅਤੇ ਬਿਪਤਾਵਾਂ ਪੇਸ਼ ਕੀਤੀਆਂ ਹਨ: ਅਖ਼ੀਰ ਮੈਂ ਬੱਚਿਆਂ ਦੇ ਇੱਕ ਸਮੂਹ ਸਬੰਧੀ ਗੱਲ ਕਰਦਾ ਰਿਹਾ ਹਾਂ। ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਇਹ ਯੁੱਧ ਦੇ ਫੱਟ ਸਨ। ਯੁੱਧ ਤੋਂ ਪਿੱਛੋਂ ਦੇ ਪਹਿਲੇ ਵਰ੍ਹੇ ਬੜਾ ਚਿਰ ਹੋਇਆ ਬੀਤ ਗਏ ਹਨ। ਉਹਨਾਂ ਦਿਨਾਂ ਵਿੱਚ ਸਖ਼ਤ ਫੱਟੜ ਹੋਈਆਂ ਰੂਹਾਂ ਮੌਲ਼ ਪਈਆਂ ਹਨ; ਜਿਨ੍ਹਾਂ 1944–45 ਦੀਆਂ ਜਿੱਤ ਦੀਆਂ ਸਲਾਮੀਆਂ ਦੀ ਲੋਅ ਵਿੱਚ ਆਪਣੇ ਪਹਿਲੇ ਸ਼ਬਦ ਪੜ੍ਹੇ, ਉਹ ਵੱਡੇ ਹੋ ਗਏ ਅਤੇ ਆਪ ਪਿਤਾ ਅਤੇ ਮਾਤਾ ਬਣ ਗਏ ਹਨ। ਜਿਨ੍ਹਾਂ ਯੁੱਧ ਤੋਂ ਪਿੱਛੋਂ ਦੇ ਪਹਿਲੇ ਵਰ੍ਹਿਆਂ ਵਿੱਚ ਸਕੂਲ ਦੀ ਪੜ੍ਹਾਈ ਸ਼ੁਰੂ ਕੀਤੀ ਉਹਨਾਂ ਦੇ ਬੱਚੇ ਬੜੇ ਚਿਰ ਤੋਂ ਸਕੂਲਾਂ ਵਿੱਚ ਦਾਖ਼ਲ ਹੋ ਗਏ ਹਨ ਅਤੇ ਉਹਨਾਂ ਵਿੱਚੋਂ ਕਈ ਤਾਂ ਪਹਿਲਾਂ ਹੀ ਗਭਰੇਟ ਹਨ। ਜਾਪਦਾ ਹੈ ਕਿ ਅਜੋਕੇ ਜਵਾਨ ਟੱਬਰ ਖ਼ੁਸ਼ੀ ਨਾਲ਼ ਟਹਿਕਦੇ ਹੋਣੇ ਚਾਹੀਦੇ ਹਨ, ਪਰ ਜੀਵਨ ਅਜਿਹਾ ਨਹੀਂ। ਅੱਜ ਵੀ ਗ਼ਮ, ਨਾਖ਼ੁਸ਼ੀ, ਤ੍ਰਾਸਦੀ ਹੁੰਦੀ ਹੈ।... ਉਹਨਾਂ ਪਹਿਲੀਆਂ ਦੇ ਵਰ੍ਹਿਆਂ ਸਬੰਧੀ ਕਹਿਣ ਨੂੰ ਹੋਰ ਕੁੱਝ ਨਹੀਂ। ਮੈਨੂੰ ਇਸ ਗੱਲ ਦੀ ਖ਼ੁਸ਼ੀ ਸੀ, ਉਸ ਸਮੇਂ ਦੇ ਵਧੇਰੇ ਮਾਤਾ–ਪਿਤਾ ਚੰਗਾ ਪਰਿਵਾਰਕ ਜੀਵਨ ਜੀ ਰਹੇ ਸਨ, ਜਿਹਾ ਕਿ ਅਖਾਣ ਹੈ, ਅਮਨ ਅਤੇ ਸਦਭਾਵਨਾ ਨਾਲ਼ ਰਹਿ ਰਹੇ ਸਨ ਅਤੇ ਉਹਨਾਂ ਆਪਣੇ ਬੱਚਿਆਂ ਦੀ ਚੰਗੀ ਪਾਲਣਾ–ਪੋਸਣਾ ਕੀਤੀ ਹੈ।

ਉਦਾਹਰਣ ਵਜੋਂ ਸੱਤਾਂ ਵਰ੍ਹਿਆਂ ਦੇ ਤਕੜੇ ਵਾਨੀਆ ਦੇ ਪਿਤਾ ਨੂੰ ਲਓ। ਉਹ ਮਿਹਨਤੀ ਕਾਮਾ, ਖੇਤੀ ਮਾਹਰ ਸੀ, ਜਿਹੜਾ ਭੌਂ ਨੂੰ ਜੋਸ਼ੀਲਾ ਪਿਆਰ ਕਰਦਾ ਅਤੇ ਹੋਰ ਲੋਕਾਂ ਦੇ ਭਲੇ ਲਈ ਕੰਮ ਕਰਦਾ। ਹਰ ਵਰ੍ਹੇ ਉਹ ਆਪਣੇ ਫਲ਼ਾਂ ਦੇ ਬਾਗ਼ ਵਾਲ਼ੇ ਭੋਂ ਦੇ ਟੋਟੇ ਵਿੱਚ ਸਿਉਆਂ ਦੇ ਰੁੱਖਾਂ ਅਤੇ ਅੰਗੂਰ ਦੀਆਂ ਵੇਲਾਂ ਦੀ ਪਨੀਰੀ ਦਰਜਨਾਂ ਦੀ ਗਿਣਤੀ ਵਿੱਚ ਉਗਾਉਂਦਾ ਅਤੇ ਲੋਕਾਂ ਵਿੱਚ ਵੰਡ ਦੇਂਦਾ। ਉਹਦੀ ਪਤਨੀ ਰੇਸ਼ਮ ਦੇ ਕੀੜੇ ਪਾਲਣ ਵਾਲ਼ੇ ਉੱਦਮ ਵਿੱਚ ਇੱਕ ਵਿਭਾਗ ਦੇ ਮੁਖੀ ਵਜੋਂ ਕੰਮ ਕਰਦੀ। ਉਹ ਆਪਣੇ ਕਿਰਤ ਵਿੱਚ ਸੁਯੋਗ ਸੀ ਅਤੇ ਦਿਆਲ, ਜ਼ਿੰਮੇਵਾਰ ਅਤੇ ਨਿੱਘੇ ਦਿਲ ਵਾਲ਼ੀ ਮਨੁੱਖ, ਧਿਆਨ ਰੱਖਣ ਵਾਲ਼ੀ ਮਾਂ ਸੀ। 1933–34 ਦੇ ਔਖੇ ਦਿਨਾਂ* ਵਿੱਚ ਉਹ ਚਾਰ ਯਤੀਮਾਂ ਨੂੰ ਸਾਂਭ ਲਿਆ, ਉਹਨਾਂ ਨੂੰ ਭੁੱਖੇ ਮਰਨੋਂ ਬਚਾਇਆ। ਉਹਨੇ ਉਹਨਾਂ ਨੂੰ ਆਪਣੇ ਬੱਚਿਆਂ ਵਾਂਗ ਪਾਲ਼ਿਆ ਅਤੇ ਉਹ ਉਹਨੂੰ "ਮਾਂ" ਕਹਿੰਦੇ।

ਸ਼ਾਨਦਾਰ ਕਾਲ਼ੀਆਂ ਗੁੱਤਾਂ ਵਾਲ਼ੀ ਲੂਸੀਆ ਦਾ ਪਿਤਾ ਬੜਾ ਇਮਾਨਦਾਰ ਅਤੇ ਖਰਾ ਸੀ। ਅਜਿਹੇ ਲੋਕ ਹੁੰਦੇ ਹਨ ਜਿਨ੍ਹਾਂ ਨੂੰ ਤੁਸੀਂ ਧਰਤੀ ਦਾ ਨੂਰ ਆਖ ਸਕਦੇ ਹੋ। ਉਹਨਾਂ ਦੀ ਵੱਡੀ ਬਹੁ–ਗਿਣਤੀ ਕੋਈ ਕਾਰਨਾਮਾ ਨਹੀਂ ਕਰਦੀ। ਉਹਨਾਂ ਦਾ ਆਤਮਕ ਹੁਸਨ ਆਪਣੇ ਸਾਥੀ ਲੋਕਾਂ ਨਾਲ਼ ਉਹਨਾਂ ਦੇ ਸਬੰਧਾਂ ਵਿੱਚ ਹੁੰਦਾ ਹੈ। ਲੂਸੀਆ ਦੇ ਪਿਤਾ ਨੇ ਉਹਨੂੰ ਕਦੀ ਨਾ ਸਿਖਾਇਆ ਕਿ ਜ਼ਿੰਮੇਵਾਰ ਅਤੇ ਹਮਦਰਦ ਹੋਣ ਦੇ ਅਰਥ ਕੀ ਹਨ। ਉਹਨੇ ਆਪਣੇ ਵਤੀਰੇ ਅਤੇ ਆਪਣੀ ਪਤਨੀ ਨਾਲ਼ ਆਪਣੇ ਸਬੰਧਾਂ ਰਾਹੀਂ ਆਪਣੇ ਬੱਚਿਆਂ ਨੂੰ

---

** 1933–34 ਵਿੱਚ ਸੋਵੀਅਤ ਯੂਨੀਅਨ ਵਿੱਚ ਸਖ਼ਤ ਕਾਲ ਪਿਆ ਸੀ, ਜਿਸ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਲੋਕ ਮਾਰੇ ਗਏ ਸਨ। —**ਅਨੁ:***

ਹਮਦਰਦੀ ਅਤੇ ਮਾਨਵਤਾ ਸਿਖਾਈ। ਲੂਸੀਆ ਦੀ ਮਾਂ ਦਾ ਦਿਲ ਰੋਗੀ ਸੀ। ਉਹ ਪੰਚਾਇਤੀ ਫ਼ਾਰਮ ਵਿਖੇ ਚੁਕੰਦਰ ਦੇ ਖੇਤ ਵਿੱਚ ਕੰਮ ਕਰਦੀ, ਸੋ ਪਿਤਾ ਨੇ ਘਰ ਦਾ ਸਾਰਾ ਕੰਮ ਆਪਣੇ ਸਿਰ ਲੈ ਲਿਆ।

ਕਾਤੀਆ ਦੇ ਮਾਤਾ ਅਤੇ ਪਿਤਾ ਨੇ ਆਪਣੇ ਫਲ਼ਾਂ ਦੇ ਬਾਗ਼ ਨੂੰ ਬੱਚਿਆਂ ਲਈ ਇੱਕ ਅਨੋਖੇ ਕਲੱਬ ਵਿੱਚ ਤਬਦੀਲ ਕਰ ਦਿੱਤਾ। ਬਸੰਤ ਦੇ ਸ਼ੁਰੂ ਤੋਂ ਪੱਤਝੜ ਤੱਕ ਉਹਨਾਂ ਦੇ ਚਾਰ ਬੱਚੇ ਅਤੇ ਗੁਆਂਢੀਆਂ ਦੇ ਬੱਚੇ ਵੀ ਫਲ਼-ਬਾਗ਼ ਵਿੱਚ ਧਮਾਲ ਪਾਉਂਦੇ ਅਤੇ ਖੇਡਾਂ ਖੇਡਦੇ। ਕਾਤੀਆ ਦੇ ਪਿਤਾ ਨੇ ਤਾਂ ਬੱਚਿਆਂ ਦੇ ਖੇਡਣ ਲਈ ਇੱਕ ਥਾਂ ਵੀ ਬਣਾ ਦਿੱਤੀ ਸੀ। ਫਲ਼-ਬਾਗ਼ ਦਾ ਸਾਰਾ ਫਲ਼ ਇੱਕ ਨਿਆਮਤ ਸੀ, ਜਿਹੜਾ ਬੱਚਿਆ ਨੂੰ ਇਕੱਠਾ ਕਰ ਲੈਣ ਦਿੱਤਾ ਜਾਂਦਾ।

ਗੂੜ੍ਹੀਆਂ ਨੀਲੀਆਂ, ਸੋਚਵਾਨ ਅੱਖਾਂ ਵਾਲ਼ੀ ਨਿੱਕੀ ਕੁੜੀ ਸਾਨੀਆ ਦੇ ਦਿਆਲ, ਨਿੱਘੇ ਦਿਲ ਵਾਲ਼ੇ ਮਾਤਾ-ਪਿਤਾ ਸਨ। ਹਰ ਹੁਨਾਲ਼ ਸ਼ਹਿਰੋਂ ਤਿੰਨ ਨਿੱਕੀਆਂ ਕੁੜੀਆਂ, ਉਹਦੇ ਪਿਤਾ ਦੀਆਂ ਭਣੇਵੀਆਂ, ਉਹਨਾਂ ਕੋਲ਼ ਰਹਿਣ ਲਈ ਆਉਂਦੀਆਂ। ਸਾਨੀਆ ਉਹਨਾਂ ਦੀ ਉਡੀਕ ਵਿੱਚ ਔਸੀਆਂ ਪਾਉਂਦੀ। ਉਹਨਾਂ ਦੇ ਪਿਤਾ ਨੇ ਤਲਾਅ ਦੇ ਕੰਢੇ ਉਹਨਾਂ ਦੇ ਤੈਰਨ ਲਈ ਇੱਕ ਥਾਂ ਬਣਾ ਦਿੱਤੀ ਸੀ। ਫਿਰ ਉਹਨੇ ਇੱਕ ਮੋਟਰ ਨਾਲ਼ ਚੱਲਣ ਵਾਲ਼ੀ ਬੇੜੀ ਬਣਾਈ ਤਾਂ ਜੋ ਉਹ ਬੱਚਿਆਂ ਨੂੰ ਜੀਵਨ ਵਿੱਚ ਇੱਕ ਹੋਰ ਖੁਸ਼ੀ ਦੇ ਸਕੇ।

ਲੀਦਾ ਇੱਕ ਸੋਹਣੇ ਪਰਿਵਾਰ ਦੀ ਸੀ। ਉਹਦਾ ਪਿਤਾ ਉਸ ਕਾਰਖ਼ਾਨੇ ਵਿੱਚ ਕੰਮ ਕਰਦਾ ਜਿੱਥੇ ਰੇਲ ਦੇ ਡੱਬੇ ਬਣਾਏ ਜਾਂਦੇ ਸਨ। ਉਹ ਇੱਕ ਵਜੰਤਰੀ ਅਤੇ ਗਾਇਕ ਸੀ। ਉਹ ਆਪਣੇ ਬੱਚਿਆਂ ਨੂੰ ਗਾਣਾ ਅਤੇ ਵਾਇਲਨ ਵਜਾਉਣਾ ਸਿਖਾ ਰਿਹਾ ਸੀ ਅਤੇ ਉਹ ਖੁੱਲ੍ਹੀ ਥਾਂ ਸ਼ੌਕੀਆ ਸੰਗੀਤ ਸਭਾਵਾਂ ਜੋੜਦਾ। ਵੀਹ ਤੱਕ ਬੱਚੇ ਸੰਗੀਤ ਸੁਣਨ ਅਤੇ ਲੋਕ-ਗੀਤ ਸਿੱਖਣ ਲਈ ਇਕੱਠੇ ਹੋ ਜਾਂਦੇ।

ਪਾਵੇਲ ਇੱਕ ਮਿੱਤਰ ਪਰਿਵਾਰ ਦਾ ਸੀ। ਉਹਦੀ ਮਾਂ ਚਾਰ ਵਰ੍ਹਿਆਂ ਤੋਂ ਵੱਧ ਸਮੇਂ ਤੋਂ ਮੰਜੇ ਉੱਤੇ ਪਈ ਸੀ। ਪਿਤਾ ਨੇ ਉਹਦੀ ਥਾਂ ਸਾਂਭ ਲਈ ਸੀ: ਉਹ ਕਾਰਖ਼ਾਨੇ ਵਿੱਚ ਕੰਮ ਕਰਦਾ ਅਤੇ ਘਰ ਦਾ ਸਾਰਾ ਕੰਮ ਵੀ ਕਰਦਾ।

ਸਾਂਵਲੇ, ਕਾਲ਼ੀਆਂ ਅੱਖਾਂ ਵਾਲ਼ੇ ਨਿੱਕੇ ਮੁੰਡੇ ਸੇਰਯੋਜ਼੍ਹਾ ਦੇ ਟੱਬਰ ਵਿੱਚ ਚਾਰ ਜੀਅ ਸਨ ਅਤੇ ਉਹ ਸਾਰੇ ਬੜੇ ਮਿੱਤਰ ਸਨ। ਹਰ ਛੁੱਟੀ ਵਾਲ਼ੇ ਦਿਨ ਸਾਰਾ ਟੱਬਰ ਜੰਗਲ਼ ਵਿੱਚ ਜਾਂਦਾ। ਉੱਥੇ, ਜੂਹ ਵਿੱਚ ਉਹ ਲਾਈਮ ਦੇ ਚਾਰ ਨਿੱਕੇ ਰੁੱਖ ਲਾਉਂਦੇ। ਘਰ ਬੱਚਿਆਂ ਨੇ ਸਿਉ ਦੇ ਰੁੱਖ ਲਾਏ, ਮਾਤਾ, ਪਿਤਾ, ਦਾਦੇ ਅਤੇ ਦਾਦੀ, ਹਰ ਇੱਕ ਲਈ ਇੱਕ ਇੱਕ। ਮੈਨੂੰ ਇਸ ਗੱਲ ਉੱਤੇ ਹੈਰਾਨੀ ਨਾ ਹੋਈ ਕਿ ਉਸ ਟੱਬਰ ਵਿੱਚ ਬੱਚੇ ਆਪਣੇ ਪਿਤਾ, ਮਾਤਾ, ਦਾਦੀ ਅਤੇ ਦਾਦੇ ਨੂੰ ਇੰਨਾ ਪਿਆਰ ਕਰਦੇ। ਸ਼ਹਿਦ ਜਿਹੀ ਮਿੱਠੀ ਉਹ ਸਾਰੀ ਦਿਆਲਤਾ ਜਿਹੜੀ ਮਾਤਾ ਅਤੇ ਪਿਤਾ ਆਪਣੇ ਬੱਚਿਆਂ ਦੇ ਦਿਲਾਂ ਵਿੱਚ ਪਾਉਂਦੇ, ਬਲਵਾਨ, ਖ਼ਾਲਸ ਪਿਆਰ ਵਿੱਚ ਉਹਨਾਂ ਨੂੰ ਸੌ ਗੁਣਾ ਹੋਕੇ ਮੁੜਦੀ।

ਲਿਊਬਾ ਦੀ ਮਾਂ, ਪਿਤਾ, ਦਾਦੀ, ਵੱਡੀ ਭੈਣ ਅਤੇ ਨਿੱਕਾ ਭਰਾ ਉਹਨੂੰ ਲਿਆਏ।

ਲਿਉਬਾ ਦੇ ਪੰਜ ਭਰਾ ਅਤੇ ਭੈਣਾਂ, ਦਾਦੀ ਅਤੇ ਨਾਨੀ ਅਤੇ ਨਾਨਾ ਸਨ। ਪ੍ਰਸਪਰ ਭਰੋਸੇ ਅਤੇ ਸਤਿਕਾਰ ਸਹਿਤ ਆਪਣੇ ਵੱਡਿਆਂ ਦੀ ਪੂਰਨ ਤਾਬੇਦਾਰੀ ਦੀ ਭਾਵਨਾ ਨਾਲ਼ ਇਹ ਪਰਿਵਾਰ ਗੜੁੱਚਿਆ ਹੋਇਆ ਸੀ। ਮੈਂ ਇਸ ਸਬੰਧੀ ਬਹੁਤ ਕੁੱਝ ਸੁਣਿਆ ਸੀ ਕਿ ਕਿਵੇਂ ਇਸ ਪਰਿਵਾਰ ਵਿੱਚ ਵਡੇਰੇ ਲੋਕ ਬੱਚਿਆਂ ਦੀ ਇੱਜ਼ਤ ਕਰਦੇ ਅਤੇ ਉਹਨਾਂ ਦੀਆਂ ਭਾਵਨਾਵਾਂ ਦਾ ਧਿਆਨ ਰੱਖਦੇ।

ਸਭ ਤੋਂ ਨਿੱਕੇ ਮੁੰਡੇ ਦਾਨਕੋ ਦੇ ਪਰਿਵਾਰ ਵਿੱਚ ਸ਼ਾਨਦਾਰ ਲੋਕ ਪ੍ਰੰਪਰਾਵਾਂ ਜਿਊਂਦੀਆਂ ਸਨ। ਜਦੋਂ ਮਾਤਾ-ਪਿਤਾ ਕੰਮ ਉੱਤੇ ਗਏ ਹੁੰਦੇ ਤਾਂ ਤਿੰਨ ਬੱਚੇ, ਛੇ, ਅੱਠ ਅਤੇ ਨੌਂ ਵਰ੍ਹਿਆਂ ਦੇ, ਘਰ ਦਾ ਸਾਰਾ ਕੰਮ ਕਰਦੇ। ਉਹ ਦੁਪਹਿਰ ਅਤੇ ਰਾਤ ਦਾ ਖਾਣਾ ਬਣਾਉਂਦੇ, ਗਾਂ ਦਾ ਦੁੱਧ ਚੋਂਦੇ ਅਤੇ ਸਬਜ਼ੀਆਂ ਦੀ ਕਿਆਰੀ ਦਾ ਧਿਆਨ ਰੱਖਦੇ। ਹੁਨਾਲ਼ ਦੀਆਂ ਸ਼ਾਮਾਂ ਨੂੰ ਜਦੋਂ ਮਾਤਾ ਅਤੇ ਪਿਤਾ ਕੰਮ ਤੋਂ ਮੁੜਦੇ ਤਾਂ ਉਹਨਾਂ ਦੇ ਨ੍ਹਾਉਣ ਲਈ ਪਾਣੀ ਤਿਆਰ ਹੁੰਦਾ, ਸਾਫ਼ ਤੌਲੀਏ ਰੱਖੇ ਹੁੰਦੇ ਅਤੇ ਮੇਜ਼ ਉੱਤੇ ਗਰਮ ਖਾਣਾ ਅਤੇ ਸੱਜਰੇ ਫੁੱਲ ਪਏ ਹੁੰਦੇ।

ਸਾਰੇ ਪਰਿਵਾਰ ਵਿੱਚ ਕੰਮ ਲਈ ਸਤਿਕਾਰ ਦਾ ਰਾਜ ਸੀ। ਬੰਦਾ ਤਾਂ ਇਹ ਵੀ ਕਹਿ ਸਕਦਾ ਹੈ ਕਿ ਉੱਥੇ ਕਾਹਲ਼ ਜਾਂ ਉਤਾਵਲ ਤੋਂ ਬਿਨ੍ਹਾਂ ਕਿਰਤ ਦਾ ਮਤ ਸੀ।

ਵਾਲੀਆ ਦਾ ਪਿਤਾ ਕਰੇਮੇਨਚੁਗ ਦੇ ਮਸ਼ੀਨਾਂ ਬਣਾਉਣ ਦੇ ਕਾਰਖ਼ਾਨੇ ਵਿੱਚ ਕੰਮ ਕਰਦਾ ਸੀ ਅਤੇ ਉਹਦੀ ਮਾਂ ਪੰਚਾਇਤੀ ਫ਼ਾਰਮ ਵਿੱਚ। ਟੱਬਰ ਵਿੱਚ ਸਾਰੇ ਪੜ੍ਹਦੇ—ਮਾਤਾ-ਪਿਤਾ ਅਤੇ ਤਿੰਨੇ ਬੱਚੇ। ਘਰ ਵਿੱਚ ਪੜ੍ਹਨ ਦੀ ਜਿਸ ਭਾਵਨਾ ਦਾ ਰਾਜ ਸੀ ਉਹ ਅਧਿਆਪਕਾਂ ਲਈ ਰੌਚਕ ਸੀ ਅਤੇ ਸਾਨੂੰ ਖ਼ੁਸ਼ ਕਰਦੀ। ਜਦੋਂ ਵਾਲੀਆ **ਖ਼ੁਸ਼ੀ ਦੇ ਸਕੂਲ** ਵਿੱਚ ਦਾਖ਼ਲ ਹੋਈ ਤਾਂ ਸਾਨੂੰ ਪਤਾ ਲੱਗਾ ਕਿ ਜਿਸ ਬੁੱਢੀ ਇਸਤਰੀ ਸਬੰਧੀ ਸਭਨਾਂ ਦਾ ਖ਼ਿਆਲ ਸੀ ਕਿ ਉਹ ਉਹਦੀ ਦਾਦੀ ਹੈ, ਟੱਬਰ ਦੀ ਕੁੱਝ ਨਹੀਂ ਸੀ ਲੱਗਦੀ—ਬਸ ਉਹਦੇ ਤਾਂ ਕਿਧਰੇ ਕੋਈ ਰਿਸ਼ਤੇਦਾਰ ਨਹੀਂ ਸਨ। ਉਹਦੇ ਦੋ ਪੁੱਤਰ ਯੁੱਧ ਵਿੱਚ ਮਾਰੇ ਗਏ ਸਨ ਅਤੇ ਵਾਲੀਆ ਦੇ ਟੱਬਰ ਨੇ ਉਹਨੂੰ ਅਪਣਾ ਲਿਆ ਸੀ ਬੱਚਿਆਂ ਲਈ ਉਹ ਉਹਨਾਂ ਦੀ ਆਪਣੀ ਬਣ ਗਈ। ਵਾਲੀਆ ਨੂੰ ਤਾਂ ਇੰਨਾ ਵੀ ਨਹੀਂ ਸੀ ਪਤਾ ਕਿ ਉਹ ਉਹਨਾਂ ਦੀ ਸਕੀ ਨਹੀਂ ਸੀ।

ਨਿੱਕੀ ਭੂਰੀਆਂ ਅੱਖਾਂ ਵਾਲ਼ੀ ਲਿਊਦਾ ਦੇ ਮਾਤਾ-ਪਿਤਾ ਪੰਚਾਇਤੀ ਫ਼ਾਰਮ ਵਿੱਚ ਕੰਮ ਕਰਦੇ ਸਨ। ਉਹਨਾਂ ਆਪਣੇ ਬੱਚਿਆਂ ਨੂੰ ਖੇਤੀ ਦੇ ਕੰਮ ਦੀ ਕਦਰ ਕਰਨਾ ਸਿਖਾਇਆ ਸੀ। ਪਰਿਵਾਰ ਵਿੱਚ ਸਤਿਕਾਰ ਦਾ ਵਾਯੂਮੰਡਲ ਸੀ। "ਅਸੀਂ ਹੋਰ ਲੋਕਾਂ ਲਈ ਜੋ ਕੁੱਝ ਕਰਦੇ ਹਾਂ ਉਹ ਜ਼ਰੂਰ ਹੀ ਸੋਹਣਾ ਹੋਣਾ ਚਾਹੀਦਾ ਹੈ," ਪਿਤਾ ਨੇ ਆਪਣੇ ਬੱਚਿਆਂ ਨੂੰ ਕਿਹਾ। ਹੁਨਾਲ਼ ਵਿੱਚ ਵਡੇਰੇ ਬੱਚੇ ਆਪਣੇ ਪਿਤਾ ਨਾਲ਼ ਖੇਤਾਂ ਵਿੱਚ ਕੰਮ ਕਰਦੇ। ਮਹੀਨੇ ਵਿੱਚ ਕਈ ਵਾਰ ਲਿਊਦਾ ਅਤੇ ਉਹਦੀ ਮਾਂ ਉਹਨਾਂ ਨੂੰ ਮਿਲ਼ਣ ਜਾਂਦੇ। ਫਿਰ ਫੇਰੀਆਂ ਨਿੱਕੀ ਕੁੜੀ ਲਈ ਤਿਉਹਾਰਾਂ ਜਿਹੀਆਂ ਹੁੰਦੀਆਂ।

ਤਾਨੀਆ ਦੇ ਮਾਤਾ-ਪਿਤਾ ਪੰਚਾਇਤੀ ਫ਼ਾਰਮ ਦੇ ਪਸ਼ੂ-ਪਾਲਣ ਫ਼ਾਰਮ ਉੱਤੇ ਕੰਮ ਕਰਦੇ। ਗਰਮੀਆਂ ਵਿੱਚ ਉਹ ਅਤੇ ਉਹਦੀ ਭੈਣ ਅਕਸਰ ਉੱਥੇ ਜਾਂਦੇ ਅਤੇ ਉਹਨਾਂ ਕੰਮ ਨੂੰ ਪਿਆਰ ਕਰਨਾ ਸਿੱਖ ਲਿਆ। ਸਾਡੇ ਅਧਿਆਪਕਾਂ ਨੇ ਇੱਕ ਤੋਂ ਵੱਧ ਵਾਰ ਵੇਖਿਆ ਕਿ

ਉਹਨਾਂ ਦੇ ਪਿਤਾ ਨੇ ਫ਼ਾਰਮ ਦੀ ਇੱਕ ਨੁੱਕਰੇ ਇੱਕ ਨਿੱਕਾ ਜਿਹਾ ਜੰਗਲ਼ਾ ਲਾ ਦਿੱਤਾ ਅਤੇ ਇੱਕ ਲੇਲ਼ਾ ਜਾਂ ਵੱਛਾ ਉਹਦੇ ਪਿੱਛੇ ਰੱਖ ਦਿੱਤਾ। ਤਾਨੀਆ ਅਤੇ ਉਹਦੀ ਵੱਡੀ ਭੈਣ ਨਿੱਕੇ ਪਸ਼ੂਆਂ ਦਾ ਚੰਗਾ ਧਿਆਨ ਰੱਖਦੀਆਂ। ਇਹ ਉਹਨਾਂ ਦੀ ਮਨਪਸੰਦ ਖੇਡ ਸੀ ਅਤੇ ਇਹ ਗੱਲ ਉਹਨਾਂ ਨੂੰ ਇਸ ਲਈ ਵਧੇਰੇ ਖਿੱਚ ਪਾਉਂਦੀ ਕਿ ਉਹਨਾਂ ਦੇ ਮਾਤਾ-ਪਿਤਾ ਵੀ ਇਹ ਖੇਡ ਖੇਡਦੇ।

ਸ਼ੂਰਾ, ਨਰਮ, ਘੋਖਵੀਆਂ ਅੱਖਾਂ ਵਾਲ਼ਾ ਨਿੱਕਾ ਮੁੰਡਾ ਸੀ। ਉਹਦਾ ਪਿਤਾ ਰੇਲਵੇ ਵਿੱਚ ਕੰਮ ਕਰਦਾ ਸੀ ਅਤੇ ਹਫ਼ਤੇ ਵਿੱਚ ਕੇਵਲ ਇੱਕ ਦਿਨ ਘਰ ਆਉਂਦਾ। ਸ਼ੂਰਾ, ਉਹਦੇ ਭਰਾ ਅਤੇ ਭੈਣ ਲਈ ਉਹਦਾ ਆਉਣਾ ਬੜੀ ਵੱਡੀ ਗੱਲ ਹੁੰਦੀ। ਬੱਚੇ ਉਤਾਵਲ ਨਾਲ਼ ਉਹਦੀ ਉਡੀਕ ਕਰਦੇ, ਕਿਉਂਕਿ ਉਹ ਸਦਾ ਉਹਨਾਂ ਲਈ ਅਸਧਾਰਨ ਸੁਗ਼ਾਤਾਂ ਲਿਆਉਂਦਾ: ਸੁਯੋਗਤਾ ਨਾਲ਼ ਉਕਰੇ ਹੋਏ ਪਸ਼ੂਆਂ ਜਾਂ ਲੋਕਾਂ ਜਾਂ ਕਾਲਪਨਕ ਜੀਵਾਂ ਦੇ ਅਕਾਰ। ਉਹ ਹਰ ਬੱਚੇ ਲਈ ਇੱਕ ਲਿਆਉਂਦਾ। ਬੱਚਿਆਂ ਨੂੰ ਆਪਣੇ ਪਿਤਾ ਦੀਆਂ ਕਹਾਣੀਆਂ ਚੰਗੀਆਂ ਲੱਗਦੀਆਂ। ਉਹਨੂੰ ਚੰਗੇ ਲੋਕਾਂ ਨੂੰ ਲੱਭਣ ਦੀ ਚੰਗੀ ਜਾਂਚ ਸੀ ਅਤੇ ਇਹਨਾਂ ਚੰਗੇ ਬੰਦਿਆਂ ਸਬੰਧੀ ਉਹਦੀਆਂ ਕਹਾਣੀਆਂ ਉਹਦੇ ਬੱਚਿਆਂ ਲਈ ਬਾਹਰਲੇ ਸੰਸਾਰ ਵਿੱਚ ਇੱਕ ਬਾਰੀ ਖੋਹਲਦੀਆਂ।

ਵੋਲੋਦੀਆ ਦਾ ਪਿਤਾ ਪੁਲ਼ਾਂ ਦਾ ਉਸਰੱਈਆ ਸੀ ਅਤੇ ਉਹਦੀ ਮਾਂ ਪੰਚਾਇਤੀ ਫ਼ਾਰਮ ਵਿੱਚ ਕੰਮ ਕਰਦੀ। ਜਵਾਨ ਮਾਤਾ-ਪਿਤਾ ਆਪਣੇ ਪਲੋਠੀ ਦੇ ਪੁੱਤਰ ਨੂੰ ਬਹੁਤ ਪਿਆਰ ਕਰਦੇ ਪਰ ਉਹਨਾਂ ਦਾ ਪਿਆਰ ਸਿਆਣਪ ਤਾਂ ਉੱਕਾ ਹੀ ਪ੍ਰਗਟ ਨਾ ਕਰਦਾ। ਉਹਨਾਂ ਪਹਿਲਾਂ ਹੀ ਉਹਨੂੰ ਕਿੰਨਾਂ ਸਾਰਾ ਨਿੱਕ-ਸੁੱਕ ਦੇ ਦਿੱਤਾ ਸੀ ਅਤੇ ਉਹਦੀਆਂ ਲੱਲ੍ਹਾਂ ਸਦਾ ਛੇਤੀ ਤੋਂ ਛੇਤੀ ਪੂਰੀਆਂ ਕਰਨ ਦਾ ਯਤਨ ਕਰਦੇ। ਵੋਲੋਦੀਆ ਆਪਣੀ ਮਾਂ ਦੇ ਕੋਲ਼ ਬੈਠਾ ਸੀ। ਉਹ ਆਪਣੀ ਮਾਂ ਨੂੰ ਕੁੱਝ ਕਹਿਣਾ ਚਾਹੁੰਦਾ ਸੀ ਪਰ ਮਾਂ ਨੇ ਧਿਆਨ ਨਾ ਦਿੱਤਾ ਅਤੇ ਉਹਨੇ ਛੇਤੀ ਹੀ ਬੁੱਲ੍ਹ ਅਟੇਰੇ ਅਤੇ ਉਹਦੀਆਂ ਅੱਖਾਂ ਵਿੱਚ ਹੰਝੂ ਆ ਗਏ।

ਵਾਰੀਆ ਸਾਂਵਲੇ ਰੰਗ ਦੀ, ਕਾਲ਼ੀਆਂ ਅੱਖਾਂ, ਘੁੰਗਰਾਲ਼ੇ ਵਾਲ਼ਾਂ ਵਾਲ਼ੀ ਨਿੱਕੀ ਕੁੜੀ ਸੀ, ਛਮਕ ਜਿਹੀ ਪਤਲੀ। ਉਹਦੀ ਮਾਂ ਕਰੀਮ ਕੱਢਣ ਵਾਲ਼ੇ ਖੇਤ ਵਿੱਚ ਸਫ਼ਾਈ ਦਾ ਕੰਮ ਕਰਦੀ ਸੀ। ਉਹਦੇ ਪਿਤਾ ਦਾ, ਜਿਹੜਾ ਯੁੱਧ ਵਿੱਚ ਸਖ਼ਤ ਫੱਟੜ ਹੋਇਆ ਸੀ, ਪਰਿਵਾਰ ਦਾ ਧਿਆਨ ਰੱਖਦਾ। ਉਹਦੀ ਸਿਹਤ ਬੁਰੀ ਤਰ੍ਹਾਂ ਖ਼ਰਾਬ ਹੋ ਗਈ ਸੀ। ਤਿੰਨੇ ਬੱਚੇ ਅਨੁਭਵ ਕਰਦੇ ਸਨ ਕਿ ਉਹਨਾਂ ਦੀ ਮਾਂ ਸਿਰ ਬਹੁਤ ਭਾਰ ਹੈ ਅਤੇ ਉਹ ਉਹਦਾ ਜੀਵਨ ਸੌਖੇਰਾ ਬਣਾਉਣ ਦਾ ਯਤਨ ਕਰਦੇ। ਉਹਦੀ ਮਾਂ ਦੀ ਤਨਖ਼ਾਹ ਥੋੜ੍ਹੀ ਸੀ ਅਤੇ ਟੱਬਰ ਦੀ ਆਮਦਨ ਵਿੱਚ ਵਾਧਾ ਕਰਨ ਲਈ ਉਹ ਸ਼ਾਮੀਂ ਕਮੀਜ਼ਾਂ ਅਤੇ ਤੌਲੀਆਂ ਉੱਤੇ ਕਸ਼ੀਦਾ ਕਰਦੀ। ਵਾਰੀਆ ਦੀ ਵੱਡੀ ਭੈਣ ਨੇ ਆਪਣੀ ਮਾਂ ਦੀ ਸਹਾਇਤਾ ਕਰਨ ਲਈ ਕਸ਼ੀਦਾ ਕਰਨਾ ਸ਼ੁਰੂ ਵੀ ਕਰ ਦਿੱਤਾ ਸੀ ਅਤੇ ਵਾਰੀਆ ਵੀ ਸਿੱਖ ਰਹੀ ਸੀ।

ਬੱਚਾ ਆਪਣੇ ਮਾਤਾ-ਪਿਤਾ ਦੇ ਸਦਾਚਾਰਕ ਜੀਵਨ ਦਾ ਪ੍ਰਤੀਬਿੰਬ ਹੁੰਦਾ ਹੈ। ਮੈਂ ਹਰ ਟੱਬਰ ਵਿੱਚ ਚੰਗੇ ਅਤੇ ਮਾੜੇ ਸਬੰਧੀ ਸੋਚਿਆ। ਚੰਗੇ ਮਾਤਾ-ਪਿਤਾ ਦਾ ਸਭ ਤੋਂ ਵੱਡਮੁਲਾ

ਸਦਾਚਾਰਕ ਲੱਛਣ, ਜਿਹੜਾ ਬੱਚੇ ਵਧੇਰੇ ਵਾਰ ਸਿੱਖ ਲੈਂਦੇ ਹਨ, ਦਿਆਲਤਾ ਅਤੇ ਹੋਰਨਾਂ ਲੋਕਾਂ ਨਾਲ਼ ਨੇਕੀ ਕਰਨ ਦੀ ਇੱਛਾ ਹੈ। ਜਿਹੜੇ ਟੱਬਰਾਂ ਵਿੱਚ ਪਿਤਾ ਅਤੇ ਮਾਤਾ ਆਪਣੇ ਆਪ ਦਾ ਇੱਕ ਹਿੱਸਾ ਹੋਰਨਾਂ ਨੂੰ ਦੇਂਦੇ ਹਨ, ਹੋਰ ਲੋਕਾਂ ਦੇ ਦੁੱਖ ਅਤੇ ਖ਼ੁਸ਼ੀਆਂ ਆਪਣੇ ਦਿਲ ਦੇ ਨੇੜੇ ਕਰਦੇ ਹਨ, ਬੱਚੇ ਵੱਡੇ ਹੋਕੇ ਚੰਗੇ, ਹਮਦਰਦ ਅਤੇ ਨਿੱਘੇ ਦਿਲਾਂ ਵਾਲ਼ੇ ਬਣਦੇ ਹਨ। ਸਭ ਤੋਂ ਵੱਡੀ ਬੁਰਾਈ ਕੁੱਝ ਮਾਤਾ-ਪਿਤਾ ਦੀ ਹਉਮੈ ਅਤੇ ਨਿੱਜਤਵ ਹੈ। ਕਈ ਵਾਰ ਇਹ ਆਪਣੇ ਬੱਚਿਆਂ ਲਈ ਅੰਨ੍ਹੇ, ਸਹਿਜ-ਭਾਵੀ ਪਿਆਰ ਦਾ ਰੂਪ ਧਾਰਨ ਕਰਦਾ ਹੈ, ਜਿਹਾ ਕਿ ਵੋਲੋਦੀਆ ਦੇ ਮਾਤਾ-ਪਿਤਾ ਦੀ ਹਾਲਤ ਵਿੱਚ ਹੋਇਆ। ਜੇ ਪਿਤਾ ਅਤੇ ਮਾਤਾ ਆਪਣਾ ਸਾਰਾ ਆਪਾ ਆਪਣੇ ਬੱਚਿਆਂ ਨੂੰ ਦੇਣ, ਜੇ ਉਹ ਇਹ ਭੁੱਲ ਜਾਣ ਕਿ ਉਹਨਾਂ ਦੁਆਲ਼ੇ ਹੋਰ ਲੋਕ ਵੀ ਹਨ, ਤਾਂ ਇਹ ਲੋੜੋਂ ਵੱਧ ਪਿਆਰ ਕਈ ਵਾਰ ਦੁੱਖ ਵਿੱਚ ਤਬਦੀਲ ਹੋ ਜਾਂਦਾ ਹੈ।

ਮੈਂ ਮਾਤਾ-ਪਿਤਾ ਨੂੰ **ਖ਼ੁਸ਼ੀ ਦੇ ਸਕੂਲ** ਸਬੰਧੀ ਆਪਣੇ ਵਿਚਾਰ ਦੱਸਦੇ ਹੋਏ ਇਸ ਸਬੰਧੀ ਸੋਚਿਆ। ਇਹ ਔਖੀ ਗੱਲਬਾਤ ਸੀ। ਮੈਂ ਉਸ ਸਾਰੇ ਚੰਗੇ ਅਤੇ ਮਾੜੇ ਨੂੰ ਮੁੱਖ ਰੱਖਣਾ ਸੀ ਜਿਸਦੀ ਪਰਿਵਾਰਾਂ ਵਿੱਚ ਹੋਂਦ ਸੀ। ਜਦੋਂ ਮੈਂ ਇਮਾਨਦਾਰੀ, ਸੱਚਾਈ ਅਤੇ ਪ੍ਰਸਪਰ ਭਰੋਸੇ ਦੇ ਉਸ ਵਾਯੂਮੰਡਲ ਦੀ ਗੱਲ ਕੀਤੀ ਜਿਹੜਾ ਮੈਂ **ਖ਼ੁਸ਼ੀ ਦੇ ਸਕੂਲ** ਵਿੱਚ ਵੇਖਣਾ ਚਾਹੁੰਦਾ ਸਾਂ ਤਾਂ ਮੈਂ ਕੋਲੀਆ ਦੇ ਟੱਬਰ ਸਬੰਧੀ ਔਖਾ ਅਨੁਭਵ ਕਰ ਰਿਹਾ ਸਾਂ। ਪਰ ਮੈਂ ਬਾਕੀ ਦੇ ਮਾਤਾ-ਪਿਤਾ ਨੂੰ ਉਹਨਾਂ ਗੰਭੀਰ ਮਸਲਿਆਂ ਸਬੰਧੀ ਨਹੀਂ ਸਾਂ ਦੱਸ ਸਕਦਾ, ਉਸ ਪਰਿਵਾਰ ਦੇ ਜਿਨ੍ਹਾਂ ਦੇ ਵੱਸ ਪਏ ਹੋਣ ਸਬੰਧੀ ਮੈਂ ਜਾਣਦਾ ਸਾਂ। ਇਸ ਨਾਲ਼ ਮਾਂ ਨੇ ਸਕੂਲ ਵਿਰੁੱਧ ਹੋ ਜਾਣਾ ਸੀ ਅਤੇ ਉਹਨੇ ਮੁੜਕੇ ਨਹੀਂ ਸੀ ਆਉਣਾ। ਕਿਸੇ ਹੋਰ ਗੱਲ ਦੀ ਲੋੜ ਸੀ, ਮੈਂ ਇਸ ਸਬੰਧੀ ਬਹੁਤ ਸੋਚਿਆ ਸੀ ਪਰ ਠੀਕ ਉੱਤਰ ਨਹੀਂ ਸਾਂ ਲੱਭ ਸਕਿਆ।

ਮੈਂ ਮਾਤਾ-ਪਿਤਾ ਲਈ ਬੱਚੇ ਦੇ ਵਾਧੇ ਦਾ ਭਵਿੱਖ ਨਕਸ਼ਾ ਉਲੀਕਿਆ। ਅੱਜ ਉਹ ਆਪਣੇ ਛੇ ਵਰ੍ਹਿਆਂ ਦੇ ਬੱਚਿਆਂ ਨੂੰ ਸਕੂਲੇ ਲਿਆਏ ਹਨ, ਪਰ 12 ਵਰ੍ਹਿਆਂ ਤੱਕ ਇਹੋ ਬੱਚੇ ਜਵਾਨ ਹੋ ਜਾਣਗੇ, ਭਵਿੱਖ ਦੇ ਮਾਤਾ ਅਤੇ ਪਿਤਾ। ਸਕੂਲ ਇਸ ਗੱਲ ਦਾ ਧਿਆਨ ਰੱਖੇਗਾ ਕਿ ਬੱਚੇ ਮਾਣ-ਮੱਤੇ ਦੇਸ਼-ਭਗਤ, ਆਪਣੀ ਮਾਤ-ਭੂਮੀ ਅਤੇ ਕਿਰਤੀ ਲੋਕਾਂ ਨੂੰ ਪਿਆਰ ਕਰਨ ਵਾਲ਼ੇ, ਇਮਾਨਦਾਰ, ਸੱਚੇ, ਮਿਹਨਤੀ, ਦਿਆਲ, ਨਿੱਘੇ ਦਿਲ ਵਾਲ਼ੇ, ਹਮਦਰਦ, ਬੁਰਾਈ ਅਤੇ ਬੇਇਨਸਾਫ਼ੀ ਵੱਲ ਅਸਹਿਣਸ਼ੀਲ, ਦਲੇਰ, ਔਕੜਾਂ ਉੱਤੇ ਕਾਬੂ ਪਾਉਣ ਵਿੱਚ ਸਿਰੜੀ, ਨਿਰਮਾਣ, ਸਦਾਚਾਰਕ ਪੱਖ ਤੋਂ ਸੋਹਣੇ, ਸਿਹਤਮੰਦ ਅਤੇ ਸਰੀਰਕ ਤੌਰ ਉੱਤੇ ਸਿੱਖਿਅਤ ਲੋਕ ਬਣਨ। ਇਹ ਲਾਜ਼ਮੀ ਹੈ ਕਿ ਬੱਚੇ ਸਪੱਸ਼ਟ ਸੋਚ, ਉੱਚੇ ਦਿਲ, ਸੁਨਹਿਰੀ ਹੱਥਾਂ ਅਤੇ ਉੱਚ ਭਾਵਨਾਵਾਂ ਵਾਲ਼ੇ ਲੋਕ ਬਣਨ। ਬੱਚਾ ਪਰਿਵਾਰ ਦਾ ਪ੍ਰਤੀਬਿੰਬ ਹੈ ਅਤੇ ਜਿਵੇਂ ਸੂਰਜ ਪਾਣੀ ਦੇ ਤੁਪਕੇ ਵਿੱਚ ਪ੍ਰਤੀਬਿੰਬਤ ਹੁੰਦਾ ਹੈ, ਉਸੇ ਤਰ੍ਹਾਂ ਮਾਤਾ ਅਤੇ ਪਿਤਾ ਦੀ ਆਤਮਕ ਸਵੱਛਤਾ ਬੱਚੇ ਵਿੱਚ ਪ੍ਰਤੀਬਿੰਬਤ ਹੁੰਦੀ ਹੈ। ਇਹ ਸਕੂਲ ਅਤੇ ਮਾਤਾ-ਪਿਤਾ ਦਾ ਕਾਰਜ ਹੈ ਕਿ ਉਹ ਹਰ ਬੱਚੇ ਨੂੰ ਖ਼ੁਸ਼ੀ ਦੇਣ—ਬਹੁ-ਪੱਖੀ ਖ਼ੁਸ਼ੀ—ਖ਼ੁਸ਼ੀ ਤਾਂ ਜੋ ਬੱਚਾ ਆਪਣੀਆਂ ਯੋਗਤਾਵਾਂ ਸਮਝ ਸਕੇ, ਕਿਰਤ ਨਾਲ਼ ਪਿਆਰ ਕਰਨਾ ਸਿੱਖ ਸਕੇ ਅਤੇ ਆਪਣੇ ਆਲ਼ੇ-ਦੁਆਲ਼ੇ ਦੇ ਹੁਸਨ ਨੂੰ ਮਾਣਨ ਲਈ ਰਚਨਾਤਮਕ ਤੌਰ

ਉੱਤੇ ਕੰਮ ਕਰਨਾ ਅਤੇ ਹੋਰ ਲੋਕਾਂ ਲਈ ਸੁਹੱਪਣ ਦੀ ਰਚਨਾ ਕਰਨਾ, ਹੋਰ ਲੋਕਾਂ ਨੂੰ ਪਿਆਰ ਕਰਨਾ, ਪਿਆਰ ਹੋਣਾ, ਸੱਚਾ ਮਨੁੱਖ ਹੋਣਾ ਸਿੱਖ ਸਕੇ। ਕੇਵਲ ਮਾਤਾ-ਪਿਤਾ ਅਤੇ ਅਧਿਆਪਕਾਂ ਦੇ ਸਾਂਝੇ ਯਤਨ ਬੱਚਿਆਂ ਨੂੰ ਮਹਾਨ ਮਨੁੱਖੀ ਖ਼ੁਸ਼ੀ ਦੇ ਸਕਦੇ ਹਨ। ਬੱਚੇ ਅਤੇ ਮਾਤਾ-ਪਿਤਾ ਘਰ ਚਲੇ ਗਏ ਅਤੇ ਮੈਂ ਸੋਚਿਆ, "ਕੱਲ, ਇਕੱਤੀ ਅਗਸਤ ਨੂੰ ਸਾਡਾ **ਖ਼ੁਸ਼ੀ ਦਾ ਸਕੂਲ** ਹੋਂਦ ਵਿੱਚ ਆ ਜਾਵੇਗਾ।"*

ਇਹ ਦਿਨ ਮੇਰੇ ਲਈ ਕੀ ਲਿਆਵੇਗਾ ? ਮੈਂ ਬੱਚਿਆਂ ਨੂੰ ਆਪਣੀਆਂ ਮਾਵਾਂ ਦੇ ਹੱਥ ਫੜੀ ਵੇਖਿਆ ਪਰ ਅਗਲੇ ਦਿਨ ਉਹ ਇਕੱਲੇ ਆਉਣਗੇ। ਪਰ ਮਨੁੱਖ ਦੀਆਂ ਆਪਣੀਆਂ ਖ਼ੁਸ਼ੀਆਂ ਹੁੰਦੀਆਂ ਹਨ। ਹਰ ਵਿਅਕਤੀ ਦੀ ਉਜਲ ਸਵੇਰ ਹੁੰਦੀ ਹੈ ਅਤੇ ਉਹਦੇ ਸਾਹਮਣੇ ਅਨੰਤ ਜੀਵਨ ਹੁੰਦਾ ਹੈ। ਉਸ ਦਿਨ ਦੀ ਪੂਰਬਲੀ ਸੰਧਿਆ ਨੂੰ ਮੈਨੂੰ ਸਭ ਤੋਂ ਵੱਧ ਇਸ ਸਬੰਧੀ ਫ਼ਿਕਰ ਸੀ ਕਿ ਸਕੂਲ ਨਿੱਕੇ ਬੱਚਿਆਂ ਨੂੰ ਉਹਨਾਂ ਦੀਆਂ ਖ਼ੁਸ਼ੀਆਂ ਤੋਂ ਵਿਰਵਾ ਨਾ ਕਰ ਦੇਵੇ। ਇਹਦੇ ਉੱਕਾ ਉਲ਼ਟ ਇਹ ਲਾਜ਼ਮੀ ਹੈ ਕਿ ਮਨੁੱਖ ਸਕੂਲ ਦੇ ਸੰਸਾਰ ਵਿੱਚ ਉਹਨਾਂ ਦੀ ਅਗਵਾਈ ਇਉਂ ਕਰੇ ਕਿ ਸਦਾ ਨਵੀਆਂ ਖ਼ੁਸ਼ੀਆਂ ਉਹਨਾਂ ਦੇ ਸਾਹਮਣੇ ਖੁੱਲ੍ਹਣ, ਤਾਂ ਜੋ ਸਿੱਖਿਆ ਅਕਾਊ ਅਧਿਐਨ ਬਣਕੇ ਨਾ ਰਹਿ ਜਾਵੇ। ਤਾਂ ਜੋ, ਦੂਜੇ ਹੱਥ, ਸਕੂਲ ਇੱਕ ਅਨੰਤ ਖੇਡ ਨਾ ਬਣ ਜਾਵੇ, ਉੱਪਰੋਂ-ਉੱਪਰੋਂ ਰੌਚਕ ਪਰ ਥੋਥੀ। ਇਹ ਲਾਜ਼ਮੀ ਹੈ ਕਿ ਹਰ ਦਿਨ ਬੱਚਿਆਂ ਦੀ ਸੋਚ, ਭਾਵਨਾਵਾਂ ਅਤੇ ਇੱਛਾ ਨੂੰ ਭਰਪੂਰ ਬਣਾਵੇ।

## ਖੁੱਲ੍ਹੀ ਹਵਾ ਵਿੱਚ ਸਕੂਲ

ਮੈਂ ਉਤੇਜਨਾ ਨਾਲ਼ ਬੱਚਿਆਂ ਦੀ ਉਡੀਕ ਕਰਨ ਲੱਗਾ। ਸਵੇਰੇ ਅੱਠ ਵਜੇ ਉਹਨਾਂ ਵਿੱਚੋਂ 29 ਆ ਗਏ। ਸਾਸ਼ਾ ਨਾ ਆਈ (ਸ਼ਾਇਦ ਉਹਦੀ ਮਾਂ ਠੀਕ ਨਹੀਂ ਸੀ) ਅਤੇ ਵੋਲੋਦੀਆ ਗ਼ੈਰ-ਹਾਜ਼ਰ ਸੀ, ਜਾਪਦਾ ਹੈ ਉਹ ਸੁੱਤਾ ਹੋਇਆ ਸੀ ਅਤੇ ਉਹਦੀ ਮਾਂ ਉਹਨੂੰ ਜਗਾਉਣਾ ਨਹੀਂ ਸੀ ਚਾਹੁੰਦੀ।

ਲਗਭਗ ਸਾਰੇ ਬੱਚਿਆਂ ਨੇ ਦਿਨ-ਤਿਉਹਾਰ ਨੂੰ ਪਾਉਣ ਵਾਲ਼ੇ ਕੱਪੜੇ ਪਹਿਨੇ ਹੋਏ ਸਨ ਅਤੇ ਨਵੇਂ ਬੂਟ ਪਹਿਨੇ ਹੋਏ ਸਨ। ਇਸ ਉੱਤੇ ਮੈਨੂੰ ਚਿੰਤਾ ਹੋਈ ਕਿਉਂਕਿ ਜੁਗਾਂ-ਜੁਗਾਂਤਰਾਂ ਤੋਂ ਪਿੰਡਾਂ ਦੇ ਬੱਚੇ ਨੰਗੇ ਪੈਰੀਂ ਘੁੰਮਦੇ ਰਹੇ ਹਨ ਅਤੇ ਇਹ ਬਹੁਤ ਸੋਹਣੀ ਕਸਰਤ ਹੈ ਅਤੇ ਜ਼ੁਕਾਮ ਵਿਰੁੱਧ ਸਭ ਤੋਂ ਚੰਗੀ ਰੋਕ। ਮਾਤਾ-ਪਿਤਾ ਆਪਣੇ ਬੱਚਿਆਂ ਦੇ ਪੈਰਾਂ ਦੀ ਮੈਲ, ਸਵੇਰ ਦੀ ਤ੍ਰੇਲ਼ ਅਤੇ ਸੂਰਜ ਕਾਰਨ ਗਰਮ ਹੋਈ ਧਰਤੀ ਤੋਂ ਰੱਖਿਆ ਕਿਉਂ ਕਰਨਾ ਚਾਹੁੰਦੇ ਹਨ ? ਉਹਨਾਂ ਦੇ ਆਸ਼ੇ ਚੰਗੇ ਹਨ ਪਰ ਸਿੱਟੇ ਮਾੜੇ ਹੁੰਦੇ ਹਨ: ਹਰ ਵਰ੍ਹੇ ਪਿੰਡਾਂ ਦੇ ਵਧੇਰੇ ਬੱਚਿਆਂ ਨੂੰ ਇਨਫ਼ਲੂਐਂਜ਼ਾ, ਘੰਡੀ ਪੈਣ ਅਤੇ ਕਾਲ਼ੀ ਖਾਂਸੀ ਦੇ ਰੋਗ ਲੱਗਦੇ ਜਾ ਰਹੇ ਹਨ। ਬੱਚਿਆਂ ਦੀ ਪਾਲਣਾ ਇਉਂ ਹੋਣੀ ਚਾਹੀਦੀ ਹੈ ਕਿ ਉਹ ਨਾ ਗਰਮੀ ਤੋਂ ਡਰਨ, ਨਾ ਠੰਢ ਤੋਂ।

---

** ਸੋਵੀਅਤ ਯੂਨੀਅਨ ਵਿੱਚ ਸਕੂਲ ਦੀ ਪੜ੍ਹਾਈ ਪਹਿਲੀ ਸਤੰਬਰ ਨੂੰ ਸ਼ੁਰੂ ਹੁੰਦੀ ਹੈ।—**ਸੰਪਾ:***

"ਆਓ ਬੱਚਿਓ ਸਕੂਲ ਚੱਲੀਏ," ਮੈਂ ਨਿੱਕਿਆਂ ਬਾਲਾਂ ਨੂੰ ਕਿਹਾ ਅਤੇ ਬਾਗ਼ ਵੱਲ ਚਲ ਪਿਆ। ਬੱਚਿਆਂ ਅਚਰਜ ਨਾਲ਼ ਮੇਰੇ ਵੱਲ ਵੇਖਿਆ।

"ਹਾਂ, ਬੱਚਿਓ! ਅਸੀਂ ਸਕੂਲ ਜਾ ਰਹੇ ਹਾਂ। ਸਾਡਾ ਸਕੂਲ ਖੁੱਲ੍ਹੀ ਹਵਾ ਵਿੱਚ ਹੋਵੇਗਾ, ਹਰੇ ਘਾਹ ਉੱਤੇ ਨਾਖਾਂ ਦੇ ਰੁੱਖਾਂ ਹੇਠਾਂ, ਅੰਗੂਰਾਂ ਦੇ ਕੁੰਜ ਵਿੱਚ ਹਰੀਆਂ ਜੂਹਾਂ ਵਿੱਚ। ਇੱਥੇ ਆਪਣੇ ਬੂਟ ਲਾਹ ਦਿਓ ਅਤੇ ਉਸੇ ਤਰ੍ਹਾਂ ਨੰਗੇ ਪੈਰੀਂ ਚਲੋਂ ਜਿਵੇਂ ਤੁਸੀਂ ਪਹਿਲਾਂ ਚਲਦੇ ਸਾਓ।" ਬੱਚੇ ਖ਼ੁਸ਼ੀ ਨਾਲ਼ ਚਹਿਕ ਪਏ, ਉਹਨਾਂ ਨੂੰ ਗਰਮੀਆਂ ਵਿੱਚ ਬੂਟ ਪਾਉਣ ਦੀ ਆਦਤ ਨਹੀਂ ਸੀ ਅਤੇ ਇਹ ਗੱਲ ਅਸੁਖਾਵੀਂ ਸੀ "ਅਤੇ ਕੱਲ੍ਹ, ਬੂਟ ਪਾਕੇ ਨਾ ਆਉਣਾ। ਇਹ ਸਾਡੇ ਸਕੂਲ ਲਈ ਸਭ ਤੋਂ ਚੰਗੀ ਗੱਲ ਹੋਵੇਗੀ।"

ਅਸੀਂ ਅੰਗੂਰਾਂ ਦੇ ਕੁੰਜ ਵਾਲ਼ੀ ਰਉਂਸ ਉੱਤੇ ਪੈ ਗਏ। ਇੱਕ ਨੁੱਕਰੇ, ਰੁੱਖਾਂ ਦੇ ਉਹਲੇ ਅੰਗੂਰਾਂ ਦੀਆਂ ਘਣੀਆਂ ਵੇਲਾਂ ਉੱਗੀਆਂ ਹੋਈਆਂ ਸਨ। ਧਾਤ ਦੇ ਪਿੰਜ ਨਾਲ਼ ਵਲ਼ੀਆਂ ਉਹ ਇੱਕ ਹਰੀ ਕੁਟੀਆ ਬਣਾਉਂਦੀਆਂ। ਉਹਨਾਂ ਦੇ ਹੇਠਾਂ ਧਰਤੀ ਨਰਮ ਘਾਹ ਨਾਲ਼ ਕੱਜੀ ਹੋਈ ਸੀ। ਉੱਥੇ ਸ਼ਾਂਤੀ ਦਾ ਰਾਜ ਸੀ ਅਤੇ ਹਰੇ ਧੁੰਦਲਕੇ ਵਿੱਚ ਇਉਂ ਜਾਪਦਾ ਸੀ ਸਾਰਾ ਸੰਸਾਰ ਹਰਾ ਹੈ। ਅਸੀਂ ਘਾਹ ਉੱਤੇ ਬਹਿ ਗਏ।

"ਅਤੇ ਇੱਥੋਂ ਸਾਡਾ ਸਕੂਲ ਸ਼ੁਰੂ ਹੁੰਦਾ ਹੈ। ਇੱਥੋਂ ਅਸੀਂ ਨੀਲੇ ਅਕਾਸ਼, ਬਾਗ਼, ਪਿੰਡ ਅਤੇ ਸੂਰਜ ਵੱਲ ਵੇਖਾਂਗੇ।"

ਕੁਦਰਤ ਦੇ ਸੁਹੱਪਣ ਦੇ ਕੀਲੇ ਬੱਚੇ ਚੁੱਪ ਹੋ ਗਏ। ਪੱਤਿਆਂ ਵਿਚਕਾਰ ਪੱਕੇ, ਅੰਬਰੀਂ ਰੰਗ ਦੇ ਅੰਗੂਰ ਲਟਕ ਰਹੇ ਸਨ। ਬੱਚੇ ਉਹਨਾਂ ਦਾ ਸੁਆਦ ਚੱਖਣਾ ਚਾਹੁੰਦੇ ਸਨ। ਬੱਚਿਓ, ਅਸੀਂ ਇਹ ਸਾਰਾ ਕੁੱਝ ਵੀ ਕਰਾਂਗੇ ਪਰ ਪਹਿਲਾਂ ਅਸੀਂ ਉਹਨਾਂ ਦੇ ਸੁਹੱਪਣ ਦੀ ਸ਼ਲਾਘਾ ਕਰ ਲਈਏ। ਬੱਚਿਆਂ ਆਪਣੇ ਆਲ਼ੇ-ਦੁਆਲ਼ੇ ਵੇਖਿਆ। ਇਉਂ ਜਾਪਦਾ ਸੀ ਬਾਗ਼ ਕਿਸੇ ਹਰੀ ਧੁੰਦ ਵਿੱਚ ਹੈ, ਜਿਵੇਂ ਪਾਣੀ ਹੇਠਲਾ ਜਗਤ ਹੋਵੇ। ਧਰਤੀ ਦਾ ਤਲ—ਖੇਤ, ਜੂਹਾਂ, ਸੜਕਾਂ—ਕਿਸੇ ਹਰੀ ਕਚੂਰ ਧੁੰਦ ਵਿੱਚ ਝਿਲ-ਮਿਲ ਕਰਦੇ ਜਾਪਦੇ ਸਨ ਅਤੇ ਝਿਲ-ਮਿਲ ਕਰਦੇ ਰੁੱਖਾਂ ਉੱਤੇ ਧੁੱਪ ਦੀਆਂ ਚੰਗਿਆੜੀਆਂ ਡਿੱਗਦੀਆਂ।

"ਸੂਰਜ ਚੰਗਿਆੜੀਆਂ ਖਲੇਰ ਰਿਹਾ ਹੈ," ਕਾਤੀਆ ਨੇ ਪੋਲੇ ਜਿਹੇ ਕਿਹਾ।

ਬੱਚੇ ਆਪਣੇ ਆਪ ਨੂੰ ਕੀਲਣ ਵਾਲ਼ੇ ਸੰਸਾਰ ਤੋਂ ਵੱਖ ਨਹੀਂ ਸਨ ਕਰਨਾ ਚਾਹੁੰਦੇ, ਸੋ ਮੈਂ ਉਹਨਾਂ ਨੂੰ ਸੂਰਜ ਸਬੰਧੀ ਕਹਾਣੀ ਸੁਣਾਉਣੀ ਸ਼ੁਰੂ ਕਰ ਦਿੱਤੀ।

"ਹਾਂ, ਬੱਚਿਓ, ਕਾਤੀਆ ਨੇ ਬਹੁਤ ਸੋਹਣੀ ਗੱਲ ਕਹੀ ਹੈ: ਸੂਰਜ ਚੰਗਿਆੜੀਆਂ ਖਲੇਰ ਰਿਹਾ ਹੈ। ਉਹ ਅਸਮਾਨ ਵਿੱਚ ਬਹੁਤ ਉੱਚਾ ਰਹਿੰਦਾ ਹੈ। ਉਹਦੇ ਦੋ ਧੜਵੈਲ ਲੁਹਾਰ ਅਤੇ ਇੱਕ ਸੋਨੇ ਦੀ ਅਹਿਰਣ ਹੈ। ਪਹੁ-ਫੁਟਾਲੇ ਤੋਂ ਪਹਿਲਾਂ ਲਟ-ਲਟ ਕਰਦੀਆਂ ਦਾੜ੍ਹੀਆਂ ਵਾਲ਼ੇ ਲੁਹਾਰ ਸੂਰਜ ਕੋਲ਼ ਜਾਂਦੇ ਹਨ ਅਤੇ ਉਹ ਉਹਨਾਂ ਨੂੰ ਚਾਂਦੀ ਦੇ ਧਾਗੇ ਦੇ ਦੋ ਮੁੱਠੇ ਦੇਂਦਾ ਹੈ। ਲੁਹਾਰ ਲੋਹੇ ਦੇ ਹਥੌੜੇ ਲੈਂਦੇ ਹਨ, ਚਾਂਦੀ ਦੇ ਧਾਗਿਆਂ ਨੂੰ ਸੋਨੇ ਦੀ ਅਹਿਰਣ ਉੱਤੇ ਰੱਖਦੇ ਹਨ ਅਤੇ ਹਥੌੜੇ ਮਾਰਨੇ ਸ਼ੁਰੂ ਕਰ ਦੇਂਦੇ ਹਨ। ਉਹ ਸੂਰਜ ਲਈ ਚਾਂਦੀ ਦਾ ਹਾਰ ਤਿਆਰ ਕਰਦੇ ਹਨ ਅਤੇ ਹਥੌੜਿਆਂ ਹੇਠੋਂ ਚਾਂਦੀ ਦੀਆਂ ਚੰਗਿਆੜੀਆਂ ਉੱਡਦੀਆਂ ਹਨ ਅਤੇ ਟੋਟੇ

ਹੋ ਜਾਂਦੀਆਂ ਹਨ, ਫਿਰ ਸਾਡੀ ਧਰਤੀ ਉੱਤੇ ਡਿੱਗਦੀਆਂ ਹਨ। ਚੰਗਿਆੜੀਆਂ ਧਰਤੀ ਉੱਤੇ ਡਿੱਗਦੀਆਂ ਹਨ ਅਤੇ ਤੁਸੀਂ ਉਹਨਾਂ ਨੂੰ ਇੱਥੇ ਵੇਖ ਸਕਦੇ ਹੋ। ਸ਼ਾਮ ਨੂੰ ਥੱਕੇ ਹੋਏ ਲੁਹਾਰ ਸੂਰਜ ਕੋਲ਼ ਜਾਂਦੇ ਹਨ ਅਤੇ ਉਹਨੂੰ ਹਾਰ ਦੇਂਦੇ ਹਨ। ਸੂਰਜ ਹਾਰ ਆਪਣੇ ਸੁਨਹਿਰੀ ਛੱਤਿਆਂ ਦੁਆਲ਼ੇ ਵਲ਼ ਲੈਂਦਾ ਹੈ ਅਤੇ ਅਰਾਮ ਕਰਨ ਲਈ ਆਪਣੇ ਜਾਦੂਈ ਬਾਗ਼ ਵਿੱਚ ਚਲਾ ਜਾਂਦਾ ਹੈ।"

ਮੈਂ ਕਹਾਣੀ ਸੁਣਾਉਂਦਾ ਹੋਇਆ ਨਾਲ਼ ਹੀ ਨਾਲ਼ ਚਿੱਤਰ ਬਣਾਈ ਗਿਆ। ਕਾਗ਼ਜ਼ ਦੇ ਚਿੱਟੇ ਤਾਅ ਉੱਤੇ ਅਨੋਖੇ ਬਿੰਬ ਉਭਰ ਆਏ—ਦੋ ਧੜਵੈਲ ਲੁਹਾਰ ਲੋਹੇ ਦੀ ਅਹਿਰਣ ਉੱਤੇ ਝੁਕੇ ਹੋਏ ਅਤੇ ਲੋਹੇ ਦੇ ਹਥੌੜਿਆਂ ਹੇਠੋਂ ਖਿਲਰਦੀਆਂ ਚੰਗਿਆੜੀਆਂ।

ਜਾਦੂਈ ਸੰਸਾਰ ਦੇ ਕੀਲੇ ਬੱਚੇ ਕਹਾਣੀ ਸੁਣੀ ਗਏ ਅਤੇ ਇਉਂ ਜਾਪਦਾ ਸੀ ਕਿ ਉਹ ਜਾਦੂ ਤੋੜਨੋਂ ਡਰਦੇ ਹੋਏ ਚੁੱਪ ਬੈਠੇ ਸਨ। ਫਿਰ ਉਹਨਾਂ ਪ੍ਰਸ਼ਨ ਪੁੱਛਣੇ ਸ਼ੁਰੂ ਕਰ ਦਿੱਤੇ—ਲੁਹਾਰ ਰਾਤ ਨੂੰ ਕੀ ਕਰਦੇ ਹਨ ? ਉਹ ਰੋਜ਼ ਸੂਰਜ ਲਈ ਨਵਾਂ ਹਾਰ ਕਿਉਂ ਬਣਾਉਂਦੇ ਹਨ ? ਚਾਂਦੀ ਦੀਆਂ ਚੰਗਿਆੜੀਆਂ ਕਿੱਥੇ ਲੋਪ ਹੋ ਜਾਂਦੀਆਂ ਹਨ—ਕੀ ਉਹ ਸੱਚ-ਮੁੱਚ ਰੋਜ਼ ਧਰਤੀ ਉੱਤੇ ਡਿੱਗਦੀਆਂ ਹਨ ?

ਇਸ ਸਬੰਧੀ ਮੈਂ ਤੁਹਾਨੂੰ ਫਿਰ ਕਿਸੇ ਦਿਨ ਦੱਸਾਂਗਾ। ਸਾਡੇ ਕੋਲ਼ ਅਜੇ ਬੜਾ ਸਮਾਂ ਹੈ। ਆਓ ਅਸੀਂ ਹੁਣ ਅੰਗੂਰਾਂ ਦਾ ਸਵਾਦ ਮਾਣੀਏ। ਟੋਕਰੀਆਂ ਅੰਗੂਰਾਂ ਨਾਲ਼ ਭਰੇ ਜਾਣ ਤੱਕ ਬੱਚਿਆਂ ਨੇ ਬੜੀ ਉਤਾਵਲ ਨਾਲ਼ ਉਡੀਕ ਕੀਤੀ। ਮੈਂ ਹਰ ਬੱਚੇ ਨੂੰ ਦੋ ਗੁੱਛੇ ਦਿੱਤੇ, ਇੱਕ ਖਾਣ ਲਈ ਅਤੇ ਇੱਕ ਮਾਂ ਕੋਲ਼ ਘਰ ਲਿਜਾਣ ਲਈ ਤਾਂ ਜੋ ਉਹ ਵੀ ਇਹਨਾਂ ਦਾ ਸਵਾਦ ਮਾਣ ਸਕੇ। ਬੱਚਿਆਂ ਨੇ ਅਚੰਭਾਜਨਕ ਹੱਦ ਤੱਕ ਸਬਰ ਕੀਤਾ: ਉਹਨਾਂ ਅੰਗੂਰ ਕਾਗ਼ਜ਼ ਵਿੱਚ ਲਪੇਟ ਲਏ। ਪਰ ਮੈਂ ਅਜੇ ਵੀ ਸੋਚ ਰਿਹਾ ਸਾਂ ਕਿ ਕੀ ਉਹ ਸੱਚ-ਮੁੱਚ ਅੰਗੂਰ ਘਰ ਲੈ ਜਾਣਗੇ ਅਤੇ ਰਸਤੇ ਵਿੱਚ ਖਾ ਤਾਂ ਨਹੀਂ ਲੈਣਗੇ। ਕੀ ਤੋਲੀਆ ਅਤੇ ਕੋਲੀਆ ਅੰਗੂਰ ਆਪਣੀਆਂ ਮਾਵਾਂ ਕੋਲ਼ ਲੈ ਜਾਣਗੇ ? ਮੈਂ ਨੀਨਾ ਨੂੰ ਕਈ ਗੁੱਛੇ ਦਿੱਤੇ— ਇੱਕ ਉਹਦੀ ਬਿਮਾਰ ਮਾਂ ਲਈ ਅਤੇ ਹੋਰ ਉਹਦੀ ਭੈਣ ਅਤੇ ਦਾਦੀ ਲਈ। ਵਾਰੀਆ ਆਪਣੇ ਪਿਤਾ ਲਈ ਤਿੰਨ ਗੁਛੇ ਲੈ ਗਈ। ਮੈਨੂੰ ਵਿਚਾਰ ਅਹੁੜਿਆ ਕਿ ਜਿਉਂ ਹੀ ਬੱਚੇ ਮਜ਼ਬੂਤ ਹੋ ਜਾਣ, ਉਹਨਾਂ ਵਿੱਚੋਂ ਹਰ ਇੱਕ ਆਪਣਾ ਅੰਗੂਰਾਂ ਦਾ ਕੁੰਜ ਲਾਵੇਗਾ।... ਉਸ ਸਾਲ ਪੱਤਝੜ ਦੀ ਰੁੱਤੇ ਵਾਰੀਆ ਦੇ ਘਰ ਦਰਜਨਾਂ ਨਿੱਕੀਆਂ ਵੇਲਾਂ ਲਾਈਆਂ ਜਾਣ ਤਾਂ ਜੋ ਇੱਕ ਵਰ੍ਹਾ ਪਿੱਛੋਂ ਉਹ ਫਲ਼ ਦੇਣ ਅਤੇ ਇਹ ਉਹਦੇ ਪਿਤਾ ਲਈ ਸੱਚ-ਮੁੱਚ ਸ਼ਾਨਦਾਰ ਦਵਾਈ ਹੋਵੇਗੀ।...

ਅਸੀਂ ਪਰੀ ਦੇਸ਼ ਦੇ ਹਰੇ ਧੁੰਦਲਕੇ ਨੂੰ ਛੱਡ ਕੇ ਆ ਗਏ ਅਤੇ ਮੈਂ ਬੱਚਿਆਂ ਨੂੰ ਕਿਹਾ: "ਕੱਲ੍ਹ ਸ਼ਾਮੀ ਛੇ ਵਜੇ ਆਉਣਾ। ਭੁੱਲਣਾ ਨਹੀਂ"।

ਮੈਂ ਅਨੁਭਵ ਕਰ ਰਿਹਾ ਸਾਂ ਕਿ ਬੱਚੇ ਉੱਥੋਂ ਜਾਣਾ ਨਹੀਂ ਚਾਹੁੰਦੇ, ਪਰ ਅੰਗੂਰਾਂ ਦੇ ਚਿੱਟੇ ਪੁੜੇ ਛਾਤੀਆਂ ਨਾਲ਼ ਲਾਈ ਉਹ ਚਲੇ ਗਏ। ਮੇਰਾ ਕਿੰਨਾ ਇਹ ਜਾਣਨ ਨੂੰ ਜੀਅ ਕਰਦਾ ਸੀ ਕਿ ਉਹਨਾਂ ਵਿੱਚੋਂ ਕਿਹੜਾ-ਕਿਹੜਾ ਅੰਗੂਰ ਘਰ ਤੱਕ ਲਿਜਾਵੇਗਾ! ਪਰ,

ਨਿਰਸੰਦੇਹ, ਮੈਂ ਉਹਨਾਂ ਤੋਂ ਪੁੱਛ ਨਹੀਂ ਸਾਂ ਸਕਦਾ। ਜੇ ਉਹ ਆਪ ਦੱਸਣ ਤਾਂ ਚੰਗੀ ਗੱਲ ਹੋਵੇਗੀ।

ਇਉਂ ਖੁੱਲ੍ਹੀ ਹਵਾ ਵਿੱਚ ਸਾਡੇ ਸਕੂਲ ਦਾ ਪਹਿਲਾਂ ਦਿਨ ਖ਼ਤਮ ਹੋਇਆ।... ਉਸ ਰਾਤ ਮੈਨੂੰ ਸੂਰਜ ਦੀਆਂ ਰੁਪਹਿਲੀ ਚੰਗਿਆੜੀਆਂ ਦੇ ਸੁਪਨੇ ਆਏ ਅਤੇ ਸਵੇਰੇ ਸਾਝਰੇ ਜਾਗ ਪਿਆ ਅਤੇ ਸੋਚਣ ਲੱਗ ਪਿਆ ਹੁਣ ਮੈਂ ਕੀ ਕਰਾਂ। ਮੈਂ ਇਸ ਸਬੰਧੀ ਵਿਸਥਾਰ-ਪੂਰਵਕ ਯੋਜਨਾ ਨਾ ਬਣਾਈ ਕਿ ਮੈਂ ਬੱਚਿਆਂ ਨੂੰ ਉਸ ਦਿਨ ਕੀ ਦੱਸਾਂਗਾ ਜਾਂ ਉਹਨਾਂ ਨੂੰ ਕਿੱਥੇ ਲਿਜਾਵਾਂਗਾ। ਸਾਡੇ ਸਕੂਲ ਦਾ ਜੀਵਨ ਉਸ ਵਿਚਾਰ ਤੋਂ ਵਿਕਸਤ ਹੋਇਆ ਜਿਸਨੇ ਮੈਨੂੰ ਉਤਸ਼ਾਹਤ ਕੀਤਾ ਸੀ: ਬੱਚਾ ਖ਼ੁਦ ਆਪਣੇ ਖ਼ਾਸੇ ਅਨੁਸਾਰ—ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਅਭਿਲਾਖੀ ਖੋਜੀ ਬਣੇ। ਸ਼ਾਲਾ ਜਿਊਂਦੇ ਰੰਗਾਂ, ਸਪੱਸ਼ਟ ਅਤੇ ਕੰਬਦੀਆਂ ਅਵਾਜ਼ਾਂ ਵਾਲ਼ਾ ਅਦਭੁੱਤ ਸੰਸਾਰ ਉਹਨਾਂ ਸਾਹਮਣੇ ਪਰੀ-ਕਹਾਣੀਆਂ ਅਤੇ ਖੇਡਾਂ ਵਿੱਚ, ਨਿੱਜੀ ਰਚਨਾਤਮਕਤਾ ਵਿੱਚ, ਸੁਹੱਪਣ ਵਿੱਚ ਖਿੜੇ, ਉਹਨਾਂ ਦੇ ਦਿਲਾਂ ਨੂੰ ਹੋਰਨਾਂ ਲਈ ਚੰਗਾ ਕਰਨ ਦੀ ਇੱਛਾ ਨਾਲ਼ ਉਤਸ਼ਾਹਤ ਕਰੇ। ਪਰੀ-ਕਹਾਣੀਆਂ, ਖ਼ਿਆਲ-ਉਡਾਰੀਆਂ, ਦੁਹਰਾਈ ਨਾ ਜਾ ਸਕਣ ਵਾਲ਼ੀ ਬੱਚਿਆਂ ਦੀ ਰਚਨਾਤਮਕਤਾ ਰਾਹੀਂ ਮਨੁੱਖ ਬੱਚੇ ਦੇ ਦਿਲ ਤੱਕ ਰਾਹ ਲੱਭਦਾ ਹੈ। ਮੈਂ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਬੱਚਿਆਂ ਦੀ ਇਉਂ ਅਗਵਾਈ ਕਰਾਂਗਾ ਕਿ ਸਾਡਾ ਹਰ ਪੈਰ **ਸੋਚ ਅਤੇ ਬੋਲੀ ਦੇ ਸੋਮਿਆਂ ਵੱਲ**, ਪ੍ਰਕਿਰਤੀ ਦੇ ਜਾਦੂਈ ਹੁਸਨ ਵੱਲ ਸਫ਼ਰ ਦਾ ਹਿਸਾ ਹੋਵੇਗਾ। ਮੈਂ ਇਸ ਗੱਲ ਦਾ ਧਿਆਨ ਰੱਖਾਂਗਾ ਕਿ ਮੇਰਾ ਹਰ ਸ਼ਗਿਰਦ ਵੱਡਾ ਹੋ ਕੇ ਇੱਕ ਸੋਚਵਾਨ ਅਤੇ ਖੋਜੀ ਮਨੁੱਖ ਬਣੇ ਤਾਂ ਜੋ ਗਿਆਨ ਵੱਲ ਹਰ ਕਦਮ ਦਿਲ ਨੂੰ ਉਚਿਆਏ ਅਤੇ ਨਿਸ਼ਚੇ ਨੂੰ ਪਾਣ ਚਾੜ੍ਹੇ।

ਦੂਜੇ ਦਿਨ ਬੱਚੇ ਸ਼ਾਮ ਦੇ ਨੇੜੇ ਸਕੂਲੇ ਆਏ। ਸਤੰਬਰ ਦੇ ਸ਼ਾਂਤ ਦਿਨ ਦੀ ਠੰਢੀਰ ਫੈਲ ਗਈ ਸੀ। ਅਸੀਂ ਪਿੰਡ ਤੋਂ ਬਾਹਰ ਗਏ ਅਤੇ ਇੱਕ ਪੁਰਾਣੇ ਦਫ਼ਨਾਉਣ ਵਾਲ਼ੇ ਟਿੱਬੇ ਉੱਤੇ ਬਹਿ ਗਏ। ਸੂਰਜ ਦੀਆਂ ਕਿਰਨਾਂ ਨਾਲ਼ ਲਟ-ਲਟ ਕਰਦੀਆਂ ਜੂਹਾਂ, ਸਿੱਧੇ ਖੜੇ ਸਫ਼ੈਦੇ ਦੇ ਰੁੱਖਾਂ ਅਤੇ ਦਿਸਹੱਦੇ ਉੱਤੇ ਦਫ਼ਨਾਉਣ ਵਾਲ਼ੇ ਟਿੱਬਿਆਂ ਦਾ ਇੱਕ ਅਦਭੁੱਤ ਦ੍ਰਿਸ਼ ਸਾਡੀਆਂ ਅੱਖਾਂ ਸਾਹਮਣੇ ਖੁੱਲ੍ਹ ਗਿਆ। ਅਸੀਂ ਸੋਚ ਅਤੇ ਸ਼ਬਦਾਂ ਦੇ ਸੋਮਿਆਂ ਤੱਕ ਅੱਪੜ ਗਏ ਸਾਂ। ਪਰੀ-ਕਹਾਣੀਆਂ ਅਤੇ ਕਲਪਨਾ—ਇਹ ਉਹ ਕੁੰਜੀ ਹੈ ਜਿਹੜੀ ਇਹਨਾਂ ਸੋਮਿਆਂ ਨੂੰ ਖੋਹਲਦੀ ਹੈ ਅਤੇ ਫਿਰ ਸ਼ਬਦਾਂ ਦਾ ਝਰਨਾ ਫੁੱਟ ਪੈਂਦਾ ਹੈ। ਯਾਦ ਜੋ ਕਾਤੀਆ ਨੇ ਪਿਛਲੇ ਦਿਨ ਕਿਵੇਂ ਕਿਹਾ ਸੀ, "ਸੂਰਜ ਚੰਗਿਆੜੀਆਂ ਖਲੇਰ ਰਿਹਾ ਹੈ..." ਘਟਨਾਵਾਂ ਨੂੰ ਅਗਾਊ ਦੱਸਦੇ ਹੋਏ ਮੈਂ ਤੁਹਾਨੂੰ ਦੱਸ ਦਿਆਂ ਕਿ ਬਾਰਾਂ ਵਰ੍ਹੇ ਪਿੱਛੋਂ, ਸਕੂਲ ਦੀ ਪੜ੍ਹਾਈ ਖ਼ਤਮ ਕਰਨ ਸਮੇਂ ਉਹਨੇ ਆਪਣੀ ਮਾਤ-ਭੂਮੀ ਲਈ ਪਿਆਰ ਸਬੰਧੀ ਇੱਕ ਲੇਖ ਲਿਖਿਆ ਅਤੇ ਜਦੋਂ ਉਹਨੇ ਪ੍ਰਕਿਰਤੀ ਲਈ ਆਪਣਾ ਪਿਆਰ ਪ੍ਰਗਟ ਕੀਤਾ ਤਾਂ ਉਹਨੇ ਇਹ ਬਿੰਬ ਦੁਹਰਾਇਆ। ਪਰੀ-ਕਹਾਣੀਆਂ ਦੇ ਬਿੰਬ ਇਉਂ ਬੱਚਿਆਂ ਦੇ ਮਨ ਉੱਤੇ ਡੂੰਘੀ ਛਾਪ ਛਡ ਜਾਂਦੇ ਹਨ। ਮੈਨੂੰ ਇੱਕ ਵਾਰ ਨਹੀਂ, ਹਜ਼ਾਰ ਵਾਰ ਨਿਸ਼ਚਾ ਹੋਇਆ ਹੈ ਕਿ ਆਲ਼ੇ-ਦੁਆਲ਼ੇ ਦੇ ਸੰਸਾਰ ਨੂੰ ਕਲਪਨਾ ਨਾਲ਼ ਭਰਦੇ ਹੋਏ, ਇਹ ਕਲਪਨਾਵਾਂ ਘੜਦੇ ਹੋਏ ਬੱਚੇ ਨਾ ਕੇਵਲ ਸੁਹੱਪਣ ਹੀ ਲੱਭ ਲੈਂਦੇ ਹਨ ਸਗੋਂ ਸੱਚ

ਵੀ ਲੱਭ ਲੈਂਦੇ ਹਨ। ਪਰੀ-ਕਹਾਣੀਆਂ ਤੋਂ ਬਿਨਾਂ, ਖੇਡਾਂ ਤੋਂ ਬਿਨਾਂ, ਬੱਚੇ ਦੀ ਕਲਪਨਾ ਜਿਊਂਦੀ ਨਹੀਂ ਰਹਿ ਸਕਦੀ। ਪਰੀ-ਕਹਾਣੀਆਂ ਤੋਂ ਬਿਨਾਂ ਆਲ਼ੇ-ਦੁਆਲ਼ੇ ਦਾ ਦ੍ਰਿਸ਼ ਚੋਖਾ ਸੋਹਣਾ ਚਿੱਤਰ ਹੁੰਦਾ ਹੈ ਪਰ ਕੇਵਲ ਕੈਨਵਸ ਉੱਤੇ ਚਿੱਤਰਿਆ ਦ੍ਰਿਸ਼; ਪਰੀ-ਕਹਾਣੀਆਂ ਇਹਨੂੰ ਸਜੀਵ ਕਰਦੀਆਂ ਹਨ।

ਅਲੰਕਾਰਕ ਭਾਸ਼ਾ ਵਿੱਚ ਗੱਲ ਕਰਦਿਆਂ ਪਰੀ-ਕਹਾਣੀ ਸੱਜਰੀ ਪੌਣ ਦਾ ਉਹ ਬੁੱਲ੍ਹਾ ਹੈ ਜਿਹੜਾ ਬੱਚਿਆਂ ਦੇ ਵਿਚਾਰਾਂ ਅਤੇ ਬੋਲੀ ਦੀ ਲਾਟ ਨੂੰ ਪ੍ਰਚੰਡ ਕਰਦਾ ਹੈ। ਬੱਚੇ ਨਾ ਕੇਵਲ ਪਰੀ-ਕਹਾਣੀਆਂ ਸੁਣਨਾ ਹੀ ਪਸੰਦ ਕਰਦੇ ਹਨ, ਉਹ ਇਹਨਾਂ ਨੂੰ ਘੜਨਾ ਵੀ ਪਸੰਦ ਕਰਦੇ ਹਨ। ਅੰਗੂਰਾਂ ਦੇ ਕੁੰਜ ਦੀ ਹਰੀ ਕੰਧ ਵਿੱਚੋਂ ਬੱਚਿਆਂ ਨੂੰ ਸੰਸਾਰ ਵਿਖਾਉਂਦੇ ਹੋਏ ਮੈਨੂੰ ਪਤਾ ਸੀ ਕਿ ਮੈਂ ਬੱਚਿਆਂ ਨੂੰ ਪਰੀ-ਕਹਾਣੀ ਸੁਣਾਵਾਂਗਾ, ਪਰ ਮੈਂ ਇਹ ਨਹੀਂ ਸਾਂ ਜਾਣਦਾ ਕਿਹੋ ਜਿਹੀ। ਖ਼ਿਆਲਾਂ ਦੀ ਉਡਾਰੀ ਲਈ ਉਤੇਜਨਾ ਕਾਤੀਆ ਦੇ ਸ਼ਬਦਾਂ ਤੋਂ ਮਿਲ਼ੀ: "ਸੂਰਜ ਚੰਗਿਆੜੀਆਂ ਖਲੇਰ ਰਿਹਾ ਹੈ।..." ਬੱਚੇ ਕਿੰਨੇ ਸਚਿਆਰੇ, ਠੀਕ-ਠੀਕ, ਕਲਾਤਮਕ, ਪ੍ਰਗਟਾਊ ਬਿੰਬ ਘੜਦੇ ਹਨ—ਉਹ ਕਿੰਨੇ ਸਪੱਸ਼ਟ ਹੁੰਦੇ ਹਨ, ਭਾਸ਼ਾ ਕਿੰਨੀ ਰਾਂਗਲੀ ਹੁੰਦੀ ਹੈ!

ਮੈਂ ਯਤਨ ਕੀਤਾ ਕਿ ਬੱਚੇ ਪੁਸਤਕ ਖੋਲ੍ਹਣ ਤੋਂ ਪਹਿਲਾਂ, ਆਪਣੇ ਪਹਿਲੇ ਸ਼ਬਦ ਅੱਖਰ-ਅੱਖਰ ਜੋੜਕੇ ਪੜ੍ਹਨ, ਸਭ ਤੋਂ ਵੱਧ ਜਾਦੂਈ ਪੁਸਤਕ ਦੇ ਪੰਨੇ ਪੜ੍ਹਨ, ਪ੍ਰਕਿਰਤੀ ਦੀ ਪੁਸਤਕ ਦੇ ਪੰਨੇ।

ਇੱਥੇ ਪ੍ਰਕਿਰਤੀ ਦੇ ਵਿਚਕਾਰ ਇਹ ਵਿਚਾਰ ਕਿ ਸਾਡਾ, ਅਧਿਆਪਕਾਂ ਦਾ ਵਾਹ ਪ੍ਰਕਿਰਤੀ ਵਿੱਚ ਵਿਦਮਾਨ ਸ਼ੈਆਂ ਵਿੱਚੋਂ ਸਭ ਤੋਂ ਕੋਮਲ-ਭਾਵੀ, ਸਭ ਤੋਂ ਵੱਧ ਨਾਜ਼ਕ ਅਤੇ ਸਭ ਤੋਂ ਵੱਧ ਚਮਤਕਾਰੀ—ਬੱਚੇ ਦੇ ਮਨ—ਨਾਲ਼ ਪੈ ਰਿਹਾ ਹੈ, ਵਿਸ਼ੇਸ਼ ਸਪੱਸ਼ਟਤਾ ਨਾਲ਼ ਮੇਰੇ ਮਨ ਵਿੱਚ ਉੱਭਰਿਆ। ਜਦੋਂ ਬੰਦਾ ਬੱਚੇ ਦੇ ਮਨ ਸਬੰਧੀ ਸੋਚਦਾ ਹੈ ਤਾਂ ਉਹਨੂੰ ਗੁਲਾਬ-ਗੁਲਾਬ ਦੇ ਇੱਕ ਨਾਜ਼ਕ ਫੁੱਲ ਸਬੰਧੀ ਸੋਚਣਾ ਚਾਹੀਦਾ ਹੈ, ਜਿਸਦੇ ਉੱਤੇ ਤ੍ਰੇਲ਼ ਦੇ ਤੁਪਕੇ ਕੰਬ ਰਹੇ ਹੋਣ। ਤ੍ਰੇਲ਼ ਦੇ ਤੁਪਕੇ ਝਾੜੇ ਬਿਨਾਂ ਫੁੱਲ ਤੋੜਨ ਲਈ ਕਿੰਨੇ ਧਿਆਨ ਅਤੇ ਸੂਖਮਤਾ ਦੀ ਲੋੜ ਹੁੰਦੀ ਹੈ। ਉਸੇ ਤਰ੍ਹਾਂ ਸਾਨੂੰ ਹਰ ਘੜੀ ਸਾਵਧਾਨ ਰਹਿਣਾ ਚਾਹੀਦਾ ਹੈ; ਕਿਉਂਕਿ ਅਸੀਂ ਪ੍ਰਕਿਰਤੀ ਵਿੱਚ ਸਭ ਤੋਂ ਸੂਖਮ ਅਤੇ ਕੋਮਲ ਵਸਤੂ—ਵੱਧ ਰਹੇ ਬੱਚੇ ਦੇ ਸੋਚਣ ਵਾਲ਼ੇ ਪਦਾਰਥ ਨੂੰ ਛੂਹ ਰਹੇ ਹਾਂ।

ਬੱਚਾ ਬਿੰਬਾਂ ਵਿੱਚ ਸੋਚਦਾ ਹੈ। ਇਹਦਾ ਅਰਥ ਇਹ ਹੈ ਕਿ, ਉਦਾਹਰਣ ਵਜੋਂ, ਪਾਣੀ ਦੇ ਤੁਪਕੇ ਦੇ ਸਫ਼ਰ ਸਬੰਧੀ ਅਧਿਆਪਕ ਦੀ ਕਹਾਣੀ ਸੁਣਦਾ ਹੋਇਆ ਉਹ ਆਪਣੀ ਕਲਪਨਾ ਵਿੱਚ ਸਵੇਰ ਦੀ ਧੁੰਦ ਦੀਆਂ ਰੁਪਹਿਲੀ ਲਹਿਰਾਂ ਨੂੰ, ਕਾਲ਼ੇ ਬੱਦਲ਼ਾਂ ਨੂੰ, ਬਿਜਲੀ ਦੀ ਕੜਕ ਨੂੰ ਅਤੇ ਬਸੰਤ ਦੀ ਵਾਛੜ ਨੂੰ ਚੇਤੇ ਕਰਦਾ ਹੈ। ਇਸ ਚਿੱਤਰ ਵਿੱਚ ਬਿੰਬ ਜਿੰਨੇ ਵਧੇਰੇ ਸਪੱਸ਼ਟ ਹੁੰਦੇ ਹਨ, ਬੱਚਾ ਪ੍ਰਕਿਰਤੀ ਦੇ ਨਿਯਮਾਂ ਨੂੰ ਜਿਹੜੇ ਅਰਥ ਦੇਂਦਾ ਹੈ ਉਹ ਉੱਨੇ ਹੀ ਡੂੰਘੇ ਹੁੰਦੇ ਹਨ। ਦਿਮਾਗ਼ ਵਿੱਚ ਸੂਖਮ, ਭਾਵੁਕ ਤੰਤੂ-ਅੰਕੁਰ-ਜੁੱਟ ਅਜੇ ਮਜ਼ਬੂਤ ਨਹੀਂ ਹੁੰਦੇ; ਉਹਨਾਂ ਨੂੰ ਵਿਕਸਤ ਕਰਨਾ, ਮਜ਼ਬੂਤ ਬਣਾਉਣਾ ਲਾਜ਼ਮੀ ਹੈ।

ਬੱਚਾ ਸੋਚਦਾ ਹੈ... ਇਹਦਾ ਅਰਥ ਇਹ ਹੈ ਕਿ ਦਿਮਾਗ਼ ਦੇ ਉੱਪਰਲੇ ਹਿੱਸੇ ਵਿੱਚ ਤੰਤੂ-ਅੰਕੁਰ-ਜੁੱਟ ਦੀ ਇੱਕ ਵਿਸ਼ੇਸ਼ ਟੋਲੀ ਆਲ਼ੇ-ਦੁਆਲ਼ੇ ਦੇ ਬਿੰਬ (ਚਿੱਤਰ, ਉਦਾਹਰਣਾਂ, ਘਟਨਾਵਾਂ, ਸ਼ਬਦ) ਕਬੂਲਦੀ ਹੈ ਅਤੇ ਇਹਨਾਂ ਹੀ ਤੰਤੂ-ਖੋਲੀਆਂ ਵਿੱਚੋਂ ਸੰਕੇਤ ਲੰਘਦੇ ਹਨ। ਤੰਤੂ-ਅੰਕੁਰ-ਜੁੱਟ ਇਹ ਸੂਚਨਾ ਉੱਤੇ ਅਮਲ ਕਰਦੇ ਹਨ—ਉਹਨੂੰ ਨੇਮ-ਬੱਧ ਕਰਦੇ, ਟੋਲੀਆਂ ਵਿੱਚ ਵੰਡਦੇ, ਤੁਲਣਾ ਕਰਦੇ ਅਤੇ ਛਾਂਟਦੇ ਹਨ ਅਤੇ ਸਾਰੀ ਨਵੀਂ ਸੂਚਨਾ ਉੱਤੇ ਘੜੀ-ਮੁੜੀ ਅਮਲ ਕੀਤਾ ਜਾਂਦਾ ਹੈ। ਸਾਰੇ ਨਵੇਂ ਬਿੰਬਾਂ ਅਤੇ ਸੂਚਨਾ ਉੱਤੇ ਅਮਲ ਨਾਲ਼ ਨਿੱਬੜਨ ਲਈ ਤੰਤੂ-ਅੰਕੁਰ-ਜੁੱਟਾਂ ਦੀ ਤੰਤੂ ਸ਼ਕਤੀ ਬਿੰਬਾਂ ਨੂੰ ਸਮਝਣ ਤੋਂ ਅਸਧਾਰਨ ਤੌਰ ਉੱਤੇ ਥੋੜ੍ਹੇ ਸਮੇਂ ਵਿੱਚ ਉਹਨਾਂ ਉੱਤੇ ਅਮਲ ਕਰਨ ਵੱਲ ਚਲੀ ਜਾਂਦੀ ਹੈ।

ਤੰਤੂ-ਅੰਕੁਰ-ਜੁੱਟਾਂ ਦੀ ਤੰਤੂ ਸ਼ਕਤੀ ਦੀ ਇਸ ਅਚੰਭਾਜਨਕ ਤਬਦੀਲੀ ਨੂੰ ਅਸੀਂ ਸੋਚ ਕਹਿੰਦੇ ਹਾਂ— **ਬੱਚਾ ਸੋਚਦਾ ਹੈ**...। ਬੱਚੇ ਦੇ ਦਿਮਾਗ਼ ਦੇ ਅੰਕੁਰ ਇੰਨੇ ਸੂਖਮ ਹੁੰਦੇ ਹਨ, ਦ੍ਰਿਸ਼ਟਮਾਨ ਵਸਤਾਂ ਵੱਲ ਇੰਨੇ ਸੂਖਮ ਢੰਗ ਨਾਲ਼ ਪ੍ਰਤੀਕਰਮ ਕਰਦੇ ਹਨ ਕਿ ਉਹ ਤਾਂ ਹੀ ਸਧਾਰਨ ਢੰਗ ਨਾਲ਼ ਕੰਮ ਕਰ ਸਕਦੇ ਹਨ ਜੇ ਵੇਖੀ ਜਾਣ ਅਤੇ ਵਿਆਖਿਆ ਕੀਤੀ ਜਾਣ ਵਾਲ਼ੀ ਵਸਤੂ ਅਜਿਹਾ ਬਿੰਬ ਹੋਵੇ ਜਿਹੜਾ ਵੇਖਿਆ, ਸੁਣਿਆ ਅਤੇ ਛੂਹਿਆ ਜਾ ਸਕੇ। ਵਿਚਾਰਾਂ ਦਾ ਇੱਕ ਪਾਸਿਓਂ ਦੂਜੇ ਪਾਸੇ ਜਾਣਾ, ਜਿਹੜਾ ਸੋਚਣ ਦਾ ਤੱਤ ਹੈ, ਤਾਂ ਹੀ ਸੰਭਵ ਹੈ ਜੇ ਜਿਸ ਸਬੰਧੀ ਵਿਚਾਰ ਹੋ ਰਹੀ ਹੈ ਉਹਦੀ ਇੱਕ ਅਸਲੀ, ਪ੍ਰਤੱਖ ਉਦਾਹਰਣ ਜਾਂ ਅਤਿ-ਅੰਤ ਸਪੱਸ਼ਟ ਸ਼ਾਬਦਕ ਚਿੱਤਰ, ਜਿਸ ਰਾਹੀਂ ਬੱਚਾ ਵੇਖ, ਸੁਣ ਅਤੇ ਟੋਹ ਸਕਦਾ ਹੈ, ਉਹਦੇ ਸਾਹਮਣੇ ਹੋਵੇ (ਇਸੇ ਲਈ ਬੱਚੇ ਪਰੀ-ਕਹਾਣੀਆਂ ਨੂੰ ਇੰਨਾ ਪਸੰਦ ਕਰਦੇ ਹਨ)।

ਬੱਚੇ ਦੇ ਦਿਮਾਗ਼ ਦੇ ਖ਼ਾਸੇ ਕਾਰਨ ਇਹ ਲਾਜ਼ਮੀ ਹੈ ਕਿ ਉਹਨੂੰ ਐਨ ਸੋਚ ਦੇ ਸੋਮਿਆਂ ਦੀ ਸਿੱਖਿਆ ਦਿੱਤੀ ਜਾਵੇ, ਸਪੱਸ਼ਟ ਅਤੇ ਸਭ ਤੋਂ ਮਹੱਤਵਪੂਰਨ ਬਿੰਬਾਂ ਦੀ, ਤਾਂ ਜੋ ਉਹਦੇ ਵਿਚਾਰ ਪ੍ਰਤੱਖ ਬਿੰਬ ਤੋਂ ਬਿੰਬ ਵਿੱਚ ਸ਼ਾਮਲ ਸੂਚਨਾ ਉੱਤੇ ਅਮਲ ਵੱਲ ਚਲੇ ਜਾਣਾ। ਜੇ ਬੱਚਿਆਂ ਨੂੰ ਪ੍ਰਕਿਰਤੀ ਤੋਂ ਨਿਖੇੜ ਦਿੱਤਾ ਜਾਵੇ, ਜੇ ਆਪਣੀ ਪੜ੍ਹਾਈ ਦੇ ਪਹਿਲੇ ਦਿਨਾਂ ਤੋਂ ਬੱਚੇ ਕੇਵਲ ਸ਼ਬਦ ਹੀ ਵੇਖਦੇ ਹਨ ਤਾਂ ਉਹਨਾਂ ਦੇ ਦਿਮਾਗ਼ ਦੇ ਅੰਕੁਰ ਛੇਤੀ ਥੱਕ ਜਾਣਗੇ ਅਤੇ ਉਹ ਉਹ ਕੰਮ ਕਰਨ ਦੇ ਨਿਰਯੋਗ ਹੋਣਗੇ ਜਿਹੜਾ ਅਧਿਆਪਕ ਉਹਨਾਂ ਨੂੰ ਕਰਨ ਲਈ ਕਹਿਣਗੇ। ਇਹ ਲਾਜ਼ਮੀ ਹੈ ਕਿ ਉਹਨਾਂ ਦੇ ਦਿਮਾਗ਼ਾਂ ਦੇ ਅੰਕੁਰਾਂ ਨੂੰ ਵਿਕਸਤ ਕੀਤਾ ਜਾਵੇ, ਮਜ਼ਬੂਤ ਬਣਾਇਆ ਜਾਵੇ ਅਤੇ ਉਹਨਾਂ ਦੀ ਸ਼ਕਤੀ ਨੂੰ ਜਮ੍ਹਾਂ ਕੀਤਾ ਜਾਵੇ। ਇੱਥੇ ਹੀ ਉਸ ਗੱਲ ਦਾ ਕਾਰਨ ਲੁਕਿਆ ਹੈ ਜੋ ਮੁੱਢਲੀਆਂ ਸ਼੍ਰੇਣੀਆਂ ਵਿੱਚ ਅਕਸਰ ਦੇਖਣ ਨੂੰ ਮਿਲ਼ਦੀ ਹੈ— ਬੱਚਾ ਸ਼ਾਂਤ ਬੈਠਾ ਅਧਿਆਪਕ ਦੀਆਂ ਅੱਖਾਂ ਵਿੱਚ ਇਉਂ ਝਾਕਦਾ ਜਿਵੇਂ ਉਹ ਧਿਆਨ ਨਾਲ਼ ਸੁਣ ਰਿਹਾ ਹੋਵੇ, ਪਰ ਉਹ ਕੁੱਝ ਨਹੀਂ ਸਮਝਦਾ ਕਿਉਂਕਿ ਅਧਿਆਪਕ ਬੋਲੀ ਹੀ ਜਾਂਦਾ ਹੈ, ਬੋਲੀ ਹੀ ਜਾਂਦਾ ਹੈ। ਬੱਚਾ ਜੋ ਕੁੱਝ ਸੁਣਦਾ ਹੈ ਉਹ ਨਿਯਮਾਂ, ਮਸਲਿਆਂ ਅਤੇ ਉਦਾਹਰਣਾਂ ਸਬੰਧੀ ਹੁੰਦਾ ਹੈ ਤੇ ਉਸਨੇ ਇਸ 'ਤੇ ਸੋਚ-ਵਿਚਾਰ ਕਰਨਾ ਹੁੰਦਾ ਹੈ, ਪਰ ਇਹ ਸਭ ਕੁੱਝ ਅਮੂਰਤ ਅਤੇ ਆਮਿਆਇਆ ਹੋਇਆ ਹੁੰਦਾ ਹੈ, ਇਹਦੇ ਵਿੱਚ ਕੋਈ ਜਿਊਂਦੇ ਬਿੰਬ ਨਹੀਂ ਹੁੰਦੇ ਅਤੇ ਬੱਚੇ ਦਾ ਦਿਮਾਗ਼ ਥੱਕ ਜਾਂਦਾ ਹੈ। ਔਕੜਾਂ ਇੱਥੋਂ ਸ਼ੁਰੂ ਹੁੰਦੀਆਂ ਹਨ। ਇਹ ਲਾਜ਼ਮੀ

ਹੈ ਕਿ ਬੱਚੇ ਦੀ ਸੋਚ ਨੂੰ ਪ੍ਰਕਿਰਤੀ ਵਿੱਚ ਵਿਕਸਤ ਕੀਤਾ ਅਤੇ ਮਜ਼ਬੂਤ ਬਣਾਇਆ ਜਾਵੇ—ਬੱਚੇ ਦੇ ਸਰੀਰ ਦੇ ਵਿਕਾਸ ਦੇ ਪ੍ਰਕਿਰਤਕ ਨਿਯਮ ਇਸ ਗੱਲ ਦੀ ਮੰਗ ਕਰਦੇ ਹਨ। ਇਸੇ ਕਾਰਨ ਹੀ ਪ੍ਰਕਿਰਤੀ ਵਿੱਚ ਹਰ ਫੇਰੀ ਸੋਚਣ ਸਬੰਧੀ ਇੱਕ ਸਬਕ ਹੈ, ਮਨ ਦੇ ਵਿਕਾਸ ਸਬੰਧੀ ਇੱਕ ਸਬਕ ਹੈ।

ਅਸੀਂ ਦਫ਼ਨਾਉਣ ਵਾਲ਼ੇ ਟਿੱਬੇ ਉੱਤੇ ਬੈਠੇ ਸਾਂ ਅਤੇ ਸਾਡੇ ਆਲ਼ੇ-ਦੁਆਲ਼ੇ ਚਾਰੇ ਪਾਸੇ ਟਿੱਡਿਆਂ ਦੀ ਸੰਗੀਤ-ਮੰਡਲੀ ਗਾ ਰਹੀ ਸੀ ਅਤੇ ਹਵਾ ਵਿੱਚ ਸਤੈਪ ਦੇ ਘਾਹ ਦੀ ਖ਼ੁਸ਼ਬੋ ਸੀ। ਅਸੀਂ ਚੁੱਪ-ਚਾਪ ਬੈਠੇ ਰਹੇ। ਤੁਹਾਡੇ ਲਈ ਬੱਚਿਆਂ ਨੂੰ ਬਹੁਤ ਕੁੱਝ ਕਹਿਣ ਦੀ, ਉਹਨਾਂ ਨੂੰ ਲੈਕਚਰਾਂ ਅਤੇ ਸ਼ਬਦਾਂ ਨਾਲ਼ ਭਰਨ ਦੀ ਲੋੜ ਨਹੀਂ ਹੁੰਦੀ—ਬਹੁਤ ਸੁਆਦ ਨਹੀਂ ਸਗੋਂ ਸ਼ਾਬਦਕ ਰਜ, ਸਭ ਤੋਂ ਹਾਨੀਕਾਰਕ ਰਜਾਂ ਵਿੱਚੋਂ ਇੱਕ ਹੈ। ਬੱਚੇ ਨੂੰ ਨਾ ਕੇਵਲ ਅਧਿਆਪਕ ਦੀਆਂ ਗੱਲਾਂ ਸੁਣਨ ਦੀ ਲੋੜ ਹੁੰਦੀ ਹੈ ਸਗੋਂ ਚੁੱਪ ਰਹਿਣ ਦੀ ਵੀ ਲੋੜ ਹੁੰਦੀ ਹੈ। ਉਹਨੇ ਜੋ ਕੁੱਝ ਵੇਖਿਆ ਅਤੇ ਸੁਣਿਆ ਹੁੰਦਾ ਹੈ ਇਹਨਾਂ ਛਿਣਾਂ ਵਿੱਚ ਉਹਨੂੰ ਸਮਝਣ ਦਾ ਯਤਨ ਕਰਦਾ ਹੈ। ਇਹ ਮਹੱਤਵਪੂਰਨ ਹੈ ਕਿ ਅਧਿਆਪਕ ਇਸ ਗੱਲ ਦੀ ਹੱਦ ਮੁਕੱਰਰ ਕਰੇ ਕਿ ਸ਼੍ਰੇਣੀ ਵਿੱਚ ਕਿੰਨਾ ਬੋਲਣਾ ਹੈ। ਇਹ ਲਾਜ਼ਮੀ ਹੈ ਕਿ ਬੰਦਾ ਬੱਚਿਆਂ ਨੂੰ ਬੇਹਰਕਤ ਸ਼ਬਦ ਕਬੂਲਣ ਵਾਲ਼ਿਆਂ ਵਿੱਚ ਤਬਦੀਲ ਨਾ ਕਰ ਦੇਵੇ। ਚਿੱਤਰਾਂ ਜਾਂ ਸ਼ਾਬਦਕ ਬਿੰਬਾਂ ਨੂੰ ਸਮਝਣ ਲਈ ਬਹੁਤ ਸਮੇਂ ਅਤੇ ਤੰਤੂ ਬਲ ਦੀ ਲੋੜ ਹੁੰਦੀ ਹੈ। ਬੱਚੇ ਨੂੰ ਸੋਚਣ ਦੇਣਾ ਅਧਿਆਪਕ ਦੀਆਂ ਸਭ ਤੋਂ ਸੂਖਮ ਸਿਫ਼ਤਾਂ ਵਿੱਚੋਂ ਇੱਕ ਹੈ ਅਤੇ ਪ੍ਰਕਿਰਤੀ ਦੇ ਵਿਚਕਾਰ ਬੱਚੇ ਨੂੰ ਸੋਚਣ, ਆਲ਼ੇ-ਦੁਆਲ਼ੇ ਵੇਖਣ ਅਤੇ ਅਨੁਭਵ ਕਰਨ ਦੀ ਸੰਭਾਵਨਾ ਦੇਣਾ ਲਾਜ਼ਮੀ ਹੈ।...

ਅਸੀਂ ਟਿੱਡਿਆਂ ਦੀ ਸੰਗੀਤ-ਮੰਡਲੀ ਨੂੰ ਸੁਣਦੇ ਰਹੇ। ਮੈਂ ਖ਼ੁਸ਼ ਸਾਂ ਕਿ ਬੱਚੇ ਇਸ ਸ਼ਾਨਦਾਰ ਸੰਗੀਤ ਵਿੱਚ ਵਹਿ ਗਏ ਸਨ। ਸ਼ਾਲਾ ਇਹ ਸ਼ਾਂਤ ਸ਼ਾਮ, ਖੇਤਾਂ ਦੀ ਖ਼ੁਸ਼ਬੋ ਅਤੇ ਅਦਭੁਤ ਅਵਾਜ਼ਾਂ ਨਾਲ਼ ਗੜੁੱਚੀ ਸਦਾ ਲਈ ਉਹਨਾਂ ਦੇ ਮਨਾਂ ਉੱਤੇ ਉੱਕਰੀ ਜਾਵੇ। ਸਮਾਂ ਆਵੇਗਾ ਕਿ ਉਹ ਟਿੱਡਿਆਂ ਸਬੰਧੀ ਕਹਾਣੀਆਂ ਘੜਨਗੇ।

ਪਰ ਬੱਚਿਆਂ ਦੀਆਂ ਸੋਚਾਂ-ਭਰੀਆਂ ਤੱਕਣੀਆਂ ਕਿਵੇਂ ਅਸਤ ਹੋ ਰਹੇ ਸੂਰਜ ਉੱਤੇ ਟਿਕੀਆਂ ਸਨ। ਸੂਰਜ ਦਿਸਹੱਦੇ ਤੋਂ ਹੇਠਾਂ ਉੱਤਰ ਗਿਆ ਸੀ ਅਤੇ ਅਸਮਾਨ ਸੂਰਜ-ਅਸਤ ਦੀਆਂ ਭਾਹਾਂ ਅਤੇ ਝਲਕਾਂ ਨਾਲ਼ ਭਰਿਆ ਹੋਇਆ ਸੀ।

"ਵੇਖੋ ! ਸੂਰਜ ਅਰਾਮ ਕਰਨ ਚਲਾ ਗਿਆ ਹੈ," ਲਾਰੀਸਾ ਨੇ ਕਿਹਾ, ਉਹਦਾ ਮੂੰਹ ਉਦਾਸਿਆ ਗਿਆ।

"ਲੁਹਾਰ ਸੂਰਜ ਲਈ ਉਹਦਾ ਚਾਂਦੀ ਦਾ ਹਾਰ ਲਿਆਏ ਨੇ।... ਉਹਨੇ ਕੱਲ੍ਹ ਵਾਲ਼ਾ ਹਾਰ ਕਿੱਥੇ ਰੱਖ ਦਿੱਤੈ ?" ਲੀਦਾ ਨੇ ਪੁੱਛਿਆ।

ਬੱਚੇ ਕਹਾਣੀ ਦੇ ਜਾਰੀ ਰਹਿਣ ਦੀ ਉਡੀਕ ਕਰਦੇ ਹੋਏ ਮੇਰੇ ਵੱਲ ਵੇਖ ਰਹੇ ਸਨ, ਪਰ ਮੈਂ ਅਜੇ ਇਹ ਨਿਰਣਾ ਨਹੀਂ ਸੀ ਕੀਤਾ ਕਿ ਕਿਸ ਕਿਸਮ ਦਾ ਬਿੰਬ ਵਰਤਾਂ। ਫ਼ੈਦੀਆ ਨੇ ਮੇਰੀ ਸਹਾਇਤਾ ਕੀਤੀ।

"ਹਾਰ ਅਸਮਾਨ ਉੱਤੇ ਖਿਲਰਿਆ ਪਿਐ," ਉਹਨੇ ਸ਼ਾਂਤ ਢੰਗ ਨਾਲ਼ ਕਿਹਾ।

ਡੂੰਘੀ ਚੁੱਪ—ਅਸੀਂ ਸਾਰੇ ਇਹ ਸੁਣਨ ਲਈ ਉਡੀਕ ਰਹੇ ਸਾਂ ਕਿ ਫ਼ੈਦੀਆ ਅੱਗੋ ਕੀ ਕਹੇਗਾ। ਅਸਲ ਵਿੱਚ ਇਹ ਕੱਲ੍ਹ ਵਾਲ਼ੀ ਕਹਾਣੀ ਜਾਰੀ ਰੱਖਣਾ ਸੀ, ਜਿਸ ਨੂੰ ਉਹਨੇ ਸਪੱਸ਼ਟ ਤੌਰ ਉੱਤੇ ਅੱਗੇ ਵਧਾਇਆ ਸੀ। ਪਰ ਉਹ ਚੁੱਪ ਕਰ ਗਿਆ, ਸ਼ਾਇਦ ਸੰਗ ਕਰਕੇ। ਮੈਂ ਉਹਦੀ ਸਹਾਇਤਾ ਕੀਤੀ।

"ਹਾਂ, ਹਾਰ ਅਸਮਾਨ ਉੱਤੇ ਖਿਲਰਿਆ ਹੋਇਆ ਹੈ। ਪੂਰੇ ਦਿਨ ਪਿੱਛੋਂ ਇਹ ਸੂਰਜ ਦੇ ਛੱਤਿਆਂ ਉੱਤੇ ਪਿਆ ਗਰਮ ਹੋ ਜਾਂਦਾ ਹੈ ਅਤੇ ਮੋਮ ਵਾਂਗ ਨਰਮ ਹੋ ਜਾਂਦਾ ਹੈ। ਸੂਰਜ ਇਹਨੂੰ ਆਪਣੇ ਭਖਦੇ ਹੱਥਾਂ ਨਾਲ਼ ਛੂੰਹਦਾ ਹੈ ਅਤੇ ਸੁਨਹਿਰੀ ਧਾਰ ਨੂੰ ਸ਼ਾਮ ਦੇ ਅਸਮਾਨ ਉੱਤੇ ਡੋਲ੍ਹ ਦੇਂਦਾ ਹੈ। ਅਰਾਮ ਕਰਨ ਜਾ ਰਹੇ ਸੂਰਜ ਦੀਆਂ ਅਖ਼ੀਰੀ ਕਿਰਨਾਂ ਇਸ ਧਾਰ ਦੀ ਲੋਅ ਹਨ—ਵੇਖੋਂ ਤੁਸੀਂ ਉਹਨਾਂ ਨੂੰ ਵੇਖ ਸਕਦੇ ਹੋ ਅਤੇ ਉਹ ਗੁਲਾਬੀ ਰੰਗਾਂ ਨਾਲ਼ ਖੇਡਦੀ ਹੈ, ਫਿਰ ਉਹ ਝਿਲਮਿਲਾਉਂਦੀ ਹੈ ਅਤੇ ਹਨੇਰੀ ਹੋ ਜਾਂਦੀ ਹੈ। ਸੂਰਜ ਦੂਰ, ਹੋਰ ਦੂਰ ਚਲਾ ਜਾਂਦਾ ਹੈ। ਵੇਖੋ! ਛੇਤੀ ਹੀ ਉਹ ਅਸਮਾਨ ਵਿੱਚ ਆਪਣੇ ਜਾਦੂਈ ਬਾਗ਼ ਵਿੱਚ ਚਲਾ ਜਾਵੇਗਾ ਅਤੇ ਤਾਰੇ ਟਿਮਟਿਮਾਉਣ ਲੱਗ ਪੈਣਗੇ।..."

"ਤਾਰੇ ਕੀ ਹੁੰਦੇ ਹਨ? ਇਹ ਟਿਮਟਿਮਾਉਂਦੇ ਕਿਉਂ ਹਨ? ਇਹ ਕਿੱਥੋਂ ਆਉਂਦੇ ਹਨ? ਅਸੀਂ ਉਹਨਾਂ ਨੂੰ ਦਿਨੇ ਕਿਉਂ ਨਹੀਂ ਵੇਖ ਸਕਦੇ?" ਬੱਚਿਆਂ ਨੇ ਪੁੱਛਿਆ। ਪਰ ਮਨੁੱਖ ਨੂੰ ਬਿੰਬਾਂ ਦੀ ਬਹੁਲਤਾ ਨਾਲ਼ ਬੱਚਿਆਂ ਉੱਤੇ ਭਾਰੂ ਨਹੀਂ ਹੋ ਜਾਣਾ ਚਾਹੀਦਾ। ਇਹ ਇੱਕ ਦਿਨ ਲਈ ਕਾਫ਼ੀ ਸੀ ਅਤੇ ਮੈਂ ਬੱਚਿਆਂ ਦਾ ਧਿਆਨ ਹੋਰ ਪਾਸੇ ਲਾਇਆ।

"ਸਤੈਪ ਦੀ ਮੈਦਾਨ ਵੱਲ ਵੇਖੋ। ਵੇਖੋ ਘਾਟੀ ਵਿੱਚ, ਜੂਹ ਵਿੱਚ ਅਤੇ ਨੀਵੀਆਂ ਥਾਵਾਂ ਉੱਤੇ ਕਿਵੇਂ ਹਨੇਰਾ ਹੁੰਦਾ ਜਾ ਰਿਹਾ ਹੈ? ਟਿੱਬਿਆਂ ਵੱਲ ਵੇਖੋ, ਉਹ ਕਿੰਨੇ ਨਰਮ ਜਾਪਦੇ ਹਨ, ਕਿਵੇਂ ਉਹ ਸ਼ਾਮ ਦੇ ਧੁੰਦਲਕੇ ਵਿੱਚ ਵਹਿੰਦੇ ਜਾਪਦੇ ਹਨ। ਟਿੱਬੇ ਭੂਰੇ ਹੁੰਦੇ ਜਾ ਰਹੇ ਹਨ। ਉਹਨਾਂ ਦੇ ਤਲ ਵੱਲ ਵੇਖੋ—ਉੱਥੇ ਤੁਹਾਨੂੰ ਕੀ ਦਿਸਦਾ ਹੈ?"

"ਜੰਗਲ਼... ਝਾੜੀਆਂ... ਗਊਆਂ ਦਾ ਇੱਕ ਇੱਜੜ... ਭੇਡਾਂ ਸਮੇਤ ਆਜੜੀ। ਖੇਤਾਂ ਵਿੱਚ ਰਾਤ ਬਿਤਾਉਣ ਦੀ ਤਿਆਰੀ ਕਰ ਰਹੇ ਲੋਕ, ਧੂਣੀ ਬਾਲ਼ਦੇ ਹੋਏ, ਪਰ ਤੁਸੀਂ ਇਹਨੂੰ ਨਹੀਂ ਵੇਖ ਸਕਦੇ; ਤੁਸੀਂ ਕੇਵਲ ਧੂੰ ਹੀ ਵੇਖ ਸਕਦੇ ਹੋ।..." ਹਨੇਰੇ ਹੋ ਰਹੇ ਟਿੱਬਿਆਂ ਵੱਲ ਵੇਖਦੇ ਹੋਏ ਇਹ ਸ਼ੈਆਂ ਬੱਚਿਆਂ ਦੀ ਕਲਪਨਾ ਵਿੱਚ ਪੈਦਾ ਹੋਈਆਂ। ਮੈਂ ਬੱਚਿਆਂ ਨੂੰ ਕਿਹਾ ਕਿ ਘਰ ਜਾਣ ਦਾ ਸਮਾਂ ਹੋ ਗਿਆ ਹੈ ਪਰ ਉਹ ਜਾਣਾ ਨਹੀਂ ਸਨ ਚਾਹੁੰਦੇ। ਉਹਨਾਂ ਕਿਹਾ, ਕੀ ਅਸੀਂ ਹੋਰ ਕੁੱਝ ਮਿੰਟ ਬਹਿ ਸਕਦੇ ਹਾਂ। ਸ਼ਾਮ ਦੀਆਂ ਘੜੀਆਂ ਵਿੱਚ ਜਦੋਂ ਸੰਸਾਰ ਰਹੱਸ ਵਿੱਚ ਲਿਪਟਿਆ ਹੁੰਦਾ ਹੈ, ਬੱਚਿਆਂ ਦੀ ਕਲਪਨਾ ਉੱਚੀਆਂ ਉਡਾਰੀਆਂ ਲਾਉਂਦੀ ਹੈ। ਮੈਂ ਕੇਵਲ ਇੰਨਾ ਕਿਹਾ ਕਿ ਸ਼ਾਮ ਦਾ ਧੁੰਦਲਕਾ ਅਤੇ ਹਨੇਰਾ ਦੁਰਾਡੀਆਂ ਘਾਟੀਆਂ ਅਤੇ ਜੰਗਲ਼ਾਂ ਤੋਂ ਦਰਿਆਂ ਵਾਂਗ ਵਹਿੰਦੇ ਆਉਂਦੇ ਹਨ ਅਤੇ ਬੱਚਿਆਂ ਦੀ ਕਲਪਨਾਵਾਂ ਵਿੱਚ ਦੋ ਅਨੋਖੇ ਜੀਵਾਂ—ਹਨੇਰੇ ਅਤੇ ਧੁੰਦਲਕੇ—ਦੇ ਬਿੰਬ ਪਹਿਲਾਂ ਹੀ ਉੱਭਰ ਪਏ ਸਨ। ਸਾਨੀਆ ਨੇ ਇਹਨਾਂ ਸਬੰਧੀ ਕਹਾਣੀ ਸੁਣਾਈ: ਉਹ ਸਭ ਤੋਂ ਦੁਰਾਡੇ ਜੰਗਲ਼ ਤੋਂ ਪਰ੍ਹੇ ਇੱਕ ਦੁਰਾਡੀ ਖੋਹ ਵਿੱਚ ਰਹਿੰਦੇ ਹਨ। ਦਿਨੇ ਉਹ ਡਿੱਗ ਕੇ ਇਸ ਅਥਾਹ ਹਨੇਰੇ ਟੋਏ ਵਿੱਚ ਚਲੇ ਜਾਂਦੇ ਹਨ। ਉਹ

ਸੌਂਦੇ ਹਨ ਅਤੇ ਸੁਪਨੇ ਲੈਂਦੇ ਹੋਏ ਉਹ ਹਉਂਕੇ ਭਰਦੇ ਹਨ (ਉਹ ਹਉਂਕੇ ਕਿਉਂ ਭਰਦੇ ਹਨ, ਇਹ ਗੱਲ ਕੇਵਲ ਕਹਾਣੀ ਸੁਣਾਉਣ ਵਾਲ਼ੇ ਲਈ ਹੀ ਸਪੱਸ਼ਟ ਸੀ...)। ਪਰ ਜਿਉਂ ਹੀ ਸੂਰਜ ਆਪਣੇ ਜਾਦੂਈ ਬਾਗ਼ ਵਿੱਚ ਦਾਖ਼ਲ ਹੁੰਦਾ ਹੈ, ਉਹ ਆਪਣੀ ਲੁਕਣ ਵਾਲ਼ੀ ਥਾਂ ਵਿੱਚੋਂ ਬਾਹਰ ਆਉਂਦੇ ਹਨ। ਉਹਨਾਂ ਦੇ ਬਹੁਤ ਵੱਡੇ ਪੰਜੇ ਨਰਮ ਉੱਨ ਨਾਲ਼ ਕੱਜੇ ਹੋਏ ਹਨ, ਇਸ ਲਈ ਕੋਈ ਉਹਨਾਂ ਦੀ ਪੈੜ ਨਹੀਂ ਸੁਣ ਸਕਦਾ। ਧੁੰਦਲਕਾ ਅਤੇ ਹਨੇਰਾ ਦਿਆਲ, ਅਮਨ-ਭਰੇ, ਪਿਆਰ ਕਰਨ ਵਾਲ਼ੇ ਜੀਵ ਹਨ, ਜਿਹੜੇ ਕਿਸੇ ਨੂੰ ਜ਼ਿਆਂ ਨਹੀਂ ਪੁਚਾਉਂਦੇ।

ਬੱਚੇ ਇਸ ਸਬੰਧੀ ਕਹਾਣੀ ਬਣਾਉਣ ਲਈ ਤਿਆਰ ਸਨ ਕਿ ਧੁੰਦਲਕਾ ਅਤੇ ਹਨੇਰਾ ਕਿਵੇਂ ਉਹਨਾਂ ਨੂੰ ਲੋਰੀ ਦੇਕੇ ਸੰਵਾਉਂਦੇ ਹਨ, ਪਰ ਇੱਕ ਦਿਨ ਲਈ ਕਾਫ਼ੀ ਹੋ ਗਿਆ ਸੀ। ਅਸੀਂ ਘਰ ਵੱਲ ਚੱਲ ਪਏ, ਬੱਚਿਆਂ ਪੁੱਛਿਆਂ ਕਿ ਉਹ ਅਗਲੀ ਸ਼ਾਮ ਨੂੰ ਵੀ ਆ ਸਕਦੇ ਹਨ, ਜਦੋਂ, ਵਾਰੀਆ ਅਨੁਸਾਰ "ਕਹਾਣੀਆਂ ਘੜਨਾ ਸੌਖੇਰਾ ਹੁੰਦਾ ਹੈ"।

ਬੱਚੇ ਇੰਨੀ ਉਤਸੁਕਤਾ ਨਾਲ਼ ਪਰੀ-ਕਹਾਣੀਆਂ ਕਿਉਂ ਸੁਣਦੇ ਹਨ ? ਉਹ ਧੁੰਦਲਕੇ ਨੂੰ ਕਿਉਂ ਪਸੰਦ ਕਰਦੇ ਹਨ, ਜਦੋਂ ਆਪ ਵਾਯੂਮੰਡਲ ਕਲਪਨਾ ਦੀ ਉਡਾਰੀਆਂ ਦੀ ਸਹਾਇਤਾ ਕਰਦਾ ਹੈ ? ਕਿਉਂ ਪਰੀ-ਕਹਾਣੀਆਂ ਕਿਸੇ ਵੀ ਬੱਚੇ ਦੀ ਬੋਲਣ ਦੀ ਸ਼ਕਤੀ ਨੂੰ ਵਿਕਸਤ ਕਰਦੀਆਂ ਅਤੇ ਸੋਚਣ ਦੇ ਅਮਲ ਨੂੰ ਪਕੇਰਾ ਬਣਾਉਂਦੀਆਂ ਹਨ ? ਕਿਉਂਕਿ ਪਰੀ-ਕਹਾਣੀਆਂ ਦੇ ਬਿੰਬਾਂ ਵਿੱਚ ਸਪੱਸ਼ਟ ਤੌਰ ਉੱਤੇ ਭਾਵੁਕ ਰੰਗਣ ਹੁੰਦੀ ਹੈ। ਪਰੀ-ਕਹਾਣੀ ਦੇ ਸ਼ਬਦ ਬੱਚੇ ਦੀ ਕਲਪਨਾ ਵਿੱਚ ਜਿਉਂਦੇ ਹਨ। ਜਦੋਂ ਉਹ ਕਲਪਨਾ ਵੱਲੋਂ ਚਿਤਰੇ ਸ਼ਬਦ ਸੁਣਦਾ ਜਾਂ ਕਹਿੰਦਾ ਹੈ ਤਾਂ ਉਹਦਾ ਦਿਲ ਰੁਕ ਜਾਂਦਾ ਹੈ। ਮੈਂ ਕੇਵਲ ਪਰੀ-ਕਹਾਣੀਆਂ ਸੁਣਨ ਤੋਂ ਹੀ ਨਹੀਂ, ਘੜਨ ਤੋਂ ਬਿਨਾਂ ਵੀ ਸਕੂਲ ਦੀ ਸਿੱਖਿਆ ਦੀ ਕਲਪਨਾ ਨਹੀਂ ਕਰ ਸਕਦਾ।

ਇਹ ਹਨ ਕੁੱਝ ਪਰੀ-ਕਹਾਣੀਆਂ ਜਿਹੜੀਆਂ ਬੱਚਿਆਂ ਨੇ **ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਦੋ ਮਹੀਨਿਆਂ ਵਿੱਚ ਘੜੀਆਂ। ਬੱਚਿਆਂ ਦੀਆਂ ਸੋਚਾਂ, ਭਾਵਨਾਵਾਂ, ਇੱਛਾਵਾਂ ਅਤੇ ਤੱਕਣੀਆਂ ਦਾ ਸੰਸਾਰ ਉਹਨਾਂ ਵਿੱਚ ਹੈ।

## ਨਿੱਕਾ ਸਹਿਆ (ਸ਼ੂਰਾ)

ਅੰਮੀਂ ਨੇ ਮੈਨੂੰ ਮਖਮਲ ਦਾ ਇੱਕ ਨਿੱਕਾ ਸਹਿਆ ਦਿੱਤਾ। ਇਹ ਨਵੇਂ ਸਾਲ ਤੋਂ ਪਹਿਲਾਂ ਦੀ ਗੱਲ ਹੈ। ਮੈਂ ਇਹਨੂੰ ਨਵੇਂ ਸਾਲ ਦੇ ਰੁੱਖ ਦੀ ਇੱਕ ਟਹਿਣੀ ਉੱਤੇ ਲਟਕਾ ਦਿੱਤਾ। ਸਾਰੇ ਸੌਂ ਗਏ। ਇੱਕ ਨਿੱਕੀ, ਨਿੱਕੀ ਲੋਅ ਰੁੱਖ ਉੱਤੇ ਚਮਕ ਰਹੀ ਸੀ। ਮੈਂ ਵੇਖਿਆ ਅਤੇ ਸਹਿਆ ਛਾਲ਼ ਮਾਰ ਕੇ ਆਪਣੀ ਨਿੱਕੀ ਟਹਿਣੀ ਤੋਂ ਹੇਠਾਂ ਉੱਤਰਿਆ ਅਤੇ ਰੁੱਖ ਦੁਆਲ਼ੇ ਨੱਠਿਆ। ਉਹਨੇ ਚੱਕਰ ਕੱਟੇ ਅਤੇ ਚੱਕਰ ਕੱਟੇ ਅਤੇ ਫਿਰ ਛਾਲ਼ ਮਾਰਕੇ ਵਾਪਸ ਆਪਣੀ ਟਹਿਣੀ ਉੱਤੇ ਚਲਾ ਗਿਆ।

## ਸੂਰਜਮੁਖੀ ਦਾ ਫੁੱਲ (ਕਾਤੀਆ)

ਸੂਰਜ ਉੱਗਿਆ। ਨਿੱਕੇ ਪੰਛੀ ਜਾਗੇ ਅਤੇ ਚੰਡੋਲ ਅਸਮਾਨੀ ਆ ਗਏ ਅਤੇ ਅਖ਼ੀਰ ਸੂਰਜਮੁਖੀ ਦਾ ਫੁੱਲ ਵੀ ਜਾਗ ਪਿਆ। ਉਹਨੇ ਆਪਣੀਆਂ ਅੱਖਾਂ ਮਲ਼ੀਆਂ ਅਤੇ ਆਪਣੀਆਂ ਪੰਖੜੀਆਂ ਤੋਂ ਤ੍ਰੇਲ਼ ਦੇ ਤੁਪਕੇ ਛੰਡੇ। ਉਹਨੇ ਸੂਰਜ ਵੱਲ ਰੁਖ਼ ਕੀਤਾ ਅਤੇ ਬੋਲਿਆ: "ਸੁਣਾ! ਭਾਈ ਸੂਰਜ ਮੈਂ ਤੈਨੂੰ ਉਡੀਕਦਾ ਰਿਹਾਂ। ਵੇਖ ਮੇਰੀਆਂ ਸੁਨਹਿਰੀ ਪੰਖੜੀਆਂ ਤੇਰੇ ਨਿੱਘ ਤੋਂ ਬਿਨਾਂ ਕਿਵੇਂ ਮੁਰਝਾ ਗਈਆਂ ਨੇ। ਪਰ ਹੁਣ ਉਹ ਸੁਰਜੀਤ ਹੋ ਗਈਆਂ ਨੇ ਤੇ ਖ਼ੁਸ਼ ਨੇ। ਭਾਈ ਸੂਰਜ, ਮੈਂ ਵੀ ਤੇਰੇ ਵਾਂਗ ਗੋਲ਼ ਅਤੇ ਸੁਨਹਿਰੀ ਆਂ।"

## ਉਹਨਾਂ ਖੇਤ ਵਿੱਚ ਹਲ ਕਿਵੇਂ ਵਾਹਿਆ (ਯੂਰਾ)

ਜਦੋਂ ਕੰਬਾਈਨਾਂ ਨੇ ਕਣਕ ਕੱਢ ਲਈ ਤਾਂ ਝਾਊ ਆਪਣੀ ਖੁੱਡ ਵਿੱਚੋਂ ਬਾਹਰ ਨਿੱਕਲ਼ਿਆ ਅਤੇ ਵੇਖਿਆ ਕਿ ਉੱਥੇ ਕਣਕ ਨਹੀਂ ਸੀ ਅਤੇ ਕਣਕ ਦੀਆਂ ਡੰਡੀਆਂ ਖੜ-ਖੜ ਨਹੀਂ ਸਨ ਕਰ ਰਹੀਆਂ। ਉਹ ਖੱਬਲ਼ ਉੱਤੇ ਕਿਸੇ ਪੱਥਰ ਵਾਂਗ ਰਿੜ੍ਹਦਾ ਗਿਆ। ਇੱਕ ਬਹੁਤ ਵੱਡਾ ਦੈਂਤ ਉਹਦੇ ਵੱਲ ਵਧਦਾ ਆ ਰਿਹਾ ਸੀ—ਧਾਤ ਦਾ ਇੱਕ ਬੀਂਡਾ। ਉਹ ਖੱਪ ਪਾਉਂਦਾ ਅਤੇ ਗਰਜਦਾ। ਉਹਦੇ ਪਿੱਛੇ ਹਲ਼ ਸਨ। ਕੇਵਲ ਕਾਲ਼ੀ ਵਾਹੀ ਹੋਈ ਭੋਂ ਹੀ ਪਿੱਛੇ ਰਹਿ ਗਈ। ਝਾਊ ਆਪਣੀ ਖੁੱਡ ਵਿੱਚ ਬੈਠਾ ਰਿਹਾ ਅਤੇ ਹੈਰਾਨੀ ਨਾਲ਼ ਆਲ਼ੇ-ਦੁਆਲ਼ੇ ਵੇਖਦਾ ਰਿਹਾ। "ਇੰਨਾਂ ਵੱਡਾ ਬੀਂਡਾ, ਉਹਨਾਂ ਨੂੰ ਕਿੱਥੋਂ ਲੱਭ ਪਿਆ?" ਉਹਨੇ ਸੋਚਿਆ। ਪਰ ਅਸਲ ਵਿੱਚ ਉਹ ਟਰੈਕਟਰ ਸੀ।

## ਲੈਨਿਨ ਦੇ ਦੋ ਚਿੱਤਰ (ਵਾਨੀਆ)

ਮੇਰੀ ਵੱਡੀ ਭੈਣ ਓਲੀਆ ਅਕਤੂਬਰਵਾਦੀਆਂ* ਵਿੱਚ ਸ਼ਾਮਲ ਹੋ ਗਈ। ਉਹਦੇ ਕੋਲ਼ ਇੱਕ ਨਿੱਕਾ ਲਾਲ ਤਾਰਾ ਹੈ ਅਤੇ ਇਸ ਨਿੱਕੇ ਤਾਰੇ ਉੱਤੇ ਲੈਨਿਨ ਦਾ ਇੱਕ ਬਹੁਤ ਨਿੱਕਾ ਚਿੱਤਰ ਹੈ। ਹੁਣ ਸਾਡੇ ਕੋਲ਼ ਉਹਦੇ ਦੋ ਚਿੱਤਰ ਹਨ। ਇੱਕ ਕੰਧ ਉੱਤੇ ਅਤੇ ਇੱਕ ਓਲੀਆ ਦੇ ਤਾਰੇ ਉੱਤੇ। ਲੈਨਿਨ ਨੇ ਕਿਰਤੀਆਂ ਦੀ ਖ਼ੁਸ਼ੀ ਲਈ ਘੋਲ਼ ਕੀਤਾ। ਪਾਪਾ ਨੇ ਦੱਸਿਆ ਹੈ ਕਿ ਲੈਨਿਨ ਬਹੁਤ ਚੰਗਾ ਵਿਦਿਆਰਥੀ ਸੀ। ਮੈਂ ਵੀ ਸੋਹਣੀ ਤਰ੍ਹਾਂ ਪੜ੍ਹਾਂਗਾ। ਮੈਂ ਨਿੱਕਾ ਲੈਨਿਨਵਾਦੀ ਬਣਾਂਗਾ।

---

** 7 ਤੋਂ 9 ਵਰ੍ਹਿਆਂ ਦੇ ਬੱਚਿਆਂ ਦੀ ਜੱਥੇਬੰਦੀ।—**ਅਨੁ:***

**ਬਲੂਤ ਦਾ ਫਲ਼ (ਜ਼ੀਨਾ)**

ਹਵਾ ਵਗ ਰਹੀ ਸੀ ਅਤੇ ਬਲੂਤ ਦੇ ਰੁੱਖ ਤੋਂ ਇੱਕ ਫਲ਼ ਡਿੱਗਾ, ਪੀਲ਼ਾ ਅਤੇ ਨਿੱਕਾ, ਜਿਵੇਂ ਤਾਂਬੇ ਦਾ ਬਣਿਆ ਹੋਵੇ। ਉਹ ਡਿੱਗ ਪਿਆ ਅਤੇ ਸੋਚਣ ਲੱਗਾ: "ਟਹਿਣੀਆਂ ਵਿੱਚ ਕਿੰਨਾਂ ਸੁਆਦ ਆਉਂਦਾ ਸੀ ਪਰ ਹੁਣ ਮੈਂ ਧਰਤੀ ਉੱਤੇ ਪਿਆ ਹਾਂ ਤੇ ਇੱਥੋਂ ਮੈਂ ਦਰਿਆ ਜਾਂ ਜੰਗਲ਼ ਨਹੀਂ ਵੇਖ ਸਕਦਾ।" ਉਹ ਉਦਾਸ ਹੋ ਗਿਆ। ਉਹਨੇ ਬੇਨਤੀ ਕੀਤੀ: "ਬਲੂਤ ਦੇ ਰੁੱਖ! ਮੈਨੂੰ ਆਪਣੀ ਟਹਿਣੀਆਂ ਵਿੱਚ ਲੈ ਲੈ।" ਪਰ ਬਲੂਤ ਦੇ ਰੁੱਖ ਨੇ ਉੱਤਰ ਦਿੱਤਾ: "ਮੂਰਖ ਫਲ਼। ਵੇਖ, ਮੈਂ ਵੀ ਧਰਤੀ ਵਿੱਚੋਂ ਉੱਗਿਆ ਸਾਂ। ਆਪਣੀ ਜੜ੍ਹਾਂ ਛੇਤੀ ਨਾਲ਼ ਹੇਠਾਂ ਲਿਜਾ ਅਤੇ ਵਧ। ਫਿਰ ਤੂੰ ਇੱਕ ਵੱਡਾ ਬਲੂਤ ਬਣ ਜਾਵੇਗਾ।"

ਬੱਚੇ ਨਾ ਕੇਵਲ ਪ੍ਰਕਿਰਤੀ ਵਿੱਚ ਵਾਪਰ ਰਹੀਆਂ ਘਟਨਾਵਾਂ ਤੋਂ ਉਤੇਜਤ ਹੁੰਦੇ ਹਨ। ਉਹ ਧਰਤੀ ਉੱਤੇ ਅਮਨ ਚਾਹੁੰਦੇ ਹਨ। ਉਹ ਜਾਣਦੇ ਹਨ ਕਿ ਅਜਿਹੀਆਂ ਸ਼ਕਤੀਆਂ ਹਨ ਜਿਹੜੀਆਂ ਯੁੱਧ ਦੀ ਤਿਆਰੀ ਕਰ ਰਹੀਆਂ ਹਨ। ਇਹ ਠੀਕ ਪਰੀ-ਕਹਾਣੀ ਹੈ, ਜਿਸ ਵਿੱਚ ਉਹਨਾਂ ਹਨੇਰੀਆਂ ਸ਼ਕਤੀਆਂ ਨੂੰ ਇੱਕ ਅਸਰਾਲ ਦੇ ਅਨੋਖੇ ਰੂਪ ਵਿੱਚ ਚਿੱਤਰਿਆ ਗਿਆ ਹੈ।

**ਉਹਨਾਂ ਲੋਹੇ ਦੇ ਅਸਰਾਲ ਨੂੰ**
**ਕਿਵੇਂ ਹਰਾਇਆ (ਸੇਰਯੋਜ਼੍ਹਾ)**

ਉਹ ਦੂਰ, ਬਹੁਤ ਦੂਰ ਸਮੁੰਦਰੋਂ ਪਾਰ ਇੱਕ ਜਿਲ੍ਹਣ ਵਿੱਚ ਰਹਿੰਦਾ ਸੀ। ਉਹ ਸਾਡੇ ਲੋਕਾਂ ਨੂੰ ਘਿਰਣਾ ਕਰਦਾ। ਉਹਨੇ ਪ੍ਰਮਾਣੂ ਬੰਬ ਬਣਾਏ। ਉਹਨੇ ਇਹ ਬਹੁਤ ਸਾਰੇ ਬਣਾਏ, ਉਹਨਾਂ ਨੂੰ ਆਪਣੇ ਖੰਭ ਹੇਠ ਲਿਆ ਅਤੇ ਉੱਡ ਗਿਆ। ਉਹ ਇਹਨਾਂ ਨੂੰ ਸੂਰਜ ਉੱਤੇ ਸੁੱਟਣਾ ਚਾਹੁੰਦਾ ਸੀ। ਉਹ ਸੂਰਜ ਨੂੰ ਬੁਝਾ ਦੇਣਾ ਚਾਹੁੰਦਾ ਸੀ ਤਾਂ ਜੋ ਅਸੀਂ ਹਨੇਰੇ ਕਾਰਨ ਮਰ ਜਾਈਏ। ਮੈਂ ਅਬਾਬੀਲਾਂ ਨੂੰ ਲੋਹੇ ਦੇ ਅਸਰਾਲ ਵਿਰੁੱਧ ਲੜਨ ਲਈ ਭੇਜਿਆ। ਅਬਾਬੀਲਾਂ ਵਿੱਚੋਂ ਹਰ ਇੱਕ ਨੇ ਧੁੱਪ ਦੀ ਇੱਕ ਚਿਣਗ ਆਪਣੀ ਚੁੰਞ ਵਿੱਚ ਲਈ ਅਤੇ ਅਸਰਾਲ ਤੱਕ ਅੱਪੜ ਗਈਆਂ। ਉਹਨਾਂ ਅੱਗ ਉਹਦੇ ਖੰਭਾਂ ਉੱਤੇ ਸੁੱਟੀ। ਲੋਹੇ ਦਾ ਅਸਰਾਲ ਜਿਲ੍ਹਣ ਵਿੱਚ ਡਿੱਗ ਪਿਆ ਅਤੇ ਆਪਣੇ ਬੰਬਾਂ ਸਮੇਤ ਸੜ ਗਿਆ। ਪਰ ਸੂਰਜ ਅਜੇ ਵੀ ਚਮਕ ਰਿਹਾ ਹੈ ਅਤੇ ਅਬਾਬੀਲਾਂ ਖ਼ੁਸ਼ੀ ਨਾਲ਼ ਚੂਕਦੀਆਂ ਹਨ।

ਇਹ ਕਹਾਣੀ ਬੱਚੇ ਦਾ ਅਭਰਿਠ ਸੰਸਾਰ ਦ੍ਰਿਸ਼ਟੀਕੋਣ ਦਰਸਾਉਂਦੀ ਹੈ। ਬੱਚਾ ਪੰਛੀਆਂ ਅਤੇ ਪਸ਼ੂਆਂ ਦੀ ਸ਼ਮੂਲੀ ਤੋਂ ਬਿਨਾਂ ਬੁਰਾਈ ਵਿਰੁੱਧ ਚੰਗੀਆਂ ਸ਼ਕਤੀਆਂ ਦੇ ਘੋਲ਼

ਦੀ ਕਲਪਨਾ ਨਹੀਂ ਕਰ ਸਕਦਾ। ਨਿੱਕੇ ਸਹੇ ਅਤੇ ਅਬਾਬੀਲਾਂ ਕੇਵਲ ਬੱਚੇ ਦੀ ਕਲਪਨਾ ਦੀ ਘਾੜਤ ਹੀ ਨਹੀਂ—ਉਹ ਚੰਗਿਆਈ ਦਾ ਸਜੀਵ ਰੂਪ ਹਨ।

ਹਰ ਰੋਜ਼ ਬੱਚਿਆਂ ਦੁਆਲ਼ੇ ਸੰਸਾਰ ਵਿੱਚ ਕੋਈ ਨਵੀਂ ਲੱਭਤ ਲਿਆਉਂਦਾ। ਹਰ ਲੱਭਤ ਨੂੰ ਪਰੀ-ਕਹਾਣੀ ਵਿੱਚ ਤਬਦੀਲ ਕਰ ਦਿੱਤਾ ਜਾਂਦਾ, ਜਿਸਦੇ ਰਚਣਹਾਰੇ ਖ਼ੁਦ ਬੱਚੇ ਸਨ। ਪਰੀ-ਕਹਾਣੀ ਬਿੰਬਾਂ ਨੇ ਆਪਣੀ ਮਾਤ-ਭੂਮੀ ਦਾ ਸੁਹੱਪਣ ਅਨੁਭਵ ਕਰਨ ਵਿੱਚ ਬੱਚਿਆਂ ਦੀ ਸਹਾਇਤਾ ਕੀਤੀ। ਪਰੀ-ਕਹਾਣੀਆਂ, ਕਲਪਨਾ ਅਤੇ ਰਚਨਾਤਮਕਤਾ ਸਦਕਾ ਉਹਨਾਂ ਦੇ ਵਤਨ ਦਾ ਹੁਸਨ ਉਹਨਾਂ ਲਈ ਪ੍ਰਤੱਖ ਹੋ ਗਿਆ— ਇਹ ਆਪਣੀ ਮਾਤ-ਭੂਮੀ ਲਈ ਪਿਆਰ ਦਾ ਸੋਮਾ ਹੈ। ਆਪਣੀ ਮਾਤ-ਭੂਮੀ ਦੀ ਸ਼ਾਨ ਅਤੇ ਮਹਾਨਤਾ ਦੀ ਸੂਝ ਹੌਲ਼ੀ-ਹੌਲ਼ੀ ਆਉਂਦੀ ਹੈ ਅਤੇ ਇਹਦੇ ਸੋਮੇ ਸੁਹੱਪਣ ਵਿੱਚ ਹਨ। ਮੈਂ ਨਿੱਕੇ ਬੱਚਿਆਂ ਨਾਲ਼ ਕੰਮ ਕਰਨ ਵਾਲ਼ੇ ਜੁਆਨ ਅਧਿਆਪਕ ਨੂੰ ਸਲਾਹ ਦਿਆਂਗਾ: ਬੱਚੇ ਨੂੰ ਉਸ ਛਿਣ ਲਈ ਧਿਆਨ ਨਾਲ਼, ਸਾਵਧਾਨੀ ਨਾਲ਼ ਤਿਆਰ ਕਰੋ ਜਦੋਂ ਇਸ ਮਹਾਨ, ਬਲਵਾਨ ਦੇਸ਼-ਸੋਵੀਅਤ ਯੂਨੀਅਨ—ਸਬੰਧੀ ਪਹਿਲੇ ਸ਼ਬਦ ਕਹੋਗੇ। ਇਹ ਸ਼ਬਦ ਪ੍ਰੇਰਨਾ ਦੇਣ ਵਾਲ਼ੇ, ਉੱਚ ਭਾਵਨਾਵਾਂ ਨਾਲ਼ ਉਚਿਆਏ ਹੋਣੇ ਚਾਹੀਦੇ ਹਨ (ਜੇ ਉਹ ਚਾਹੁਣ ਤਾਂ ਉਹ ਬੇਸ਼ੱਕ ਇਹਨੂੰ ਬੜਬੋਲਾ ਕਹਿ ਲੈਣ—ਜੇ ਤੁਹਾਡੀ ਆਤਮਾ ਸਵੱਛ ਅਤੇ ਉੱਚ ਭਾਵਨਾ ਨਾਲ਼ ਭਰਪੂਰ ਹੈ ਤਾਂ ਇਸ ਸਬੰਧੀ ਫ਼ਿਕਰ ਨਾ ਕਰੋ) ਤਾਂ ਜੋ ਇਹ ਸ਼ਬਦ ਬੱਚਿਆਂ ਦੇ ਦਿਲਾਂ ਦੀ ਧੜਕਣ ਤੇਜ਼ ਕਰ ਦੇਣ ਇਹ ਲਾਜ਼ਮੀ ਹੈ ਕਿ ਉਹ ਰਾਂਗਲੇ, ਧਿਆਨ ਨਾਲ਼ ਬੀਜੇ ਅਤੇ ਪ੍ਰਕਿਰਤੀ ਸਬੰਧੀ ਬੱਚਿਆਂ ਦੇ ਗਿਆਨ ਦੇ ਖੇਤਰ ਵਿੱਚੋਂ ਸੁਹੱਪਣ ਦੇ ਬੀਆਂ ਨਾਲ਼ ਬੀਜੇ ਹੋਣ।

ਬੱਚੇ ਨੂੰ ਸੁਹੱਪਣ ਅਨੁਭਵ ਕਰਨ ਅਤੇ ਉਹਦੇ ਨਾਲ਼ ਕੀਲੇ ਜਾਣ ਦਿਓ। ਉਹਦੇ ਦਿਲ ਅਤੇ ਚੇਤੇ ਨੂੰ ਸਦਾ ਲਈ ਉਸ ਬਿੰਬ ਦਾ ਸੁਆਦ ਮਾਣਨ ਦਿਓ ਜਿਸ ਵਿੱਚ ਉਹਦੀ ਮਾਤ-ਭੂਮੀ ਸੰਜੀਵ ਹੋਈ ਹੈ। ਸੁਹੱਪਣ ਮਨੁੱਖਤਾ ਦਾ, ਦਿਆਲ ਭਾਵਨਾਵਾਂ ਦਾ, ਨਿੱਘੇ ਸਬੰਧਾਂ ਦਾ ਹੱਡ-ਮਾਸ ਹੈ। ਜਦੋਂ ਮੈਂ ਵੇਖਿਆ ਕਿ ਤੋਲੀਆ, ਸਲਾਵਾ, ਕੋਲੀਆ, ਵਿਤੀਆ ਅਤੇ ਸਾਸ਼ਾ ਦੇ ਪਥਰਾਏ ਦਿਲ ਪੰਘਰ ਰਹੇ ਸਨ ਤਾਂ ਮੈਨੂੰ ਖ਼ੁਸ਼ੀ ਹੋਈ। ਕੋਈ ਮੁਸਕਾਨ, ਪ੍ਰੇਰਨਾ, ਸੁਹੱਪਣ ਨੂੰ ਵੇਖਕੇ ਅਚੰਭਾ, ਮੇਰੇ ਸਾਹਮਣੇ ਉਹ ਰਾਹ ਬਣਕੇ ਪ੍ਰਗਟ ਹੋਏ ਜਿਨ੍ਹਾਂ ਉੱਤੇ ਬੱਚੇ ਦੇ ਦਿਲ ਦੀ ਅਗਵਾਈ ਕਰਨਾ ਮੇਰੇ ਲਈ ਲਾਜ਼ਮੀ ਸੀ।

ਕੋਈ ਕਰੜੇ ਨਿਯਮ **ਖ਼ੁਸ਼ੀ ਦੇ ਸਕੂਲ** ਦੇ ਰਾਹ ਵਿੱਚ ਰੋਕ ਨਹੀਂ ਸਨ। ਬੱਚੇ ਖੁੱਲ੍ਹੀ ਹਵਾ ਵਿੱਚ ਕਿੰਨਾ ਸਮਾਂ ਬਿਤਾਉਂਦੇ, ਇਹ ਵੀ ਮਿਥਿਆ ਹੋਇਆ ਨਹੀਂ ਸੀ। ਸਭ ਤੋਂ ਮਹੱਤਵਪੂਰਨ ਗੱਲ ਇਹ ਸੀ ਕਿ ਬੱਚੇ ਸਕੂਲ ਤੋਂ ਅੱਕ ਨਾ ਜਾਣ, ਕਿ ਉਸ ਛਿਣ ਲਈ ਜਦੋਂ ਅਧਿਆਪਕ ਇਹ ਕਹੇ, "ਘਰ ਜਾਣ ਦਾ ਸਮਾਂ ਹੋ ਗਿਐ," ਅਕਾਊ ਉਡੀਕ ਉਹਨਾਂ ਦੇ ਦਿਲਾਂ ਵਿੱਚ ਨਾ ਘੁਸ ਜਾਵੇ। ਮੈਂ ਸਕੂਲ ਦਾ ਕੰਮ ਉਸ ਸਮੇਂ ਖ਼ਤਮ ਕਰਨ ਦਾ ਯਤਨ ਕਰਦਾ ਜਦੋਂ ਬੱਚੇ ਉਸ ਕੰਮ ਵਿੱਚ ਵੱਧ ਤੋਂ ਵੱਧ ਰੌਚਕਤਾ ਵਿਖਾ ਰਹੇ ਹੁੰਦੇ ਜਿਹੜਾ ਅਸੀਂ ਕਰ ਰਹੇ ਹੁੰਦੇ। ਉਹਨਾਂ ਨੂੰ ਉਤਸੁਕਤਾ ਨਾਲ਼ ਭਲ਼ਕ ਦੀ ਉਡੀਕ ਕਰਨ ਦਿਓ; ਆਉਣ ਵਾਲ਼ੇ ਦਿਨ ਨੂੰ ਨਵੀਆਂ ਖ਼ੁਸ਼ੀਆਂ ਦੇ ਇਕਰਾਰਾਂ ਨਾਲ਼ ਭਰਪੂਰ ਹੋਣ ਦਿਓ। ਸ਼ਾਲਾ! ਰਾਤ ਉਹਨਾਂ ਲਈ

ਉਹ ਰੁਪਹਿਲੀ ਚੰਗਿਆੜੀਆਂ ਲਿਆਵੇ ਜਿਹੜੀਆਂ ਸੂਰਜ ਧਰਤੀ ਉੱਤੇ ਖਿਲਾਰਦਾ ਹੈ। ਇੱਕ ਦਿਨ ਖੁੱਲ੍ਹੀ ਥਾਂ ਲੱਗਣ ਵਾਲ਼ਾ ਸਕੂਲ ਇੱਕ ਜਾਂ ਡੇਢ ਘੰਟਾ ਖੁੱਲ੍ਹਦਾ, ਅਗਲੇ ਦਿਨ ਚਾਰ ਘੰਟੇ। ਇਹ ਇਸ ਗੱਲ ਉੱਤੇ ਨਿਰਭਰ ਸੀ ਕਿ ਮੈਂ ਉਸ ਦਿਨ ਬੱਚਿਆਂ ਨੂੰ ਕਿੰਨੀ ਖ਼ੁਸ਼ੀ ਦੇ ਸਕਦਾ। ਇਸ ਗੱਲ ਦੀ ਵੀ ਮਹੱਤਤਾ ਸੀ ਕਿ ਹਰ ਬੱਚਾ ਨਾ ਕੇਵਲ ਖ਼ੁਸ਼ੀ ਅਨੁਭਵ ਕਰੇ ਸਗੋਂ ਇਹਦੀ ਸਿਰਜਣਾ ਵੀ ਕਰੇ, ਸਮੂਹ ਦੇ ਜੀਵਨ ਵਿੱਚ ਆਪਣੀ ਸਿਰਜਣਾਤਮਕਤਾ ਦਾ ਇੱਕ ਕਿਣਕਾ ਸ਼ਾਮਲ ਕਰੇ।

ਉਸ ਵਰ੍ਹੇ ਪੱਤਝੜ ਦੀ ਰੁੱਤੇ ਮੌਸਮ ਦੇਰ ਤੱਕ ਨਿੱਘਾ ਰਿਹਾ; ਮੌਸਮ ਖ਼ੁਸ਼ਕ ਸੀ ਅਤੇ ਰੁੱਖਾਂ ਦੇ ਪੱਤੇ ਅਕਤੂਬਰ ਦੇ ਮੱਧ ਤੱਕ ਪੀਲ਼ੇ ਨਾ ਪਏ। ਕਈ ਵਾਰ ਬਿਜਲੀ ਕੜਕੀ ਜਿਵੇਂ ਹੁਨਾਲ਼ ਮੁੜ ਰਿਹਾ ਹੋਵੇ ਅਤੇ ਸਵੇਰੇ ਘਾਹ ਉੱਤੇ ਤ੍ਰੇਲ਼ ਹੁੰਦੀ। ਇਸ ਗੱਲ ਨੇ ਮੇਰੇ ਕੰਮ ਲਈ ਸੁਖਾਵੀਆਂ ਪ੍ਰਸਥਿਤੀਆਂ ਪੈਦਾ ਕਰ ਦਿੱਤੀਆਂ। ਅਸੀਂ ਕਈ ਵਾਰ ਸਾਡੇ ਦਫ਼ਨਾਉਣ ਵਾਲ਼ੇ ਟਿੱਬੇ ਉੱਤੇ ਗਏ ਅਤੇ ਬੱਦਲ਼ਾਂ ਸਬੰਧੀ "ਸਫ਼ਰ" ਕੀਤਾ। ਇਹਨਾਂ ਘੜੀਆਂ ਨੇ ਬੱਚਿਆਂ ਉੱਤੇ ਅਮਿੱਟ ਪ੍ਰਭਾਵ ਪਾਇਆ। ਚਿੱਟੇ, ਰਵਾਲ ਜਿਹੇ ਬੱਦਲ਼ ਉਹਨਾਂ ਲਈ ਅਦਭੁੱਤ ਲੱਭਤਾਂ ਦਾ ਸੰਸਾਰ ਸਨ। ਉਹਨਾਂ ਦੀਆਂ ਤਰੰਗੀ ਢੰਗ ਨਾਲ਼, ਤੇਜ਼ੀ ਨਾਲ਼ ਬਦਲਦੀਆਂ ਰੂਪ-ਰੇਖਾਵਾਂ ਵਿੱਚ ਬੱਚਿਆਂ ਨੇ ਜਾਨਵਰ ਅਤੇ ਪਰੀ-ਕਹਾਣੀਆਂ ਦੇ ਦੈਂਤ ਵੇਖੇ। ਬੱਚਿਆਂ ਦੀ ਕਲਪਨਾ ਦੀ ਤਿੱਖੀ ਉਡਾਰੀ ਬੱਦਲ਼ਾਂ ਤੋਂ ਪਾਰ ਸੰਸਾਰ ਤੱਕ ਗਈ, ਨੀਲੇ ਸਾਗਰ ਅਤੇ ਜੰਗਲ਼, ਦੁਰਾਡੇ ਅਣਜਾਣੇ ਦੇਸ਼ਾਂ ਤੱਕ ਗਈ ਅਤੇ ਇਸ ਉਡਾਰੀ ਵਿੱਚ ਬੱਚੇ ਦਾ ਨਿੱਜੀ ਸੰਸਾਰ ਚੌੜ-ਚੁਪੱਟ ਖੁੱਲ੍ਹ ਗਿਆ। ਵੇਖੋ, ਇੱਕ ਤਰੰਗੀ ਬੱਦਲ਼ ਅਸਮਾਨ ਉੱਤੇ ਜਾ ਰਿਹਾ ਹੈ।

"ਬੱਚਿਓ, ਤੁਹਾਨੂੰ ਇਸ ਵਿੱਚ ਕੀ ਦਿਸਦਾ ਹੈ?"

"ਪਰਾਲ਼ੀ ਦਾ ਹੈਟ ਪਹਿਨੀ, ਇੱਕ ਬੈਂਤ ਉੱਤੇ ਝੁਕਿਆ ਇੱਕ ਆਜੜੀ," ਵਾਰੀਆ ਨੇ ਕਿਹਾ। "ਵੇਖੋ, ਉਹਦੇ ਕੋਲ਼ ਭੇਡਾਂ ਦੇ ਬੱਚੇ ਦਾ ਇੱਕ ਇੱਜੜ ਖੜਾ ਹੈ। ਕੁੰਡਲਾਂ ਜਿਹੇ ਸਿੰਗਾਂ ਵਾਲ਼ਾ ਇੱਕ ਭੇਡੂ ਮੂਹਰੇ ਹੈ ਅਤੇ ਭੇਡਾਂ ਉਹਦੇ ਪਿੱਛੇ ਹਨ।... ਆਜੜੀ ਕੋਲ਼ ਇੱਕ ਥੈਲਾ ਹੈ ਜਿਸ ਵਿੱਚੋਂ ਕੁੱਝ ਬਾਹਰ ਝਾਕ ਰਿਹਾ ਹੈ।"

"ਨਹੀਂ, ਉਹ ਬੁੱਢਾ ਬੰਦਾ ਨਹੀਂ, " ਪਾਵਲੋ ਨੇ ਮੁੜਦੀ ਗੱਲ ਕਹੀ। "ਇਹ ਤਾਂ ਉਹੋ ਜਿਹਾ ਹਿਮ-ਮਾਨਸ* ਹੈ ਜਿਹੋ ਜਿਹਾ ਅਸੀਂ ਸਿਆਲ਼ ਵਿੱਚ ਬਣਾਉਂਦੇ ਹਾਂ। ਵੇਖ ਉਹਦੇ ਹੱਥ ਵਿੱਚ ਝਾੜੂ ਏ, 'ਤੇ ਉਹਦੇ ਸਿਰ ਉੱਤੇ ਪਰਾਲ਼ੀ ਦਾ ਹੈਟ ਨਹੀਂ ਸਗੋਂ ਬਾਲਟੀ ਏ।"

"ਨਹੀਂ, ਇਹ ਹਿਮ-ਮਾਨਸ ਵੀ ਨਹੀਂ, ਇਹ ਤਾਂ ਤੂੜੀ ਦਾ ਕੁੱਪ ਏ," ਯੂਰਾ ਕਹਿੰਦਾ ਹੈ, "ਤੇ ਇਹਦੇ ਨੇੜੇ ਸਲ਼ੰਘਾ ਲਈ ਦੋ ਆਜੜੀ ਖੜੇ ਨੇ। ਵੇਖ—ਉਹ ਤੂੜੀ ਹੇਠਾਂ ਖੜੇ ਗੱਡੇ ਉੱਤੇ ਸੁੱਟ ਰਹੇ ਨੇ 'ਤੇ ਉਹ ਭੇਡੂ ਨਹੀਂ, ਇਹ ਤਾਂ ਗੱਡਾ ਏ। ਉਹ ਜੋਤਰਾ ਏ, ਨਿੱਕੇ ਸਿੰਗ ਨਹੀਂ।"

"ਇਹ ਤਾਂ ਬਹੁਤ ਵੱਡਾ, ਬਹੁਤ ਹੀ ਵੱਡਾ ਸਹਿਆ ਏ। ਮੈਂ ਸੁਪਨੇ ਵਿੱਚ ਅਜਿਹਾ

---

** **ਹਿਮ-ਮਾਨਸ**, ਸਰਦੀਆਂ ਵਿੱਚ ਬੱਚਿਆਂ ਵੱਲੋਂ ਮਨੁੱਖ ਦੀ ਸ਼ਕਲ ਦਾ ਬਣਾਇਆ ਬਰਫ਼ ਦਾ ਪੁਤਲਾ।—**ਅਨੁ:***

ਵੇਖਿਆ ਸੀ, ਮੈਨੂੰ ਤਾਂ ਗੱਡਾ ਕਿਧਰੇ ਨਹੀਂ ਦਿੱਸਦਾ। ਇਹ ਤਾਂ ਸਹੇ ਦੀ ਪੂਛ ਏ।"

ਮੈਂ ਚਾਹੁੰਦਾ ਸਾਂ ਸਾਰੇ ਖ਼ਿਆਲ-ਉਡਾਰੀ ਲਾਉਣ, ਪਰ ਕਿਸੇ ਕਾਰਨ ਕੋਲੀਆ, ਸਲਾਵਾ, ਤੋਲੀਆ ਅਤੇ ਮੀਸ਼ਾ ਚੁੱਪ ਸਨ। ਜਦੋਂ ਮੈਂ ਕੋਲੀਆ ਦੇ ਮੂੰਹ ਉੱਤੇ ਨਿਵਾਜਵੀਂ ਘਿਰਣਾ ਵੇਖੀ—ਜਿਹੋ ਜਿਹੀ ਦਿੱਖ ਵੱਡਿਆਂ ਦੇ ਮੂੰਹ ਉੱਤੇ ਵਿਖਾਈ ਦੇਂਦੀ ਹੈ ਜਿਹੜੇ ਬੱਚਿਆਂ ਦੀਆਂ ਖੇਡਾਂ ਨੂੰ ਆਪਣੇ ਕੁਰਬ ਤੋਂ ਨੀਵਾਂ ਸਮਝਦੇ ਹਨ—ਤਾਂ ਮੇਰਾ ਦਿਲ ਲਹੂ ਦੇ ਹੰਝੂ ਰੋਇਆ। ਪਰ ਇਹਦੇ ਨਾਲ਼ ਹੀ ਨਾਲ਼ ਮੈਂ ਮੁੰਡੇ ਦੀਆਂ ਅੱਖਾਂ ਵਿੱਚ ਸੁਹੱਪਣ ਵੇਖਣ ਪਿੱਛੋਂ ਖ਼ੁਸ਼ੀ ਦੀ ਚਮਕ ਵੇਖ ਚੁੱਕਾ ਸਾਂ।... ਮੈਂ ਇਸ ਸਬੰਧੀ ਬਹੁਤਾ ਨਹੀਂ ਸੀ ਸੋਚਿਆ ਪਰ ਅਨੁਭਵ ਮੈਨੂੰ ਇਸ ਸਿੱਟੇ ਵੱਲ ਲੈ ਗਿਆ ਕਿ ਜਿੰਨਾ ਚਿਰ ਕੋਈ ਬੱਚਾ ਖ਼ੁਸ਼ੀ ਨਾਲ਼ ਵਹਿ ਨਹੀਂ ਜਾਂਦਾ, ਜਿੰਨਾ ਚਿਰ ਉਹਦੀਆਂ ਅੱਖਾਂ ਵਿੱਚ ਅਸਲੀ ਖ਼ੁਸ਼ੀ ਨਹੀਂ ਜਾਗ ਪੈਂਦੀ, ਜਿੰਨਾ ਚਿਰ ਬਚਗਾਨਾ ਕਲੋਲ ਉਹਨੂੰ ਭਰਮਾਉਂਦੇ ਨਹੀਂ, ਮੈਨੂੰ ਇਹ ਕਹਿਣ ਦਾ ਕੋਈ ਹੱਕ ਨਹੀਂ ਕਿ ਮੇਰਾ ਉਹਦੇ ਉੱਤੇ ਕੋਈ ਵਿੱਦਿਅਕ ਪ੍ਰਭਾਵ ਹੈ। ਇਹ ਲਾਜ਼ਮੀ ਹੈ ਕਿ ਬੱਚੇ ਬੱਚੇ ਰਹਿਣ...। ਜੇ ਪਰੀ-ਕਹਾਣੀ ਸੁਣਦੇ ਹੋਏ ਉਹ ਚੰਗੇ ਅਤੇ ਮਾੜੇ ਵਿਚਕਾਰ ਘੋਲ਼ ਅਨੁਭਵ ਨਹੀਂ ਕਰਦਾ, ਜੇ ਸ਼ਲਾਘਾ ਦੀਆਂ ਖ਼ੁਸ਼ੀ-ਭਰੀਆਂ ਚਿਣਗਾਂ ਦੀ ਥਾਂ ਉਹਦੀਆਂ ਅੱਖਾਂ ਵਿੱਚ ਅਲਗ਼ਰਜ਼ੀ ਹੈ, ਇਹਦਾ ਅਰਥ ਇਹ ਹੈ ਕਿ ਬੱਚੇ ਦੀ ਆਤਮਾ ਤੋੜ ਦਿੱਤੀ ਗਈ ਹੈ ਅਤੇ ਨੁਕਸਾਨ ਠੀਕ ਕਰਨ ਲਈ ਬਹੁਤ ਯਤਨ ਦੀ ਲੋੜ ਪਵੇਗੀ।

ਤਰੰਗੀ ਰੂਪ-ਰੇਖਾ ਵਾਲ਼ਾ ਇੱਕ ਬੱਦਲ਼ ਦਿਸ-ਹੱਦੇ ਉੱਤੇ ਦਿਸਿਆ। ਇਹ ਉੱਚੀਆਂ ਕੰਧਾਂ ਅਤੇ ਚੌਕਸੀ ਬੁਰਜਾਂ ਨਾਲ਼ ਘਿਰੇ ਕਿਸੇ ਅਦਭੁੱਤ ਮਹੱਲ ਜਿਹਾ ਸੀ। ਖ਼ਿਆਲ-ਉਡਾਰੀ ਨੇ ਮਹੱਲ ਦੀ ਰੂਪ-ਰੇਖਾ ਵਿੱਚ ਅਸਪੱਸ਼ਟ ਥਾਵਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਯੂਰਾ ਦੁਨੀਆਂ ਦੇ ਦੂਜੇ ਸਿਰੇ ਉੱਤੇ ਇੱਕ ਜਾਦੂਈ ਬਾਦਸ਼ਾਹੀ ਅਤੇ ਭੈੜੀ ਬਾਬਾ-ਯਾਗਾ* ਅਤੇ ਇੱਕ ਦਲੇਰ ਸੂਰਮੇ ਦੇ ਇੱਕ ਸੋਹਣੀ ਮੁਟਿਆਰ ਨੂੰ ਬਚਾਉਣ ਸਬੰਧੀ ਪਰੀ-ਕਹਾਣੀ ਸੁਣਾ ਵੀ ਰਿਹਾ ਸੀ। ਵਿਤੀਆ ਨੇ ਉੱਕਾ ਹੀ ਵੱਖਰੀ ਪਰੀ-ਕਹਾਣੀ ਦੀ ਕਲਪਨਾ ਕੀਤੀ। ਦੂਰ ਦੁਰਾਡੇ ਕਿਸੇ ਥਾਂ, ਸਾਡੇ ਦੇਸ਼ ਦੀਆਂ ਹੱਦਾਂ ਤੋਂ ਪਾਰ ਪਹਾੜਾਂ ਵਿੱਚ ਇੱਕ ਭਿਆਨਕ ਜੀਵ ਰਹਿੰਦਾ ਸੀ ਅਤੇ ਉਹ ਯੁੱਧ ਦੀ ਤਿਆਰੀ ਕਰ ਰਿਹਾ ਸੀ। ਖ਼ਿਆਲ-ਉਡਾਰੀ ਦੇ ਖੰਭ ਨਿੱਕੇ ਮੁੰਡੇ ਨੂੰ ਜਾਦੂ ਦੇ ਗ਼ਲੀਚੇ ਉੱਤੇ ਇੱਕ ਛਿਣ ਵਿੱਚ ਉਸ ਖੋਹ ਉੱਤੇ ਉਚਾਈਆਂ ਤੱਕ ਲੈ ਗਏ ਜਿੱਥੇ ਹਨੇਰੇ ਦੀਆਂ ਸ਼ਕਤੀਆਂ ਰਹਿੰਦੀਆਂ ਸਨ। ਸੋ ਉਹ ਬੁਰਾਈ ਨੂੰ ਤਬਾਹ ਕਰ ਸਕਦਾ ਸੀ ਅਤੇ ਧਰਤੀ ਉੱਤੇ ਸਦੀਵੀ ਅਮਨ ਨੂੰ ਮਜ਼ਬੂਤ ਬਣਾ ਸਕਦਾ ਸੀ।

ਫਿਰ ਮੈਂ ਦੁਰਾਡੇ ਤਪਤ-ਖੰਡੀ ਦੇਸ਼ਾਂ ਦੀ, ਅਨੰਤ ਹੁਨਾਲ਼ ਦੀ ਅਤੇ ਅਨੋਖੇ ਤਾਰਾ-ਮੰਡਲਾਂ ਦੀ, ਨੀਲੇ ਸਾਗਰ ਅਤੇ ਤਾੜ ਦੇ ਉੱਚੇ ਰੁੱਖਾਂ ਦੀ ਗੱਲ ਕੀਤੀ। ਇੱਥੇ ਅਨੋਖੇ ਦਾ ਤਾਣਾ-ਪੇਟਾ ਯਥਾਰਥ ਨਾਲ਼ ਰਲ਼ਿਆ ਹੋਇਆ ਸੀ, ਜਿਵੇਂ ਮੈਂ ਦੁਰਾਡੀ ਦੁਨੀਆਂ ਵਿੱਚ ਝਾਕਣ ਲਈ ਨਿੱਕਾ ਜਿਹਾ ਮਘੋਰਾ ਕਰ ਲਿਆ ਹੋਵੇ। ਮੈਂ ਧਰਤੀ ਅਤੇ ਲੋਕਾਂ ਸਬੰਧੀ, ਸਾਗਰਾਂ ਅਤੇ ਮਹਾਂ-ਸਾਗਰਾਂ ਸਬੰਧੀ, ਬਨਸਪਤੀ ਅਤੇ ਪਸ਼ੂ ਜਗਤ ਦੀ ਭਰਪੂਰਤਾ ਸਬੰਧੀ

*ਬੁੱਢੀ ਜਾਦੂਗਰਨੀ।—ਅਨੁ:

ਅਤੇ ਪ੍ਰਕਿਰਤਕ ਵਰਤਾਰਿਆਂ ਸਬੰਧੀ ਗੱਲ ਕੀਤੀ।

ਮੈਂ ਉਸ ਸੰਸਾਰ ਸਬੰਧੀ ਗੱਲ ਕਰਨ ਲੱਗ ਪਿਆ ਜਿਸ ਵਿੱਚ ਕੁੱਝ ਲੋਕ ਹੋਰਾਂ ਨੂੰ ਗ਼ੁਲਾਮ ਬਣਾਉਂਦੇ ਹਨ। ਮਜ਼ਦੂਰਾਂ, ਵਿਸ਼ੇਸ਼ ਤੌਰ ਉੱਤੇ ਬੱਚਿਆਂ ਦੇ ਦੁੱਖਾਂ ਦੇ ਸਪੱਸ਼ਟ ਚਿੱਤਰ ਨੇ ਬੱਚਿਆਂ ਵਿੱਚ ਇਹ ਤੌਖਲੇ–ਭਰਿਆ ਵਿਚਾਰ ਜਗਾਇਆ ਕਿ ਸੰਸਾਰ ਵਿੱਚ ਚੰਗਿਆਈ ਅਤੇ ਬੁਰਾਈ ਵਿਚਕਾਰ ਜ਼ਬਰਦਸਤ ਘੋਲ਼ ਚੱਲ ਰਿਹਾ ਹੈ ਅਤੇ ਸਾਡੇ ਲੋਕ ਵਿਅਕਤੀ ਦੀ ਖ਼ੁਸ਼ੀ, ਮਾਣ ਅਤੇ ਅਜ਼ਾਦੀ ਲਈ ਜੂਝ ਰਹੇ ਹਨ। ਮੈਂ ਆਪਣੇ ਵਿਦਿਆਰਥੀਆਂ ਨੂੰ ਛੋਟੀ ਉਮਰ ਤੋਂ ਹੀ ਸਮਾਜੀ ਬੁਰਾਈ ਲਈ ਅਸਹਿਣਸ਼ੀਲਤਾ ਦੀ ਭਾਵਨਾ ਦੇਣ ਦਾ ਯਤਨ ਕੀਤਾ, ਤਾਂ ਜੋ ਉਹ ਮਨੁੱਖ ਹੱਥੋਂ ਮਨੁੱਖ ਦੀ ਲੁੱਟ–ਚੋਂਘ ਨੂੰ ਘਿਰਣਾ ਕਰਨ, ਤਾਂ ਜੋ ਸਾਡਾ ਦੇਸ਼, ਉਸ ਦੇਸ਼ ਵਜੋਂ ਜਿਹੜਾ ਲੁੱਟ–ਚੋਂਘ ਤੋਂ ਮੁਕਤ ਸੰਸਾਰ ਵਿੱਚ ਪਹਿਲਾ ਦੇਸ਼ ਸੀ, ਉਹਨਾਂ ਨੂੰ ਅਤਿ–ਅੰਤ ਪਿਆਰਾ ਹੋਵੇ। ਸਭ ਤੋਂ ਮਹੱਤਵਪੂਰਨ ਵਿੱਦਿਅਕ ਕਾਰਜਾਂ ਵਿੱਚੋਂ ਇੱਕ ਬੱਚੇ ਦੇ ਮਨ ਵਿੱਚ ਇਹ ਵਿਚਾਰ ਪੈਦਾ ਕਰਨਾ ਹੈ ਕਿ ਬੁਰਾਈ ਇੱਕ ਯਥਾਰਥਕ ਸ਼ੈਅ ਹੈ, ਕੇਵਲ ਅਮੂਰਤ ਨਹੀਂ, ਇਮਾਨਦਾਰ ਲੋਕਾਂ ਦੀ ਦੋਖੀ ਕੋਈ ਸ਼ੈਅ ਹੈ। ਮੈਂ ਬੱਚਿਆਂ ਨੂੰ ਉਹਨਾਂ ਦੇਸ਼ਾਂ ਸਬੰਧੀ ਦੱਸਿਆ ਜਿੱਥੇ ਦੌਲਤ ਉੱਤੇ ਸਰਮਾਏਦਾਰਾਂ ਅਤੇ ਜਾਗੀਰਦਾਰਾਂ ਦੀ ਨਿੱਕੀ ਟੋਲੀ ਦਾ ਵਸੀਕਾਰ ਹੈ ਅਤੇ ਕਿਰਤੀਆਂ ਨੂੰ ਕੇਵਲ ਉਪਜੀਵਕਾ ਹੀ ਪ੍ਰਾਪਤ ਹੈ। ਪਰ ਮੈਂ ਬੱਚਿਆਂ ਨੂੰ "ਸਾਮਰਾਜ" ਦੇ ਡੂੰਘੇ ਅਰਥਾਂ ਦੀ ਅਮੂਰਤ ਸੂਝ ਦੇਣ ਦੀ ਕਾਹਲ਼ ਨਾ ਕੀਤੀ। ਸਮਾਂ ਆਉਣ ਉੱਤੇ ਉਹ ਇਸ ਸਬੰਧੀ ਵਿਚਾਰ ਕਰਨਗੇ। ਉਸ ਉਮਰੇ ਉਹਨਾਂ ਦੀ ਭਾਵੁਕ ਬਣਤਰ ਵਿੱਚ ਉਹਨਾਂ ਨੂੰ ਨਿਰਣਾਇਕ ਅਰਥ ਦਾ ਸਪੱਸ਼ਟ ਵਿਚਾਰ ਪ੍ਰਾਪਤ ਹੁੰਦਾ ਹੈ।

ਬੱਚੇ ਦੀ ਪੂਰੀ ਬੌਧਿਕ ਪ੍ਰਫੁੱਲਤਾ ਲਈ, ਉਹਦੇ ਭਰਪੂਰ ਅੰਦਰਲੇ ਜੀਵਨ ਲਈ ਇੱਕ ਲੋੜੀਂਦੀ ਸ਼ਰਤ ਉਹ ਕਹਾਣੀਆਂ ਹਨ ਜਿਹੜਾ ਉਹਦੇ ਨਾਲ਼ ਖ਼ੁਸ਼ੀਆਂ ਅਤੇ ਗ਼ਮੀਆਂ ਸਾਂਝੀਆਂ ਕਰਨ ਵਾਲ਼ਾ ਅਧਿਆਪਕ ਸੁਣਾਉਂਦਾ ਹੈ। ਇਹਨਾਂ ਕਹਾਣੀਆਂ ਦੀ ਵਿੱਦਿਅਕ ਮਹੱਤਤਾ ਇਹ ਹੈ ਕਿ ਬੱਚਿਆਂ ਨੇ ਇਹਨਾਂ ਨੂੰ ਉਸ ਪ੍ਰਸਥਿਤੀ ਵਿੱਚ ਸੁਣਿਆ ਜਦੋਂ ਖ਼ਿਆਲੀ–ਉਡਾਰੀ ਦੇ ਸੰਜੀਵ–ਰੂਪ ਜਨਮ ਲੈਂਦੇ ਹਨ: ਸ਼ਾਮ ਦੀ ਚੁੱਪ ਵਿੱਚ ਜਦੋਂ ਪਹਿਲਾ ਤਾਰਾ ਦਿਸਦਾ ਹੈ, ਜੰਗਲ਼ ਵਿੱਚ ਧੂਣੀ ਦੁਆਲ਼ੇ, ਸੁਖਦਾਇਕ ਕੁਟੀਆ ਵਿੱਚ, ਭਖਦੇ ਕੱਚੇ ਕੋਲ਼ਿਆਂ ਦੀ ਲੋਅ ਵਿੱਚ, ਜਦੋਂ ਬਾਹਰ ਪੱਤਝੜ ਦੀ ਵਾਛੜ ਪੈ ਰਹੀ ਹੋਵੇ ਜਾਂ ਜਦੋਂ ਠੰਢੀ ਹਵਾ ਆਪਣਾ ਉਦਾਸ ਗੀਤ ਗਾ ਰਹੀ ਹੋਵੇ। ਕਹਾਣੀਆਂ ਸਪੱਸ਼ਟ, ਚਿੱਤਰਮਈ ਹੋਣੀਆਂ ਚਾਹੀਦੀਆਂ ਹਨ ਅਤੇ ਬਹੁਤ ਲੰਮੀਆਂ ਨਹੀਂ ਹੋਣੀਆਂ ਚਾਹੀਦੀਆਂ। ਬੰਦੇ ਨੂੰ ਤੱਥਾਂ ਦਾ ਢੇਰ ਨਹੀਂ ਲਾਉਣਾ ਚਾਹੀਦਾ ਅਤੇ ਬੱਚਿਆਂ ਨੂੰ ਬਹੁਤ ਸਾਰੇ ਪ੍ਰਭਾਵ ਨਹੀਂ ਦੇਣੇ ਚਾਹੀਦੇ, ਨਹੀਂ ਤਾਂ ਕਹਾਣੀਆਂ ਸਬੰਧੀ ਉਹਨਾਂ ਦੀ ਭਾਵੁਕਤਾ ਖੁੰਢੀ ਹੋ ਜਾਵੇਗੀ ਅਤੇ ਕਿਸੇ ਗੱਲ ਵਿੱਚ ਉਹਨਾਂ ਦੀ ਰੌਚਕਤਾ ਜਗਾਉਣਾ ਅਸੰਭਵ ਹੋ ਜਾਵੇਗਾ।

ਮੈਂ ਅਧਿਆਪਕਾਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਬੱਚਿਆਂ ਦੀਆਂ ਭਾਵਨਾਵਾਂ, ਕਲਪਨਾ ਅਤੇ ਖ਼ਿਆਲੀ–ਉਡਾਰੀਆਂ ਉੱਤੇ ਪ੍ਰਭਾਵ ਪਾਉਣ। ਅਸੀਮ ਸੰਸਾਰ ਵੱਲ ਬਾਰੀ **ਹੌਲ਼ੀ-ਹੌਲ਼ੀ** ਖੋਹਲੋ; ਇਹਨੂੰ ਇੱਕਦਮ ਚੌੜ–ਚੁਪੱਟ ਨਾ ਖੋਹਲ ਦਿਓ—ਇਸ ਬਾਰੀ ਨੂੰ ਇੱਕ

ਬਹੁਤ ਵੱਡਾ ਬੂਹਾ ਨਾ ਬਣਾ ਦਿਓ ਜਿਸ ਵਿੱਚ, ਤੁਹਾਡੀ ਪੂਰੀ ਨੇਕ ਨੀਅਤੀ ਦੇ ਬਾਵਜੂਦ, ਬੱਚੇ ਦਾ ਧਿਆਨ ਤੁਹਾਡੇ ਕੋਲ਼ੋਂ ਗੇਂਦ ਵਾਂਗ ਰਿੜ੍ਹ ਕੇ ਚਲਾ ਜਾਂਦਾ ਹੈ। ਜੇ ਬਹੁਤ ਸਾਰੀਆਂ ਸ਼ੈਆਂ ਇੱਕਦਮ ਬੱਚਿਆਂ ਦੇ ਸਾਹਮਣੇ ਰੱਖੀਆਂ ਜਾਣ ਤਾਂ ਉਹ ਭੁਚਲਾ ਜਾਂਦੇ ਹਨ ਅਤੇ ਫਿਰ ਇਹੋ ਸ਼ੈਆਂ, ਜਿਹੜੀਆਂ ਆਪਣੇ ਤੱਤ ਵਿੱਚ ਓਪਰੀਆਂ ਹਨ, ਥੋਥੀਆਂ ਅਵਾਜ਼ਾਂ ਬਣ ਕੇ ਰਹਿ ਜਾਣਗੀਆਂ।

ਖੁੱਲ੍ਹੀ ਹਵਾ ਵਿੱਚ ਸਕੂਲ ਨੇ ਮੈਨੂੰ ਸਿਖਾਇਆ ਕਿ ਬੱਚਿਆਂ ਲਈ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਬਾਰੀ ਕਿਵੇਂ ਖੋਹਲਣੀ ਹੈ ਅਤੇ ਮੈਂ ਹੋਰ ਅਧਿਆਪਕਾਂ ਨੂੰ ਜੀਵਨ ਅਤੇ ਬੋਧ ਦਾ ਇਹ ਵਿਗਿਆਨ ਪਹੁਚਾਉਣ ਦਾ ਯਤਨ ਕੀਤਾ। ਮੈਂ ਉਹਨਾਂ ਨੂੰ ਸਲਾਹ ਦਿੱਤੀ ਕਿ ਉਹ ਬੱਚੇ ਨੂੰ ਗਿਆਨ ਵਿੱਚ ਗ਼ਰਕ ਨਾ ਕਰ ਦੇਣ, ਉਹਨੂੰ ਉਹ ਸਾਰਾ ਕੁੱਝ ਦੱਸਣ ਦਾ ਯਤਨ ਨਾ ਕਰਨ ਜਿਹੜਾ ਉਹਨਾਂ ਨੂੰ ਆਉਂਦਾ ਹੈ—ਗਿਆਨ ਦੀ ਢਾਹ ਹੇਠ ਬੱਚੇ ਦੀ ਅਭਿਲਾਖਾ ਅਤੇ ਉਤਸੁਕਤਾ ਦਬ ਜਾਵੇਗੀ। ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚੋਂ ਇੱਕ ਜਾਂ ਦੋ ਸ਼ੈਆਂ ਪੇਸ਼ ਕਰਨ ਯੋਗ ਹੋਵੋ ਤਾਂ ਜੋ ਜੀਵਨ ਦਾ ਇੱਕ ਹਿੱਸਾ ਬੱਚਿਆਂ ਸਾਹਮਣੇ ਸਤਰੰਗੀ ਪੀਂਘ ਦੇ ਸਾਰੇ ਰੰਗਾਂ ਵਿੱਚ ਚਮਕਣ ਲੱਗ ਪਵੇ। ਸਦਾ ਕੁੱਝ ਅਣ-ਕਿਹਾ ਰਹਿਣ ਦਿਓ ਤਾਂ ਜੋ ਬੱਚਾ ਘੜੀ-ਮੁੜੀ ਉਸ ਵੱਲ ਮੁੜਨਾ ਚਾਹੇਗਾ ਜੋ ਉਹਨੇ ਲੱਭਿਆ ਹੈ।

ਮਨੁੱਖੀ ਸੋਚ ਦੀਆਂ ਪ੍ਰਾਪਤੀਆਂ ਅਸੀਮ ਹਨ। ਮਿਸਾਲ ਵਜੋਂ ਅਸਾਂ ਅਣ-ਗਿਣਤ ਪੁਸਤਕਾਂ ਲਿਖੀਆਂ ਹਨ। ਬੱਚਿਆਂ ਨੂੰ ਇੱਕ ਪੁਸਤਕ ਦਾ ਸੁਹੱਪਣ, ਸਿਆਣਪ ਅਤੇ ਡੂੰਘਿਆਈ ਵਿਖਾਓ, ਪਰ ਅਜਿਹਾ ਇਸ ਢੰਗ ਨਾਲ਼ ਕਰੋ ਕਿ ਬੱਚੇ ਨੂੰ ਸਦਾ ਲਈ ਪੁਸਤਕਾਂ ਨਾਲ਼ ਪਿਆਰ ਹੋ ਜਾਵੇ ਅਤੇ ਉਹ ਪੁਸਤਕਾਂ ਦੇ ਸਾਗਰ ਵਿੱਚ ਸੁਤੰਤਰ ਤੈਰਨ ਲਈ ਤਿਆਰ ਹੋ ਜਾਵੇ। ਮੈਂ **ਜਿਊਂਦੇ ਸ਼ਬਦ ਦੇ ਸੋਮਿਆਂ ਤੱਕ "ਸਫ਼ਰਾਂ"**, ਜਿਹਾ ਕਿ ਮੈਂ ਉਹਨਾਂ ਸਪੱਸ਼ਟ, ਸੰਖੇਪ ਅਤੇ ਭਾਵ-ਭਰਪੂਰ ਕਹਾਣੀਆਂ ਨੂੰ ਕਹਿੰਦਾ ਜਿਹੜੀਆਂ ਬੱਚੇ ਉਹਨਾਂ ਘਟਨਾਵਾਂ ਅਤੇ ਵਰਤਾਰਿਆਂ ਸਬੰਧੀ ਘੜਦੇ ਜਿਹੜੇ ਉਹ ਆਪਣੀਆਂ ਅੱਖਾਂ ਨਾਲ਼ ਵੇਖਦੇ, ਆਪਣੇ ਵਿਚਾਰ ਸਾਂਝੇ ਕੀਤੇ। ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੇ ਮੇਰੀ ਉਦਾਹਰਣ ਉੱਤੇ ਅਮਲ ਕੀਤਾ ਅਤੇ ਆਪ ਉਹੋ ਜਿਹੇ **"ਸਫ਼ਰ"** ਕਰਨੇ ਸ਼ੁਰੂ ਕਰ ਦਿੱਤੇ। ਸ਼੍ਰੇਣੀਆਂ ਦੇ ਕਮਰਿਆਂ ਦੇ ਬੂਹੇ ਖੋਹਲ ਦਿੱਤੇ ਗਏ ਅਤੇ ਬੱਚਿਆਂ ਨੇ ਸੱਜਰੀ ਪੌਣ ਵਿੱਚ ਬਹਿਣ ਲਈ ਘਾਹ ਵਾਲ਼ੇ ਮੈਦਾਨ ਵਿੱਚ ਜਾਣਾ ਸ਼ੁਰੂ ਕਰ ਦਿੱਤਾ। ਪੜ੍ਹਨ ਅਤੇ ਹਿਸਾਬ ਦੇ ਸਬਕ, ਵਿਸ਼ੇਸ਼ ਤੌਰ ਉੱਤੇ ਪਹਿਲੀ ਅਤੇ ਦੂਜੀ ਜਮਾਤਾਂ ਵਿੱਚ, ਸਦਾ ਵਧੇਰੇ ਖੁੱਲ੍ਹੀ ਹਵਾ ਵਿੱਚ ਲਏ ਜਾਣ ਲੱਗ ਪਏ। ਇਹ ਖੁੱਲ੍ਹੀ ਹਵਾ ਵਿੱਚ ਸਬਕ ਨਾ ਤਾਂ ਸਬਕਾਂ ਦਾ ਨਿਖੇਧ ਸਨ ਅਤੇ ਨਾ ਹੀ ਪੁਸਤਕਾਂ ਜਾਂ ਵਿਗਿਆਨ ਤੋਂ ਇਨਕਾਰ, ਸਗੋਂ ਇਹਦੇ ਉੱਕਾ ਉਲਟ—ਉਹ ਸਬਕਾਂ ਨੂੰ ਭਰਪੂਰ ਬਣਾਉਂਦੇ ਅਤੇ ਪੁਸਤਕਾਂ ਅਤੇ ਵਿਗਿਆਨ ਨੂੰ ਸਜੀਵ ਕਰ ਦੇਂਦੇ।

ਸਬਕਾਂ ਤੋਂ ਪਿੱਛੋਂ ਮੁੱਢਲੀਆਂ ਸ਼੍ਰੇਣੀਆਂ ਦੇ ਸਾਰੇ ਅਧਿਆਪਕ ਸਟਾਫ਼ ਰੂਮ ਵਿੱਚ ਇਕੱਠੇ ਹੁੰਦੇ ਅਤੇ ਇਸ ਸਬੰਧੀ ਵਿਚਾਰ ਸਾਂਝੇ ਕਰਦੇ ਕਿ ਇਹ ਕਾਰਜ ਨਿਰਾਰਥਕਤਾ ਬਣ ਜਾਣ ਤੋਂ ਬਿਨਾਂ ਬੱਚੇ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਗਿਆਨ ਕਿਵੇਂ ਪ੍ਰਾਪਤ ਕਰਦੇ

ਹਨ ਅਤੇ ਪ੍ਰਕਿਰਤੀ ਅਤੇ ਸਮਾਜ ਸਬੰਧੀ ਮੁੱਢਲੀ ਵਾਕਫ਼ੀ ਕਿਵੇਂ ਪ੍ਰਾਪਤ ਕਰਦੇ ਹਨ। ਇਸ ਸਮੂਹਕ ਸਰਗਰਮੀ ਦੇ ਦੌਰਾਨ ਇੱਕ ਨਵਾਂ ਵਿਚਾਰ ਅਹੁੜਿਆ: ਬੱਚਿਆਂ ਨੂੰ ਖੇਤੀ ਦੇ ਕੰਮ ਅਤੇ ਤਕਨੀਕੀ ਕਿੱਤਿਆਂ ਤੋਂ ਜਾਣੂ ਕਰਾਇਆ ਜਾਵੇ, ਹੌਲ਼ੀ-ਹੌਲ਼ੀ ਉਹਨਾਂ ਨੂੰ ਸਰਵਉਤਮ ਕਿਰਤੀਆਂ ਨਾਲ਼ ਮਿਲ਼ਾਇਆ ਜਾਵੇ। ਜਿਊਂਦੇ ਸ਼ਬਦ ਦੇ ਸੋਮਿਆਂ ਵੱਲ ਆਪਣੇ ਵਿਦਿਆਰਥੀਆਂ ਨੂੰ "ਸਫ਼ਰਾਂ" ਦੇ ਸੁਪਨੇ ਲੈਂਦੇ ਹੋਏ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੇ, ਮੇਰੀ ਸਲਾਹ ਉੱਤੇ, ਪ੍ਰਕਿਰਤਕ ਘਟਨਾਵਾਂ ਅਤੇ ਸਬੰਧਾਂ ਦਾ ਇੱਕ ਗੇੜ ਮਿਥਿਆ, ਜਿਹੜਾ ਚਾਰ ਮੌਸਮਾਂ ਵਿੱਚੋਂ ਹਰ ਇੱਕ ਵਿੱਚ ਸੋਚ ਅਤੇ ਬੋਲੀ ਦੇ ਵਿਕਾਸ ਲਈ ਵਰਤਣ ਲਈ ਸਭ ਤੋਂ ਵੱਧ ਯੋਗ ਸੀ।

## ਸਾਡੀ ਸੁਪਨਿਆਂ ਦੀ ਨੁੱਕਰ

ਪਿੰਡ ਤੋਂ ਬਾਹਰ, ਸਕੂਲ ਦੇ ਨੇੜੇ ਹੀ ਇੱਕ ਦਰੁਗ ਸੀ ਜਿਸ ਵਿੱਚ ਝਾੜੀਆਂ ਅਤੇ ਰੁੱਖ ਉੱਘੜ-ਦੁੱਘੜ ਉੱਗੇ ਹੋਏ ਸਨ। ਬੱਚਿਆਂ ਲਈ ਇਹ ਭੇਤ ਅਤੇ ਅਨਿਸ਼ਚਿਤਤਾ ਨਾਲ਼ ਭਰਿਆ ਇੱਕ ਘਣਾ ਜੰਗਲ਼ ਸੀ। ਇੱਕ ਦਿਨ ਮੈਂ ਦਰੁਗ ਦੀ ਕੰਧ ਵਿੱਚ ਇੱਕ ਖੋਹ ਵਿੱਚ ਜਾਂਦਾ ਰਸਤਾ ਵੇਖਿਆ। ਖੋਹ ਦਾ ਅੰਦਰਲਾ ਹਿੱਸਾ ਚੋਖਾ ਖੁੱਲ੍ਹਾ ਜਾਪਦਾ ਸੀ ਅਤੇ ਉਹਦੀਆਂ ਤਕੜੀਆਂ, ਸੁੱਕੀਆਂ ਕੰਧਾਂ ਸਨ। ਇਹ ਤਾਂ ਖ਼ਾਸੀ ਲੱਭਤ ਸੀ! ਸਾਡੀ ਸੁਪਨਿਆਂ ਦੀ ਨੁੱਕਰ ਇੱਥੇ ਸਥਿਤ ਹੋਵੇਗੀ। ਜਦੋਂ ਮੈਂ ਉਹਨਾਂ ਨੂੰ ਪਹਿਲੀ ਵਾਰ ਉੱਥੇ ਲੈ ਗਿਆ ਤਾਂ ਬੱਚਿਆਂ ਦੀ ਖ਼ੁਸ਼ੀ ਬਿਆਨ ਕਰਨਾ ਔਖਾ ਹੈ। ਉਹ ਚਹਿਕੇ ਅਤੇ ਗਾਣੇ ਗਾਏ, ਇੱਕ ਦੂਜੇ ਨੂੰ ਉੱਚੀ-ਉੱਚੀ ਅਵਾਜ਼ਾਂ ਦਿੱਤੀਆਂ ਅਤੇ ਲੁਕਣ-ਮੀਟੀ ਖੇਡੀ। ਉਸੇ ਦਿਨ ਅਸਾਂ ਫ਼ਰਸ਼ ਉੱਤੇ ਸੁੱਕਾ ਘਾਹ ਵਿਛਾ ਦਿੱਤਾ।

ਪਹਿਲਾਂ ਪਹਿਲ ਅਸੀਂ ਆਪਣੀ ਗੁਪਤ ਨੁੱਕਰ ਦਾ ਸਵਾਦ ਮਾਣਦੇ, ਉੱਥੇ ਅਰਾਮ ਨਾਲ਼ ਬਹਿੰਦੇ, ਅਸਾਂ ਸਭ ਕੁੱਝ ਸੋਹਣਾ ਅਤੇ ਸੁਖਦਾਈ ਬਣਾ ਦਿੱਤਾ। ਅਸਾਂ ਕੰਧਾਂ ਉੱਤੇ ਨਿੱਕੀਆਂ ਤਸਵੀਰਾਂ ਲਾਈਆਂ, ਅੰਦਰ ਆਉਣ ਵਾਲ਼ੇ ਰਾਹ ਨੂੰ ਚੌੜਾ ਕੀਤਾ, ਇੱਕ ਨਿੱਕਾ ਜਿਹਾ ਮੇਜ਼ ਬਣਾਇਆ। ਖੋਹ ਨੂੰ ਸਮੇਂ-ਸਮੇਂ ਗਰਮ ਕਰਨ ਲਈ ਬੱਚੇ ਬੜੀ ਖ਼ੁਸ਼ੀ-ਖ਼ੁਸ਼ੀ ਅੰਗੀਠੀ ਬਣਾਉਣਾ ਮੰਨ ਗਏ।

ਅਸਾਂ ਅੰਗੀਠੀ ਲਈ ਇੱਕ ਥਾਂ ਪੁੱਟੀ ਅਤੇ ਫਿਰ ਪਾਈਪ ਲਈ ਥਾਂ ਬਣਾਈ। ਅਸੀਂ ਵਾਧੂ ਮਿੱਟੀ ਬਾਹਰ ਲੈ ਗਏ ਅਤੇ ਚੀਕਣੀ ਮਿੱਟੀ ਅਤੇ ਇੱਟਾਂ ਲਿਆਏ। ਇਹ ਸੌਖਾ ਕੰਮ ਨਹੀਂ ਸੀ, ਪਰ ਸਾਡੇ ਸਾਹਮਣੇ ਸੁਪਨਾ ਸੀ—ਖੋਹ ਵਿੱਚ ਅੰਗੀਠੀ। ਅਸਾਂ ਅੰਗੀਠੀ ਦੋ ਹਫ਼ਤਿਆਂ ਵਿੱਚ ਬਣਾ ਲਈ। ਸਾਰੇ ਕੰਮ ਵਿੱਚ ਰੁੱਝ ਗਏ; ਇੱਥੋਂ ਤੱਕ ਕਿ ਕੋਲੀਆ, ਸਲਾਵਾ ਅਤੇ ਤੋਲੀਆ ਵੀ ਇੱਕ ਪਾਸੇ ਖੜੇ ਨਾ ਰਹਿ ਸਕੇ। ਮੈਂ ਉਹਨਾਂ ਬੱਚਿਆਂ ਸਬੰਧੀ ਬਹੁਤ ਫ਼ਿਕਰਮੰਦ ਸਾਂ ਜਿਹੜੇ ਹਰ ਉਸ ਕੰਮ ਵੱਲੋਂ ਲਾਪਰਵਾਹ ਰਹਿੰਦੇ ਜਿਹੜਾ ਸਾਡਾ ਸਮੂਹ ਕਰਦਾ। ਪਰ ਹੁਣ ਉਹਨਾਂ ਦੀਆਂ ਅੱਖਾਂ ਵਿੱਚ ਵਧੇਰੇ ਵਾਰ ਲਿਸ਼ਕ ਹੁੰਦੀ ਅਤੇ ਉਤਸ਼ਾਹ ਦੀ ਲਾਟ

ਲੰਮੇ ਸਮੇਂ ਤੱਕ ਨਾ ਬੁਝਦੀ। ਇਸ ਰੌਚਕ ਘਟਨਾ ਨੇ ਸਾਸ਼ਾ, ਲਿਊਦਾ ਅਤੇ ਵਾਲੀਆ ਜਿਹੇ ਡਰਾਕਲ, ਸੰਗਾਊ ਅਤੇ ਦੁਚਿੱਤੇ ਬੱਚਿਆਂ ਨੂੰ ਵੀ ਪ੍ਰੇਰਨਾ ਦਿੱਤੀ। ਮੈਨੂੰ ਇਸ ਗੱਲ ਦਾ ਹੋਰ ਵੀ ਨਿਸ਼ਚਾ ਹੋ ਗਿਆ ਕਿ ਸਮੂਹ ਦੀ ਭਾਵੁਕ ਪ੍ਰਸਥਿਤੀ, ਖ਼ੁਸ਼ੀ ਅਤੇ ਪ੍ਰੇਰਨਾ ਦੀ ਪ੍ਰਸਥਿਤੀ, ਬੱਚਿਆਂ ਨੂੰ ਇਕਮੁੱਠ ਕਰਨ ਵਾਲ਼ੀ, ਇੱਥੋਂ ਤੱਕ ਕਿ ਲਾਪਰਵਾਹ ਦਿਲਾਂ ਵਿੱਚ ਵੀ ਸਮੂਹ ਵੱਲੋਂ ਕੀਤੇ ਜਾਂਦੇ ਕੰਮ ਲਈ ਰੌਚਕਤਾ ਪੈਦਾ ਕਰਨ ਵਾਲ਼ੀ ਇੱਕ ਮਹਾਨ ਅੰਦਰਲੀ ਸ਼ਕਤੀ ਹੈ।

ਅਖ਼ੀਰ ਅਸਾਂ ਅੰਗੀਠੀ ਵਿੱਚ ਅੱਗ ਬਾਲ਼ੀ। ਸੁੱਕੀਆਂ ਟਹਿਣੀਆਂ ਲਟ-ਲਟ ਬਲ ਰਹੀਆਂ ਸਨ। ਧਰਤੀ ਉੱਤੇ ਸ਼ਾਮ ਛਾ ਗਈ ਪਰ ਸਾਡਾ ਘੁਰਨਾ ਰੌਸ਼ਨ ਅਤੇ ਨਿੱਘਾ ਸੀ। ਅਸਾਂ ਢਾਲ਼ ਉੱਤੇ ਛਾਏ ਹੋਏ ਰੁੱਖਾਂ ਅਤੇ ਝਾੜੀਆਂ ਵੱਲ ਵੇਖਿਆ ਅਤੇ ਉੱਥੋਂ, ਭੇਤ-ਭਰੀਆਂ ਝੰਗੀਆਂ ਵਿੱਚੋਂ ਪਰੀ-ਕਹਾਣੀਆਂ ਦੇ ਬਿੰਬ ਸਾਡੇ ਵੱਲ ਆਏ। ਉਹ ਕਹਿੰਦੇ ਜਾਪਦੇ, "ਮਿਹਰਬਾਨੀ ਕਰਕੇ ਸਾਡੇ ਬਾਰੇ ਕਹਾਣੀ ਸੁਣਾਓ।" ਰੁੱਖਾਂ ਅਤੇ ਝਾੜੀਆਂ ਨੂੰ ਮੂੰਹ-ਝਾਖੜੇ ਦੀ ਅਰਧ-ਪਾਰਦਰਸ਼ੀ ਧੁੰਦ ਨੇ ਕੱਜਿਆ ਹੋਇਆ ਸੀ, ਪਹਿਲਾਂ ਇਹ ਨੀਲੀ ਭਾਹ ਮਾਰਦੀ ਸੀ ਅਤੇ ਫਿਰ ਡੇਕ-ਰੰਗੀ ਹੋ ਗਈ। ਇਸ ਧੁੰਦ ਵਿੱਚ ਰੁੱਖਾਂ ਅਣਕਿਆਸੇ ਰੂਪ ਧਾਰਨ ਕਰ ਲਏ।

ਅਜਿਹੇ ਸਮਿਆਂ ਉੱਤੇ ਕਹਾਣੀਆਂ ਘੜਦੇ ਹੋਏ ਬੱਚੇ ਬੜੇ ਉਤਸ਼ਾਹ ਨਾਲ਼ ਖ਼ਿਆਲੀ-ਉਡਾਰੀਆਂ ਲਾਉਂਦੇ ਹਨ।

"ਔਹ ਦਰੁਗ ਦੀ ਢਾਲ਼ ਉੱਤੇ ਇਕੱਠੇ ਹੋਏ ਰੁੱਖ ਕਿਹੋ ਜਿਹੇ ਜਾਪਦੇ ਹਨ?" ਮੈਂ ਪੁੱਛਿਆ, ਮੈਂ ਇੰਨਾ ਬੱਚਿਆਂ ਨੂੰ ਸੰਬੋਧਨ ਨਹੀਂ ਸਾਂ ਕਰ ਰਿਹਾ, ਜਿੰਨਾ ਆਪਣੇ ਨਿੱਜੀ ਵਿਚਾਰਾਂ ਨੂੰ। ਮੈਨੂੰ ਉਹ ਹਰੇ ਝਰਨਿਆਂ ਜਿਹੇ ਜਾਪਦੇ, ਜਿਹੜੇ ਦੰਦੀ ਤੋਂ ਤੇਜ਼ੀ ਨਾਲ਼ ਡਿੱਗੇ ਸਨ ਅਤੇ ਹੁਣ ਬਾਸਾਲਟ ਜਾਂ ਮੈਲਾਕਾਈਟ* ਦੇ ਉਕਰੇ ਬਿੰਬ ਬਣ ਗਏ ਹਨ। ਮੈਂ ਸੋਚ ਰਿਹਾ ਸਾਂ ਕਿ ਕੀ ਕੋਈ ਬੱਚਾ ਉਹ ਕੁੱਝ ਵੇਖੇਗਾ ਜੋ ਮੈਂ ਵੇਖ ਰਿਹਾ ਹਾਂ, ਕਿਉਂਕਿ ਸ਼ਾਮ ਦੀਆਂ ਘੜੀਆਂ ਇਹ ਵੇਖਣ ਦਾ ਵੀ ਸਮਾਂ ਹਨ ਕਿ ਬੱਚੇ ਕਿਵੇਂ ਸੋਚਦੇ ਹਨ।

ਅਤੇ ਫਿਰ ਮੈਂ ਵੇਖਿਆ ਇੱਕ ਬੱਚੇ ਦੇ ਵਿਚਾਰ ਹੜ੍ਹਿਆਏ ਅਤੇ ਤੇਜ਼ੀ ਨਾਲ਼ ਵਹਿ ਰਹੇ ਸਨ, ਨਵੇਂ ਬਿੰਬਾਂ ਨੂੰ ਜਨਮ ਦੇਂਦੇ ਅਤੇ ਇੱਕ ਹੋਰ ਚੌੜੇ, ਡੂੰਘੇ, ਬਲਵਾਨ ਦਰਿਆ ਵਾਂਗ ਸੋਚ ਰਿਹਾ ਸੀ, ਜਿਹੜਾ ਧੀਮਾ ਹੋਣ ਦੇ ਬਾਵਜੂਦ ਆਪਣੀਆਂ ਡੂੰਘੀਆਂ ਥਾਵਾਂ ਵਿੱਚ ਭੇਤ-ਭਰਿਆ ਹੁੰਦਾ ਹੈ। ਦਰਿਆ ਵਿੱਚ ਵਹਿਣ ਹੈ ਸੀ ਜਾਂ ਨਹੀਂ ਇਹ ਸਪੱਸ਼ਟ ਨਹੀਂ ਸੀ ਪਰ ਇਹ ਬਲਵਾਨ ਅਤੇ ਅਮੋੜ ਸੀ। ਇਸ ਦਰਿਆ ਨੂੰ ਸੌਖੇ ਹੀ ਹੋਰ ਪਾਸੇ ਨਹੀਂ ਸੀ ਪਾਇਆ ਜਾ ਸਕਦਾ, ਜਿਵੇਂ ਹੋਰ ਬੱਚਿਆਂ ਦੀਆਂ ਸੋਚਾਂ ਦੇ ਤਿੱਖੇ, ਹੌਲ਼ੇ ਵਹਿਣ ਨੂੰ, ਨਾ ਹੀ ਇਹਨੂੰ ਡੱਕਿਆ ਜਾ ਸਕਦਾ ਸੀ, ਕਿਉਂਕਿ ਇਹ ਇੱਕਦਮ ਬਾਹਰ ਨਿੱਕਲ਼ਣ ਦਾ ਰਾਹ ਲੱਭਣਾ ਸ਼ੁਰੂ ਕਰ ਦੇਂਦਾ। ਸ਼ੂਰਾ ਨੂੰ ਦਰੱਖ਼ਤਾਂ ਦੀਆਂ ਸਿਖਰਾਂ ਵਿੱਚ ਗਊਆਂ ਦਾ ਇੱਜੜ ਦਿਸਿਆ, ਪਰ ਜਿਉਂ ਹੀ ਸੇਰਯੋਜ਼ਾ ਨੇ ਕਿਹਾ, "ਉਹ ਚਰਦੀਆਂ ਕਿੱਥੇ ਨੇ? ਘਾਹ ਤਾਂ ਕਿਧਰੇ ਹੈ ਨਹੀਂ,"

---

** ਸੰਗਮਰਮਰ ਨਾਲ਼ ਮਿਲ਼ਦੇ ਹਰੇ ਰੰਗ ਦੇ ਕਰੜੇ ਪੱਥਰ।—ਅਨੁ:*

ਸ਼ੂਰਾ ਨੇ ਆਪਣਾ ਮਨ ਤਬਦੀਲ ਕਰ ਲਿਆ। ਉਹ ਗਊਆਂ ਨਹੀਂ ਸਨ: ਉਹ ਰਾਤ ਸਮੇਂ ਅਰਾਮ ਕਰਨ ਲਈ ਧਰਤੀ ਉੱਤੇ ਉੱਤਰ ਆਏ ਬੱਦਲ਼ ਸਨ। ਯੂਰਾ ਦੇ ਵਿਚਾਰ ਵੀ ਇੰਨੀ ਤੇਜ਼ੀ ਨਾਲ਼ ਉੱਪਰ ਉੱਠਦੇ ਅਤੇ ਤਬਦੀਲ ਹੁੰਦੇ। ਪਰ ਮੀਸ਼ਾ ਅਤੇ ਨੀਨਾ ਚੁੱਪ-ਚਾਪ, ਇਕਾਗਰਤਾ ਨਾਲ਼ ਵੇਖ ਰਹੇ ਸਨ। ਉਹ ਕੀ ਵੇਖ ਰਹੇ ਸਨ ? ਬੱਚਿਆਂ ਦੀ ਕਲਪਨਾ ਵਿੱਚ ਜੰਮੇ ਦਰਜਨਾਂ ਬਿੰਬ ਸਾਡੇ ਸਾਹਮਣਿਉਂ ਲੰਘੇ ਸਨ ਪਰ ਮੀਸ਼ਾ ਅਤੇ ਨੀਨਾ ਚੁੱਪ ਸਨ ਅਤੇ ਸਲਾਵਾ ਵੀ। ਇਹ ਤਾਂ ਸੰਭਵ ਨਹੀਂ ਸੀ ਕਿ ਉਹਨਾਂ ਕੁੱਝ ਨਾ ਸੋਚਿਆ ਹੋਵੇ। ਘਰ ਜਾਣ ਦਾ ਸਮਾਂ ਹੋ ਵੀ ਚੁੱਕਾ ਸੀ ਕਿ ਸਭ ਤੋਂ ਚੁਪੀਤੇ ਮੁੰਡੇ ਮੀਸ਼ਾ ਨੇ ਕਿਹਾ, “ਇਹ ਤਾਂ ਬਿਫਰਿਆ ਸਾਹਨ ਆਪਣੇ ਸਿੰਗਾਂ ਨਾਲ਼ ਚਟਾਨ ਦੇ ਮੱਥੇ ਉੱਤੇ ਟੱਕਰਾਂ ਮਾਰ ਰਿਹੈ। ਉਹ ਚਟਾਨ ਉੱਤੇ ਜਿੱਤ ਪ੍ਰਾਪਤ ਨਹੀਂ ਕਰ ਸਕਦਾ, ਸੋ ਉਹ ਰੁਕ ਜਾਂਦਾ ਹੈ। ਵੇਖੋ ਉਹ ਕਿਵੇਂ ਜ਼ੋਰ ਲਾ ਰਿਹੈ— ਵੇਖੋ, ਵੇਖੋ, ਉਹ ਚਟਾਨ ਨੂੰ ਉਲਟਾ ਰਿਹਾ ਹੈ।...”

ਅਤੇ ਅਚਾਨਕ ਸਾਰੇ ਬਿੰਬ, ਜਿਨ੍ਹਾਂ ਸਾਡੇ ਦੁਆਲ਼ੇ ਭੀੜ ਲਾਈ ਹੋਈ ਸੀ ਉੱਡ-ਪੁੱਡ ਗਏ। ਅਸਾਂ ਵੇਖਿਆ ਕਿ ਰੁੱਖਾਂ ਦਾ ਉਹ ਝੁੰਡ ਸੱਚ-ਮੁੱਚ ਸਾਹਨ ਦੇ ਕਰੜੇ ਗੁੱਸੇ ਜਿਹਾ ਹੈ। ਬੱਚੇ ਚਹਿਕਣ ਲੱਗ ਪਏ: ਵੇਖੋ ਉਹਨੇ ਆਪਣੇ ਖੁਰ ਕੇਵਲ ਦਰੁਗ ਦੀ ਤਹਿ ਨਾਲ਼ ਜੜ ਲਏ ਹਨ। ਵੇਖੋ, ਉਹਦੀ ਗਰਦਨ ਕਿਵੇਂ ਮੁੜੀ ਹੋਈ ਹੈ—ਸ਼ਾਇਦ ਉਹਦੇ ਪੱਠੇ ਕੰਬ ਰਹੇ ਹਨ ਅਤੇ ਉਹਦੇ ਸਿੰਗ ਧਰਤੀ ਵਿੱਚ ਫਸੇ ਹੋਏ ਸਨ।

ਸੋਚੋ ਮੀਸ਼ਾ ਨੇ ਕੀ ਸੋਚ ਲਿਆ! ਉਸ ਛਿਣ ਜਦੋਂ ਸਾਡੇ ਸਿਰਾਂ ਉੱਤੋਂ ਸਪੱਸ਼ਟ ਜਿਊਂਦੇ ਬਿੰਬ ਲੰਘ ਰਹੇ ਸਨ, ਉਹਦੇ ਵਿਚਾਰਾਂ ਦਾ ਵਹਿਣ ਆਪਣੇ ਰਾਹ ਚੱਲ ਰਿਹਾ ਸੀ। ਉਹਨੇ ਆਪਣੇ ਸਾਥੀਆਂ ਦੀਆਂ ਗੱਲਾਂ ਧਿਆਨ ਨਾਲ਼ ਸੁਣੀਆਂ ਸਨ ਪਰ ਇੱਕ ਵੀ ਬਿੰਬ ਨੇ ਉਹਨੂੰ ਕੀਲਿਆ ਨਹੀਂ ਸੀ। ਉਹਦੀ ਖ਼ਿਆਲ-ਉਡਾਰੀ ਸਭ ਤੋਂ ਸਪੱਸ਼ਟ, ਸਭ ਤੋਂ ਵੱਧ ਧਰਤੀ ਦੀ ਛੂਹ ਵਾਲ਼ੀ ਸੀ। ਬੱਚੇ ਨੇ ਸ਼ਾਇਦ ਕਿਸੇ ਅਜਿਹੀ ਸ਼ੈਅ ਦੀ ਝਲਕ ਦੱਸੀ ਸੀ ਜਿਹੜੀ ਉਹਨੇ ਵੇਖੀ ਸੀ, ਜਿਸਨੇ ਉਹਦੇ ਉੱਤੇ ਪ੍ਰਭਾਵ ਪਾਇਆ ਸੀ ਅਤੇ ਇਹਦੇ ਬਾਵਜੂਦ ਅਜਿਹੇ ਚੁੱਪ-ਗੜੁੱਪ, ਹੌਲ਼ੀ ਸੋਚਣ ਵਾਲ਼ੇ ਬੱਚੇ ਸਬਕਾਂ ਸਮੇਂ ਭਿਆਨਕ ਘਾਟੇ ਵਿੱਚ ਰਹਿੰਦੇ ਹਨ। ਅਧਿਆਪਕ ਚਾਹੁੰਦਾ ਹੈ ਕਿ ਉਹ ਬੱਚਾ ਵਧੇਰੇ ਕਾਹਲ਼ ਨਾਲ਼ ਉੱਤਰ ਦੇਵੇ; ਇਸ ਨਾਲ਼ ਕੋਈ ਫ਼ਰਕ ਨਹੀਂ ਪੈਂਦਾ ਕਿ ਬੱਚਾ ਕਿਵੇਂ ਸੋਚਦਾ ਹੈ—ਇਹ ਲਾਜ਼ਮੀ ਹੈ ਕਿ ਉਹਨੂੰ ਉੱਤਰ ਮਿਲ਼ੇ ਤਾਂ ਜੋ ਉਹ ਬੱਚੇ ਨੂੰ ਨੰਬਰ ਦੇ ਸਕੇ। ਅਧਿਆਪਕ ਨੂੰ ਇਹ ਕਦੀ ਅਹੁੜਦਾ ਹੀ ਨਹੀਂ ਕਿ ਇਸ ਧੀਮੇ ਪਰ ਬਲਵਾਨ ਦਰਿਆ ਦਾ ਵਹਿਣ ਤਿੱਖਾ ਕਰਨਾ ਅਸੰਭਵ ਹੈ। ਇਸ ਦਰਿਆ ਨੂੰ ਇਹਦੀ ਖ਼ਸਲਤ ਅਨੁਸਾਰ ਵਹਿਣ ਦਿਓ; ਉਹਦਾ ਪਾਣੀ ਨਿਸ਼ਚੇ ਹੀ ਆਪਣੀ ਮੰਜ਼ਿਲ ਉੱਤੇ ਅੱਪੜ ਜਾਵੇਗਾ, ਪਰ ਕਾਹਲ਼ ਨਾ ਕਰੋ। ਘਾਬਰੋ ਨਹੀਂ, ਭੈੜੇ ਨੰਬਰਾਂ ਦੀਆਂ ਛਮਕਾਂ ਨਾਲ਼ ਇਸ ਤਾਕਤਵਾਰ ਨਦੀ ਨੂੰ ਨਾ ਕੁੱਟੋ—ਇਸ ਨਾਲ਼ ਕੋਈ ਫ਼ਰਕ ਨਹੀਂ ਪੈਣ ਲੱਗਾ।

... ਹਰ ਅਧਿਆਪਕ ਨੂੰ ਇਹ ਗੱਲ ਵਿਚਾਰਨੀ ਚਾਹੀਦੀ ਹੈ ਕਿ ਜਨਮ ਤੋਂ ਲੈਕੇ ਪ੍ਰੋੜ੍ਹਤਾ ਤੱਕ ਮਨੁੱਖੀ ਸਰੀਰ ਦੇ ਵਿਕਾਸ ਦਾ ਸਮਾਂ ਪਸ਼ੂ ਜਗਤ ਦੇ ਵੱਖ-ਵੱਖ ਜੀਵਾਂ ਵਿੱਚੋਂ ਸਭ

ਤੋਂ ਲੰਮਾ ਹੈ। ਮਨੁੱਖੀ ਸਰੀਰ ਵੀਹ ਵਰ੍ਹੇ ਜਾਂ ਉਸਤੋਂ ਵੱਧ ਸਮੇਂ ਲਈ ਵਧਦਾ, ਵਿਕਸਤ ਹੁੰਦਾ ਅਤੇ ਮਜ਼ਬੂਤ ਹੁੰਦਾ ਹੈ। ਮਨੁੱਖੀ ਸਰੀਰ ਦੇ ਵਿਕਾਸ ਦਾ ਸਮਾਂ ਇੰਨਾ ਲੰਮਾ ਕਿਉਂ ਹੈ, ਇਹ ਪ੍ਰਕਿਰਤੀ ਦੇ ਮਹਾਨ ਭੇਤਾਂ ਵਿੱਚੋਂ ਇੱਕ ਹੈ। ਸ਼ਾਇਦ ਇਹ ਸਮਾਂ ਤੰਤੂ ਪ੍ਰਣਾਲੀ ਦੇ—ਦਿਮਾਗ਼ ਦੇ ਉੱਪਰਲੇ ਹਿੱਸੇ—ਦੇ ਵਿਕਾਸ, ਮਜ਼ਬੂਤ ਹੋਣ ਅਤੇ ਸਿੱਖਿਆ ਲਈ ਲੋੜੀਂਦਾ ਹੈ। ਵਿਅਕਤੀ, ਐਨ ਇਸ ਲਈ ਕਿ ਉਹ ਵਿਅਕਤੀ ਬਣਦਾ ਜਾਂ ਬਣਦੀ ਹੈ, **ਤੰਤੂ ਪ੍ਰਣਾਲੀ ਦੇ ਵਧਾਏ ਬਚਪਨ, ਦਿਮਾਗ਼ ਦੇ ਬਚਪਨ** ਵਿੱਚੋਂ ਲੰਘਦਾ ਹੈ।

ਜਦੋਂ ਬੱਚਾ ਜੰਮਦਾ ਹੈ ਤਾਂ ਉਹਦੇ ਅਰਬਾਂ ਅੰਕੁਰ ਹੁੰਦੇ ਹਨ, ਜਿਹੜੇ ਆਲ਼ੇ-ਦੁਆਲ਼ੇ ਦਾ ਹੁੰਗਾਰਾ ਭਰਦੇ ਹਨ ਅਤੇ, ਕੁੱਝ ਪ੍ਰਸਥਿਤੀਆਂ ਅਧੀਨ, ਕੁੱਝ ਮਾਨਸਿਕ ਕਾਰਜ ਕਰ ਸਕਦੇ ਹਨ। ਇਹ ਅੰਕੁਰ ਚੇਤਨਤਾ ਦਾ ਪਦਾਰਥਕ ਅਧਾਰ ਹਨ। ਜੰਮਣ ਤੋਂ ਪ੍ਰੋੜ੍ਹਤਾ ਤੱਕ ਅਤੇ ਪ੍ਰੋੜ੍ਹਤਾ ਤੋਂ ਬੁਢਾਪੇ ਤੱਕ ਦੇਹ ਵਿੱਚ ਇੱਕ ਵੀ ਨਵਾਂ ਦਿਮਾਗ਼ੀ ਅੰਕੁਰ ਵਿਕਸਤ ਨਹੀਂ ਹੋਵੇਗਾ। ਇਹ ਲਾਜ਼ਮੀ ਹੈ ਕਿ ਬਚਪਨ ਵਿੱਚ ਦਿਮਾਗ਼ ਦੇ ਭੂਰੇ ਪਦਾਰਥ ਨੂੰ ਰੋਜ਼ਾਨਾ ਸਰਗਰਮੀ ਨਾਲ਼ ਅਮਲ ਕਰਨ ਦੀ ਸਿੱਖਿਆ ਦਿੱਤੀ ਜਾਵੇ ਅਤੇ ਇਹਨਾਂ ਮਸ਼ਕਾਂ ਦਾ ਅਧਾਰ ਜਿਊਂਦੀ ਸੂਝ, ਵੇਖਣਾ ਅਤੇ ਵਿਚਾਰਨਾ ਹੈ।

ਇਸ ਤੋਂ ਪਹਿਲਾਂ ਕਿ ਉਹ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਕਾਰਨ ਅਤੇ ਪ੍ਰਭਾਵ ਦੇ ਸਬੰਧਾਂ ਦੇ ਤੱਤ ਵਿੱਚ ਡੂੰਘੀ ਨਿਗਾਹ ਮਾਰਨ ਯੋਗ ਹੋਵੇ, ਇਹ ਲਾਜ਼ਮੀ ਹੈ ਕਿ ਮਨੁੱਖ ਬਚਪਨ ਵਿੱਚ ਮਾਨਸਿਕ ਮਸ਼ਕਾਂ ਦੇ ਸਮੇਂ ਵਿੱਚੋਂ ਲੰਘੇ। ਇਹ ਮਸ਼ਕਾਂ ਦ੍ਰਿਸ਼ਟੀਮਾਨ ਉਦਾਹਰਣਾਂ ਅਤੇ ਘਟਨਾਵਾਂ ਹਨ; ਬੱਚਾ ਪਹਿਲਾਂ ਜਿਊਂਦੇ ਬਿੰਬ ਨੂੰ ਵੇਖਦਾ ਹੈ ਅਤੇ ਫਿਰ ਬਿੰਬ ਨੂੰ ਆਪਣੇ ਸੰਕਲਪਾਂ ਦੀ ਲੜੀ ਵਿੱਚ ਸਮੋਂਦਾ ਹੋਇਆ ਇਹਦੀ ਕਲਪਨਾ ਕਰਦਾ ਹੈ। ਇੱਕ ਜਿਊਂਦੀ ਪ੍ਰਸਥਿਤੀ ਨੂੰ ਵੇਖਣਾ ਅਤੇ ਕਲਪਨਾ ਵਿੱਚ ਬਿੰਬ ਸਿਰਜਣਾ—ਮਾਨਸਕ ਸਰਗਰਮੀ ਦੇ ਇਹਨਾਂ ਦੋ ਪੜਾਆਂ ਵਿੱਚ ਕੋਈ ਵਿਰੋਧ ਨਹੀਂ। ਬੱਚਾ ਪਰੀ-ਕਹਾਣੀ ਦੇ ਜਿਹੜੇ ਅਨੋਖੇ ਬਿੰਬ ਵੇਖਦਾ ਅਤੇ ਸੋਚਦਾ ਹੈ, ਉਹ ਉਹਦੇ ਲਈ ਯਥਾਰਥ ਵਾਂਗ ਹੀ ਅਸਲੀ ਹਨ। ਅਨੋਖੇ ਬਿੰਬਾਂ ਦੀ ਸਿਰਜਣਾ ਉਹ ਅਤਿ-ਅੰਤ ਉੱਚ ਧਰਤੀ ਹੈ ਜਿਸ ਵਿੱਚ ਚਿੰਤਨ ਦਾ ਫੁੱਟ-ਫੁੱਟ ਪੈਂਦਾ ਪੁੰਗਾਰ ਵਿਕਸਤ ਹੋ ਸਕਦਾ ਹੈ।

ਇਹ ਲਾਜ਼ਮੀ ਹੈ ਕਿ, ਜਿੱਥੋਂ ਤੱਕ ਸੰਭਵ ਹੋ ਸਕੇ, ਬਚਪਨ ਵਿੱਚ ਚਿੰਤਨ ਦੇ ਅਮਲ ਦਾ ਆਲ਼ੇ-ਦੁਆਲ਼ੇ ਦੇ ਸੰਸਾਰ ਤੋਂ ਜਿਊਂਦੀਆਂ, ਸਪੱਸ਼ਟ, ਚਿੱਤਰਮਈ ਉਦਾਹਰਣਾਂ ਨਾਲ਼ ਸਬੰਧ ਹੋਣਾ ਚਾਹੀਦਾ ਹੈ। ਮੁੱਢ ਵਿੱਚ ਬੱਚੇ ਨੂੰ ਕਾਰਨ ਅਤੇ ਪ੍ਰਭਾਵ ਦੇ ਸਬੰਧ ਨਾਲ਼ ਤੰਗ ਨਾ ਕਰੋ। ਬਸ ਉਹਨੂੰ ਕਿਸੇ ਵਸਤ ਨੂੰ ਵੇਖਣ ਦਿਓ, ਉਹਦੇ ਵਿੱਚ ਕੁੱਝ ਨਵਾਂ ਲੱਭਣ ਦਿਓ। ਨਿੱਕੇ ਮੀਸ਼ਾ ਨੇ ਸ਼ਾਮ ਦੇ ਧੁੰਦਲਕੇ ਵਿੱਚ ਲਪੇਟੇ ਰੁੱਖਾਂ ਦੀ ਝੰਗੀ ਵਿੱਚ ਇੱਕ ਬਿਫਰਿਆ ਸਾਹਨ ਵੇਖਿਆ। ਇਹ ਕੇਵਲ ਸੋਚ-ਉਡਾਰੀ ਦੀ ਖੇਡ ਹੀ ਨਹੀਂ ਸਗੋਂ ਚਿੰਤਨ ਦਾ ਇੱਕ ਕਲਾਤਮਕ ਅਤੇ ਕਾਵਿਆਈ ਅੰਸ਼ ਵੀ ਹੈ। ਇੱਕ ਹੋਰ ਬੱਚੇ ਨੇ ਉਹਨਾਂ ਹੀ ਰੁੱਖਾਂ ਵਿੱਚ ਕੁੱਝ ਹੋਰ ਵੇਖਿਆ—ਇਹ ਵੇਖੇ, ਕਲਪਨਾ ਕੀਤੇ ਅਤੇ ਸੋਚੇ ਗਏ ਬਿੰਬ ਵਿੱਚ ਕੁੱਝ ਨਿੱਜੀ ਸ਼ਾਮਲ ਕਰ ਦੇਂਦਾ ਹੈ। ਹਰ ਬੱਚਾ ਨਾ ਕੇਵਲ ਵੇਖਦਾ ਹੈ ਸਗੋਂ ਚਿੱਤਰਦਾ, ਸਿਰਜਦਾ ਅਤੇ ਘੜਦਾ ਵੀ ਹੈ। ਸੰਸਾਰ

ਸਬੰਧੀ ਬੱਚੇ ਦੀ ਦ੍ਰਿਸ਼ਟੀ ਅਭਰਿਠ ਕਲਾਤਮਕ ਰਚਨਾ ਹੈ। ਬੱਚੇ ਵੱਲੋਂ ਇੱਕੋਂ ਸਮੇਂ ਵੇਖੇ ਅਤੇ ਰਚੇ ਬਿੰਬ ਵਿੱਚ ਭਾਵੁਕ ਭਾਹਾਂ ਵੀ ਹਨ। ਜਦੋਂ ਬੱਚੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਬਿੰਬ ਵੇਖਦੇ ਹਨ ਅਤੇ ਆਪਣੀ ਕਲਪਨਾ ਵਿੱਚੋਂ ਉਹਨਾਂ ਵਿੱਚ ਕੁੱਝ ਸ਼ਾਮਲ ਕਰਦੇ ਹਨ ਤਾਂ ਉਹ ਤੂਫ਼ਾਨੀ ਖ਼ੁਸ਼ੀ ਅਨੁਭਵ ਕਰਦੇ ਹਨ। ਦ੍ਰਿਸ਼ਟੀ ਦਾ ਭਾਵਾਂ ਨਾਲ਼ ਗੜੁੱਚਿਆ ਜਾਣਾ ਬੱਚਿਆਂ ਦੀ ਰਚਨਾਤਮਕਤਾ ਦਾ ਅੰਤ੍ਰੀਵ ਪੂਰਕ ਹੈ। ਮੈਨੂੰ ਪੱਕਾ ਨਿਸ਼ਚਾ ਹੈ ਕਿ ਭਾਵੁਕ ਉਤਸ਼ਾਹ ਤੋਂ ਬਿਨਾਂ ਬੱਚੇ ਦੇ ਦਿਮਾਗ਼ ਦੇ ਅੰਕੁਰਾਂ ਦਾ ਸਧਾਰਨ ਵਿਕਾਸ ਅਸੰਭਵ ਹੈ। ਬੱਚੇ ਦੇ ਦਿਮਾਗ਼ ਵਿੱਚ ਜਿਹੜੇ ਸਰੀਰੀ ਬਣਤਰ ਦੇ ਅਮਲ ਹੁੰਦੇ ਹਨ ਉਹਨਾਂ ਦਾ ਵੀ ਭਾਵਾਂ ਨਾਲ਼ ਸਬੰਧ ਹੈ: ਖਿਚਾਅ, ਉਤਸ਼ਾਹ ਅਤੇ ਰੌਚਕਤਾ ਦੇ ਛਿਣਾਂ ਵਿੱਚ ਦਿਮਾਗ਼ ਦੇ ਉੱਪਰਲੇ ਹਿੱਸੇ ਦੇ ਅੰਕੁਰਾਂ ਨੂੰ ਪੁੱਜਦੀ ਖ਼ੁਰਾਕ ਦੀ ਮਾਤਰਾ ਵਧ ਜਾਂਦੀ ਹੈ। ਇਹਨਾਂ ਛਿਣਾਂ ਵਿੱਚ ਅੰਕੁਰ ਬਹੁਤ ਜ਼ਿਆਦਾ ਸ਼ਕਤੀ ਵਰਤਦੇ ਹਨ, ਪਰ ਦੂਜੇ ਹੱਥ, ਉਹਨਾਂ ਨੂੰ ਸਰੀਰ ਤੋਂ ਬਹੁਤ ਕੁੱਝ ਮਿਲ਼ਦਾ ਹੈ। ਕਈ ਵਰ੍ਹਿਆਂ ਦੇ ਸਮੇਂ ਦੇ ਦੌਰਾਨ ਮੁੱਢਲੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੀ ਬੌਧਿਕ ਮਿਹਨਤ ਨੂੰ ਧਿਆਨ ਵਿੱਚ ਵੇਖਦੇ ਹੋਏ ਮੈਂ ਇਸ ਸਿੱਟੇ ਉੱਤੇ ਅੱਪੜਿਆ ਕਿ ਭਾਵੁਕ ਉਤਸ਼ਾਹ ਦੇ ਸਮਿਆਂ ਵਿੱਚ ਬੱਚਿਆਂ ਦੇ ਵਿਚਾਰ ਵਿਸ਼ੇਸ਼ ਤੌਰ ਉੱਤੇ ਸਪੱਸ਼ਟ ਹੋ ਜਾਂਦੇ ਹਨ ਅਤੇ ਯਾਦ ਹੋਣ ਦਾ ਅਮਲ ਵਧੇਰੇ ਤੀਖਣਤਾ ਨਾਲ਼ ਚਲਦਾ ਹੈ।

ਇਹ ਧਾਰਨਾਂ ਬੱਚਿਆਂ ਨੂੰ ਪੜ੍ਹਾਉਣ ਦੇ ਅਮਲ ਉੱਤੇ ਨਵਾਂ ਚਾਨਣ ਪਾਉਂਦੀ ਹੈ। ਮੁੱਢਲੀਆਂ ਸ਼੍ਰੇਣੀਆਂ ਵਿੱਚ ਵਿਦਿਆਰਥੀਆਂ ਦੀਆਂ ਸੋਚਾਂ ਭਾਵਾਂ ਅਤੇ ਅਨੁਭਵ ਤੋਂ ਅਨਿੱਖੜਵੀਆਂ ਹੁੰਦੀਆਂ ਹਨ। ਵਿੱਦਿਆ ਦੇ ਅਮਲ, ਵਿਸ਼ੇਸ਼ ਤੌਰ ਉੱਤੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਬੋਧਾਂ, ਦੀ ਭਾਵੁਕ ਭਿੱਜਤਾ ਬੱਚੇ ਦੇ ਚਿੰਤਨ ਦੇ ਅਮਲਾਂ ਦੇ ਵਿਕਾਸ ਦੇ ਨਿਯਮਾਂ ਵੱਲੋਂ ਪੇਸ਼ ਕੀਤੀ ਮੰਗ ਹੈ।

… ਹੈਰਾਨੀ ਦੀ ਗੱਲ ਸੀ ਕਿ ਪੱਤਝੜ ਦੇ ਨਿੱਘੇ ਦਿਨ ਆ ਗਏ। ਅਸੀਂ ਇੱਕ ਥਾਂ ਨਾ ਬਹਿੰਦੇ ਸਗੋਂ ਖੇਤਾਂ ਅਤੇ ਝੰਗੀਆਂ ਵਿੱਚ ਸੈਰਾਂ ਕਰਦੇ, ਸੁਪਨਿਆਂ ਦੀ ਨੁੱਕਰ ਵਿੱਚ ਕਦੀ ਕਦਾਈਂ ਹੀ ਜਾਂਦੇ। ਪਿੰਡ ਤੋਂ ਦੋ ਕਿਲੋਮੀਟਰ ਦੂਰ ਬੱਚਿਆਂ ਨੇ ਇੱਕ ਪਹਾੜੀ ਲੱਭੀ ਜਿੱਥੋਂ ਪਿੰਡ ਦੇ ਖਿੜੇ ਬਾਗ਼ਾਂ, ਦੁਰਾਡੇ ਖੇਤਾਂ, ਗੂੜ੍ਹੇ ਨੀਲੇ ਰੰਗ ਦੇ ਦਫ਼ਨਾਉਣ ਵਾਲ਼ੇ ਟਿੱਬਿਆਂ ਅਤੇ ਜੰਗਲ਼ੀ-ਰੁੱਖਾਂ ਦਾ ਸੋਹਣਾ ਨਜ਼ਾਰਾ ਦਿਸਦਾ ਸੀ। ਹਵਾ ਹੈਰਾਨ ਕਰਨ ਦੀ ਹੱਦ ਤੱਕ ਸਾਫ਼ ਅਤੇ ਪਾਰਦਰਸ਼ੀ ਸੀ ਅਤੇ ਮੱਕੜੀ ਦੇ ਜਾਲ਼ੇ ਦੇ ਰੁਪਹਿਲੀ ਤਾਰ ਧਰਤੀ ਦੇ ਉੱਤੇ ਉੱਡਦੇ। ਅਸਮਾਨ ਵਿੱਚ ਪੰਛੀਆਂ ਦੇ ਝੁੰਡ ਸਦਾ ਵਧੇਰੇ ਦਿਸਣ ਲੱਗ ਪਏ। ਇੱਕ ਝੰਗੀ, ਜਿਸਦੇ ਕੰਢੇ ਉੱਤੇ ਚਿਲਮ-ਝਾੜੀ ਦੇ ਕਈ ਬੂਟੇ ਸਨ, ਪਹਾੜੀ ਦੇ ਨੇੜੇ ਹੀ ਖਿਲਰੀ ਹੋਈ ਸੀ। ਸਾਨੂੰ ਬੇਰਾਂ ਦੇ ਲਿਸ਼ਕਦੇ ਲਾਲ ਮਣਕੇ ਅਤੇ ਟਹਿਣੀਆਂ ਤੋਂ ਲਟਕਦੇ ਰੁਪਹਿਲੀ ਜਾਲ਼ੇ ਬੜੇ ਚੰਗੇ ਲਗਦੇ; ਅਸਾਂ ਹਰ ਨਿੱਕੀ ਝਾੜੀ ਦੀ ਰੂਪ-ਰੇਖਾ ਚੇਤੇ ਕਰ ਲਈ ਅਤੇ ਪਿੰਡ ਦੇ ਬਾਹਰਲੇ ਹਿੱਸੇ ਵਿੱਚ ਬਾਗ਼ਾਂ ਅਤੇ ਸਫ਼ੈਦੇ ਦੇ ਉੱਚੇ ਰੁੱਖਾਂ ਨੂੰ ਧਿਆਨ ਨਾਲ਼ ਵੇਖਿਆ। ਬੱਚੇ ਹਰ ਰੋਜ਼ ਕੁੱਝ ਨਵਾਂ ਲੱਭਦੇ। ਹਰੀ ਝੰਗੀ ਉਹਨਾਂ ਅੱਖਾਂ ਸਾਹਮਣੇ ਕਿਰਮਚੀ ਹੋ ਗਈ; ਪੱਤਿਆਂ ਨੇ ਆਪਣੇ ਆਪ ਨੂੰ ਰੰਗਾਂ ਦੀ ਅਚੰਭਾਜਨਕ ਵੰਨ-ਸੁਵੰਨਤਾ ਵਿੱਚ ਪਰ੍ਹੇਬੰਦ ਕਰ ਲਿਆ। ਇਹਨਾਂ ਲੱਭਤਾਂ

ਨਾਲ਼ ਬੱਚਿਆਂ ਨੂੰ ਬਹੁਤ ਖ਼ੁਸ਼ੀ ਹੋਈ।

ਜਿਊਂਦੇ ਸ਼ਬਦ ਅਤੇ ਰਚਨਾਤਮਕ ਚਿੰਤਨ ਦੇ ਸੋਮੇ ਇੰਨੇ ਭਰਪੂਰ ਅਤੇ ਅਖੁੱਟ ਸਨ ਕਿ ਜੇ ਅਸੀਂ ਹਰ ਘੰਟੇ ਇੱਕ ਲੱਭਤ ਲੱਭਦੇ, ਇਹ ਲੱਭਤਾਂ ਕਈ ਵਰ੍ਹੇ ਜਾਰੀ ਰਹਿੰਦੀਆਂ। ਸਾਡੇ ਸਾਹਮਣੇ ਚਿਲਮ-ਝਾੜੀ ਦੇ ਬੇਰਾਂ ਦੇ ਲਿਸ਼ਕਦੇ ਲਾਲ ਗੁੱਛਿਆਂ ਵਿਚਕਾਰ ਫੈਲੇ ਮੱਕੜੀ ਦੇ ਰੁਪਹਿਲੀ ਜਾਲ਼ੇ ਸਨ, ਜਿਹੜੇ ਇੱਕ ਤੋਂ ਦੂਜੇ ਬੇਰ ਤੱਕ ਖਿਲਰੇ, ਸਵੇਰ ਦੀ ਤ੍ਰੇਲ਼ ਦੇ ਤੁਪਕਿਆਂ ਨਾਲ਼ ਕੰਬ ਰਹੇ ਸਨ। ਤੁਪਕੇ ਅੰਬਰੀ ਰੰਗ ਦੇ ਸਨ। ਅਸੀਂ ਕੀਲੇ ਹੋਏ ਝਾੜੀਆਂ ਕੋਲ਼ ਖੜੇ ਰਹੇ ਅਤੇ ਅਸਾਂ ਹੈਰਾਨ ਕਰਨ ਵਾਲ਼ੀ ਗੱਲ ਵੇਖੀ: ਜਿਵੇਂ ਉਹ ਜਿਊਂਦੇ ਹੋਣ, ਤੁਪਕੇ ਜਾਲ਼ਿਆਂ ਦੇ ਸਿਰਿਆਂ ਤੋਂ ਕੇਂਦਰ ਵੱਲ ਤਿਲਕ ਪਏ ਅਤੇ ਉਹਨਾਂ ਨੂੰ ਢਿਲਕਾ ਦਿੱਤਾ। ਉਹ ਇੱਕ ਦੂਜੇ ਵਿੱਚ ਮਿਲ਼ ਗਏ, ਪਰ ਵੱਡੇ ਨਾ ਹੋਏ ਅਤੇ ਧਰਤੀ ਉੱਤੇ ਨਾ ਡਿੱਗੇ। ਅਸੀਂ ਵੇਖਣ ਵਿੱਚ ਲੀਨ ਸਾਂ: ਇਉਂ ਜਾਪਦਾ ਸੀ ਕਿ ਤ੍ਰੇਲ਼ ਦੇ ਤੁੱਪਕੇ ਬੜੀ ਛੇਤੀ ਉੱਡ ਜਾਂਦੇ। ਉਹ ਸਾਡੀਆਂ ਅੱਖਾਂ ਸਾਹਮਣੇ ਅਕਾਰ ਵਿੱਚ ਨਿੱਕੇ ਹੋ ਗਏ ਅਤੇ ਫਿਰ ਉਕਾ ਹੀ ਲੋਪ ਹੋ ਗਏ।

"ਸੂਰਜ ਹੀ ਤ੍ਰੇਲ਼ ਦੇ ਤੁਪਕਿਆਂ ਨੂੰ ਪੀ ਰਿਹੈ," ਲਾਰੀਸਾ ਨੇ ਬੜੀ ਨਿੰਮ੍ਹੀ ਅਵਾਜ਼ ਵਿੱਚ ਕਿਹਾ। ਉਹਦੀ ਕਲਪਨਾ ਵਿੱਚ ਸਿਰਜੇ ਬਿੰਬ ਨੇ ਬੱਚਿਆਂ ਦਾ ਧਿਆਨ ਖਿੱਚ ਲਿਆ ਅਤੇ ਇੱਕ ਨਵੀਂ ਪਰੀ-ਕਹਾਣੀ ਦਾ ਜਨਮ ਹੋਇਆ। ਇੱਥੇ ਚਿਲਮ-ਝਾੜੀਆਂ ਦੇ ਬੂਟਿਆਂ ਕੋਲ਼, ਜਿਊਂਦੇ ਸ਼ਬਦਾਂ ਦੇ ਸੋਮੇ ਕੋਲ਼ ਬੱਚਿਆਂ ਸਾਹਮਣੇ ਇੱਕ ਨਵਾਂ ਅਦਭੁੱਤ ਕਿਤਾਬਚਾ ਖੁੱਲ੍ਹਿਆ। ਸ਼ਾਇਦ ਇਹ ਸਬੱਬੀ ਗੱਲ ਸੀ ਪਰ ਅਵੇਰ ਜਾਂ ਸਵੇਰ ਅਜਿਹਾ ਹੋਣਾ ਹੀ ਸੀ: ਲਾਰੀਸਾ ਨੇ ਧਿਆਨ ਦਿਵਾਇਆ ਕਿ "ਰੋਸਿੰਕੀ" (ਤ੍ਰੇਲ਼ ਤੁੱਪਕੇ), "ਪਾਉਤਿੰਕੀ" (ਮੱਕੜੀ ਦੇ ਜਾਲ਼ੇ) ਅਤੇ "ਬੁਸਿੰਕੀ" (ਮਣਕੇ) ਦੇ ਅੰਤ ਇੱਕੋ ਜਿਹੇ ਹਨ। ਇਸ ਅਨੋਖੇ ਮੌਕਾਮੇਲ ਉੱਤੇ ਬੱਚੇ ਖਿੜ ਗਏ ਜਾਪਦੇ ਸਨ। ਨਿਰਸੰਦੇਹ ਉਹਨਾਂ ਨੇ ਉਹਨਾਂ ਕਵਿਤਾਵਾਂ ਸਬੰਧੀ ਸੁਣਿਆ ਸੀ ਜਿਹੜੀਆਂ ਉਹਨਾਂ ਦੇ ਵਡੇਰੇ ਭਰਾਵਾਂ ਅਤੇ ਭੈਣਾਂ ਆਪਣੀਆਂ ਪੁਸਤਕਾਂ ਵਿੱਚੋਂ ਪੜ੍ਹਦੇ ਸਨ, ਪਰ ਇੱਥੇ ਜਿਊਂਦੇ ਸ਼ਬਦ ਤੋਂ, ਉਹਨਾਂ ਦੇ ਆਲ਼ੇ-ਦੁਆਲ਼ੇ ਵਿੱਚੋਂ ਕਵਿਤਾ ਦਾ ਜਨਮ ਹੋਇਆ:

ਚਾਂਦੀ ਦੇ "ਪਾਉਤਿੰਕੀ" ਉੱਤੇ,
ਸਾਰੀ ਰਾਤ ਵਰ੍ਹੇ "ਰੋਸਿੰਕੀ",

ਲਾਰੀਸਾ ਨੇ ਕਿਹਾ ਅਤੇ ਉਹਦੀਆਂ ਅੱਖਾਂ ਖ਼ੁਸ਼ੀ ਨਾਲ਼ ਲਿਸ਼ਕ ਪਈਆਂ। ਸਾਰੇ ਚੁੱਪ ਸਨ ਪਰ ਮੈਂ ਵੇਖ ਸਕਦਾ ਸਾਂ ਕਿ ਸ਼ਬਦਾਂ ਦੇ ਬਲ ਉੱਤੇ ਹੈਰਾਨੀ ਦੀ ਭਾਵਨਾ ਕਾਰਨ ਹਰ ਬੱਚੇ ਦੇ ਵਿਚਾਰ ਪੰਛੀ ਵਾਂਗ ਉੱਪਰ ਉੱਠ ਗਏ ਸਨ।

"ਤੇ ਫਿਰ ਕੰਬਣ ਲੱਗ ਪਏ ਅੰਬਰੀ ਬੁਸਿੰਕੀ," ਯੂਰਾ ਨੇ ਵਾਧਾ ਕੀਤਾ।

ਅਜਿਹਾ ਉਦੋਂ ਹੁੰਦਾ ਹੈ ਜਦੋਂ ਤੁਸੀਂ ਹੋਂਦ ਦੇ ਸੋਮੇ ਦੇ ਨੇੜੇ ਅੱਪੜਦੇ ਹੋ, ਜਦੋਂ ਸ਼ਬਦ

ਤੁਹਾਡੇ ਲਈ ਕੇਵਲ ਵਸਤਾਂ ਦੇ ਨਾਂ ਹੀ ਨਹੀਂ ਹੁੰਦੇ, ਸਗੋਂ ਫੁੱਲਾਂ ਦੀ ਵਾਸ਼ਨਾ, ਧਰਤੀ ਦੀ ਖ਼ੁਸ਼ਬੋ, ਤੁਹਾਡੀ ਮਾਤ-ਭੂਮੀ ਦੇ ਸਤੈਪ ਅਤੇ ਜੰਗਲ਼ਾਂ ਦਾ ਸੰਗੀਤ, ਨਿੱਜੀ ਭਾਵ ਅਤੇ ਅਨੁਭਵ ਹੁੰਦਾ ਹੈ।

ਵਿੱਦਿਆ ਦੇ ਨਿਯਮਾਂ ਅਨੁਸਾਰ ਸ਼ਾਇਦ ਮੈਨੂੰ ਤਜਵੀਜ਼ ਪੇਸ਼ ਕਰਨੀ ਚਾਹੀਦੀ ਸੀ ਕਿ ਬੱਚੇ ਕਵਿਤਾ ਜਾਰੀ ਰੱਖਣ, ਪਰ ਇਹ ਨਿਯਮ ਮੇਰੇ ਦਿਮਾਗ਼ ਵਿੱਚੋਂ ਉੱਡ-ਪੁੱਡ ਗਏ ਅਤੇ ਮੈਂ ਬੱਚਿਆਂ ਦੀ ਰਚਨਾਤਮਕਤਾ ਦੇ ਵਹਿਣ ਵਿੱਚ ਵਹਿ ਗਿਆ ਅਤੇ ਆਪ-ਮੁਹਾਰੇ ਬੋਲ ਉੱਠਿਆ :

ਸੂਰਜ ਨੇ ਪੀ ਲਏ "ਰੋਸਿੰਕੀ",
ਧੋ ਦਿੱਤੇ ਚਿੱਟੇ "ਪਾਉਤਿੰਕੀ"
ਹੱਸ ਪਏ ਸੂਹੇ "ਬੁਸਿੰਕੀ"।

ਅਸੀਂ ਕੂਕ ਪਏ ਅਤੇ ਨਿੱਕੀ ਕਵਿਤਾ ਦੁਹਰਾਉਂਦੇ ਹੋਏ ਝਾੜੀ ਦੁਆਲ਼ੇ ਨੱਠੇ। ਮੈਂ ਜਿੰਨੀ ਛੇਤੀ ਹੋ ਸਕੇ ਹੋਰ ਅਧਿਆਪਕਾਂ ਨੂੰ ਪ੍ਰੇਰਨਾ ਦੇ ਇਸ ਉਬਾਲ਼ ਸਬੰਧੀ, ਜਿਸ ਦਾ ਸੋਮਾ ਸਾਡੇ ਦੁਆਲ਼ੇ ਦੀ ਦੁਨੀਆਂ ਸੀ, ਦੱਸਣਾ ਚਾਹੁੰਦਾ ਸਾਂ। ਮੈਂ ਉਹਨਾਂ ਨੂੰ ਸਲਾਹ ਦੇਣਾ ਚਾਹੁੰਦਾ ਸਾਂ ਕਿ ਸੋਚਣ ਸਬੰਧੀ ਪਹਿਲਾ ਸਬਕ ਸ਼੍ਰੇਣੀ ਦੇ ਕਮਰੇ ਵਿੱਚ ਨਹੀਂ, ਬਲੈਕਬੋਰਡ ਦੇ ਸਾਹਮਣੇ ਨਹੀਂ ਸਗੋਂ ਪ੍ਰਕਿਰਤੀ ਵਿੱਚ ਦਿੱਤਾ ਜਾਣਾ ਚਾਹੀਦਾ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਸਾਂ ਕਿ ਅਸਲੀ ਸੋਚ ਕੰਬਦੀ ਭਾਵਨਾ ਨਾਲ਼ ਗੜੁੱਚੀ ਹੁੰਦੀ ਹੈ; ਜੇ ਬੱਚਾ ਕੇਵਲ ਸ਼ਬਦ ਦੀ ਵਾਸ਼ਨਾ ਨੂੰ ਹੀ ਅਨੁਭਵ ਕਰੇ, ਉਹਦਾ ਦਿਲ ਪ੍ਰੇਰਨਾ ਦੇ ਵੱਸ ਪੈ ਜਾਵੇਗਾ। ਖੇਤਾਂ ਵਿੱਚ ਜਾਓ, ਬਾਗ਼ ਵਿੱਚ ਜਾਓ, ਚਿੰਤਨ ਦੇ ਸੋਮੇ ਤੋਂ ਡੀਕ ਲਾਕੇ ਪੀਓ ਅਤੇ ਇਹ ਜਿਊਂਦਾ ਪਾਣੀ ਤੁਹਾਡੇ ਵਿਦਿਆਰਥੀਆਂ ਨੂੰ ਸਿਆਣੇ ਖੋਜੀ, ਘੋਖਣ ਵਾਲ਼ੇ, ਲੱਭਣ ਦੇ ਸ਼ੌਕੀਨ ਲੋਕ ਅਤੇ ਕਵੀ ਬਣਾ ਦੇਵੇਗਾ। ਮੈਨੂੰ ਹਜ਼ਾਰ ਵਾਰ ਨਿਸ਼ਚਾ ਹੈ ਕਿ ਕਾਵਿਕ, ਭਾਵੁਕ-ਕਲਾਤਮਕ ਉਭਾਰਾਂ ਤੋਂ ਬਿਨਾਂ ਬੱਚੇ ਦੀਆਂ ਬੌਧਿਕ ਯੋਗਤਾਵਾਂ ਦਾ ਵਿਕਾਸ ਅਸੰਭਵ ਹੈ। ਬੱਚੇ ਦੇ ਵਿਚਾਰਾਂ ਦਾ ਖ਼ਾਸਾ ਹੀ ਕਾਵਿਕ ਰਚਨਾਤਮਕਤਾ ਦੀ ਮੰਗ ਕਰਦਾ ਹੈ। ਸੁਹੱਪਣ ਅਤੇ ਜਿਊਂਦਾ ਵਿਚਾਰ ਉਸੇ ਤਰ੍ਹਾਂ ਜੀਵੀ ਢੰਗ ਨਾਲ਼ ਪ੍ਰਸਪਰ ਜੁੜੇ ਹੋਏ ਹਨ ਜਿਵੇਂ ਸੂਰਜ ਅਤੇ ਫੁੱਲ। ਕਾਵਿਕ ਰਚਨਾਤਮਕਤਾ ਸੁਹੱਪਣ ਦੇ ਦ੍ਰਿਸ਼ ਨਾਲ਼ ਸ਼ੁਰੂ ਹੁੰਦੀ ਹੈ। ਪ੍ਰਕਿਰਤੀ ਦਾ ਸੁਹੱਪਣ ਸੂਝ ਨੂੰ ਤਿੱਖਾ ਕਰਦਾ ਹੈ, ਰਚਨਾਤਮਕ ਵਿਚਾਰਾਂ ਨੂੰ ਜਗਾਉਂਦਾ ਹੈ, ਸ਼ਬਦ ਵਿੱਚ ਵਿਅਕਤੀਗਤ ਅਨੁਭਵ ਦਾ ਵਾਧਾ ਕਰਦਾ ਹੈ। ਮਨੁੱਖ ਆਪਣੀ ਮਾਤ-ਭਾਸ਼ਾ ਦੇ ਇੰਨੇ ਸ਼ਬਦ ਵਰਤਣ ਵਿੱਚ ਬਚਪਨ ਵਿੱਚ ਨਿਪੁੰਨਤਾ ਕਿਉਂ ਪ੍ਰਾਪਤ ਕਰਦਾ ਹੈ ? ਕਿਉਂਕਿ ਇਸ ਸਮੇਂ ਵਿੱਚ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਦੀਆਂ ਪਹਿਲੀਆਂ ਲੱਭਤਾਂ ਲੱਭੀਆਂ ਜਾਂਦੀਆਂ ਹਨ। ਕਿਉਂਕਿ ਨਾ ਕੇਵਲ ਵਿਚਾਰ ਹਰ ਸ਼ਬਦ ਵਿੱਚ ਦਿਸਦਾ ਹੈ ਸਗੋਂ ਸੁਹੱਪਣ ਦੀਆਂ ਸੂਖਮ ਭਾਹਾਂ ਵੀ ਵੇਖੀਆਂ ਜਾਂਦੀਆਂ ਹਨ।

# ਪ੍ਰਕਿਰਤੀ—ਚੰਗੀ ਸਿਹਤ ਦਾ ਸੋਮਾ

ਅਨੁਭਵ ਸਾਨੂੰ ਦੱਸਦਾ ਹੈ ਕਿ ਜਿਹੜੇ ਵਿਦਿਆਰਥੀ ਫ਼ੇਲ੍ਹ ਹੁੰਦੇ ਜਾਂ ਪਛੜ ਜਾਂਦੇ ਹਨ, ਉਹਨਾਂ ਵਿੱਚੋਂ 100 ਵਿੱਚੋਂ 85 ਦੀ ਹਾਲਤ ਵਿੱਚ ਕਿਸੇ ਬਿਮਾਰੀ ਕਾਰਨ ਅਜਿਹਾ ਹੁੰਦਾ ਹੈ, ਕਿਸੇ ਤਰ੍ਹਾਂ ਦਾ ਵਿਗਾੜ ਜਾਂ ਰੋਗ, ਜਿਸ ਵੱਲ ਆਮ ਤੌਰ ਉੱਤੇ ਧਿਆਨ ਨਹੀਂ ਦਿੱਤਾ ਜਾਂਦਾ, ਪਰ ਜਿਹੜਾ ਮਾਤਾ-ਪਿਤਾ, ਡਾਕਟਰ ਅਤੇ ਅਧਿਆਪਕ ਦੇ ਸਾਂਝੇ ਯਤਨਾਂ ਰਾਹੀਂ ਠੀਕ ਕੀਤਾ ਜਾ ਸਕਦਾ ਹੈ। ਦਿਲ ਅਤੇ ਨਾੜੀਆਂ ਦੀ ਪ੍ਰਣਾਲੀ, ਫੇਫੜਿਆਂ ਦੀ ਪ੍ਰਣਾਲੀ ਅਤੇ ਪਾਚਣ ਪ੍ਰਣਾਲੀ ਦੇ ਲੁਪਤ ਵਿਗਾੜ ਜਾਂ ਰੋਗ, ਜਿਹੜੇ ਅਕਸਰ ਬਿਮਾਰੀਆਂ ਵਜੋਂ ਨਹੀਂ ਸਗੋਂ ਕਿਸੇ ਅੰਗ ਦੇ ਸਧਾਰਨ ਹਾਲਤ ਤੋਂ ਕੁਰਾਹੇ ਵਜੋਂ ਪ੍ਰਗਟ ਹੁੰਦੇ ਹਨ, ਅਕਸਰ ਬਚਗਾਨਾ ਟਹਿਕ ਅਤੇ ਚੁਲਬੁਲਾਹਟ ਹੇਠ ਲੁਕ ਜਾਂਦੇ ਹਨ। ਅਨੇਕ ਵਰ੍ਹਿਆਂ ਦੇ ਨਰੀਖਣ ਨੇ ਦਰਸਾਇਆ ਹੈ ਅਖੌਤੀ ਹੌਲ਼ੀ ਸਿੱਖਣਾ ਆਮ ਤੌਰ ਉੱਤੇ ਕਿਸੇ ਆਮ ਵਿਗਾੜ ਦਾ ਸਿੱਟਾ ਹੁੰਦਾ ਹੈ ਅਤੇ ਦਿਮਾਗ਼ ਦੇ ਉੱਪਰਲੇ ਹਿੱਸੇ ਦੇ ਅੰਕੁਰਾਂ ਵਿੱਚ ਕਿਸੇ ਤਰ੍ਹਾਂ ਦੀਆਂ ਸਰੀਰਕ ਤਬਦੀਲੀਆਂ ਜਾਂ ਦਖ਼ਲ ਦਾ ਸਿੱਟਾ ਨਹੀਂ ਹੁੰਦਾ। ਬੰਦਾ ਕੁੱਝ ਬੱਚਿਆਂ ਵਿੱਚ ਰੋਗੀ, ਪੀਲ਼ਾ ਰੰਗ ਅਤੇ ਘੱਟ ਭੁੱਖ ਵੇਖਦਾ ਹੈ। ਖਾਣਾ ਚੰਗੇਰਾ ਬਣਾਉਣ ਦੇ ਨਿੱਕੇ ਯਤਨ ਵੀ ਪ੍ਰਤੀਕਰਮ ਪੈਦਾ ਕਰਦੇ ਹਨ: ਪਿੰਡੇ ਉੱਤੇ ਦਾਗ਼ ਪੈਦਾ ਹੋ ਜਾਂਦੇ ਹਨ। ਅਤਿਅੰਤ ਧਿਆਨ ਨਾਲ਼ ਕੀਤੇ ਵਿਸ਼ਲੇਸ਼ਣ ਤੋਂ ਕੁੱਝ ਪਤਾ ਨਹੀਂ ਲੱਗਦਾ: ਸਭ ਕੁੱਝ ਪੜਤਾਲ ਵਿੱਚ ਠੀਕ ਨਿੱਕਲ਼ਦਾ ਹੈ। ਅਕਸਰ ਹਾਲਤਾਂ ਵਿੱਚ ਜਾਪਦਾ ਹੈ ਕਿ ਸਾਡਾ ਵਾਹ ਅਹਾਰ-ਪਚਾਈ ਵਿੱਚ ਕਿਸੇ ਗੜਬੜ ਨਾਲ਼ ਪੈ ਰਿਹਾ ਹੈ, ਜਿਸਦਾ ਕਾਰਨ ਲੰਮੇ ਸਮੇਂ ਤੱਕ ਕਮਰੇ ਵਿੱਚ ਬਹਿਣਾ ਹੈ। ਅਜਿਹੀ ਹਾਲਤ ਵਿੱਚ ਬੱਚਾ ਆਪਣੀ ਧਿਆਨ ਕੇਂਦਰਤ ਕਰਨ ਦੀ ਸ਼ਕਤੀ ਅਤੇ ਬੌਧਿਕ ਕਿਰਤ ਕਰਨ ਦੀ ਯੋਗਤਾ ਗੁਆ ਬਹਿੰਦਾ ਹੈ। ਸਰੀਰ ਦੇ ਤਿੱਖੇ ਵਾਧੇ ਅਤੇ ਮੁਟਿਆਰ ਅਵਸਥਾ ਵਿੱਚ ਅਜਿਹੇ ਵਿਗਾੜਾਂ ਦੀ ਗਿਣਤੀ ਵਧ ਜਾਂਦੀ ਹੈ।

ਅਜਿਹੀ ਪ੍ਰਸਥਿਤੀ ਵਿੱਚ ਇੱਕੋ-ਇੱਕ ਬੁਨਿਆਦੀ ਇਲਾਜ ਕੰਮ ਅਤੇ ਖੇਡ ਦੇ ਕ੍ਰਮ ਵਿੱਚ ਤਬਦੀਲੀ ਹੈ: ਵਧੇਰੇ ਸਮਾਂ ਖੁੱਲ੍ਹੀ ਹਵਾ ਵਿੱਚ ਕੱਟਿਆ ਜਾਵੇ, ਬਾਰੀ ਖੋਹਲ ਕੇ ਸੁੱਤਾ ਜਾਵੇ, ਛੇਤੀ ਸੁੱਤਾ ਜਾਵੇ ਅਤੇ ਛੇਤੀ ਜਾਗਿਆ ਜਾਵੇ ਅਤੇ ਚੰਗਾ ਖਾਣਾ ਖਾਧਾ ਜਾਵੇ।

ਕੁੱਝ ਬੱਚੇ ਸਿਹਤਮੰਦ ਜਾਪਦੇ ਹਨ ਪਰ ਵਧੇਰੇ ਨੇੜਵੀਂ ਪਰਖ ਉੱਤੇ ਉਹਨਾਂ ਦਾ ਕੰਮ ਕਿਸੇ ਲੁਪਤ ਬਿਮਾਰੀ ਦਾ ਸਬੂਤ ਦੇਂਦਾ ਹੈ ਅਤੇ ਜਿਹੜੀ ਗੱਲ ਵਧੇਰੇ ਰੌਚਕ ਹੈ: ਲੁਪਤ ਬਿਮਾਰੀਆਂ ਅਤੇ ਵਿਗਾੜ ਉਸ ਸਮੇਂ ਹੋਰ ਵਧੇਰੇ ਪ੍ਰਗਟ ਹੁੰਦੇ ਹਨ ਜਦੋਂ ਅਧਿਆਪਕ ਸਬਕ ਦੇ ਹਰ ਛਿਣ ਨੂੰ ਤਿੱਖੀ ਬੌਧਿਕ ਮਿਹਨਤ ਨਾਲ਼ ਭਰਨ ਦਾ ਯਤਨ ਕਰਦਾ ਹੈ। ਇਹ "ਇੱਕ ਮਿੰਟ ਵੀ ਨਾ ਗੁਆਉਣ ਦਾ ਯਤਨ" ਬਸ ਕੁੱਝ ਬੱਚਿਆਂ ਉੱਤੇ ਉਹਨਾਂ ਦੀ ਸ਼ਕਤੀ ਤੋਂ ਬਾਹਰਾ ਬੋਝ ਪਾਉਂਦਾ ਹੈ। ਮੈਨੂੰ ਨਿਸ਼ਚਾ ਹੈ ਕਿ ਇਹ "ਤਿਖੇਰੀ" ਚਾਲ ਉੱਕਾ ਹੀ ਸਿਹਤਮੰਦ ਬੱਚਿਆਂ ਲਈ ਵੀ ਹਾਨੀਕਾਰਕ ਹੈ। ਹੱਦੋਂ ਵੱਧ ਬੌਧਿਕ ਯਤਨ ਬੱਚਿਆਂ ਦੀਆਂ ਅੱਖਾਂ ਨੂੰ ਮੱਤਹੀਣ ਬਣਾ ਦੇਂਦਾ ਹੈ, ਉਹਨਾਂ ਦੀ ਦਿੱਖ ਧੁੰਦਲੀ ਬਣਾ ਦੇਂਦਾ ਹੈ ਅਤੇ ਉਹਨਾਂ ਦੀਆਂ

ਹਰਕਤਾਂ ਨੂੰ ਸੁਸਤ ਬਣਾ ਦੇਂਦਾ ਹੈ। ਇੱਥੇ ਅੱਪੜ ਕੇ ਬੱਚਾ ਕਿਸੇ ਕੰਮ ਦਾ ਨਹੀਂ ਰਹਿ ਜਾਂਦਾ; ਉਹਨੂੰ ਕੇਵਲ ਖੁੱਲ੍ਹੀ ਹਵਾ ਦੀ ਲੋੜ ਹੁੰਦੀ ਹੈ, ਪਰ ਅਧਿਆਪਕ ਉਹਨੂੰ ਰੋਕ ਕੇ ਰੱਖਦਾ ਹੈ ਅਤੇ ਉਹਨੂੰ ਤਿਖੇਰਾ, ਹੋਰ ਤਿਖੇਰਾ ਹੱਕਦਾ ਹੈ।

**ਖ਼ੁਸ਼ੀ ਦੇ ਸਕੂਲ** ਦੇ ਕੰਮ ਦੇ ਪਹਿਲੇ ਹਫ਼ਤਿਆਂ ਵਿੱਚ ਮੈਂ ਬੱਚਿਆਂ ਦੀ ਸਿਹਤ ਦੀ ਹਾਲਤ ਵੱਲ ਵਿਸ਼ੇਸ਼ ਧਿਆਨ ਦਿੱਤਾ। ਇਸ ਗੱਲ ਦੇ ਬਾਵਜੂਦ ਕਿ ਸਾਰੇ ਬੱਚੇ ਪਿੰਡਾਂ ਵਿੱਚ, ਪ੍ਰਕਿਰਤੀ ਦੀ ਗੋਦ ਵਿੱਚ ਪਲ਼ੇ ਸਨ, ਉਹਨਾਂ ਵਿੱਚੋਂ ਕਈ ਭੁਸੇ ਜਾਂ ਕਮਜ਼ੋਰ ਛਾਤੀਆਂ ਵਾਲ਼ੇ ਸਨ ਅਤੇ ਵੋਲੋਦੀਆ, ਕਾਤੀਆ ਅਤੇ ਸਾਨੀਆ, ਕਹਿਣ ਅਨੁਸਾਰ, ਨਿਰੇ ਹੱਡੀਆਂ ਦੇ ਪਿੰਜਰ ਸਨ। ਉਹ ਇੰਨੇ ਪਤਲੇ ਸਨ, ਉਹ ਕਮਜ਼ੋਰ ਸਨ। ਵਧੇਰੇ ਬੱਚੇ ਘਰ ਚੋਖਾ ਖਾਂਦੇ; ਉਹਨਾਂ ਵਿੱਚੋਂ ਕਈਆਂ ਦੀ ਕਮਜ਼ੋਰੀ ਦਾ ਕਾਰਨ ਇਹ ਸੀ ਕਿ ਉਹ ਗਰਮਖ਼ਾਨਿਆਂ ਦੇ ਬੂਟਿਆਂ ਜਿਹਾ ਜੀਵਨ ਜਿਉਂਦੇ—ਉਹਨਾਂ ਦੀਆਂ ਮਾਵਾਂ ਹਵਾ ਦੇ ਹਰ ਬੁੱਲ੍ਹੇ ਵਿਰੁੱਧ ਉਹਨਾਂ ਦੀ ਰੱਖਿਆ ਕਰਦੀਆਂ। **ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਕੁੱਝ ਦਿਨਾਂ ਵਿੱਚ ਬੱਚੇ ਛੇਤੀ ਥੱਕ ਜਾਂਦੇ: ਉਹਨਾਂ ਲਈ ਇੱਕ ਕਿਲੋਮੀਟਰ ਚੱਲਣਾ ਵੀ ਔਖਾ ਸੀ। ਮਾਵਾਂ ਉਹਨਾਂ ਨੂੰ ਭੁੱਖ ਨਾ ਲੱਗਣ ਦੇ ਰੋਣੇ ਰੋਂਦੀਆਂ।

ਮੈਂ ਮਾਤਾ-ਪਿਤਾ ਨੂੰ ਇਹ ਨਿਸ਼ਚਾ ਕਰਾਉਣ ਦਾ ਯਤਨ ਕੀਤਾ ਕਿ ਉਹ ਬੱਚਿਆਂ ਦੀ ਠੰਢ ਤੋਂ ਜਿੰਨੀ ਰੱਖਿਆ ਕਰਨਗੇ ਬੱਚੇ ਉਨੇ ਹੀ ਕਮਜ਼ੋਰ ਹੋਣਗੇ। ਮੇਰੇ ਜ਼ੋਰ ਦੇਣ ਉੱਤੇ ਉਹਨਾਂ ਬੱਚਿਆਂ ਨੂੰ ਗਰਮ ਦਿਨਾਂ ਵਿੱਚ ਨੰਗੇ ਪੈਰੀਂ ਸਕੂਲ ਆਉਣ ਦਿੱਤਾ—ਇਹ ਬੱਚਿਆਂ ਲਈ ਬੜੀ ਖ਼ੁਸ਼ੀ ਦੀ ਗੱਲ ਸੀ। ਇੱਕ ਦਿਨ ਅਸੀਂ ਖੇਤ ਵਿੱਚ ਇੱਕ ਨਿੱਘੀ ਵਾਛੜ ਵਿੱਚ ਫਸ ਗਏ। ਬੱਚੇ ਘਰ ਮੁੜਦੇ ਹੋਏ ਸਾਰਾ ਰਾਹ ਪਾਣੀ ਵਿੱਚ ਚਲਦੇ ਆਏ; ਉਹਨਾਂ ਦੇ ਮਾਤਾ-ਪਿਤਾ ਦੇ ਤੌਖ਼ਲਿਆਂ ਦੇ ਬਾਵਜੂਦ ਉਹਨਾਂ ਵਿੱਚੋਂ ਇੱਕ ਵੀ ਬਿਮਾਰ ਨਾ ਹੋਇਆ। ਬੜੀ ਮੁਸ਼ਕਲ ਨਾਲ਼ ਮੈਂ ਮਾਤਾ-ਪਿਤਾ ਨੂੰ ਇਹ ਮਨਾ ਸਕਿਆ ਕਿ ਉਹ ਕੱਪੜਿਆਂ ਨਾਲ਼ ਬੱਚਿਆਂ ਦਾ ਸਾਹ ਘੁਟਣਾ ਬੰਦ ਕਰ ਦੇਣ, "ਜੇ ਕੁੱਝ ਹੋ ਜਾਵੇ" ਲਈ ਵਾਧੂ ਸਵੈਟਰ ਅਤੇ ਕੋਟ ਪਾਉਣੇ ਛੱਡ ਦੇਣ। ਸਾਡਾ ਇੱਕ ਨਿਯਮ ਸੀ: ਪੱਤਝੜ, ਬਸੰਤ ਅਤੇ ਹੁਨਾਲ਼ ਦੇ ਦਿਨੀਂ ਬੱਚੇ ਸਾਰਾ ਸਮਾਂ ਖੁੱਲ੍ਹੀ ਹਵਾ ਵਿੱਚ ਰਹਿਣਗੇ। **ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਤਿੰਨ ਚਾਰ ਹਫ਼ਤੇ ਬੱਚੇ ਰੋਜ਼ ਦੋ ਜਾਂ ਤਿੰਨ ਕਿਲੋਮੀਟਰ ਪੈਦਲ ਚਲਦੇ; ਦੂਜੇ ਮਹੀਨੇ ਚਾਰ ਜਾਂ ਪੰਜ ਅਤੇ ਤੀਜੇ ਮਹੀਨੇ ਛੇ ਅਤੇ ਇਹ ਸਾਰਾ ਚੱਲਣਾ ਖੇਤਾਂ ਅਤੇ ਜੂਹਾਂ, ਝੰਗੀਆਂ ਅਤੇ ਜੰਗਲ਼ ਵਿੱਚ ਹੁੰਦਾ। ਦਿਨ ਵਿੱਚ ਕੀਤੇ ਪੈਂਡੇ ਵੱਲ ਕੋਈ ਧਿਆਨ ਨਾ ਦੇਂਦਾ ਕਿਉਂਕਿ ਉਹਨਾਂ ਸਾਹਮਣੇ ਇੱਕ ਦਿਨ ਵਿੱਚ ਕਿੰਨੇ ਕਿਲੋਮੀਟਰ ਚੱਲਣ ਦਾ ਨਿਸ਼ਾਨਾ ਨਹੀਂ ਸੀ ਹੁੰਦਾ; ਹਰਕਤ, ਚੱਲਣਾ ਹੋਰ ਆਸ਼ਿਆਂ ਦਾ ਸਾਧਨ ਸੀ। ਬੱਚਾ ਵੱਖ-ਵੱਖ ਥਾਵਾਂ ਉੱਤੇ ਜਾਣਾ ਚਾਹੁੰਦਾ ਹੈ ਕਿਉਂਕਿ ਉਹ ਅਨੁਭਵ ਕਰਦਾ ਹੈ ਕਿ ਉਹ ਸੰਸਾਰ ਨੂੰ ਲੱਭ ਰਿਹਾ ਹੈ। ਬੱਚੇ ਥੱਕੇ ਹੋਏ ਪਰ ਖ਼ੁਸ਼ ਅਤੇ ਟਹਿਕਦੇ ਘਰਾਂ ਨੂੰ ਜਾਂਦੇ। ਥਕੇਵੇਂ ਤੋਂ ਬਿਨਾਂ ਸਿਹਤ ਨਹੀਂ ਹੋ ਸਕਦੀ। ਜੇ ਬੱਚਾ ਬਲ ਵਰਤਣ ਪਿੱਛੋਂ ਅਰਾਮ ਕਰ ਰਿਹਾ ਹੋਵੇ ਤਾਂ ਆਪਣੇ ਜੀਵਨ-ਦਾਤੇ ਸੋਮਿਆਂ ਸਮੇਤ ਚੰਗੀ ਸਿਹਤ ਬੱਚੇ ਦੇ ਸਰੀਰ ਵਿੱਚ ਵਹਿਣ ਲੱਗ ਪੈਂਦੀ ਹੈ।

ਖੁੱਲ੍ਹੀ ਹਵਾ ਵਿੱਚ ਕਈ ਕਿਲੋਮੀਟਰ ਚੱਲਣ ਪਿੱਛੋਂ, ਮਾਤਾ-ਪਿਤਾ ਦੇ ਕਹਿਣ ਅਨੁਸਾਰ ਬੱਚੇ "ਬਘਿਆੜਾਂ ਵਾਂਗ ਭੁੱਖੇ" ਘਰ ਮੁੜਦੇ। ਜਦੋਂ ਅਸੀਂ ਜੰਗਲ਼ ਵਿੱਚ ਜਾਂਦੇ ਤਾਂ ਮੈਂ ਬੱਚਿਆਂ ਨੂੰ ਸਲਾਹ ਦੇਂਦਾ ਕਿ ਉਹ ਡਬਲ-ਰੋਟੀ, ਪਿਆਜ਼, ਲੂਣ, ਪਾਣੀ ਅਤੇ ਕੁੱਝ ਕੱਚੇ ਆਲੂ ਆਪਣੇ ਨਾਲ਼ ਲਿਆਉਣ। ਪਹਿਲਾਂ-ਪਹਿਲ ਮਾਤਾ-ਪਿਤਾ ਸ਼ੰਕਾ ਕਰਦੇ; ਉਹਨੂੰ ਸ਼ੱਕ ਸੀ ਕਿ ਬੱਚੇ ਅਜਿਹੀਆਂ ਵਸਤਾਂ ਖਾਣਗੇ, ਕਿਉਂਕਿ ਘਰ ਵਿੱਚ ਉਹ ਪੌਸ਼ਟਿਕ ਵਸਤਾਂ ਰੱਦ ਕਰ ਦੇਂਦੇ। ਪਰ ਜੰਗਲ਼ ਵਿੱਚ ਇਹੋ ਡਬਲ-ਰੋਟੀ, ਪਿਆਜ਼ ਅਤੇ ਆਲੂ ਸਭ ਤੋਂ ਸੁਆਦਲਾ ਖਾਣਾ ਬਣ ਜਾਂਦੇ। ਬੱਚਿਆਂ ਦੀ ਭੁੱਖ ਇਸ ਹੱਦ ਤੱਕ ਵਿਕਸਤ ਹੋ ਜਾਂਦੀ ਕਿ ਉਹ ਘਰੇ ਸ਼ੋਰਬੇ ਜਾਂ ਬੋਰਸ਼* ਦੀ ਪਲੇਟ ਬੜੇ ਮਜ਼ੇ ਨਾਲ਼ ਖਾ ਜਾਂਦੇ। ਇੱਕ ਮਹੀਨੇ ਪਿੱਛੋਂ ਸਭ ਤੋਂ ਭੁਸੇ ਬੱਚਿਆਂ ਦੀਆਂ ਗੱਲ੍ਹਾਂ ਉੱਤੇ ਲਾਲੀ ਆ ਗਈ ਅਤੇ ਮਾਵਾਂ ਇਸ ਸਬੰਧੀ ਗੱਲਾਂ ਕਰਦੀਆਂ ਨਾ ਥੱਕਦੀਆਂ ਕਿ ਬੱਚੇ ਕਿੰਨੀ ਸੋਹਣੀ ਤਰ੍ਹਾਂ ਖਾਣਾ ਖਾਂਦੇ ਹਨ। ਹੁਣ ਉਹ ਖਾਣ ਵਿੱਚ ਚੋਗੇ ਨਹੀਂ ਸਨ ਰਹੇ: ਜੋ ਕੁੱਝ ਉਹਨਾਂ ਦੀ ਪਲੇਟ ਵਿੱਚ ਰੱਖਿਆ ਜਾਂਦਾ ਬੱਚੇ ਉਹ ਖਾ ਲੈਂਦੇ।

ਹਰਕਤ ਵਿੱਚ ਰਹਿਣਾ ਕਸਰਤ ਦੀ ਮਹੱਤਵਪੂਰਨ ਸ਼ਰਤ ਹੈ। ਬੱਚੇ ਨੱਠਣਾ ਅਤੇ ਖੇਡਣਾ ਪਸੰਦ ਕਰਦੇ ਹਨ। ਅਸਾਂ ਉਹਨਾਂ ਲਈ ਇੱਕ ਖੇਡ ਦਾ ਮੈਦਾਨ ਬਣਾਇਆ। ਖੇਡਾਂ ਅਤੇ ਖੁੱਲ੍ਹੀ ਹਵਾ ਵਿੱਚ ਮਨਪ੍ਰਚਾਵੇ ਲਈ ਉੱਥੇ ਸਭ ਕੁੱਝ ਸੀ, ਪਰ ਮੈਂ ਵਧੇਰੇ ਚਾਹੁੰਦਾ ਸਾਂ। ਮੈਂ ਇੱਕ ਚੱਕਰ-ਚੂੰਢਾ, ਪੀਂਘ ਬਣਾਉਣਾ ਚਾਹੁੰਦਾ ਸਾਂ; ਮੈਂ ਚਾਹੁੰਦਾ ਸਾਂ ਕਿ ਉਹਨਾਂ ਦੀਆਂ ਸਰਗਰਮ ਖੇਡਾਂ ਪਰੀ-ਕਹਾਣੀਆਂ ਨਾਲ਼ ਸਬੰਧਤ ਹੋਣ, ਖ਼ਿਆਲ-ਉਡਾਰੀ ਉਹਨਾਂ ਦੀ ਪੈਰਵਈ ਕਰੇ। ਮੈਂ ਆਪਣੀ ਕਲਪਨਾ ਵਿੱਚ ਪਹਿਲਾਂ ਹੀ ਸਾਡੇ ਚੱਕਰ-ਚੂੰਢੇ ਦੇ ਚੱਕਰ ਉੱਤੇ ਨਿੱਕੇ ਕੁੱਬੇ ਘੋੜੇ, ਹਾਥੀ, ਭੂਰੇ ਬਘਿਆੜ, ਮਕਰੀ ਲੂੰਮੜੀ ਦੇ ਅਕਾਰ ਵੇਖ ਸਕਦਾ ਸਾਂ। ਬੱਚੇ ਕੇਵਲ ਇਸ ਨਿੱਕੇ ਕੁੱਬੇ ਘੋੜੇ ਜਾਂ ਭੂਰੇ ਬਘਿਆੜ ਉੱਤੇ ਬਹਿਣ ਹੀ ਨਹੀਂ ਲੱਗੇ ਉਹ ਇਸ ਤੱਥ ਤੋਂ ਉਤੇਜਨਾ ਵੀ ਪ੍ਰਾਪਤ ਕਰਨਗੇ। ਇਹ ਸਾਰਾ ਸੁਪਨਾ ਜਾਪਦਾ ਸੀ ਪਰ ਮੈਨੂੰ ਨਿਸ਼ਚਾ ਸੀ ਕਿ ਛੇ ਮਹੀਨਿਆਂ ਜਾਂ ਇੱਕ ਵਰ੍ਹੇ ਵਿੱਚ ਇਹ ਕੰਮ ਹੋ ਜਾਵੇਗਾ। ਮੈਂ ਚੱਕਰ-ਚੂੰਢੇ ਲਈ ਸਮਾਨ ਆਦਿ ਇਕੱਠਾ ਕੀਤਾ ਅਤੇ ਮੈਂ ਇਸ ਸਬੰਧੀ ਸੋਚਣ ਲੱਗ ਪਿਆ ਕਿ ਬੱਚਿਆਂ ਨੂੰ ਸਿਆਲ਼ ਲਈ ਕਿਵੇਂ ਤਿਆਰ ਕੀਤਾ ਜਾਵੇ ਤਾਂ ਜੋ ਉਹ ਵਧੇਰੇ ਸਮਾਂ ਬਾਹਰ ਰਹਿ ਸਕਣ ਅਤੇ ਵਧੇਰੇ ਸੱਜਰੀ ਪੌਣ ਭਖ ਸਕਣ।

ਨਿਕੇਰੇ ਸਕੂਲੀ ਬੱਚਿਆਂ ਦੇ ਸਰੀਰਕ ਵਿਕਾਸ ਨੂੰ ਵੇਖਣ ਦੇ ਅਨੇਕ ਵਰ੍ਹਿਆਂ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਹੈ ਕਿ ਪੌਸ਼ਟਿਕ, ਨਰੋਈ ਖ਼ੁਰਾਕ ਮਹੱਤਵਪੂਰਨ ਹੈ। ਅਨੇਕ ਬੱਚਿਆਂ ਨੂੰ ਉਹ ਪਦਾਰਥ ਚੋਖੀ ਮਾਤਰਾ ਵਿੱਚ ਨਹੀਂ ਸਨ ਮਿਲ਼ ਰਹੇ ਜਿਹੜੇ ਵਧ ਰਹੀਆਂ ਦੇਹਾਂ, ਬਿਮਾਰੀਆਂ ਰੋਕਣ ਅਤੇ ਸਧਾਰਨ ਅਹਾਰ-ਪਚਾਈ ਲਈ ਲਾਜ਼ਮੀ ਹਨ। ਕੇਵਲ ਅੱਠ ਟੱਬਰਾਂ ਕੋਲ਼ ਸ਼ਹਿਦ ਸੀ ਅਤੇ ਸ਼ਹਿਦ, ਅਲੰਕਾਰਕ ਭਾਸ਼ਾ ਵਿੱਚ, ਤਸ਼ਤਰੀ ਉੱਤੇ ਰੱਖੀ ਧੁੱਪ ਹੈ। ਮੈਨੂੰ ਇਸ ਸਬੰਧੀ ਇੰਨਾ ਨਿਸ਼ਚਾ ਸੀ ਕਿ ਸ਼ਹਿਦ ਵਧ ਰਹੇ ਬੱਚਿਆਂ ਲਈ ਲੋੜੀਂਦਾ ਹੈ ਕਿ ਮੈਂ ਮਾਤਾ-ਪਿਤਾ ਨਾਲ਼ ਇਸ ਸਬੰਧੀ ਗੱਲ ਕੀਤੀ। ਸਤੰਬਰ ਦੇ ਅੰਤ ਤੱਕ 13 ਮਾਤਾ-

*ਰੂਸੀ ਸ਼ੋਰਬਾ, ਜਿਸ ਵਿੱਚ ਸਬਜ਼ੀਆਂ, ਖੁੰਬਾਂ, ਮਾਸ ਆਦਿ ਪਿਆ ਹੁੰਦਾ ਹੈ।—ਅਨੁ:*

ਪਿਤਾ ਨੇ ਸ਼ਹਿਦ ਦੇ ਛੱਤੇ ਖ਼ਰੀਦ ਲਏ। ਬਸੰਤ ਤੱਕ 23 ਟੱਬਰਾਂ ਨੇ ਹੀ ਮਖਿਆਰੀਆਂ ਪਾਲ਼ ਲਈਆਂ ਹੋਈਆਂ ਸਨ।

ਪੱਤਝੜ ਦੀ ਰੁੱਤੇ ਮੈਂ ਮਾਵਾਂ ਨੂੰ ਸਲਾਹ ਦਿੱਤੀ ਕਿ ਉਹ ਚਿਲਮਝਾੜੀ ਦੇ ਬੇਰਾਂ, ਸਲੋ ਦੇ ਬੇਰਾਂ ਅਤੇ ਵਿਟਾਮਨਾਂ ਨਾਲ਼ ਭਰਪੂਰ ਹੋਰ ਫਲ਼ਾਂ ਦਾ ਬਹੁਤ ਸਾਰਾ ਮੁਰੱਬਾ ਬਣਾ ਲੈਣ। ਮੈਂ ਮਾਤਾ-ਪਿਤਾ ਨਾਲ਼ ਚੋਖੀ ਗਿਣਤੀ ਵਿੱਚ ਫਲ਼ਾਂ ਦੇ ਰੁੱਖ, ਵਿਸ਼ੇਸ਼ ਤੌਰ ਉੱਤੇ ਸਿਉਆਂ ਦੇ ਰੁੱਖ ਲਾਉਣ ਸਬੰਧੀ ਗੱਲਬਾਤ ਕੀਤੀ। ਸਾਰਾ ਸਾਲ ਤਾਜ਼ੇ ਫਲ਼ ਖਾਣ ਲਈ ਚੋਖੇ ਰੁੱਖਾਂ ਦੀ ਲੋੜ ਸੀ ਅਤੇ ਪੇਂਡੂ ਇਲਾਕੇ ਵਿੱਚ ਇਹਦਾ ਪ੍ਰਬੰਧ ਕਰਨਾ ਸੌਖਾ ਹੁੰਦਾ ਹੈ—ਲੋੜ ਬਸ ਥੋੜ੍ਹੇ ਜਿਹੇ ਕੰਮ ਦੀ ਹੈ।

ਕਿਰਮ ਮਾਰਨ ਵਾਲ਼ੀਆਂ ਫ਼ਸਲਾਂ—ਕਣਕ, ਰਾਈ, ਜੌਂ, ਦੜਊ ਅਤੇ ਜੂਹਾਂ ਦੇ ਘਾਹਾਂ—ਨਾਲ਼ ਗੜੁੱਚੀ ਸੱਜਰੀ ਪੌਣ ਚੰਗੀ ਸਿਹਤ ਹੈ। ਮੈਂ ਅਕਸਰ ਬੱਚਿਆਂ ਨੂੰ ਉਸ ਅਨਾਜ ਦੀ ਖ਼ੁਸ਼ਬੋ ਨਾਲ਼ ਭਰੀ ਪੌਣ ਭਖਣ ਲਈ ਲੈ ਜਾਂਦਾ ਜਿਸਤੋਂ ਰੋਟੀ ਬਣਦੀ ਹੈ। ਮੈਂ ਮਾਤਾ-ਪਿਤਾ ਨੂੰ ਸਲਾਹ ਦੇਂਦਾ ਕਿ ਉਹ ਆਪਣੇ ਬੱਚਿਆਂ ਦੇ ਸੌਣ ਵਾਲ਼ੇ ਕਮਰੇ ਦੀ ਬਾਰੀ ਕੋਲ਼ ਗਿਰੀਦਾਰ ਮੇਵਿਆਂ ਦੇ ਕਈ ਰੁੱਖ ਲਾਉਣ। ਉਹ ਹਵਾ ਵਿੱਚ ਕਿਰਮ ਮਾਰਨ ਵਾਲ਼ੇ ਅੰਸ਼ ਫੈਲਾ ਦੇਂਦੇ ਹਨ ਅਤੇ ਅਨੇਕ ਬਿਮਾਰੀਆਂ ਪੈਦਾ ਕਰਨ ਵਾਲ਼ੇ ਕਿਰਮਾਂ ਨੂੰ ਮਾਰਦੇ ਹਨ। ਹਾਨੀਕਾਰਕ ਕੀੜੇ ਗਿਰੀਦਾਰ ਮੇਵਿਆਂ ਦੀ ਖ਼ੁਸ਼ਬੋ ਨਹੀਂ ਸਹਾਰ ਸਕਦੇ। ਜਿੱਥੇ ਗਿਰੀਦਾਰ ਮੇਵੇ ਹੋਣ ਉੱਥੇ ਮੱਖੀਆਂ ਜਾਂ ਮੱਛਰ ਨਹੀਂ ਹੁੰਦੇ। ਮੈਂ ਹਰ ਟੱਬਰ ਨੂੰ ਸਲਾਹ ਦਿੱਤੀ ਕਿ ਉਹ ਵਿਹੜੇ ਵਿੱਚ ਗਰਮੀਆਂ ਵਿੱਚ ਨਹਾਉਣ ਲਈ ਫ਼ੁਹਾਰਾ ਲਾਉਣ।

ਕਈ ਵਰ੍ਹਿਆਂ ਤੋਂ ਮੈਂ ਇਸ ਸਬੰਧੀ ਹੈਰਾਨ ਹੁੰਦਾ ਕਿ ਅਨੇਕ ਬੱਚਿਆਂ ਦੀਆਂ ਅੱਖਾਂ ਕਿਉਂ ਕਮਜ਼ੋਰ ਹੁੰਦੀਆਂ ਹਨ। ਤੀਜੀ ਸ਼੍ਰੇਣੀ ਦੇ ਇੰਨੇ ਬੱਚੇ ਐਨਕਾਂ ਕਿਉਂ ਲਾਉਂਦੇ ਹਨ ? ਅਨੇਕ ਨਿੱਕੇ ਬੱਚਿਆਂ ਦੇ ਨਿਰੀਖਣ ਤੋਂ ਮੈਂ ਇਸ ਸਿੱਟੇ ਉੱਤੇ ਅੱਪੜਿਆ ਕਿ ਇਹਦਾ ਕਾਰਨ ਬਹੁਤਾ ਪੜ੍ਹਨ ਕਾਰਨ ਅੱਖਾਂ ਉੱਤੇ ਭਾਰ ਪੈਣਾ ਨਹੀਂ ਸਗੋਂ ਵਿਟਾਮਿਨਾਂ ਦੀ ਥੁੜ ਵਾਲ਼ੀ ਖ਼ੁਰਾਕ ਅਤੇ ਨਾਕਾਫ਼ੀ ਕਸਰਤ ਹੈ, ਜਿਸ ਨਾਲ਼ ਬੱਚਿਆਂ ਨੂੰ ਘੜੀ-ਮੁੜੀ ਜ਼ੁਕਾਮ ਹੋ ਜਾਂਦਾ ਹੈ। ਬਚਪਨ ਦੀਆਂ ਕਈ ਬਿਮਾਰੀਆਂ ਦਾ ਅੱਖਾਂ ਉੱਤੇ ਬੁਰਾ ਪ੍ਰਭਾਵ ਪੈਂਦਾ ਹੈ। ਨਰੋਈ ਖ਼ੁਰਾਕ, ਨੀਂਦ ਅਤੇ ਕਸਰਤ ਬੱਚੇ ਨੂੰ ਬਿਮਾਰੀ ਤੋਂ ਬਚਾਉਂਦੇ ਹਨ ਅਤੇ ਉਹਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਖ਼ੁਸ਼ੀ ਅਤੇ ਖੇੜਾ ਦੇਂਦੇ ਹਨ।

ਵਰ੍ਹਿਆਂ-ਬੱਧੀ ਬੱਚਿਆਂ ਦਾ ਨਿਰੀਖਣ ਕਰਨ ਤੋਂ ਮੈਂ ਇਸ ਤੌਖ਼ਲੇ-ਭਰੇ ਸਿੱਟੇ ਉੱਤੇ ਅੱਪੜਿਆ ਕਿ ਬਸੰਤ ਰੁੱਤ ਵਿੱਚ, ਮਾਰਚ ਤੋਂ ਲੈ ਕੇ ਸਾਰੇ ਬੱਚਿਆਂ ਦੀ ਸਿਹਤ ਕਮਜ਼ੋਰ ਹੋ ਜਾਂਦੀ ਹੈ। ਬੱਚਾ ਹਫ਼ਿਆ ਜਾਪਦਾ ਹੈ; ਉਹਦੀ ਜ਼ੁਕਾਮ ਦਾ ਮੁਕਾਬਲਾ ਕਰਨ ਦੀ ਸ਼ਕਤੀ ਘਟ ਜਾਂਦੀ ਹੈ ਅਤੇ ਉਹਦੀ ਕੰਮ ਕਰਨ ਦੀ ਸਮਰੱਥਾ ਘਟ ਜਾਂਦੀ ਹੈ। ਅੱਖਾਂ ਕਮਜ਼ੋਰ ਹੋਣਾ ਬਸੰਤ ਦੇ ਮਹੀਨਿਆਂ ਵਿੱਚ ਵਿਸ਼ੇਸ਼ ਤੌਰ ਉੱਤੇ ਸਪੱਸ਼ਟ ਹੁੰਦਾ ਹੈ।

ਡਾਕਟਰ ਅਤੇ ਮਨੋ-ਵਿਗਿਆਨੀ ਕਹਿੰਦੇ ਹਨ ਕਿ ਇਹਦਾ ਕਾਰਨ ਦੇਹ ਦੀਆਂ ਪ੍ਰਣਾਲੀਆਂ ਦੇ ਪ੍ਰਸਪਰ ਅਮਲ ਵਿੱਚ ਆਉਂਦੀਆਂ ਅਤਿ ਦੀਆਂ ਤਬਦੀਲੀਆਂ ਹਨ। ਇਹਦਾ

ਕਾਰਨ ਇਹ ਹੈ ਕਿ ਸਿਆਲ਼ ਦੇ ਅੰਤ ਉੱਤੇ ਸੂਰਜ ਦੀਆਂ ਕਿਰਨਾਂ ਵਿੱਚ ਤਿੱਖੀ ਘਾਟ ਕਾਰਨ ਅਤੇ ਤੰਤੂ-ਪ੍ਰਣਾਲੀ ਨੂੰ ਥਕਾ ਦੇਣ ਵਾਲ਼ੀ ਲੰਮੀ ਬੌਧਿਕ ਸਰਗਰਮੀ ਕਾਰਨ ਦੇਹ ਦੀ ਵਿਟਾਮਿਨਾਂ ਦੀ ਪ੍ਰਾਪਤੀ ਘਟ ਜਾਂਦੀ ਹੈ।

ਮੈਂ ਇਸ ਸਬੰਧੀ ਸੋਚਿਆ ਕਿ ਇਹਨਾਂ ਅੰਸ਼ਾਂ ਦਾ ਪ੍ਰਭਾਵ ਕਿਵੇਂ ਘੱਟ ਕੀਤਾ ਜਾਵੇ। ਮਾਤਾ-ਪਿਤਾ ਨੇ ਵਿਟਾਮਿਨਾਂ ਨਾਲ਼ ਭਰਪੂਰ ਫਲ਼ ਅਤੇ ਸਬਜ਼ੀਆਂ ਪ੍ਰਾਪਤ ਕਰਨ ਵੱਲ ਵਿਸ਼ੇਸ਼ ਧਿਆਨ ਦੇਣਾ ਸ਼ੁਰੂ ਕਰ ਦਿੱਤਾ, ਵਿਸ਼ੇਸ਼ ਤੌਰ ਉੱਤੇ ਬਸੰਤ ਦੀ ਰੁੱਤੇ। ਸਿਆਲ਼ ਅਤੇ ਬਸੰਤ ਵਿੱਚ ਅਸਾਂ ਹਰ ਧੁਪਿਆਲੇ ਦਿਨ ਨੂੰ ਖੁੱਲ੍ਹੀ ਹਵਾ ਵਿੱਚ ਸੈਰਾਂ ਲਈ ਵਰਤਣ ਦਾ ਯਤਨ ਕੀਤਾ। ਮੈਨੂੰ ਇਸ ਸਬੰਧੀ ਫ਼ਿਕਰ ਸੀ ਕਿ ਬਸੰਤ ਦੇ ਮਹੀਨਿਆਂ ਵਿੱਚ ਬੱਚਿਆਂ ਦੀ ਬੁੱਧੀ ਉੱਤੇ ਘੱਟ ਬੋਝ ਪਵੇ। ਸ਼੍ਰੇਣੀ ਦੇ ਕਮਰੇ ਦੀ ਥਾਂ ਸੋਚਣ ਦਾ ਅਮਲ ਜਿੱਥੋਂ ਤੱਕ ਹੋ ਸਕੇ ਖੁੱਲ੍ਹੀ ਹਵਾ ਵਿੱਚ ਹੋਵੇ ਅਤੇ ਸਰੀਰਕ ਸਰਗਰਮੀ ਨਾਲ਼ ਸਬੰਧਤ ਹੋਵੇ। ਹੌਲ਼ੀ-ਹੌਲ਼ੀ ਇਹ ਬਸੰਤ ਦੇ ਮਹੀਨਿਆਂ ਲਈ ਇੱਕ ਨਿਯਮ ਬਣ ਗਿਆ।

ਯੁੱਧ ਤੋਂ ਪਿੱਛੋਂ ਦੇ ਮੁੱਢਲੇ ਵਰ੍ਹਿਆਂ ਵਿੱਚ ਬਹੁਤ ਸਾਰੇ ਬੱਚਿਆਂ ਵਿੱਚ ਤੰਤੂ-ਵਿਗਾੜਾਂ ਦੀ ਪ੍ਰਵਿਰਤੀ ਸੀ। ਤੋਲੀਆ, ਕੋਲੀਆ, ਸਲਾਵਾ ਅਤੇ ਫ਼ੈਦੀਆ ਨੂੰ ਦਿਲਗੀਰੀ ਅਤੇ ਜੀਵਨ ਤੋਂ ਕਿਸੇ ਤਰ੍ਹਾਂ ਦੀ ਉਪਰਾਮਤਾ ਦੇ ਦੌਰੇ ਪੈਂਦੇ। ਮੈਂ ਉਹਨਾਂ ਦੇ ਡਰੂਪੁਣੇ, ਦੁਚਿੱਤੀ ਅਤੇ ਔਖੇ ਸੰਗਾਊਪੁਣੇ ਨੂੰ ਵਧ ਕੇ ਤੰਤੂ-ਵਿਗਾੜ ਬਣਨੋਂ ਰੋਕਣ ਦਾ ਯਤਨ ਕੀਤਾ। ਮੈਂ ਅਕਸਰ ਇਸ ਸਬੰਧੀ ਸਲਾਹ ਲੈਂਦਾ ਕਿ ਸਮੂਹ ਦੇ ਜੀਵਨ ਨੂੰ ਬੱਚਿਆਂ ਨੂੰ ਖ਼ੁਸ਼ੀ ਦੇਣ ਵਾਲ਼ਾ ਕਿਵੇਂ ਬਣਾਇਆ ਜਾਵੇ ਅਤੇ ਅਸੀਂ, ਛੋਟੀਆਂ ਸ਼੍ਰੇਣੀਆਂ ਦੇ ਅਧਿਆਪਕ, ਇਸ ਸਿੱਟੇ ਉੱਤੇ ਅੱਪੜੇ ਕਿ ਉਹਨਾਂ ਦੁਰਭਾਗਾਂ, ਗ਼ਮਾਂ ਅਤੇ ਟੱਕਰਾਂ ਨੂੰ ਸਵਾਹਰਾ ਕਰਨਾ ਲਾਜ਼ਮੀ ਹੈ ਜਿਹੜੇ ਬੱਚਾ ਆਪਣੇ ਟੱਬਰ ਵਿੱਚ ਵੇਖਦਾ ਹੈ। ਅਧਿਆਪਕਾਂ ਨੇ ਇਹ **ਜਾਣਨ** ਦਾ ਯਤਨ ਕੀਤਾ ਕਿ ਹਰ ਬੱਚੇ ਦੀ ਆਤਮਾ ਵਿੱਚ ਕੀ ਵਾਪਰ ਰਿਹਾ ਹੈ, ਉਹ ਆਪਣੇ ਨਾਲ਼ ਕਿਹੜੇ ਅੰਦਰਲੇ ਮਸਲੇ ਸਕੂਲੇ ਲਿਆਉਂਦਾ ਹੈ ਤਾਂ ਜੋ ਅਚੇਤ ਤੌਰ ਉੱਤੇ ਉਹ ਉਹਦੇ ਸੂਖਮ ਦਿਲ ਵਿੱਚ ਹੋਰ ਦਰਦ ਦਾ ਵਾਧਾ ਨਾ ਕਰ ਦੇਣ। ਇੱਕ ਜਾਂ ਦੂਜੇ ਬੱਚੇ ਦੀ ਅੰਦਰਲੇ ਜੀਵਨ ਵਿੱਚ ਵਿਸ਼ੇਸ਼ ਧਿਆਨ ਮੰਗਦੀ ਹਰ ਗੱਲ ਉੱਤੇ ਅਸਾਂ ਆਪਣੀਆਂ ਇਕੱਤ੍ਰਤਾਵਾਂ ਵਿੱਚ ਵਿਚਾਰ ਕੀਤੀ, ਜਿਨ੍ਹਾਂ ਨੂੰ ਅਸੀਂ "ਮਨੋ-ਵਿਗਿਆਨਕ ਗੋਸ਼ਟੀਆਂ" ਕਹਿੰਦੇ ਸਾਂ। ਸਕੂਲ ਦੇ ਸਮੂਹ ਲਈ ਇਹ ਲਾਜ਼ਮੀ ਸੀ ਕਿ ਉਹ ਬੱਚੇ ਦੇ ਗ਼ਮ ਦੂਰ ਕਰੇ।

ਜਿਨ੍ਹਾਂ ਬੱਚਿਆਂ ਉੱਤੇ ਗ਼ਮ ਦੇ ਅਨੁਭਵ ਦਾ ਭਾਰ ਪਹਿਲਾਂ ਹੀ ਬਹੁਤ ਸੀ ਉਹਨਾਂ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਸੀ। ਕੋਲੀਆ, ਸਾਸ਼ਾ, ਤੋਲੀਆ, ਪੈਤ੍ਰਿਕ ਅਤੇ ਸਲਾਵਾ ਦੇ ਤੰਤੂ ਟੁੱਟਣ ਦੀ ਹੱਦ ਤੱਕ ਖਿੱਚੇ ਗਏ ਸਨ। ਉਹਨਾਂ ਦੇ ਦਿਲਾਂ ਨੂੰ ਛੂਹਣ ਤੋਂ ਪਹਿਲਾਂ ਸਾਨੂੰ ਖ਼ਾਸ ਤੌਰ ਉੱਤੇ ਧਿਆਨ ਰੱਖਣਾ ਪੈਂਦਾ ਸੀ ਕਿਉਂਕਿ ਉਹ "ਕਿਸੇ ਮਿੰਟ ਫਟ" ਸਕਦੇ ਸਨ। ਕਈ ਦਿਨ ਅਸੀਂ ਬੱਚਿਆਂ ਤੋਂ ਕੁੱਝ ਨਾ ਪੁੱਛ ਸਕਦੇ। ਜਿਹੜੇ ਢੰਗਾਂ ਨਾਲ਼ ਬੰਦਾ ਹੋਰਨਾਂ ਉੱਤੇ ਪ੍ਰਭਾਵ ਪਾਉਂਦਾ ਅਤੇ ਉਹਨਾਂ ਨੂੰ ਵਿੱਦਿਆ ਦੇਂਦਾ ਹੈ ਇਹਨਾਂ ਉੱਤੇ ਉੱਕਾ ਹੀ ਲਾਗੂ ਨਹੀਂ ਸਨ ਹੁੰਦੇ। ਮੈਨੂੰ "**ਡਾਕਟਰੀ-ਅਧਿਆਪਕੀ-ਵਿਗਿਆਨ**" ਦਾ ਪਤਾ ਲੱਗਾ, ਜਿਹੜਾ ਘੱਟ ਜਾਂ

ਵੱਧ ਉਹਨਾਂ ਬੱਚਿਆਂ ਨੂੰ ਵਿੱਦਿਆ ਦੇਣ ਦਾ ਸ਼ੁੱਧਤਾ ਨਾਲ਼ ਤੱਤ ਬਿਆਨ ਕਰਦਾ ਹੈ ਜਿਨ੍ਹਾਂ ਦੀ ਮਾਨਸਿਕ ਗ਼ੈਰ-ਸਿਹਤਮੰਦੀ ਨੇ ਉਹਨਾਂ ਦੇ ਵਤੀਰੇ ਉੱਤੇ ਛਾਪ ਛੱਡੀ ਸੀ। ਡਾਕਟਰੀ-ਅਧਿਆਪਕੀ—ਵਿਗਿਆਨ ਦੇ ਮੁੱਖ ਨਿਯਮ ਇਹ ਹਨ: 1) ਬੱਚੇ ਦੀ ਕਮਜ਼ੋਰ, ਬਿਮਾਰ ਮਾਨਸਿਕ ਅਵਸਥਾ ਦਾ ਲਿਹਾਜ਼ ਕਰੋ; 2) ਸਕੂਲ ਹਰ ਸੰਭਵ ਢੰਗ ਨਾਲ਼ ਬੱਚੇ ਦਾ ਧਿਆਨ ਸੋਗੀ ਵਿਚਾਰਾਂ ਅਤੇ ਅਨੁਭਵਾਂ ਵੱਲੋਂ ਹਟਾਉਣ ਦਾ ਯਤਨ ਕਰੇ, ਉਹਦੇ ਵਿੱਚ ਖ਼ੁਸ਼ੀ ਭਰੀ ਭਾਵਨਾ ਜਗਾਏ; 3) ਬੱਚੇ ਨੂੰ ਕਿਸੇ ਹਾਲਤ ਵਿੱਚ ਇਹ ਨਾ ਜਾਣਨ ਦਿਓ ਕਿ ਤੁਸੀਂ ਉਹਨੂੰ ਬਿਮਾਰ ਸਮਝਦੇ ਹੋ।

ਸਾਡੇ ਸਕੂਲ ਵਿੱਚ ਇੱਕ ਬੱਚਾ ਵੋਲੋਦੀਆ ਸੀ, ਜਿਸ ਵਿੱਚ ਹਿਸਟੀਰੀਆ ਦੇ ਮਾਨਸਿਕ ਵਿਗਾੜ ਦੀ ਪ੍ਰਵਿਰਤੀ ਸੀ। ਮੈਨੂੰ ਇਸ ਤੱਥ ਨੇ ਪ੍ਰੇਸ਼ਾਨ ਕੀਤਾ ਕਿ ਉਹਦੇ ਮਾਤਾ-ਪਿਤਾ ਦਾ ਵਿਚਾਰ ਸੀ ਕਿ ਉਹਨਾਂ ਦਾ ਪੁੱਤਰ ਅਸਧਾਰਨ ਬੱਚਾ ਹੈ। ਮੈਨੂੰ ਤੌਖ਼ਲਾ ਸੀ ਕਿ ਉਹਨਾਂ ਦੀ ਅਟੱਲ ਨਿਰਾਸ਼ਾ ਦੀ ਆਉਂਦ ਨਾਲ਼ ਬੱਚਾ ਆਪਣੇ ਮਾਤਾ-ਪਿਤਾ ਨੂੰ ਅਤੇ ਆਮ ਤੌਰ ਉੱਤੇ ਵੱਡਿਆ ਨੂੰ ਘਿਰਣਾ ਕਰਨ ਲੱਗ ਪਵੇਗਾ। ਮੇਰੀ ਰਾਏ ਵਿੱਚ ਅਜਿਹੇ ਬੱਚਿਆਂ ਨੂੰ ਠੀਕ ਕਰਨ ਦਾ ਮੁੱਖ ਸਾਧਨ ਉਹਨਾਂ ਨੂੰ ਨਿਰਮਾਣ ਬਣਨ ਅਤੇ ਹੋਰ ਲੋਕਾਂ ਦਾ ਸਤਿਕਾਰ ਕਰਨ ਦੀ ਸਿੱਖਿਆ ਦੇਣਾ ਹੈ। ਮੈਂ ਵੋਲੋਦੀਆ ਨੂੰ ਇਹ ਅਨੁਭਵ ਕਰਾਉਣ ਦਾ ਯਤਨ ਕੀਤਾ ਕਿ ਉਹਦੇ ਨੇੜੇ ਦਾ ਹਰ ਬੰਦਾ ਉਸ ਵਾਂਗ ਇੱਕ ਇਨਸਾਨ ਹੈ।

ਸੁਸਤ, ਨਿਢਾਲ ਸੋਚ ਵਾਲ਼ੇ ਬੱਚਿਆਂ ਨੂੰ ਡਾਕਟਰੀ-ਅਧਿਆਪਕੀ-ਵਿਗਿਆਨ ਵਿੱਚ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਸੁਸਤੀ ਅਤੇ ਦਿਮਾਗ਼ ਦੇ ਉੱਪਰਲੇ ਹਿੱਸੇ ਦੀ ਸਿਥਲਤਾ ਦਾ ਉਸੇ ਤਰ੍ਹਾਂ ਧਿਆਨ ਅਤੇ ਸਬਰ ਨਾਲ਼ ਇਲਾਜ਼ ਕੀਤਾ ਜਾਣਾ ਚਾਹੀਦਾ ਹੈ ਜਿਵੇਂ ਦਿਲ ਜਾਂ ਆਂਦਰਾਂ ਦੇ ਰੋਗਾਂ ਦਾ। ਪਰ ਉਹਨਾਂ ਦੇ ਇਲਾਜ਼ ਲਈ ਹਜ਼ਾਰ ਗੁਣਾ ਵਧੇਰੇ ਧਿਆਨ ਅਤੇ ਵਿੱਦਿਅਕ ਯੋਗਤਾ ਦੀ, ਹਰ ਬੱਚੇ ਦੇ ਵਿਅਕਤੀਗਤ ਲੱਛਣਾਂ ਦੇ ਡੂੰਘੇ ਗਿਆਨ ਦੀ ਲੋੜ ਹੈ।

## ਹਰ ਬੱਚੇ ਵਿਚਲਾ ਕਲਾਕਾਰ

**ਖ਼ੁਸ਼ੀ ਦੇ ਸਕੂਲ** ਵਿੱਚ ਸਿੱਖਿਆ ਸ਼ੁਰੂ ਕਰਨ ਤੋਂ ਇੱਕ ਹਫ਼ਤਾ ਪਿੱਛੋਂ ਮੈਂ ਬੱਚਿਆਂ ਨੂੰ ਕਿਹਾ: "ਭਲਕੇ ਕਾਪੀ ਅਤੇ ਪੈਨਸਲ ਲੈ ਕੇ ਆਉਣਾ। ਅਸੀਂ ਮੂਰਤਾਂ ਵਾਹਵਾਂਗੇ।" ਅਗਲੇ ਦਿਨ ਅਸੀਂ ਸਕੂਲ ਦੇ ਖੇਤ ਵਿੱਚ ਨਿਸ਼ੰਗ ਹੋਕੇ ਬਹਿ ਗਏ। ਮੈਂ ਬੱਚਿਆਂ ਨੂੰ ਕਿਹਾ: "ਆਲ਼ੇ-ਦੁਆਲ਼ੇ ਵੇਖੋ। ਫਿਰ ਜਿਹੜੀ ਸ਼ੈਅ ਤੁਹਾਨੂੰ ਸਭ ਤੋਂ ਸੋਹਣੀ ਲੱਗੇ, ਜੋ ਕੁੱਝ ਤੁਹਾਨੂੰ ਸਭ ਤੋਂ ਵੱਧ ਪਸੰਦ ਆਵੇ, ਉਹਦੀ ਮੂਰਤ ਬਣਾਓ।"

ਸਾਡੇ ਸਾਹਮਣੇ ਪੱਤਝੜ ਦੇ ਸੂਰਜ ਦਾ ਰੁਸ਼ਨਾਇਆ ਸਕੂਲ ਦਾ ਬਾਗ਼ ਅਤੇ ਪ੍ਰਯੋਗਕ ਫ਼ਾਰਮ ਖਿਲਰੇ ਹੋਏ ਸਨ। ਬੱਚੇ ਚਹਿਕਣ ਲੱਗ ਪਏ: ਇੱਕ ਨੂੰ ਲਾਲ ਅਤੇ ਪੀਲ਼ੇ ਹਲਵਾ-ਕੱਦੂ ਚੰਗੇ ਲੱਗੇ; ਇੱਕ ਹੋਰ ਨੂੰ ਧਰਤੀ ਤੱਕ ਝੁਕੇ ਹੋਏ ਸੂਰਜਮੁਖੀ ਦੇ ਫੁੱਲ; ਤੀਜੇ ਨੂੰ

ਕਬੂਤਰਾਂ ਦੀ ਕਾਬਕ; ਚੌਥੇ ਨੂੰ ਅੰਗੂਰਾਂ ਦਾ ਗੁੱਛਾ। ਸ਼ੂਰਾ ਨੂੰ ਅਸਮਾਨ ਵਿੱਚ ਤੈਰਦੇ ਹਲਕੇ ਰਵਾਲ ਜਿਹੇ ਬੱਦਲ਼ ਚੰਗੇ ਲੱਗਦੇ। ਸੇਰਯੋਜ਼੍ਹਾ ਨੂੰ ਛੱਪੜ ਦੇ ਸ਼ੀਸ਼ੇ ਜਿਹੇ ਤਲ ਉੱਤੇ ਤੈਰਦੇ ਹੰਸ ਚੰਗੇ ਲੱਗਦੇ। ਦਾਨਕੋ ਮੱਛੀਆਂ ਦਾ ਚਿੱਤਰ ਵਾਹੁਣਾ ਚਾਹੁੰਦਾ ਸੀ—ਉਹਨੇ ਸਾਨੂੰ ਉਤਸ਼ਾਹ ਨਾਲ਼ ਦੱਸਿਆ ਸੀ ਕਿ ਕਿਵੇਂ ਉਹਦਾ ਚਾਚਾ ਅਤੇ ਉਹ ਇੱਕ ਦਿਨ ਮੱਛੀਆਂ ਫੜਨ ਗਏ ਸਨ। ਉਹਨਾਂ ਫੜਿਆ ਤਾਂ ਕੁੱਝ ਨਹੀਂ ਸੀ ਪਰ ਇਹ ਜ਼ਰੂਰ ਵੇਖਿਆ ਸੀ ਕਿ ਮੱਛੀਆਂ ਕਿਵੇਂ "ਖੇਡਦੀਆਂ" ਹਨ।

" 'ਤੇ ਮੈਂ ਸਾਡੇ ਮਿੱਤਰ ਸੂਰਜ ਦੀ ਮੂਰਤ ਵਾਹੁਣੀ ਚਾਹੁੰਦੀ ਹਾਂ," ਨਿੱਕੀ ਤੀਨਾ ਨੇ ਕਿਹਾ।

ਬੱਚਿਆਂ ਨੇ ਧਿਆਨ ਨਾਲ਼ ਚਿੱਤਰ ਵਾਹੇ। ਮੈਂ ਇਸ ਸਬੰਧੀ ਬਹੁਤ ਕੁੱਝ ਪੜ੍ਹਿਆ ਸੀ ਕਿ ਡਰਾਇੰਗ ਕਿਵੇਂ ਸਿਖਾਈ ਜਾਵੇ ਪਰ ਹੁਣ ਮੇਰੇ ਸਾਹਮਣੇ ਜਿਊਂਦੇ ਬੱਚੇ ਸਨ। ਮੈਂ ਵੇਖਿਆ ਕਿ ਬੱਚਿਆਂ ਦੇ ਬਣਾਏ ਚਿੱਤਰ, ਚਿੱਤਰ ਬਣਾਉਣ ਦਾ ਅਮਲ ਬੱਚੇ ਦੇ ਅੰਤ੍ਰੀਵ ਜੀਵਨ ਦਾ ਇੱਕ ਹਿੱਸਾ ਹੁੰਦਾ ਹੈ। ਬੱਚੇ ਸੁਹੱਪਣ ਦੇ ਰਚਣਹਾਰਿਆਂ ਦੀ ਪਹੁੰਚ ਅਪਣਾਕੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚੋਂ ਕਿਸੇ ਸ਼ੈਅ ਨੂੰ ਕਾਗ਼ਜ਼ ਉੱਤੇ ਵਾਹੁੰਦੇ ਹੀ ਨਹੀਂ; ਉਹ ਇਸ ਸੁਹੱਪਣ ਦਾ ਸਵਾਦ ਮਾਣਦੇ ਹਨ। ਵਾਨੀਆ ਆਪਣੇ ਕੰਮ ਵਿੱਚ ਮਸਤ ਸੀ, ਉਹ ਮਖਿਆਰੀਆਂ ਦੀ ਇੱਕ ਖੱਖਰ ਵਾਹ ਰਿਹਾ ਸੀ, ਜਿਸਦੇ ਨਾਲ਼ ਇੱਕ ਰੁੱਖ ਸੀ। ਰੁੱਖ ਉੱਤੇ ਬੜੇ ਵੱਡੇ ਫੁੱਲ ਸਨ ਅਤੇ ਫੁੱਲਾਂ ਵਿੱਚੋਂ ਇੱਕ ਉੱਤੇ ਲਗਭਗ ਖੱਖਰ ਜਿੰਨੀ ਵੱਡੀ ਹੀ ਇੱਕ ਮਖਿਆਰੀ ਸੀ। ਬੱਚੇ ਦੀਆਂ ਗੱਲ੍ਹਾਂ ਯਤਨ ਕਾਰਨ ਭਖ ਰਹੀਆਂ ਸਨ ਅਤੇ ਉਹਦੀਆਂ ਅੱਖਾਂ ਪ੍ਰੇਰਨਾ ਦੀ ਚਮਕ ਨਾਲ਼ ਲਟ-ਲਟ ਕਰ ਰਹੀਆਂ ਸਨ, ਜਿਸ ਉੱਤੇ ਅਧਿਆਪਕ ਨੂੰ ਬਹੁਤ ਖ਼ੁਸ਼ੀ ਹੁੰਦੀ ਹੈ।

ਬੱਚਿਆਂ ਦੀ ਰਚਨਾਤਮਕਤਾ ਉਹਨਾਂ ਦੇ ਅੰਤ੍ਰੀਵ ਜੀਵਨ, ਸਵੈ-ਪ੍ਰਗਟਾਅ ਅਤੇ ਸਵੈ-ਦ੍ਰਿੜ੍ਹਾਉਣ ਦਾ ਡੂੰਘਾ, ਅਭਰਿਠ ਪ੍ਰਗਟਾਅ ਹੈ, ਜਿਸ ਵਿੱਚ ਹਰ ਬੱਚੇ ਦੀ ਮੌਲਿਕਤਾ ਸਾਫ਼ ਤੌਰ ਉੱਤੇ ਸਾਹਮਣੇ ਆਉਂਦੀ ਹੈ। ਇਸ ਮੌਲਿਕਤਾ ਦਾ ਕਿਸੇ ਤਰ੍ਹਾਂ ਦੀ ਸਰਬ-ਵਿਆਪਕ ਤੌਰ ਉੱਤੇ ਲਾਗੂ ਹੋਣ ਵਾਲ਼ੀ ਕਸੌਟੀ ਰਾਹੀਂ ਵਰਗੀਕਰਨ ਨਹੀਂ ਕੀਤਾ ਜਾ ਸਕਦਾ।

ਕੋਲੀਆ ਨੇ ਇਹ ਨਾ ਦੱਸਿਆ ਕਿ ਉਹਨੂੰ ਕੀ ਪਸੰਦ ਹੈ ਪਰ ਜੋ ਕੁੱਝ ਉਹਨੇ ਵਾਹਿਆ ਮੈਂ ਉਸ ਤੋਂ ਬਹੁਤ ਉਤੇਜਤ ਹੋਇਆ। ਨਿੱਕੇ ਬੱਚੇ ਵੱਲੋਂ ਬਣਾਏ ਚਿੱਤਰ ਵਿੱਚ ਮੈਂ ਇੱਕ ਰੁੱਖ ਵੇਖਿਆ, ਜਿਸਦੀਆਂ ਅਨੇਕ ਟਹਿਣੀਆਂ ਗੋਲ਼ ਫਲ਼ਾਂ ਨਾਲ਼ ਜੜੀਆਂ ਹੋਈਆਂ ਸਨ। ਇਸਦਾ ਅਰਥ ਇਹ ਸੀ ਕਿ ਉਹ ਸਿਉ ਦਾ ਰੁੱਖ ਹੈ। ਰੁੱਖ ਤੋਂ ਬਹੁਤ ਉੱਪਰ ਚੰਨ ਦੇ ਦੁਆਲ਼ੇ ਪਰਿਵਾਰ ਦੇ ਰੂਪ ਵਿੱਚ ਤਾਰਿਆਂ ਦਾ ਝੁਰਮਟ ਸੀ। ਮੇਰਾ ਕਿੰਨਾ ਜੀਅ ਕਰਦਾ ਇਹ ਰੌਚਕ ਚਿੱਤਰ ਤੋਂ ਬੱਚੇ ਦੇ ਅਤਿਅੰਤ ਅੰਤ੍ਰੀਵ ਵਿਚਾਰ ਪੜ੍ਹਾਂ, ਕਿਉਂਕਿ ਜਦੋਂ ਅਸੀਂ ਸੰਸਾਰ ਨੂੰ ਵੇਖ ਰਹੇ ਸਾਂ ਤਾਂ ਮੈਂ ਉਹਦੀਆਂ ਅੱਖਾਂ ਵਿੱਚ ਪ੍ਰੇਰਨਾ ਦੀ ਅਜਿਹੀ ਹੀ ਚਿਣਗ ਵੇਖੀ।

"ਸਿਉਆਂ ਦੇ ਰੁੱਖ ਦੇ ਉੱਤੇ ਇਹ ਨਿੱਕੇ ਤਾਰੇ ਕੀ ਹਨ ?" ਮੈਂ ਕੋਲੀਆ ਤੋਂ ਪੁੱਛਿਆ।

"ਇਹ ਤਾਰੇ ਨਹੀਂ," ਮੁੰਡੇ ਨੇ ਕਿਹਾ। "ਇਹ ਉਹ ਰੁਪਹਿਲੀ ਚੰਗਿਆੜੀਆਂ ਨੇ

ਜਿਹੜੀਆਂ ਚੰਨ ਦੇ ਬਾਗ਼ ਵਿੱਚ ਡਿੱਗਦੀਆਂ ਨੇ। ਚੰਨ ਉੱਤੇ ਵੀ ਧੜਵੈਲ ਲੁਹਾਰ ਹੁੰਦੇ ਨੇ, ਕਿ ਨਹੀਂ ਹੁੰਦੇ ?"

ਬੱਚੇ ਨੂੰ ਸ਼ਾਮ ਦੀਆਂ ਸ਼ਾਂਤ ਘੜੀਆਂ ਵਿੱਚ ਜਿਹੜਾ ਵਿਚਾਰ ਅਹੁੜਿਆ ਸੀ, ਉਹਦੇ ਉੱਤੇ ਹੈਰਾਨ ਹੁੰਦੇ ਹੋਏ ਮੈਂ ਕਿਹਾ, "ਜ਼ਰੂਰ ਹੁੰਦੇ ਹਨ।" ਇਹਦਾ ਅਰਥ ਇਹ ਸੀ ਕਿ ਉਹਨੇ ਰਾਤ ਸਮੇਂ ਅਸਮਾਨ ਵੱਲ ਵੇਖਿਆ ਸੀ, ਚੰਨ ਦੀ ਚਮਕ ਨੂੰ ਸਲਾਹਿਆ ਸੀ ਅਤੇ ਸਿਉ ਦੇ ਰੁੱਖਾਂ ਦੇ ਉੱਤੇ ਥਰਥਰਾਉਂਦੇ ਪੀਲ਼ੇ ਪਰਿਵਾਰ ਨੂੰ ਵੇਖਿਆ ਸੀ।

"ਪਰ ਧੜਵੈਲ ਲੁਹਾਰ ਰਾਤ ਸਮੇਂ ਕਿਹੋ ਜਿਹੇ ਧਾਗੇ ਘੜਦੇ ਨੇ ?" ਬੱਚੇ ਨੇ ਸੋਚੀਂ ਡੁੱਬੇ ਹੋਏ ਪੁੱਛਿਆ, ਮੈਨੂੰ ਜਾਪਿਆ ਜਿਵੇਂ ਉਹ ਇੰਨਾ ਅਧਿਆਪਕ ਨੂੰ ਸੰਬੋਧਨ ਨਹੀਂ ਸੀ ਕਰ ਰਿਹਾ ਜਿੰਨਾਂ ਆਪਣੀ ਰਾਤ ਦੀਆਂ ਯਾਦਾਂ, ਚੰਨ ਦੀ ਪੀਲ਼ੀ ਚਮਕ, ਤਾਰਿਆਂ ਦੇ ਗੋਲ਼ ਚੱਕਰ ਵਿੱਚ ਨਾਚ ਨੂੰ ਪ੍ਰਗਟ ਕਰ ਰਿਹਾ ਸੀ। ਮੈਂ ਉਹਦੀ ਰਚਨਾਤਮਕ ਪ੍ਰੇਰਨਾ ਨੂੰ ਵਿਗਾੜਨੋਂ ਡਰਦਾ ਸਾਂ। ਮੇਰਾ ਦਿਲ ਲੱਭਤ ਦੀ ਖ਼ੁਸ਼ੀ ਨਾਲ਼ ਧਕ-ਧਕ ਕਰ ਰਿਹਾ ਸੀ: ਰਚਨਾਤਮਕਤਾ ਬੱਚੇ ਦੀ ਆਤਮਾ ਦੀਆਂ ਧੁਰ ਅੰਦਰਲੀਆਂ ਨੁੱਕਰਾਂ ਖੋਹਲ ਦੇਂਦੀ ਹੈ, ਉਹ ਨੁੱਕਰਾਂ ਜਿਨ੍ਹਾਂ ਵਿੱਚ ਦਿਆਲ ਭਾਵਨਾਵਾਂ ਸੌਂਦੀਆਂ ਹਨ। ਬੱਚੇ ਨੂੰ ਆਪਣੇ ਦੁਆਲ਼ੇ ਸੁਹੱਪਣ ਅਨੁਭਵ ਕਰਨ ਵਿੱਚ ਸਹਾਇਤਾ ਦੇਕੇ ਅਧਿਆਪਕ ਅਚੇਤ ਤੌਰ ਉੱਤੇ ਇਹਨਾਂ ਨੁੱਕਰਾਂ ਨੂੰ ਛੂੰਹਦਾ ਹੈ।

ਲਾਰੀਸਾ ਦੀ ਉਦਾਹਰਣ ਉੱਤੇ ਚਲਦੇ ਹੋਏ ਮੈਂ ਧੜਵੈਲ ਲੁਹਾਰਾਂ ਦਾ ਚਿੱਤਰ ਵਾਹੁਣਾ ਸ਼ੁਰੂ ਕਰ ਦਿੱਤਾ। ਮੇਰਾ ਵਿਚਾਰ ਸੀ ਮੈਂ ਚਿੱਤਰ ਕੁੱਝ ਚੰਗਾ ਹੀ ਬਣਾਇਆ ਹੈ। ਲੁਹਾਰ ਅਸਲੀ ਲੁਹਾਰਾਂ ਜਿਹੇ ਲੱਗਦੇ ਸਨ; ਅਹਿਰਣ ਐਨ ਉਹੋ ਜਿਹੀ ਸੀ ਜਿਹੋ ਜਿਹੀਆਂ ਪੰਚਾਇਤੀ ਫ਼ਾਰਮ ਦੇ ਲੁਹਾਰਖ਼ਾਨੇ ਵਿੱਚ ਸਨ। ਇਹ ਭੁੱਲਦੇ ਹੋਏ ਕਿ ਮੈਂ ਪ੍ਰੌੜ ਉਮਰ ਦਾ ਬੰਦਾ ਹਾਂ ਮੈਂ ਖ਼ੁਸ਼ੀ ਅਨੁਭਵ ਕੀਤੀ; ਸੁਭਾਵਕ ਹੀ ਮੇਰੇ ਲੁਹਾਰ ਲਾਰੀਸਾ ਨਾਲ਼ੋਂ ਚੰਗੇਰੇ ਹੋਣਗੇ। ਪਰ ਬੱਚਿਆਂ ਨੇ ਮੇਰੇ ਚਿੱਤਰ ਵੱਲ ਲੱਗਭੱਗ ਉੱਕਾ ਹੀ ਧਿਆਨ ਨਾ ਦਿੱਤਾ ਪਰ ਉਹ ਸੱਚੀ ਰੌਚਕਤਾ ਨਾਲ਼ ਲਾਰੀਸਾ ਦੁਆਲ਼ੇ ਇਕੱਠੇ ਹੋ ਗਏ। "ਉਹਨੇ ਕੀ ਅਚਰਜ ਚਿੱਤਰ ਵਾਹਿਆ ਹੈ ?" ਮੈਂ ਮਨ ਹੀ ਮਨ ਵਿੱਚ ਸੋਚਿਆ। ਮੈਂ ਬੱਚਿਆਂ ਦੇ ਸਿਰਾਂ ਦੇ ਉੱਤੋਂ ਝਾਕਿਆ—ਬੱਚੀ ਦੇ ਚਿੱਤਰ ਵਿੱਚ ਕੋਈ ਵਿਸ਼ੇਸ਼ ਗੱਲ ਨਹੀਂ ਸੀ ਜਾਪਦੀ, ਸੋ ਉਹ ਇਹਦੀ ਇੰਨੀ ਸ਼ਲਾਘਾ ਕਿਉਂ ਕਰ ਰਹੇ ਸਨ ਅਤੇ ਮੇਰੇ ਚਿੱਤਰ ਨੂੰ ਉਕਾ ਹੀ ਅੱਖੋਂ ਉਹਲਾ ਕਿਉਂ ਕਰ ਰਹੇ ਸਨ ? ਜਿੰਨਾਂ ਨੇੜਿਉਂ ਮੈਂ ਉਹਦੇ ਚਿੱਤਰ ਨੂੰ ਵੇਖਦਾ, ਓਨੀ ਵਧੇਰੇ ਇਹ ਗੱਲ ਮੇਰੇ ਲਈ ਸਪੱਸ਼ਟ ਹੁੰਦੀ ਜਾਂਦੀ ਕਿ ਬੱਚਿਆਂ ਦੀ ਸੰਸਾਰ ਸਬੰਧੀ ਆਪਣੀ ਹੀ ਦ੍ਰਿਸ਼ਟੀ ਹੁੰਦੀ ਹੈ, ਕਲਾਤਮਕ ਪ੍ਰਗਟਾਅ ਦੀ ਆਪਣੀ ਭਾਸ਼ਾ ਹੁੰਦੀ ਹੈ ਅਤੇ ਭਾਵੇਂ ਤੁਸੀਂ ਕਿੰਨਾ ਯਤਨ ਕਿਉਂ ਨਾ ਕਰੋ, ਤੁਸੀਂ ਉਹਨਾਂ ਦੀ ਭਾਸ਼ਾ ਦੀ ਨਕਲ ਨਹੀਂ ਕਰ ਸਕਦੇ। ਮੇਰੇ ਧੜਵੈਲ ਲੁਹਾਰਾਂ ਨੇ ਸਧਾਰਨ ਟੋਪੀਆਂ ਅਤੇ ਉਤੇਰਨ ਪਹਿਨੇ ਹੋਏ ਸਨ, ਉਹਨਾਂ ਲੰਮੇ ਬੂਟ ਪਹਿਨੇ ਹੋਏ ਸਨ ਅਤੇ ਉਹਨਾਂ ਦੀਆਂ ਲੰਮੀਆਂ ਦਾੜ੍ਹੀਆਂ ਸਨ। ਪਰ ਉਹਦਿਆਂ ਦੇ ਝੰਡਲ ਸਿਰਾਂ ਦੁਆਲ਼ੇ ਚੰਗਿਆੜੀਆਂ ਦਾ ਪਰਿਵਾਰ ਸੀ ਅਤੇ ਬਲਵਾਨ ਲੁਹਾਰਾਂ ਦੀਆਂ ਦਾੜ੍ਹੀਆਂ ਬਸ ਦਾੜ੍ਹੀਆਂ ਹੀ ਨਹੀਂ ਸਨ ਉਹ ਅੱਗ ਦੇ ਘੁੰਗਰ ਸਨ। ਉਹਨਾਂ ਦੇ ਬਹੁਤ ਵੱਡੇ ਹਥੌੜੇ ਉਹਨਾਂ ਦੇ ਸਿਰਾਂ ਨਾਲ਼ੋਂ ਲੱਗਭੱਗ ਦੂਣੇ ਸਨ।... ਬੱਚੇ ਲਈ ਇਹ ਸੱਚ

ਦੀ ਉਲੰਘਣਾ ਨਹੀਂ ਸੀ ਸਗੋਂ ਆਪਣੇ ਆਪ ਵਿੱਚ ਅਤੇ ਆਪਣੇ ਆਪ ਸਬੰਧੀ ਸੱਚ ਸੀ— ਅਨੋਖੇ ਬਲ ਅਤੇ ਕਾਰੀਗਰੀ ਦਾ, ਇੱਕ ਬਲਵਾਨ ਮਨੁੱਖ ਅਤੇ ਅੱਗ ਦੇ ਅੰਸ਼ ਦੀ ਪਰੀ-ਕਹਾਣੀਆਂ ਜਿਹੀ ਸਾਂਝ ਦਾ ਸੱਚ ਸੀ। ਇਹ ਲਾਜ਼ਮੀ ਹੈ ਕਿ ਅਸੀਂ ਬੱਚਿਆਂ ਦੀ ਖ਼ਿਆਲ-ਉਡਾਰੀ ਦੀ ਭਾਸ਼ਾ ਨੂੰ ਬਾਲਗ਼ਾਂ ਦੀ ਭਾਸ਼ਾ ਨਾਲ਼ ਸੁਮੇਲਣ ਦਾ ਯਤਨ ਨਾ ਕਰੀਏ। ਬੱਚਿਆਂ ਨੂੰ ਇੱਕ ਦੂਜੇ ਨਾਲ਼ ਆਪਣੀ ਭਾਸ਼ਾ ਵਿੱਚ ਗੱਲ-ਬਾਤ ਕਰਨ ਦਿਓ। ਮੈਂ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੂੰ ਸਲਾਹ ਦੇਂਦਾ ਕਿ ਉਹ ਬੱਚਿਆਂ ਨੂੰ ਸਾਪੇਖਤਾ, ਵਿੱਥ-ਸੂਝ ਅਤੇ ਤੋਲ ਦੇ ਨਿਯਮ ਸਿਖਾਉਣ—ਇਹ ਸਭ ਕੁੱਝ ਬਹੁਤ ਚੰਗਾ ਹੈ, ਪਰ ਇਹਦੇ ਨਾਲ਼ ਹੀ ਨਾਲ਼ ਬੱਚਿਆਂ ਦੀ ਕਲਪਨਾ ਲਈ ਥਾਂ ਰਹਿਣ ਦੇਣ, ਬੱਚੇ ਦੀ ਸੰਸਾਰ ਨੂੰ ਪਰੀ-ਕਹਾਣੀਆਂ ਰਾਹੀਂ ਚਿੱਤਰਨ ਦੀ ਯੋਗਤਾ ਨੂੰ ਖ਼ਤਮ ਨਾ ਕਰਨ।...

ਹਰ ਬੱਚਾ ਮੈਨੂੰ ਦੱਸਣਾ ਚਾਹੁੰਦਾ ਸੀ ਕਿ ਉਹਨੇ ਕਾਹਦਾ ਚਿੱਤਰ ਵਾਹਿਆ ਹੈ। ਇਹਨਾਂ ਵਿੱਚ ਕਹਾਣੀਆਂ, ਸਪੱਸ਼ਟ ਬਿੰਬਾਂ ਅਤੇ ਤੁਲਨਾਵਾਂ ਅਰਧ-ਮਣੀਆਂ ਵਾਂਗ ਲਿਸ਼ਕਦੀਆਂ ਸਨ। ਚਿੱਤਰ ਵਾਹੁਣ ਨਾਲ਼ ਬੱਚਿਆਂ ਦੀ ਬੋਲਣ ਸ਼ਕਤੀ ਨੂੰ ਵਿਕਸਤ ਕਰਨ ਵਿੱਚ ਸਹਾਇਤਾ ਮਿਲ਼ੀ।

ਅਸੀਂ ਖੇਤਾਂ ਅਤੇ ਜੂਹਾਂ ਵਿੱਚ ਆਪਣੀਆਂ ਲੱਗਭੱਗ ਸਾਰੀਆਂ ਸੈਰਾਂ ਸਮੇਂ ਕਾਗ਼ਜ਼ ਅਤੇ ਪੈਂਸਲਾਂ ਆਪਣੇ ਨਾਲ਼ ਲਿਜਾਣ ਲੱਗ ਪਏ। ਵਡੇਰੇ ਵਿਦਿਆਰਥੀਆਂ ਨੇ ਛੁਟੇਰਿਆਂ ਲਈ ਨਿੱਕੀਆਂ ਕਾਪੀਆਂ ਬਣਾਈਆਂ ਜਿਹੜੀਆਂ ਉਹ ਆਪਣੀਆਂ ਜੇਬ੍ਹਾਂ ਵਿੱਚ ਰੱਖ ਸਕਦੇ ਸਨ। ਬਸੰਤ ਰੁੱਤੇ, ਸਾਡਾ ਸਕੂਲ ਸ਼ੁਰੂ ਹੋਣ ਤੋਂ ਕਈ ਮਹੀਨੇ ਪਿੱਛੋਂ ਮੈਂ ਇੱਕ ਵੱਡੀ ਐਲਬਮ ਬਣਾਈ, ਜਿਸ ਵਿੱਚ ਹਰ ਬੱਚੇ ਨੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚੋਂ ਜੋ ਉਹਦਾ ਜੀਅ ਕੀਤਾ ਉਹਦਾ ਚਿੱਤਰ ਬਣਾਇਆ। ਮੈਂ ਉਹਦੇ ਵਿੱਚ ਨਿੱਕੀਆਂ ਕਹਾਣੀਆਂ ਵੀ ਲਿਖੀਆਂ। ਇਹ ਐਲਬਮ ਸਾਡੇ ਸਮੂਹ ਦੇ ਜੀਵਨ ਅਤੇ ਆਤਮਕ ਵਿਕਾਸ ਵਿੱਚ ਇੱਕ ਸਮੁੱਚਾ ਕਾਂਡ ਸੀ।

## ਜਿਊਂਦੀਆਂ ਵਸਤਾਂ ਅਤੇ ਸੋਹਣੀਆਂ ਦਾ ਧਿਆਨ ਰੱਖਣਾ

ਜਿਊਂਦੀਆਂ ਵਸਤਾਂ ਅਤੇ ਉਹਨਾਂ ਦੁਆਲ਼ੇ ਦੇ ਸੰਸਾਰ ਵਿੱਚ ਸੁਹੱਪਣ ਵੱਲ ਕੁੱਝ ਬੱਚਿਆਂ ਦੀ ਲਾਪ੍ਰਵਾਹੀ ਉੱਤੇ ਮੈਨੂੰ ਚਿੰਤਾ ਹੁੰਦੀ। ਮੈਨੂੰ ਅਜਿਹੀਆਂ ਹਰਕਤਾਂ ਤੰਗ ਕਰਦੀਆਂ, ਜਿਹੜੀਆਂ ਪਹਿਲੀ ਨਜ਼ਰੇ ਸਮਝਣੋਂ ਬਾਹਰਲਾ ਬਚਗਾਨਾ ਜ਼ੁਲਮ ਜਾਪਦੀਆਂ। ਅਸੀਂ ਜੂਹ ਵਿੱਚ ਚੱਲ ਰਹੇ ਸਾਂ ਅਤੇ ਤਿਤਲੀਆਂ, ਭੌਰੇ ਅਤੇ ਕਈ ਤਰ੍ਹਾਂ ਦੇ ਕੀੜੇ ਘਾਹ ਉੱਤੇ ਉੱਡ ਰਹੇ ਸਨ। ਯੂਰਾ ਨੇ ਇੱਕ ਟਿੱਡਾ ਫੜਿਆ, ਆਪਣੀ ਜੇਬ ਵਿੱਚੋਂ ਸ਼ੀਸ਼ੇ ਦਾ ਇੱਕ ਟੋਟਾ ਕੱਢਿਆ ਅਤੇ ਇਹ ਵੇਖਣ ਲਈ ਕਿ "ਉਹ ਅੰਦਰੋਂ ਕਿਹੋ ਜਿਹਾ ਹੈ" ਟਿੱਡੇ ਦੇ ਦੋ ਟੋਟੇ ਕਰ ਦਿੱਤੇ। ਅਬਾਬੀਲਾਂ ਦੇ ਕਈ ਝੁੰਡ ਸਕੂਲ ਦੇ ਖੇਤ ਦੀ ਘਣੀ ਨੁੱਕਰੇ ਕਈ ਵਰ੍ਹਿਆਂ ਤੋਂ ਰਹਿੰਦੇ ਆ ਰਹੇ ਸਨ। ਅਸੀਂ ਅਜੇ ਉੱਥੇ ਅੱਪੜੇ ਹੀ ਸਾਂ ਅਤੇ ਮੈਂ ਅਜੇ ਅਬਾਬੀਲਾਂ ਸਬੰਧੀ ਗੱਲ ਸ਼ੁਰੂ ਹੀ ਕੀਤੀ ਸੀ ਕਿ ਸ਼ੂਰਾ ਨੇ ਪੰਛੀਆਂ ਦੇ ਆਲ੍ਹਣੇ ਉੱਤੇ ਪੱਥਰ ਸੁੱਟ ਮਾਰਿਆ। ਸਾਰੇ ਬੱਚੇ ਵਿਹੜੇ ਵਿੱਚ

ਉੱਗੇ ਨੀਲੋਫ਼ਰ ਦੇ ਸੋਹਣੇ ਫੁੱਲਾਂ ਦਾ ਧਿਆਨ ਰੱਖਦੇ, ਪਰ ਲੂਸੀਆ ਕਿਆਰੀ ਕੋਲ਼ ਗਈ ਅਤੇ ਫੁੱਲ ਤੋੜ ਦਿੱਤੇ। ਇਹ ਸਭ ਕੁੱਝ **ਖ਼ੁਸ਼ੀ ਦੇ ਸਕੂਲ** ਦੇ ਮੁੱਢਲੇ ਦਿਨਾਂ ਵਿੱਚ ਹੋਇਆ। ਮੈਨੂੰ ਅਹੁੜਿਆ ਕਿ ਸੁਹਣੇ ਲਈ ਬੱਚਿਆਂ ਦੀ ਸ਼ਲਾਘਾ ਸੁਹਣੇ ਦੀ ਹੋਣੀ ਲਈ ਬੱਚਿਆਂ ਦੀ ਲਾਪ੍ਰਵਾਹੀ ਨਾਲ਼ ਰਲ਼ ਜਾਂਦੀ ਹੈ; ਆਪਣੇ ਸ਼ਾਗਿਰਦਾਂ ਨੂੰ ਮਿਲ਼ਣ ਤੋਂ ਬਹੁਤ ਸਮਾਂ ਪਹਿਲਾਂ ਮੈਨੂੰ ਇਹ ਨਿਸ਼ਚਾ ਹੋ ਗਿਆ ਸੀ ਕਿ ਸੁਹੱਪਣ ਲਈ ਸ਼ਲਾਘਾ ਸਦਭਾਵਾਂ ਦੀਆਂ ਪਹਿਲੀਆਂ ਲਗਰਾਂ ਤੋਂ ਬਿਨਾਂ ਕੁੱਝ ਨਹੀਂ, ਜਿਸਦੀ ਪੈਰਵਈ ਕਰਨਾ ਲਾਜ਼ਮੀ ਹੈ। ਮੈਂ ਕੋਲੀਆ ਅਤੇ ਤੋਲੀਆ ਦੀਆਂ ਹਰਕਤਾਂ ਉੱਤੇ ਵਿਸ਼ੇਸ਼ ਤੌਰ ਉੱਤੇ ਪ੍ਰੇਸ਼ਾਨ ਸਾਂ। ਕੋਲੀਆ ਨੂੰ ਚਿੜੀਆਂ ਦੇ ਆਲ੍ਹਣੇ ਤੋੜਨ ਦਾ ਸ਼ੁਦਾ ਸੀ। ਲੋਕ ਕਹਿੰਦੇ ਕਿ ਉਹ ਟੁੱਟੇ ਆਲ੍ਹਣੇ ਵਿੱਚੋਂ ਡਿੱਗੇ ਬੋਟਾਂ ਨੂੰ ਫੜ ਲੈਂਦਾ ਅਤੇ ਉਹਨਾਂ ਨੂੰ ਕਰੀਮ ਕੱਢਣ ਵਾਲ਼ੇ ਖਾਤੇ ਦੇ ਗੰਦਾ ਪਾਣੀ ਲਿਜਾਣ ਵਾਲ਼ੇ ਪਾਈਪ ਵਿੱਚ ਸੁੱਟ ਦੇਂਦਾ। ਬੋਟ ਬੜੀ ਦੇਰ ਚੀਂ-ਚੀਂ ਕਰਦੇ ਰਹਿੰਦੇ ਅਤੇ ਕੋਲੀਆ ਪਾਈਪ ਨਾਲ਼ ਕੰਨ ਲਾਕੇ ਉਹਨਾਂ ਦਾ ਚੀਕਣਾ ਸੁਣਦਾ ਰਹਿੰਦਾ। ਜ਼ੁਲਮ ਕੋਲੀਆ ਵਿੱਚ ਹੀ ਸਪੱਸ਼ਟ ਨਹੀਂ ਸੀ ਜਿਹੜਾ ਇੱਕ ਬਿਖੜੇ ਟੱਬਰ ਵਿੱਚੋਂ ਸੀ ਸਗੋਂ ਉਹਨਾਂ ਬੱਚਿਆਂ ਵਿੱਚ ਵੀ ਸੀ ਜਿਹੜੇ ਸਧਾਰਨ ਆਲ਼ੇ-ਦੁਆਲ਼ੇ ਵਿੱਚੋਂ ਆਏ ਸਨ ਅਤੇ ਸਭ ਤੋਂ ਵੱਧ ਤੌਖ਼ਲੇ ਵਾਲ਼ੀ ਗੱਲ ਇਹ ਸੀ ਕਿ ਬੱਚੇ ਇਹ ਨਹੀਂ ਸਨ ਸਮਝਦੇ ਕਿ ਬੁਰਾਈ ਅਤੇ ਸੁਹੱਪਣ ਅਤੇ ਜਿਊਂਦੀਆਂ ਵਸਤਾਂ ਵੱਲ ਲਾਪ੍ਰਵਾਹੀ ਦੇ ਇਹ ਨਿੱਕੇ-ਨਿੱਕੇ ਪ੍ਰਗਟਾਅ, ਜਿਨ੍ਹਾਂ ਦਾ ਅੰਤਮ ਸਿੱਟਾ ਬੇਦਰਦੀ ਹੁੰਦਾ ਹੈ, ਘਿਰਣਾ ਯੋਗ ਸਨ।

ਬੱਚਿਆਂ ਵਿੱਚ ਸੋਹਣੀਆਂ ਅਤੇ ਦਿਆਲ ਭਾਵਨਾਵਾਂ ਕਿਵੇਂ ਜਗਾਈਆਂ ਜਾਣ ? ਉਹਨਾਂ ਦੇ ਦਿਲਾਂ ਵਿੱਚ ਜਿਊਂਦੀਆਂ ਵਸਤਾਂ ਅਤੇ ਸੁਹੱਪਣ ਲਈ ਦਿਆਲਤਾ ਅਤੇ ਵਿਚਾਰ-ਭਰਪੂਰ ਧਿਆਨ ਕਿਵੇਂ ਕਾਇਮ ਰੱਖਿਆ ਜਾਵੇ ? ਖੇਤਾਂ ਵਿੱਚ ਚਲਦੇ ਹੋਏ ਇੱਕ ਵਾਰ ਸਾਨੂੰ ਇੱਕ ਚੰਡੋਲ ਮਿਲਿਆ, ਜਿਸਦਾ ਖੰਭ ਟੁੱਟਾ ਹੋਇਆ ਸੀ। ਪੰਛੀ ਇੱਧਰ-ਉਧਰ ਫੁਦਕ ਰਿਹਾ ਸੀ ਪਰ ਉੱਡ ਨਹੀਂ ਸੀ ਸਕਦਾ। ਬੱਚਿਆਂ ਨੇ ਚੰਡੋਲ ਨੂੰ ਫੜ ਲਿਆ। ਜੀਵਨ ਦਾ ਇਹ ਨਿੱਕਾ ਟੋਟਾ ਉਹਨਾਂ ਦੇ ਹੱਥਾਂ ਵਿੱਚ ਕੰਬਣ ਲੱਗ ਪਿਆ, ਉਹਦੀਆਂ ਅੱਖਾਂ ਅਸਮਾਨ ਵੱਲ ਵੇਖਦੇ ਨਿੱਕੇ ਮਣਕਿਆਂ ਜਿਹੀਆਂ ਸਨ। ਕੋਲੀਆ ਨੇ ਉਹਨੂੰ ਘੁੱਟਿਆ ਅਤੇ ਉਹ ਤਰਸਯੋਗ ਢੰਗ ਨਾਲ਼ ਚੂਕਣ ਲੱਗ ਪਿਆ। ਬੱਚੇ ਹੱਸਣ ਲੱਗ ਪਏ। "ਇਹ ਕਿਵੇਂ ਹੋ ਸਕਦਾ ਹੈ ਕਿ ਉਹਨਾਂ ਵਿੱਚੋਂ ਕਿਸੇ ਨੂੰ ਇਸ ਪੰਛੀ ਉੱਤੇ ਤਰਸ ਨਹੀਂ ਆਉਂਦਾ ਜਿਸਨੂੰ ਉਹਦੇ ਸਾਥੀ ਪਿੱਛੇ ਛੱਡ ਗਏ ਹਨ ?" ਮੈਂ ਸੋਚਿਆ ਅਤੇ ਬੱਚਿਆਂ ਵੱਲ ਵੇਖਿਆ। ਲੀਦਾ, ਤਾਨੀਆ, ਦਾਨਕੋ, ਸੇਰਯੋਜ਼ਾ ਅਤੇ ਨੀਨਾ ਦੀਆਂ ਅੱਖਾਂ ਸੇਜਲ ਹੋਈਆਂ ਹੋਈਆਂ ਸਨ।

"ਤੁਸੀਂ ਇਸ ਵਿਚਾਰੇ ਪੰਛੀ ਨੂੰ ਦੁੱਖ ਕਿਉਂ ਦੇ ਰਹੇ ਹੋ ?" ਲੀਦਾ ਨੇ ਦੁਖੀ ਅਵਾਜ਼ ਵਿੱਚ ਕੋਲੀਆ ਨੂੰ ਕਿਹਾ।

"ਤੈਨੂੰ ਕੀ ?" ਮੁੰਡੇ ਨੇ ਕਿਹਾ। "ਇਹ ਲੈ ਜਾ ਅਤੇ ਇਹਨੂੰ ਪਾਲ਼ ਲੈ," ਉਹਨੇ ਕਿਹਾ ਅਤੇ ਪੰਛੀ ਲੀਦਾ ਵੱਲ ਵਗਾਹ ਮਾਰਿਆ।

"ਮੈਨੂੰ ਇਹਦੇ ਉੱਤੇ ਤਰਸ ਆਉਂਦੈ ਤੇ ਮੈਂ ਇਹਦਾ ਧਿਆਨ ਰੱਖਾਂਗੀ," ਕੁੜੀ ਨੇ

ਚੰਡੋਲ ਨੂੰ ਪਲ਼ੋਸਦੇ ਹੋਏ ਕਿਹਾ।

ਅਸੀਂ ਜੰਗਲ਼ ਦੇ ਕੰਢੇ ਖੜੇ ਸਾਂ। ਮੈਂ ਬੱਚਿਆਂ ਨੂੰ ਦੱਸਿਆ ਕਿ ਪੱਤਝੜ ਦੀ ਰੁੱਤੇ ਮੌਸਮੀ ਪੰਛੀਆਂ ਦੇ ਝੁੰਡ ਉੱਡ ਕੇ ਬਹੁਤ ਦੂਰ ਜਾਂਦੇ ਹਨ। ਕੁੱਝ ਇਕੱਲੇ-ਦੁਕੱਲੇ ਪੰਛੀ ਖੇਤਾਂ ਵਿੱਚ ਪਿੱਛੇ ਰਹਿ ਜਾਂਦੇ ਹਨ—ਉਹ ਜਿਨ੍ਹਾਂ ਦੇ ਖੰਭ ਟੁੱਟ ਜਾਂਦੇ ਹਨ ਜਾਂ ਜਿਨ੍ਹਾਂ ਆਪਣੇ ਆਪ ਨੂੰ ਕਿਸੇ ਸ਼ਿਕਾਰੀ ਪੰਛੀ ਦੇ ਪੰਜੇ ਤੋਂ ਛੁਡਾ ਲਿਆ ਹੁੰਦਾ ਹੈ,... ਅਤੇ ਬਰਫ਼ੀਲੇ ਝੱਖੜਾਂ ਅਤੇ ਕਰੜੇ ਕੱਕਰ ਵਾਲ਼ਾ ਸਿਆਲ਼ ਉਹਨਾਂ ਦੇ ਸਿਰ ਉੱਤੇ ਸੀ। ਇਸ ਚੰਡੋਲ ਦਾ ਕੀ ਬਣੇਗਾ? ਵਿਚਾਰਾ ਯਖ਼ ਬਣਕੇ ਮਰ ਜਾਵੇਗਾ। ਪਰ ਬਸੰਤ ਅਤੇ ਹੁਨਾਲ਼ ਵਿੱਚ ਸਤੈਪ ਦੇ ਮੈਦਾਨ ਨੂੰ ਕੀਲਣ ਵਾਲ਼ੀਆਂ ਤਾਨਾਂ ਨਾਲ਼ ਭਰਪੂਰ ਕਰਦਾ ਉਹ ਕਿੰਨੀ ਸੋਹਣੀ ਤਰ੍ਹਾਂ ਗਾ ਸਕਦਾ ਸੀ। ਚੰਡੋਲ ਸੂਰਜ ਦਾ ਜੀਵ ਹੈ। ਪਰੀ-ਕਹਾਣੀਆਂ ਵਿੱਚ ਕਿਹਾ ਗਿਆ ਹੈ ਕਿ "ਇਹ ਪੰਛੀ ਸੂਰਜ ਦੀ ਅੱਗ ਵਿੱਚੋਂ ਜੰਮਿਆ ਹੈ।" ਇਸੇ ਲਈ ਸਾਡੇ ਲੋਕਾਂ ਨੇ ਇਹਨੂੰ "ਅਗਨ-ਪੰਛੀ" ਦਾ ਨਾਂ ਦਿੱਤਾ ਹੈ,... ਅਤੇ ਤੁਸੀਂ ਸਾਰੇ ਜਾਣਦੇ ਹੋ ਕਿ ਜਦੋਂ ਤੁਹਾਡੀਆਂ ਉਂਗਲਾਂ ਠੰਢ ਨਾਲ਼ ਯਖ ਹੋ ਜਾਂਦੀਆਂ ਹਨ ਅਤੇ ਕਕਰੀਲੀ ਹਵਾ ਸਾਹ ਲੈਣਾ ਔਖਾ ਬਣਾ ਦੇਂਦੀ ਹੈ ਤਾਂ ਕਿੰਨੀ ਪੀੜ ਹੁੰਦੀ ਹੈ। ਤੁਸੀਂ ਕਾਹਲ਼ੀ-ਕਾਹਲ਼ੀ ਗਰਮ ਅੰਗੀਠੀ ਕੋਲ਼ ਅੱਪੜਨ ਲਈ ਘਰ ਜਾਂਦੇ ਹੋ,... ਪਰ ਇਹ ਵਿਚਾਰਾ ਪੰਛੀ ਕਿੱਥੇ ਜਾਵੇਗਾ? ਇਹਨੂੰ ਕੌਣ ਸ਼ਰਨ ਦੇਵੇਗਾ? ਇਹ ਤਾਂ ਬਰਫ਼ ਦਾ ਟੋਟਾ ਬਣ ਜਾਵੇਗਾ।

"ਪਰ ਅਸੀਂ ਵਿਚਾਰੇ ਚੰਡੋਲ ਨੂੰ ਮਰਨ ਨਹੀਂ ਦੇਣਾ," ਵਾਰੀਆ ਨੇ ਕਿਹਾ। "ਅਸੀਂ ਇਹਨੂੰ ਨਿੱਘੀ ਨੁੱਕਰੇ ਰੱਖਾਂਗੇ, ਇਹਦੇ ਲਈ ਆਲ੍ਹਣਾ ਬਣਾਵਾਂਗੇ ਅਤੇ ਇਹ ਬਸੰਤ ਆਉਣ ਦੀ ਉਡੀਕ ਕਰੇ।..."

ਬੱਚਿਆਂ ਆਪੋ ਵਿੱਚ ਇਸ ਸਬੰਧੀ ਬਹਿਸ ਸ਼ੁਰੂ ਕਰ ਦਿੱਤੀ ਕਿ ਚੰਡੋਲ ਲਈ ਨਿੱਕਾ ਜਿਹਾ ਘਰ ਕਿਵੇਂ ਬਣਾਇਆ ਜਾਵੇ। ਉਹਨਾਂ ਵਿੱਚੋਂ ਹਰ ਇੱਕ ਪੰਛੀ ਨੂੰ ਸਿਆਲ਼ ਲਈ ਘਰ ਲਿਜਾਣਾ ਚਾਹੁੰਦਾ ਸੀ। ਬਸ ਕੋਲੀਆ, ਤੋਲੀਆ ਅਤੇ ਕੁੱਝ ਹੋਰ ਮੁੰਡੇ ਹੀ ਚੁੱਪ ਸਨ।

"ਬੱਚਿਓ, ਚੰਡੋਲ ਨੂੰ ਘਰ ਕਿਉਂ ਲਿਜਾਓ? ਅਸੀਂ ਸਕੂਲ ਵਿੱਚ ਇਹਦੇ ਲਈ ਨਿੱਘਾ ਆਲ੍ਹਣਾ ਬਣਾ ਸਕਦੇ ਹਾਂ। ਅਸੀਂ ਇਹਨੂੰ ਖਾਣ ਨੂੰ ਦਿਆਂਗੇ ਅਤੇ ਵੱਲ ਹੋਣ ਵਿੱਚ ਇਹਦੀ ਸਹਾਇਤਾ ਕਰਾਂਗੇ ਜਦੋਂ ਬਸੰਤ ਆਵੇਗੀ ਤਾਂ ਇਹਨੂੰ ਖੁੱਲ੍ਹਾ ਛੱਡ ਦਿਆਂਗੇ।"

ਅਸੀਂ ਉਹਨੂੰ ਸਕੂਲੇ ਲੈ ਗਏ ਅਤੇ ਇੱਕ ਪਿੰਜਰੇ ਵਿੱਚ ਰੱਖ ਦਿੱਤਾ ਜਿਹੜਾ ਬੱਚਿਆਂ ਦੇ ਕਮਰੇ ਵਿੱਚ ਸੀ। ਹਰ ਰੋਜ਼ ਬੱਚਿਆਂ ਵਿੱਚੋਂ ਇੱਕ ਆ ਕੇ ਚੰਡੋਲ ਦਾ ਧਿਆਨ ਰੱਖਦਾ। ਉਹ ਉਹਦੇ ਲਈ ਖਾਣ ਨੂੰ ਕੁੱਝ ਲਿਆਉਂਦੇ।

ਕੁੱਝ ਦਿਨ ਪਿੱਛੋਂ ਕਾਤੀਆ ਇੱਕ ਚੱਕੀ-ਰਾਹ ਲੈ ਆਇਆ, ਜਿਹੜਾ ਉਹਦੇ ਪਿਤਾ ਨੂੰ ਜੰਗਲ਼ ਵਿੱਚੋਂ ਲੱਭਾ ਸੀ। ਸ਼ਾਇਦ ਉਹਨੂੰ ਕਿਸੇ ਜੰਗਲ਼ੀ ਜਾਨਵਰ ਨੇ ਫੜ ਲਿਆ ਸੀ ਅਤੇ ਉਹ ਚਮਤਕਾਰ ਕਾਰਨ ਬਚ ਨਿੱਕਲ਼ਿਆ ਸੀ। ਚੱਕੀ-ਰਾਹ ਦੇ ਖੰਭ ਬੇਜਾਨ ਜਿਹੇ ਲਟਕ ਰਹੇ ਸਨ ਅਤੇ ਉਹਦੀ ਚੁੰਜ ਉੱਤੇ ਲਹੂ ਜੰਮਿਆ ਹੋਇਆ ਸੀ। ਅਸਾਂ ਉਹਨੂੰ ਚੰਡੋਲ

ਨਾਲ਼ ਰੱਖ ਦਿੱਤਾ। ਕਿਸੇ ਨੂੰ ਪਤਾ ਨਹੀਂ ਸੀ ਚੱਕੀ-ਰਾਹ ਨੂੰ ਕੀ ਖਵਾਇਆ ਜਾਵੇ—ਸ਼ਾਇਦ ਕੀੜੇ ? ਅਤੇ ਉੱਥੋਂ ਕਿੱਥੋਂ ਲੱਭੇ ਜਾਣ—ਰੁੱਖਾਂ ਦੀ ਛਾਲ ਹੇਠਾਂ ?

"ਮੈਨੂੰ ਪਤੈ," ਕੋਲੀਆ ਨੇ ਬੜ ਮਾਰੀ। "ਉਹ ਸਿਰਫ਼ ਕੀੜੇ ਤੇ ਮੱਖੀਆਂ ਹੀ ਨਹੀਂ ਖਾਂਦਾ। ਉਹਨੂੰ ਕਹੂ ਦੀਆਂ ਕਰੂੰਬਲਾਂ 'ਤੇ ਘਾਹ ਦਾ ਬੀ ਵੀ ਚੰਗੇ ਲੱਗਦੇ ਨੇ। ਮੈਂ ਵੇਖਿਐ।..." ਉਹ ਕੁੱਝ ਹੋਰ ਕਹਿਣਾ ਚਾਹੁੰਦਾ ਸੀ ਪਰ ਉਹਨੂੰ ਸੰਗ ਆ ਗਈ। ਸ਼ਾਇਦ ਉਹਨੇ ਚੱਕੀ-ਰਾਹ ਫੜੇ ਸਨ।

"ਚੰਗਾ, ਕਿਉਂਕਿ ਤੈਨੂੰ ਪਤੈ ਚੱਕੀ-ਰਾਹਾਂ ਨੂੰ ਕੀ ਖਵਾਣਾ ਹੈ, ਤੂੰ ਉਹਦੇ ਲਈ ਖਾਣ ਲਈ ਲਿਆਇਆ ਕਰ। ਵੇਖ ਉਹ ਕਿੰਨਾ ਲਚਾਰ ਜਾਪਦੈ।"

ਸੋ ਕੋਲੀਆ ਚੱਕੀ-ਰਾਹ ਲਈ ਚੋਗਾ ਲਿਆਉਣ ਲੱਗ ਪਿਆ। ਉਹਨੂੰ ਅਜੇ ਵੀ ਜਿਉਂਦੀਆਂ ਵਸਤਾਂ ਉੱਤੇ ਤਰਸ ਨਹੀਂ ਸੀ ਆਉਂਦਾ ਪਰ ਉਹ ਕੇਵਲ ਇਸ ਲਈ ਅਜਿਹਾ ਕਰਦਾ ਕਿ ਉਹਨੂੰ ਆਪਣੇ ਸਾਥੀਆਂ ਦੀ ਸ਼ਲਾਘਾ ਵਿੱਚ ਸਵਾਦ ਆਉਂਦਾ ਸੀ। ਵੇਖੋ ਸਾਡਾ ਕੋਲੀਆ ਕਿਹੋ ਜਿਹਾ ਮੁੰਡਾ ਹੈ—ਉਹਨੂੰ ਪਤਾ ਹੈ ਪੰਛੀਆਂ ਨੂੰ ਕੀ ਖਵਾਉਣਾ ਚਾਹੀਦਾ ਹੈ। ਪਰ ਉਹਦੇ ਵਿੱਚ ਦਿਆਲ ਭਾਵਨਾਵਾਂ ਨੂੰ ਸਵੈ-ਸਤਿਕਾਰ ਨਾਲ਼ ਜਾਗਣ ਦਿਓ; ਇਹ ਵੀ ਮਾੜੀ ਗੱਲ ਨਹੀਂ। ਚੰਗੇ ਕੰਮਾਂ ਨੂੰ ਆਦਤ ਬਣ ਜਾਣ ਦਿਓ; ਉਹ ਚੰਗੇ ਵਿਚਾਰਾਂ ਨੂੰ ਜਨਮ ਦੇਣਗੇ।

ਮੈਨੂੰ ਉਹ ਸੈਂਕੜੇ ਉੱਤਰ ਚੇਤੇ ਹਨ ਜਿਹੜੇ ਬੱਚਿਆਂ ਨੇ ਇਸ ਪ੍ਰਸ਼ਨ ਦੇ ਦਿੱਤੇ ਹਨ, ਤੁਸੀਂ ਕਿਹੋ ਜਿਹਾ ਬੰਦਾ ਬਣਨਾ ਚਾਹੁੰਦੇ ਹੋ ? —ਬਲਵਾਨ, ਬਹਾਦਰ, ਦਲੇਰ, ਸਿਆਣਾ, ਜੁਗਤੀ, ਨਿਡਰ। ਪਰ ਕਦੀ ਕਿਸੇ ਨੇ ਇਹ ਉੱਤਰ ਨਹੀਂ ਦਿੱਤਾ "ਦਿਆਲ"। ਦਿਆਲਤਾ, ਬਹਾਦਰੀ ਅਤੇ ਦਲੇਰੀ ਜਿਹੇ ਗੁਣਾਂ ਨਾਲ਼ ਇੱਕ ਪੱਧਰ ਉੱਤੇ ਕਿਉਂ ਨਹੀਂ ? ਕਈ ਵਾਰ ਮੁੰਡਿਆਂ ਨੂੰ ਆਪਣੀ ਦਿਆਲਤਾ ਉੱਤੇ ਸ਼ਰਮ ਕਿਉਂ ਆਉਂਦੀ ਹੈ ? ਪਰ ਦਿਆਲਤਾ ਤੋਂ ਬਿਨਾਂ, ਉਸ ਸੱਚੇ ਨਿੱਘੇ ਸਨੇਹ ਤੋਂ ਬਿਨਾਂ ਜਿਹੜਾ ਇੱਕ ਬੰਦਾ ਦੂਜੇ ਲਈ ਵਿਖਾਉਂਦਾ ਹੈ, ਆਤਮਕ ਸੁਹੱਪਣ ਅਸੰਭਵ ਹੈ। ਮੈਂ ਇਸ ਸਬੰਧੀ ਵੀ ਸੋਚਿਆ ਕਿ ਮੁੰਡੇ ਕੁੜੀਆਂ ਨਾਲ਼ੋਂ ਘੱਟ ਦਿਆਲ ਕਿਉਂ ਹੁੰਦੇ ਹਨ ? ਸ਼ਾਇਦ ਅਜਿਹਾ ਕੇਵਲ ਜਾਪਦਾ ਹੀ ਹੈ ? ਨਹੀਂ, ਸੱਚਮੁੱਚ ਅਜਿਹਾ ਹੁੰਦਾ ਹੈ। ਕੁੜੀਆਂ ਵਧੇਰੇ ਦਿਆਲ, ਵਧੇਰੇ ਹਮਦਰਦ, ਵਧੇਰੇ ਸੂਖਮ ਹੁੰਦੀਆਂ ਹਨ, ਸ਼ਾਇਦ ਇਸ ਲਈ ਕਿ ਬਚਪਨ ਤੋਂ ਹੀ ਉਹਨਾਂ ਵਿੱਚ ਇੱਕ ਤਰ੍ਹਾਂ ਦੀ ਅਚੇਤ ਮਾਤਰੀ ਭਾਵਨਾ ਹੁੰਦੀ ਹੈ। ਨਵੇਂ ਜੀਵਨ ਦੀ ਸਿਰਜਣਾ ਕਰਨ ਵਾਲ਼ੀ ਬਣਨ ਤੋਂ ਬਹੁਤ ਪਹਿਲਾਂ ਕੁੜੀ ਦੇ ਮਨ ਵਿੱਚ ਜਿਉਂਦੀਆਂ ਵਸਤਾਂ ਲਈ ਫ਼ਿਕਰਮੰਦੀ ਦੀ ਭਾਵਨਾ ਮਜ਼ਬੂਤ ਹੋ ਜਾਂਦੀ ਹੈ। ਦਿਆਲਤਾ ਦੀ ਜੜ੍ਹ, ਇਹਦਾ ਸੋਮਾ, ਰਚਨਾਤਮਕਤਾ ਵਿੱਚ ਹੈ, ਜੀਵਨ ਅਤੇ ਸੁਹੱਪਣ ਦੇ ਦ੍ਰਿੜ੍ਹਾਉਣ ਵਿੱਚ ਹੈ। ਦਿਆਲਤਾ ਦਾ ਸੁਹੱਪਣ ਨਾਲ਼ ਅਨਿਖੜਵਾਂ ਸਬੰਧ ਹੈ।

ਜਦੋਂ ਫ਼ੈਦੀਆ ਇੱਕ ਪੀਲਕ ਨੂੰ ਸਕੂਲੇ ਲਿਆਇਆ ਉਹ ਦਿਨ ਬੱਚਿਆਂ ਲਈ ਜਸ਼ਨ ਦੀ ਦਿਨ ਸੀ। ਕਿਸੇ ਕਾਰਨ ਇਹ ਪੰਛੀ ਵੀ ਨਹੀਂ ਸੀ ਉੱਡ ਸਕਦਾ ਅਤੇ ਮੁੰਡੇ ਨੂੰ ਇਹ ਪਸ਼ੂ-ਪਾਲ਼ ਫ਼ਾਰਮ ਦੇ ਨੇੜੇ ਇੱਕ ਝਾੜੀ ਵਿੱਚੋਂ ਲੱਭਾ ਸੀ। ਬੱਚੇ ਪੀਲਕ ਦੇ ਸੋਹਣੇ, ਬਹੁ-ਰੰਗੇ

ਖੰਭਾਂ ਨੂੰ ਵੇਖ-ਵੇਖ ਨਾ ਥੱਕਦੇ। ਅਸੀਂ "ਪੰਛੀਆਂ ਦੇ ਹਸਪਤਾਲ" ਵਿੱਚ ਇਕੱਠੇ ਹੁੰਦੇ (ਬੱਚਿਆਂ ਨੇ ਸਾਡੇ ਕਮਰੇ ਦੀ ਇਸ ਨੁੱਕਰ ਨੂੰ ਇਹ ਨਾਂ ਦਿੱਤਾ ਸੀ) ਅਤੇ ਫਿਰ ਅਗਲੇ ਦਿਨ ਤੱਕ ਵੱਖ ਹੋ ਜਾਂਦੇ। ਕੋਸਤੀਆ ਇੱਕ ਨਿੱਕੀ ਜਿਹੀ, ਮਾੜਚੂ ਚਿੜੀ ਨੂੰ ਲਿਆਇਆ, ਇਹ ਉਹਨੂੰ ਸੜਕ ਦੇ ਕੰਢੇ ਲੱਭੀ ਸੀ। ਚਿੜੀ ਅਨਾਜ ਜਾਂ ਡਬਲ-ਰੋਟੀ ਦੇ ਟੋਟਿਆਂ ਨੂੰ ਚੁੰਜ ਤੱਕ ਨਾ ਮਾਰਦੀ। ਨਿੱਕਾ ਬੱਚਾ ਪੰਛੀ ਦੀ ਬਿਮਾਰੀ ਕਾਰਨ ਬਹੁਤ ਦੁਖੀ ਸੀ। ਜਦੋਂ ਚਿੜੀ ਮਰ ਗਈ ਤਾਂ ਅਸਾਂ ਸਾਰਿਆਂ ਦੁੱਖ ਮਨਾਇਆ। ਕੋਸਤੀਆ ਰੋ ਪਿਆ। ਕੁੜੀਆਂ ਵੀ ਰੋਈਆਂ। ਕੋਲੀਆ ਉਦਾਸ ਅਤੇ ਚੁੱਪ-ਗੜੁੱਪ ਸੀ।

ਮੈਨੂੰ ਜਾਨੂਸਜ਼ ਕੋਰਸਜ਼ਾਕ ਦੇ ਸ਼ਬਦ ਚੇਤੇ ਆਏ: "ਬੱਚਿਆਂ ਦੇ ਸ਼ਾਨਦਾਰ ਗਣਰਾਜ ਵਿੱਚ ਕੋਈ ਦਰਜੇਬੰਦੀ ਨਹੀਂ। ਖੇਤ-ਮਜ਼ਦੂਰ ਦੇ ਪਸੀਨੇ ਜਾਂ ਆਪਣੀ ਉਮਰ ਦੇ ਬੱਚਿਆਂ ਦੀ ਭੁੱਖ ਉੱਤੇ ਦੁੱਖ ਮਨਾਉਣ ਤੋਂ ਬਹੁਤ ਪਹਿਲਾਂ ਬੱਚਾ ਵਿਚਾਰੇ ਘੋੜੇ ਜਾਂ ਮੁਰਗੇ ਦੀ, ਜਿਸਦਾ ਸਿਰ ਵੱਢਿਆ ਗਿਆ, ਮਾੜੀ ਹੋਣੀ ਕਾਰਨ ਦੁਖੀ ਹੋਵੇਗਾ। ਕੁੱਤੇ ਅਤੇ ਪੰਛੀ ਉਹਦੇ ਨੇੜੇ ਹੁੰਦੇ ਹਨ; ਤਿਤਲੀਆਂ ਅਤੇ ਫੁੱਲ ਉਹਦੇ ਹਾਣੀ ਹੁੰਦੇ ਹਨ। ਪੱਥਰਾਂ ਅਤੇ ਕੌਡੀਆਂ ਵਿੱਚ ਉਹਨੂੰ ਭਰਾ ਦਿਸਦੇ ਹਨ। ਕਿਸੇ ਨੌਦੌਲਤੀਏ ਦੀ ਹੈਂਕੜ ਉਹਦੇ ਲਈ ਓਪਰੀ ਹੁੰਦੀ ਹੈ, ਕਿਉਂਕਿ ਬੱਚੇ ਨੂੰ ਪਤਾ ਨਹੀਂ ਹੁੰਦਾ ਕਿ ਕੇਵਲ ਮਨੁੱਖਾਂ ਦੀਆਂ ਆਤਮਾਵਾਂ ਹੁੰਦੀਆਂ ਹਨ।"* ਇਹ ਸਭ ਠੀਕ ਹੈ ਪਰ **ਦਿਆਲ ਬੱਚਾ** ਅਸਮਾਨੋਂ ਨਹੀਂ ਡਿੱਗਦਾ। ਇਹ ਲਾਜ਼ਮੀ ਹੈ ਕਿ ਉਹਨੂੰ ਵਿੱਦਿਆ ਦਿੱਤੀ ਜਾਵੇ।

ਦਰੂਗ ਵਿੱਚ ਸੈਰ ਕਰਦੇ ਹੋਏ ਬੱਚਿਆਂ ਨੂੰ ਇੱਕ ਸਹਿਆ ਲੱਭਿਆ ਜਿਸਦੀ ਇੱਕ ਲੱਤ ਖ਼ਰਾਬ ਸੀ। ਉਹ ਉਹਨੂੰ ਆਪਣੇ ਕਮਰੇ ਵਿੱਚ ਲੈ ਗਏ ਅਤੇ ਉਹਨੂੰ ਇੱਕ ਨਵੇਂ ਪਿੰਜਰੇ ਵਿੱਚ ਰੱਖ ਦਿੱਤਾ ਅਤੇ ਇਉਂ ਇੱਕ ਹੋਰ ਹਸਪਤਾਲ ਬਣ ਗਿਆ—ਪਸ਼ੂਆਂ ਲਈ। ਇੱਕ ਹਫ਼ਤਾ ਪਿੱਛੋਂ ਲਾਰੀਸਾ ਇੱਕ ਸੁਕੜੂ ਜਿਹਾ ਬਲੂੰਗੜਾ ਲਿਆਈ, ਜਿਹੜਾ ਠੰਢ ਨਾਲ਼ ਕੰਬ ਰਿਹਾ ਸੀ। ਬੱਚਿਆਂ ਨੇ ਉਹਨੂੰ ਸਹੇ ਦੇ ਨਾਲ਼ ਇੱਕੋ ਪਿੰਜਰੇ ਵਿੱਚ ਰੱਖ ਦਿੱਤਾ। ਬੱਚਿਆਂ ਨੂੰ ਬਹੁਤ ਕੰਮ ਕਰਨਾ ਪੈਂਦਾ: ਉਹ ਸਹੇ ਲਈ ਗਾਜਰਾਂ ਅਤੇ ਬਿਲੂੰਗੜੇ ਲਈ ਦੁੱਧ ਲਿਆਉਂਦੇ। ਜਦੋਂ ਅਸਾਂ ਇੱਕ ਸਵੇਰ ਸਹੇ ਅਤੇ ਬਿਲੂੰਗੜੇ ਨੂੰ ਇਕੱਠੇ ਗੁੱਛਾ-ਪੁੱਛਾ ਹੋਏ ਸੁੱਤੇ ਹੋਏ ਵੇਖਿਆ ਤਾਂ ਬੱਚਿਆਂ ਦੀ ਖ਼ੁਸ਼ੀ ਦਾ ਕੋਈ ਅੰਤ ਨਾ ਰਿਹਾ। ਬੱਚੇ ਦੱਬੀ ਅਵਾਜ਼ ਵਿੱਚ ਗੱਲਾਂ ਕਰਦੇ ਕਿਉਂਕਿ ਉਹਨਾਂ ਨੂੰ ਡਰ ਸੀ ਕਿ ਜਾਨਵਰ ਜਾਗ ਪੈਣਗੇ।...

ਸਿਆਲ਼ ਦੇ ਦੌਰਾਨ ਕਈ ਨੀਲੇ ਚੂਹੀ ਪੰਛੀ "ਪੰਛੀਆਂ ਦੇ ਹਸਪਤਾਲ" ਵਿੱਚ ਆ ਗਏ। ਬੱਚਿਆਂ ਨੇ ਉਹਨਾਂ ਨੂੰ ਉਹਨਾਂ ਪੰਛੀਆਂ ਨੂੰ ਚੋਗਾ ਪਾਉਣ ਵਾਲ਼ੀ ਥਾਂ ਤੋਂ ਫੜਿਆ ਜਿਹੜੇ ਸਿਆਲ਼ ਲਈ ਉੱਥੇ ਰਹਿ ਗਏ ਸਨ।... ਇੱਕ ਹੋਰ ਗੱਲ ਨੇ ਮੈਨੂੰ ਖ਼ੁਸ਼ ਕੀਤਾ; ਕਈ ਬੱਚਿਆਂ ਨੇ ਆਪਣੇ ਘਰਾਂ ਵਿੱਚ "ਪੰਛੀਆਂ ਦੇ ਹਸਪਤਾਲ" ਜਾਂ ਜਾਨਵਰਾਂ ਲਈ ਨੁੱਕਰਾਂ ਬਣਾਈਆਂ ਅਤੇ ਜਦੋਂ ਅਸਾਂ ਆਪਣੇ ਕਮਰੇ ਲਈ ਨਿੱਕੀਆਂ ਮੱਛੀਆਂ ਸਮੇਤ ਸ਼ੀਸ਼ੇ ਦਾ ਡੱਬਾ

---

** **ਜਾਨੂਸਜ਼ ਕੋਰਸਜ਼ਾਕ**, ਵਿੱਦਿਆ ਸਬੰਧੀ ਚੋਣਵੀਆਂ ਕਿਰਤਾਂ, ਮਾਸਕੋ, ਪ੍ਰੋਸਵੇਸ਼ਚੇਨੀਏ ਪ੍ਰਕਾਸ਼ਕ, 1966, ਪੰਨਾ 271 (ਰੂਸੀ ਵਿੱਚ)।*

ਪ੍ਰਾਪਤ ਕਰ ਲਿਆ ਤਾਂ ਬੱਚਿਆਂ ਨੇ ਘਰ ਵਿੱਚ ਅਜਿਹੇ ਡੱਬੇ ਬਣਾਉਣ ਲਈ ਆਪਣੇ ਮਾਤਾ-ਪਿਤਾ ਦੀਆਂ ਮਿੰਨਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਬਹੁਤ ਸਾਰੇ ਮਾਤਾ-ਪਿਤਾ ਇਹ ਜਾਣਨ ਲਈ ਸਕੂਲ ਆਏ ਕਿ ਇਹ ਕਿਵੇਂ ਬਣਾਈ ਦਾ ਹੈ। ਸ਼ੀਸ਼ੇ ਦੇ ਇਹਨਾਂ ਡੱਬਿਆਂ ਲਈ ਮੱਛੀਆਂ ਅਤੇ ਬੂਟੇ ਪ੍ਰਾਪਤ ਕਰਨਾ ਔਖਾ ਸੀ ਅਤੇ ਮੱਛੀਆਂ ਲਈ ਚਾਰਾ ਪ੍ਰਾਪਤ ਕਰਨਾ ਹੋਰ ਵੀ ਔਖਾ ਸੀ ਪਰ ਬੱਚਿਆਂ ਦੇ ਸਿਰੜ ਸਦਕਾ, ਜਿਨ੍ਹਾਂ ਕੰਮ ਪੂਰਾ ਹੋਣ ਤੱਕ ਆਪਣੇ ਮਾਤਾ-ਪਿਤਾ ਨੂੰ ਜਾਂ ਮੈਨੂੰ ਚੈਨ ਨਾ ਲੈਣ ਦਿੱਤਾ, ਸਭ ਔਕੜਾਂ ਉੱਤੇ ਕਾਬੂ ਪਾ ਲਿਆ ਗਿਆ। ਸਲਾਵਾ ਅਤੇ ਤੀਨਾ ਦੀਆਂ ਮਾਂਵਾਂ ਇਹ ਸ਼ਿਕਾਇਤ ਕਰਨ ਸਕੂਲ ਆਈਆਂ ਕਿ ਕਿਉਂਕਿ ਕੁੱਝ ਬੱਚਿਆਂ ਕੋਲ਼ ਸੁਨਹਿਰੀ ਮੱਛੀਆਂ ਸਨ ਅਤੇ ਉਹਨਾਂ ਕੋਲ਼ ਨਹੀਂ ਸਨ, ਬੱਚੇ ਉਹਨਾਂ ਨੂੰ ਚੈਨ ਨਾ ਲੈਣ ਦੇਂਦੇ। ਸਾਨੂੰ ਵਡੇਰੀ ਉਮਰ ਦੇ ਵਿਦਿਆਰਥੀਆਂ ਤੋਂ ਸਹਾਇਤਾ ਮੰਗਣੀ ਪਈ। ਉਹਨੀਂ ਦਿਨੀਂ ਸਕੂਲ ਵਿੱਚ ਕੋਈ ਵਰਕਸ਼ਾਪ ਨਹੀਂ ਸੀ ਪਰ ਮੱਛੀਆਂ ਲਈ ਸ਼ੀਸ਼ੇ ਦੇ ਡੱਬੇ ਬਣਾਉਣ ਨੇ ਸਾਨੂੰ ਆਪਣੇ ਵਿਦਿਆਰਥੀਆਂ ਲਈ ਪਹਿਲੀ ਵਰਕਸ਼ਾਪ ਬਣਾਉਣ ਉੱਤੇ ਮਜ਼ਬੂਰ ਕੀਤਾ।

ਮੈਂ ਉਹ ਸ਼ਾਮਾਂ ਕਦੀ ਨਹੀਂ ਭੁੱਲ ਸਕਦਾ ਜਦੋਂ ਅਸੀਂ ਕੇਵਲ ਮੱਛੀਆਂ ਵਾਲ਼ੇ ਡੱਬੇ ਦੀ ਨਿੱਕੀ ਜਿਹੀ ਬੱਤੀ ਬਾਲ਼ ਕੇ ਬਹਿੰਦੇ ਅਤੇ ਮੱਛੀਆਂ ਨੂੰ ਵੇਖ ਕੇ ਖ਼ੁਸ਼ ਹੁੰਦੇ। ਮੈਂ ਬੱਚਿਆਂ ਨੂੰ ਸਮੁੰਦਰ ਦੀ ਡੂੰਘਾਈ ਸਬੰਧੀ, ਸਮੁੰਦਰ ਦੇ ਵਾਸੀਆਂ ਦੇ ਜੀਵਨ ਸਬੰਧੀ ਦੱਸਿਆ। ਮੇਰੇ ਸ਼ਾਗਿਰਦਾਂ ਨੇ, ਜਿਨ੍ਹਾਂ ਬੜਾ ਚਿਰ ਪਹਿਲਾਂ ਸਕੂਲ ਦੀ ਪੜ੍ਹਾਈ ਮੁਕਾ ਲਈ ਸੀ ਅਤੇ ਹੁਣ ਜਵਾਨ ਹੋ ਗਏ ਹਨ, ਇਹਨਾਂ ਸ਼ਾਮਾਂ ਨੂੰ ਸਾਰੀ ਉਮਰ ਚੇਤੇ ਰੱਖਿਆ। ਥੋੜ੍ਹਾ ਸਮਾਂ ਹੋਇਆ ਕੋਲੀਆ ਨੇ ਮੈਨੂੰ ਕਿਹਾ :

"ਉਹ ਨਿੱਕੀ ਬੱਤੀ ਅਕਸਰ ਮੇਰੇ ਸੁਪਨਿਆਂ ਵਿੱਚ ਆਉਂਦੀ ਹੈ। ਉਹਦੀ ਲੋਅ ਗਿਆਨ ਦਾ ਪਹਿਲਾਂ ਸੋਮਾ ਸੀ। ਮੈਂ ਸਾਗਰ ਦੀਆਂ ਗੁਪਤ ਡੂੰਘਾਈਆਂ ਸਬੰਧੀ, ਅਦਭੁੱਤ ਮੱਛੀਆਂ ਸਬੰਧੀ ਹੋਰ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਸਾਂ।..."

ਜੇ 24 ਵਰ੍ਹਿਆਂ ਦੇ ਬੰਦੇ ਨੂੰ ਮੱਛੀਆਂ ਦਾ ਇੰਨਾ ਨਿੱਘਾ ਚੇਤਾ ਹੈ ਤਾਂ ਇਹਦਾ ਅਰਥ ਹੈ ਇਹ ਕੋਈ ਸੁੱਟ ਪਾਉਣ ਵਾਲ਼ੀ ਗੱਲ ਨਹੀਂ ਸੀ, ਕਿਉਂਕਿ ਇਹ ਦਿਆਲਤਾ ਵੱਲ ਰਾਹਾਂ ਵਿੱਚੋਂ ਇੱਕ ਸੀ। ਮੈਂ ਸਾਹ ਰੋਕ ਕੇ ਆਲ਼ੇ-ਦੁਆਲ਼ੇ ਦੇ ਸੰਸਾਰ ਵੱਲੋਂ ਸਭ ਤੋਂ ਵੱਧ ਲਾਪ੍ਰਵਾਹਾਂ ਦੇ ਦਿਲਾਂ ਵਿੱਚ ਵੀ ਦਿਆਲ ਭਾਵਨਾਵਾਂ, ਕੋਮਲਤਾ ਅਤੇ ਤਰਸ ਦੀ ਭਾਵਨਾ ਪੈਦਾ ਕਰਨ ਦੀ ਉਡੀਕ ਕਰਦਾ ਰਿਹਾ। ਮੈਨੂੰ ਉਸ ਵਰ੍ਹੇ ਦਾ ਪੱਤਝੜ ਦਾ ਪਹਿਲਾਂ ਕੱਕਰ ਚੇਤੇ ਹੈ। ਅਸੀਂ ਬਾਗ਼ ਵਿੱਚ ਗਏ ਅਤੇ ਗੁਲਾਬ ਦੇ ਇੱਕ ਬੂਟੇ ਤੱਕ ਗਏ। ਅਸਾਂ ਇੱਕ ਸ਼ੋਖ਼ ਰੰਗ ਦਾ ਫੁੱਲ ਖਿੜਿਆ ਵੇਖਿਆ, ਜਿਸਦੀਆਂ ਪੰਖੜੀਆਂ ਉੱਤੇ ਤ੍ਰੇਲ਼ ਦੇ ਤੁਪਕੇ ਸਨ: ਕਰਾਮਾਤੀ ਕਾਰਨਾਂ ਕਾਰਨ ਫੁੱਲ ਠੰਢੀ ਰਾਤ ਵਿੱਚੋਂ ਬਚ ਨਿੱਕਲ਼ਿਆ ਸੀ। ਅਸਾਂ ਉਸ ਵੱਲ ਵੇਖਿਆ ਅਤੇ ਉਦਾਸ ਹੋ ਗਏ: ਛੇਤੀ ਹੀ ਠੰਢ ਉਹਦੇ ਸੁੱਹਪਣ ਖ਼ਤਮ ਕਰ ਦੇਵੇਗੀ। ਮੈਂ ਚੋਰ ਅੱਖਾਂ ਨਾਲ਼ ਕੋਲੀਆ ਵੱਲ ਵੇਖਿਆ ਅਤੇ ਪਹਿਲੀ ਵਾਰ ਉਹਦੀ ਨਜ਼ਰ ਵਿੱਚ ਅਫ਼ਸੋਸ ਅਤੇ ਤੌਖ਼ਲਾ ਵੇਖਿਆ— ਖ਼ਾਲਸ ਬਚਗਾਨਾ ਭਾਵਨਾ। ਫਿਰ ਅਸੀਂ ਗਰਮਖ਼ਾਨਿਆਂ ਵਿੱਚ ਗਏ,

ਜਿੱਥੇ ਕਈ ਗਮਲਿਆਂ ਵਿੱਚ ਅਜਿਹੇ ਫੁੱਲ ਜਿਹੜੇ ਸਾਡੇ ਇਲਾਕੇ ਵਿੱਚ ਘੱਟ-ਵੱਧ ਹੀ ਮਿਲ਼ਦੇ—ਮਰੂਆ ਅਤੇ ਥੋਹਰ—ਉੱਗੇ ਹੋਏ ਸਨ। ਸੂਹੇ ਨਿੱਕੇ ਫੁੱਲਾਂ ਵਿੱਚੋਂ ਇੱਕ ਖਿੜ ਪਿਆ ਸੀ—ਥੋਹਰ ਦੇ ਇੱਕ ਬੂਟੇ ਨੂੰ ਫੁੱਲ ਲੱਗੇ ਸਨ। ਅਸੀਂ ਬੜੀ ਦੇਰ ਤੱਕ ਫੁੱਲਾਂ ਨੂੰ ਮਾਣਦੇ ਰਹੇ।

ਜਿਊਂਦੀਆਂ ਵਸਤਾਂ ਅਤੇ ਸੁਹੱਪਣ ਲਈ ਫ਼ਿਕਰਮੰਦੀ ਹੌਲ਼ੀ-ਹੌਲ਼ੀ ਬੱਚਿਆਂ ਦੇ ਜੀਵਨ ਵਿੱਚ ਆ ਗਏ। 1951 ਦੀ ਪੱਤਝੜ ਦਾ ਕਾਫ਼ੀ ਸਮਾਂ ਲੰਘ ਜਾਣ ਪਿੱਛੋਂ, ਜਦੋਂ ਰੁੱਖਾਂ ਦੇ ਪੱਤੇ ਝੜ ਗਏ ਸਨ, ਅਸੀਂ ਜੰਗਲ਼ ਵਿੱਚ ਗਏ ਅਤੇ ਲਿੰਡਨ ਦੇ ਇੱਕ ਨਿੱਕੇ ਰੁੱਖ ਦਾ ਗੱਚ ਕੱਢ ਲਿਆਏ। ਅਸੀਂ ਇਹ ਸਕੂਲ ਦੇ ਫ਼ਾਰਮ ਵਿਖੇ ਲਿਆਏ ਅਤੇ ਉੱਥੇ ਲਗਾ ਦਿੱਤਾ। ਨਿੱਕਾ ਰੁੱਖ ਸਾਡਾ ਮਿੱਤਰ ਬਣ ਗਿਆ। ਅਸੀਂ ਇਸ ਸਬੰਧੀ ਸੁਪਨੇ ਲਏ ਅਤੇ ਕਹਾਣੀਆਂ ਘੜੀਆਂ ਜਿਵੇਂ ਕਿਸੇ ਜਿਊਂਦੇ ਜੀਅ ਸਬੰਧੀ ਘੜਦੇ, ਜਿਹੜਾ ਸਾਡੀ ਫ਼ਿਕਰਮੰਦੀ ਅਤੇ ਤੌਖ਼ਲਾ ਸਮਝ ਅਤੇ ਅਨੁਭਵ ਕਰ ਸਕਦਾ। ਜਦੋਂ ਨਿੱਘੀ ਵਾਛੜ ਪਈ ਤਾਂ ਬੱਚੇ ਖ਼ੁਸ਼ ਹੋਏ ਕਿਉਂਕਿ ਸਾਡੇ ਨਿੱਕੇ ਮਿੱਤਰ ਨੂੰ ਗਿੱਲ ਦੀ ਲੋੜ ਸੀ। ਜਦੋਂ ਧਰਤੀ ਉੱਤੇ ਕੱਕਰ ਫੈਲ ਗਿਆ ਅਤੇ ਖੇਤਾਂ ਉੱਤੇ ਚੀਰਵੀਂ ਪੌਣ ਵੱਗਣ ਲੱਗ ਪਈ ਤਾਂ ਸਾਨੂੰ ਤੌਖਲਾ ਲੱਗ ਗਿਆ, ਕਿਉਂਕਿ ਸਾਡੇ ਮਿੱਤਰ ਨੂੰ ਠੰਢ ਲੱਗ ਸਕਦੀ ਸੀ। ਬੱਚਿਆਂ ਬਰਫ਼ ਇਕੱਠੀ ਕੀਤੀ ਅਤੇ ਰੁੱਖ ਦੇ ਤਣੇ ਨੂੰ ਕੱਜ ਦਿੱਤਾ। ਕੁੜੀਆਂ ਕੁੱਝ ਸਰਕੰਡੇ ਦੇ ਨੜੇ ਲਿਆਈਆਂ ਅਤੇ ਉਹ ਲਿੰਡਨ ਦੇ ਨਿੱਕੇ ਰੁੱਖ ਦੇ ਤਣੇ ਦੁਆਲ਼ੇ ਵਲ਼ ਦਿੱਤੇ। ਬਸੰਤ ਆਉਣ ਪਿੱਛੋਂ ਅਸੀਂ ਅਕਸਰ ਆਪਣੇ ਮਿੱਤਰ ਨੂੰ ਵੇਖਣ ਜਾਂਦੇ ਅਤੇ ਉਤੇਜਨਾ ਨਾਲ਼ ਪਹਿਲੀਆਂ ਕਰੂੰਬਲਾਂ ਫੁੱਟਣ ਦੀ ਉਡੀਕ ਕਰਨ ਲੱਗ ਪਏ। ਪਹਿਲੇ ਹਰੇ ਪੱਤੇ ਨਿੱਕਲਣ ਨਾਲ਼ ਬੱਚੇ ਖ਼ੁਸ਼ੀ ਨਾਲ਼ ਖੀਵੇ ਹੋ ਗਏ। ਹੁਨਾਲ਼ ਵਿੱਚ ਅਸੀਂ ਲਿੰਡਨ ਦੇ ਨਿੱਕੇ ਰੁੱਖ ਨੂੰ ਪਾਣੀ ਦੇਂਦੇ।

ਫ਼ਿਕਰਮੰਦੀ ਅਤੇ ਦਿਆਲਤਾ ਦੇ ਸਮੂਹਕ ਅਨੁਭਵ ਵਿੱਚ, ਸਮੂਹਕ ਸਦਭਾਵਨਾ ਵਿੱਚ ਕਿੰਨੀ ਸ਼ਕਤੀ ਹੈ। ਇਹ ਤਾਂ ਹੜਿਆਈ ਨਦੀ ਵਾਂਗ ਹੈ ਜਿਹੜੀ ਬੇਪ੍ਰਵਾਹਾਂ ਨੂੰ ਵੀ ਵਹਾ ਕੇ ਲੈ ਜਾਂਦੀ ਹੈ। ਮੈਨੂੰ ਇਹ ਵੇਖ ਕੇ ਬਹੁਤ ਖ਼ੁਸ਼ੀ ਹੋਈ ਕਿਵੇਂ ਕੋਲੀਆ, ਤੋਲੀਆ, ਸਲਾਵਾ ਅਤੇ ਪੈਤਰਿਕ ਉਤੇਜਨਾ ਨਾਲ਼ ਆਪਣੇ ਮਿੱਤਰ, ਲਿੰਡਨ ਦੇ ਨਿੱਕੇ ਰੁੱਖ ਨੂੰ ਵੇਖਣ ਜਾਂਦੇ, ਜਦੋਂ ਉਹ ਸ਼ੀਸ਼ੇ ਦੇ ਡੱਬਿਆਂ ਵਿੱਚ ਰੱਖੀਆਂ ਮੱਛੀਆਂ ਨੂੰ ਚਾਰਾ ਪਾਉਂਦੇ ਤਾਂ ਉਹਨਾਂ ਦੀਆਂ ਅੱਖਾਂ ਕਿਵੇਂ ਚਮਕਦੀਆਂ।

ਉਹ ਜਿਨ੍ਹਾਂ ਦੇ ਦਿਲ ਇਹ ਸੋਚ ਕੇ ਕੰਬਦੇ ਸਨ ਕਿ ਲਿੰਡਨ ਦੇ ਨਿੱਕੇ ਰੁੱਖ ਨੂੰ ਸਿਆਲ਼ ਦੇ ਕੱਕਰ ਵਿੱਚ ਠੰਢ ਲੱਗ ਜਾਵੇਗੀ, ਵੱਡੇ ਹੋ ਗਏ ਹਨ। ਸਾਡਾ ਮਿੱਤਰ ਇੱਕ ਵੱਡਾ ਰੁੱਖ ਬਣ ਗਿਆ ਹੈ ਜਿਸਦੀਆਂ ਬਹੁਤ ਸਾਰੀਆਂ ਸ਼ਾਖਾਵਾਂ ਹਨ ਅਤੇ ਹੁਣ ਵੀ ਕੁੜੀਆਂ ਅਤੇ ਮੁੰਡੇ, ਜਵਾਨ ਲੋਕ, ਜਵਾਨ ਪਿਤਾ ਅਤੇ ਮਾਤਾਵਾਂ ਇਹਨੂੰ ਵੇਖਣ ਆਉਂਦੇ ਹਨ ਅਤੇ ਜਦੋਂ ਉਹ ਆਪਣੇ ਬਚਪਨ ਦੀ ਉਹ ਸੁਨਹਿਰੀ ਪੱਤਝੜ ਚੇਤੇ ਕਰਦੇ ਹਨ ਤਾਂ ਉਹਨਾਂ ਦੇ ਦਿਲ ਨਿੱਘੀਆਂ ਭਾਵਨਾਵਾਂ ਨਾਲ਼ ਭਰ ਜਾਂਦੇ ਹਨ।

ਅਨੁਭਵ ਦਰਸਾਉਂਦਾ ਹੈ ਕਿ ਦਿਆਲ ਭਾਵਨਾਵਾਂ ਦੀਆਂ ਜੜ੍ਹਾਂ ਬਚਪਨ ਵਿੱਚ ਹੁੰਦੀਆਂ ਹਨ, ਜਿੱਥੇ ਕਿ ਮਾਨਵਤਾ, ਚੰਗਿਆਈ, ਫ਼ਿਕਰਮੰਦੀ ਅਤੇ ਮਿਹਰਵਾਨਗੀ ਦਾ

ਜਨਮ ਕਿਰਤ ਅਤੇ ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਫ਼ਿਕਰਮੰਦੀ ਅਤੇ ਉਤੇਜਨਾ ਵਿੱਚੋਂ ਹੁੰਦਾ ਹੈ। ਦਿਆਲ ਭਾਵਨਾਵਾਂ ਅਤੇ ਭਾਵੁਕ ਪਾਲਣ-ਪੋਸਣ ਮਾਨਵਤਾ ਦਾ ਕੇਂਦਰ ਬਿੰਦੂ ਹਨ। ਜੇ ਦਿਆਲ ਭਾਵਨਾਵਾਂ ਬਚਪਨ ਵਿੱਚ ਨਾ ਬੀਜੀਆਂ ਜਾਣ ਤਾਂ ਉਹ ਕਦੀ ਪੈਦਾ ਨਹੀਂ ਹੋਣ ਲੱਗੀਆਂ, ਕਿਉਂਕਿ ਸੱਚੀ ਮਾਨਵਤਾ ਪਹਿਲੇ ਅਤੇ ਸਭ ਤੋਂ ਮਹੱਤਵਪੂਰਨ ਸੱਚਾਈਆਂ ਦੇ ਬੋਧ ਦੇ ਨਾਲ਼-ਨਾਲ਼ ਆਪਣੀ ਮਾਤ-ਭਾਸ਼ਾ ਦੇ ਸਭ ਤੋਂ ਸੂਖਮ ਅਰਥ-ਭੇਦਾਂ ਦੇ ਅਨੁਭਵ ਅਤੇ ਸੂਝ ਦੇ ਨਾਲ਼-ਨਾਲ਼ ਰੂਹ ਵਿੱਚ ਦ੍ਰਿੜ੍ਹਾਈ ਜਾਂਦੀ ਹੈ। ਇਹ ਲਾਜ਼ਮੀ ਹੈ ਕਿ ਮਨੁੱਖ ਬਚਪਨ ਵਿੱਚ ਭਾਵੁਕ ਸਕੂਲ ਵਿੱਚ ਜਾਵੇ—ਉਹ ਸਕੂਲ ਜਿੱਥੇ ਮਨੁੱਖ ਨੂੰ ਦਿਆਲਤਾ ਦੀ ਭਾਵਨਾ ਦੀ ਸਿੱਖਿਆ ਦਿੱਤੀ ਜਾਂਦੀ ਹੈ।

## ਕਿਰਤ ਦੇ ਸੰਸਾਰ ਵਿੱਚ ਸਾਡਾ ਸਫ਼ਰ

ਇਹ ਪ੍ਰਸ਼ਨ ਕਿ ਕਿਰਤ ਨੂੰ ਕਿਵੇਂ ਬੱਚਿਆਂ ਦੀ ਅੰਤ੍ਰੀਵ ਲੋੜ ਬਣਾਇਆ ਜਾਵੇ, ਸਾਡੇ ਸਕੂਲ ਦੇ ਸਾਰੇ ਅਮਲੇ ਦੀ ਫ਼ਿਕਰਮੰਦੀ ਸੀ। ਪੜ੍ਹਾਈ ਦੇ ਪਹਿਲੇ ਦਿਨ ਤੋਂ ਹੀ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕ ਬੱਚਿਆਂ ਨੂੰ ਸਕੂਲ ਦੇ ਬਾਗ਼ ਵਿੱਚ ਕੰਮ ਉੱਤੇ ਲਾਉਂਦੇ, ਉਹ ਜੋ ਕੁੱਝ ਕਰ ਸਕਦੇ ਕੰਮ ਸਬੰਧੀ ਆਪਣੇ ਸਬਕਾਂ ਦੇ ਹਿੱਸੇ ਵਜੋਂ ਕਰਦੇ। ਅਸਾਂ ਇੱਕ ਗਰਮਖ਼ਾਨਾ ਬਣਾਇਆ ਤਾਂ ਜੋ ਬੱਚਿਆਂ ਕੋਲ਼ ਸਿਆਲ਼ ਦੇ ਦਿਨੀਂ ਕੰਮ ਕਰਨ ਲਈ ਥਾਂ ਹੋਵੇ। ਬੱਚਿਆਂ ਦੀ ਕਿਰਤ ਨੂੰ ਉੱਚ ਵਿਚਾਰਧਾਰਕ ਪੱਧਰ ਤੱਕ ਉਠਾਉਣ ਦਾ ਯਤਨ ਕਰਦੇ ਹੋਏ ਅਧਿਆਪਕਾਂ ਨੇ ਨਿਰਣਾ ਕੀਤਾ ਕਿ ਉਹ ਬੱਚਿਆਂ ਨੂੰ ਹਰ ਵਰ੍ਹੇ ਵਿਜੇ ਦਿਵਸ* ਦੇ ਦਿਨ ਬਲੂਤ ਦਾ ਇੱਕ ਰੁੱਖ ਲਾਉਣਾ ਸਿਖਾਉਣਗੇ। ਇਹ ਸਾਡੀ ਖ਼ੁਸ਼ੀ ਦੀ ਜਿਊਂਦੀ ਸ਼ਾਹਦੀ ਹੋਵੇਗੀ। ਅੱਜ ਤੱਕ ਅਸਾਂ ਆਪਣੀ ਵਿਜੇ ਦਿਵਸ ਝੰਗੀ ਵਿੱਚ "ਸ਼ਤਾਬਦੀ ਰੁੱਖ", ਬੱਚੇ ਬਲੂਤ ਦੇ ਸਾਰੇ ਰੁੱਖਾਂ ਨੂੰ ਇਹ ਨਾਂ ਦੇਂਦੇ ਹਨ, ਲਾਉਣੇ ਜਾਰੀ ਰੱਖੇ ਹਨ।

ਅਸੀਂ ਇਸ ਗੱਲ ਨੂੰ ਮਹੱਤਵਪੂਰਨ ਸਮਝਦੇ ਸਾਂ ਕਿ ਬੱਚਿਆਂ ਦੁਆਲ਼ੇ ਨਾ ਕੇਵਲ ਪ੍ਰਕਿਰਤੀ ਹੋਵੇ ਸਗੋਂ ਕਿਰਤ, ਰਚਨਾਤਮਕਤਾ ਅਤੇ ਉਸਾਰੀ ਦਾ ਸੰਸਾਰ ਵੀ ਹੋਵੇ। ਮਨੁੱਖ ਦਾ ਸੁਹੱਪਣ ਸਭ ਤੋਂ ਵੱਧ ਸਪੱਸ਼ਟ ਢੰਗ ਨਾਲ਼ ਕਿਰਤ ਵਿੱਚ ਪ੍ਰਗਟ ਹੁੰਦਾ ਹੈ।

ਇਉਂ ਸਾਡੇ **ਖ਼ੁਸ਼ੀ ਦੇ ਸਕੂਲ** ਨੇ ਕਿਰਤ ਦੇ ਸੰਸਾਰ ਵਿੱਚ "ਸਫ਼ਰ" ਕਰਨੇ ਸ਼ੁਰੂ ਕਰ ਦਿੱਤੇ। ਬੱਚੇ ਪੰਚਾਇਤੀ ਫ਼ਾਰਮ ਦੇ ਖੇਤਿਆਂ ਵਿੱਚ "ਸਫ਼ਰਾਂ" ਵਿੱਚੋਂ ਪਹਿਲੇ ਨੂੰ ਕਦੀ ਨਹੀਂ ਭੁੱਲਣ ਲੱਗੇ। ਬੱਚਿਆਂ ਨੇ ਕਣਕ ਦੇ ਢੇਰ ਵੇਖੇ—ਡਬਲ-ਰੋਟੀ ਦੇ ਹਜ਼ਾਰਾਂ ਸੈਂਟਨਰ**। ਵਾਨੀਆ ਦੇ ਪਿਤਾ ਨੇ ਸਾਨੂੰ ਉਹਨਾਂ ਲੋਕਾਂ ਸਬੰਧੀ ਦੱਸਿਆ ਜਿਹੜੇ ਪੰਚਾਇਤੀ ਫ਼ਾਰਮ ਉੱਤੇ ਆਪਣਾ ਕੰਮ ਸੋਹਣੀ ਤਰ੍ਹਾਂ ਕਰਦੇ ਸਨ। ਕੰਬਾਈਨ ਡਰਾਈਵਰ ਗ੍ਰਿਗੋਰੀ ਆਂਦਰੇਯੇਵਿਚ

---

** ਵਿਜੇ ਦਿਵਸ, ਫ਼ਾਸਿਸਟ ਜਰਮਨੀ ਉੱਤੇ ਸੋਵੀਅਤ ਲੋਕਾਂ ਦੀ ਜਿੱਤ ਦਾ ਦਿਨ, 9 ਮਈ 1945, ਹਰ ਵਰ੍ਹੇ ਮਨਾਇਆ ਜਾਂਦਾ ਹੈ।*

*** ਵਜ਼ਨ ਦਾ ਪੁਰਾਣਾ ਨਾਪ, ਲਗਭਗ 100 ਕਿਲੋਗ੍ਰਾਮ। —**ਅਨੁ:***

ਬੱਚਿਆਂ ਨੂੰ ਖੇਤ ਵਿੱਚ ਲੈ ਗਿਆ, ਜਿਹੜਾ ਪਿੰਡ ਦੇ ਐਨ ਨਾਲ਼ ਅਤੇ ਖੱਤਿਆਂ ਦੇ ਇੱਕਦਮ ਪਿੱਛੇ ਹੈ। "ਇਹਨਾਂ ਸੌ ਹੈਕਟੇਅਰਾਂ ਵਿੱਚੋਂ," ਉਹਨੇ ਕਿਹਾ, "ਮੈਂ ਇਸ ਵਰ੍ਹੇ ਚਾਰ ਹਜ਼ਾਰ ਸੈਂਟਨਰ ਅਨਾਜ ਇਕੱਠਾ ਕੀਤਾ ਅਤੇ ਮੈਂ ਦਸ ਵਰ੍ਹਿਆਂ ਤੋਂ ਆਪਣੇ ਕੰਬਾਈਨ ਨਾਲ਼ ਅਨਾਜ ਇਕੱਠਾ ਕਰਦਾ ਰਿਹਾ ਹਾਂ। ਮੈਂ ਇੰਨਾ ਅਨਾਜ ਇਕੱਠਾ ਕੀਤਾ ਹੈ ਕਿ ਉਸ ਨਾਲ਼ ਸਿਕੰਦਰੀਆ ਦੇ ਸ਼ਹਿਰ ਜਿੰਨੀ ਵੱਡੀ ਡਬਲ-ਰੋਟੀ ਬਣ ਸਕਦੀ ਹੈ।"

ਸੰਸਾਰ ਦੀ ਇਹ ਪਛਾਣ ਨਾ ਕੇਵਲ ਬੌਧਿਕ ਸੀ ਸਗੋਂ ਭਾਵੁਕ ਵੀ ਸੀ। ਬੱਚੇ ਕਿਰਤੀ ਵਜੋਂ ਮਨੁੱਖ ਦੇ ਸੁਹੱਪਣ ਉੱਤੇ ਹੈਰਾਨ ਰਹਿ ਗਏ। ਉਹਨਾਂ ਮਨੁੱਖ ਵਿੱਚ ਮਾਣ ਦੀ ਭਾਵਨਾ ਅਨੁਭਵ ਕੀਤੀ। ਇਹ ਭਾਵਨਾ ਉਸ ਸਮੇਂ ਹੋਰ ਡੂੰਘੇਰੀ ਸੀ ਜਦੋਂ ਉਹ "ਸਫ਼ਰਾਂ" ਦੇ ਦੌਰਾਨ ਆਪਣੇ ਮਾਤਾ-ਪਿਤਾ ਨੂੰ ਮਿਲ਼ੇ। ਡੇਅਰੀ ਵਿੱਚ ਉਹਨਾਂ ਨੂੰ ਪਤਾ ਲੱਗਾ ਕਿ ਤਾਨੀਆ ਦੀ ਮਾਂ ਇੰਨਾਂ ਦੁੱਧ ਚੋਂਦੀ ਹੈ ਜਿੰਨਾਂ 1,500 ਲੋਕਾਂ ਲਈ ਕਾਫ਼ੀ ਹੈ। ਪੱਤਝੜ ਦੇ ਇੱਕ ਨਿੱਘੇ ਦਿਨ ਅਸੀਂ ਲੋਹੇ ਦੇ ਕਾਰਖ਼ਾਨੇ ਵਿਖੇ ਗਏ। ਉੱਥੇ ਅਸੀਂ ਵਾਲੀਆ ਦੇ ਪਿਤਾ ਨੂੰ ਮਿਲ਼ੇ। ਉਹ ਬੱਚਿਆਂ ਨੂੰ ਫਾਊਂਡਰੀ ਦੇ ਖਾਤੇ ਵਿੱਚ ਲੈ ਗਿਆ। ਬੱਚਿਆਂ ਨੇ ਜਿਹੜੀਆਂ ਕਹਾਣੀਆਂ ਸੁਣੀਆਂ ਜਾਂ ਆਪ ਘੜੀਆਂ ਸਨ ਉਹਨਾਂ ਵਿੱਚੋਂ ਸਭ ਤੋਂ ਵੱਧ ਰੌਚਕ ਸੀ ਕਿ ਕਿਵੇਂ ਅਸੀਂ ਕਿਸੇ ਨਿੱਗਰ ਸ਼ੈਅ ਨੂੰ ਭਖਦੇ ਲਾਲ ਦਰਿਆ ਵਿੱਚ, ਇੱਕ ਅਜਿਹੇ ਦਰਿਆ ਵਿੱਚ ਤਬਦੀਲ ਕਰ ਦੇਂਦੇ ਹਾਂ ਜਿਸਦੀ ਸਾਡੀ ਕਿਰਤ ਅਤੇ ਇੱਛਾ ਰਾਹੀਂ ਧਾਤ ਦੇ ਡਲ਼ਿਆਂ ਵਿੱਚ ਕਾਇਆ-ਪਲਟ ਹੋ ਜਾਂਦੀ ਹੈ। ਮੈਂ ਵੇਖਿਆ ਕਿਵੇਂ ਬੱਚੇ ਨਵੀਂ ਵਾਕਫ਼ੀ ਨੂੰ ਬੜੀ ਖ਼ੁਸ਼ੀ ਨਾਲ਼ ਸਮੋ ਰਹੇ ਸਨ: ਉਹਨਾਂ ਯੋਧਿਆਂ ਵੱਲੋਂ ਭਖਦੀ ਧਾਤ ਦਾ ਦਰਿਆ ਸਿਰਜਣ ਸਬੰਧੀ ਕਹਾਣੀਆਂ ਬਣਾਈਆਂ ਅਤੇ ਧਾਤ ਦਾ ਕੰਮ ਕਰਨ ਵਾਲ਼ਿਆਂ ਦੇ ਚਿੱਤਰ ਵਾਹੇ। ਫ਼ਾਊਂਡਰੀ ਖਾਤੇ ਦੀ ਪਹਿਲੀ ਫੇਰੀ ਨੇ ਉਹਨਾਂ ਉੱਤੇ ਅਭੁੱਲ ਪ੍ਰਭਾਵ ਪਾਇਆ। ਬੱਚਿਆਂ ਨੇ ਸਾਰੇ ਮਾਮਲਿਆਂ ਨੂੰ ਨਵੀਆਂ ਅੱਖਾਂ ਨਾਲ਼ ਵੇਖਣਾ ਸ਼ੁਰੂ ਕੀਤਾ: ਜੇ ਧਾਤਾਂ ਨਾ ਹੋਣ ਤਾਂ ਮਨੁੱਖ ਇੱਕ ਦਿਨ ਵੀ ਜਿਊਂਦਾ ਨਹੀਂ ਰਹਿ ਸਕਦਾ ਜਾਂ ਕੰਮ ਨਹੀਂ ਕਰ ਸਕਦਾ। ਕਿਰਤੀ, ਧਾਤਾਂ ਦਾ ਕੰਮ ਕਰਨ ਵਾਲ਼ੇ, ਮਸ਼ੀਨਾਂ ਬਣਾਉਣ ਵਾਲ਼ੇ—ਉਹ ਜੀਵਨ ਦੇ ਅਸਲ ਰਚਣਹਾਰੇ ਹਨ। ਇਹਨਾਂ ਲੋਕਾਂ ਲਈ ਡੂੰਘਾ ਸਤਿਕਾਰ ਮੇਰੇ ਵਿਦਿਆਰਥੀਆਂ ਦੇ ਦਿਲਾਂ ਵਿੱਚ ਘਰ ਕਰ ਗਿਆ।

ਵੱਖ-ਵੱਖ ਤਰ੍ਹਾਂ ਦੇ ਸੁਯੋਗ ਕਿਰਤੀਆਂ, ਮਸ਼ੀਨ ਅਤੇ ਟਰੈਕਟਰ ਸਟੇਸ਼ਨ ਦੇ ਫ਼ਿੱਟਰਾਂ ਅਤੇ ਖ਼ਰਾਦੀਆਂ ਦੀਆਂ ਵਰਕਸ਼ਾਪਾਂ ਦੇ ਸਾਡੇ "ਸਫ਼ਰ" ਵੀ ਬਹੁਤ ਰੌਚਕ ਸਨ। ਉੱਥੇ ਬੱਚਿਆਂ ਵੇਖਿਆ ਕਿ ਕਿਵੇਂ ਧਾਤ ਦੇ ਟੋਟਿਆਂ ਤੋਂ ਟਰੈਕਟਰਾਂ ਅਤੇ ਕੰਬਾਈਨਾਂ ਦੇ ਪੁਰਜ਼ੇ ਜਨਮ ਲੈਂਦੇ ਹਨ। ਉਹਨਾਂ ਲਾਰੀਸਾ ਦੇ ਪਿਤਾ ਦੇ ਚੁਸਤ ਹੱਥਾਂ ਨੂੰ ਖ਼ਰਾਦ ਉੱਤੇ ਪੇਚ ਬਣਾਉਂਦੇ ਵੇਖਿਆ ਜਿਸ ਤੋਂ ਬਿਨਾਂ ਇੰਜਣ ਕੰਮ ਨਹੀਂ ਕਰ ਸਕਦੇ।

ਨਿੱਜੀ ਸਬੰਧ, ਸਮਾਜੀ ਜੀਵਨ ਪਹਿਲਾਂ ਪਹਿਲ ਮਨੁੱਖਜਾਤੀ ਦੇ ਭਲੇ ਲਈ ਕੀਤੇ ਕੰਮ ਵਿੱਚ ਲੱਭਦਾ ਹੈ। ਉਹ ਜੋ ਕੁੱਝ ਕਰਦਾ ਜਾਂ ਕਰਦੀ ਹੈ, ਮਨੁੱਖ ਦੀ ਮਾਨਵਤਾ ਉਸ ਵਿੱਚ ਵਿਕਾਸ ਕਰਦੀ ਹੈ। ਮੇਰੀਆਂ ਪਹਿਲੀਆਂ ਫ਼ਿਕਰਾਂ ਵਿੱਚੋਂ ਇੱਕ ਬੱਚਿਆਂ ਨੂੰ ਅਜਿਹੇ ਆਲ਼ੇ-ਦੁਆਲ਼ੇ ਵਿੱਚ ਲਪੇਟਣਾ ਸੀ ਜਿਹੜਾ ਉਹਨਾਂ ਅੱਗੇ ਸਾਡੇ ਸੋਸ਼ਲਿਸਟ ਯਥਾਰਥ ਦਾ ਐਨ

ਇਹੋ ਪੱਖ ਖੋਹਲੇ। ਮੈਂ ਇਹ ਯਤਨ ਕੀਤਾ ਕਿ ਬੱਚੇ ਨਾ ਕੇਵਲ ਉਸ ਵਿੱਚ ਰੌਚਕਤਾ ਵਿਖਾਉਣ ਜਿਸਦਾ ਸਬੰਧ ਪ੍ਰਕਿਰਤੀ ਦੇ ਸੁਹੱਪਣ ਨਾਲ਼ ਹੈ ਸਗੋਂ ਸਾਡੇ ਦੇਸ਼ ਵਿੱਚ ਰਚੇ ਜਾ ਰਹੇ ਨਵੇਂ ਮਨੁੱਖ ਦੇ ਐਨ ਤੱਤ ਵਿੱਚ ਅਤੇ ਆਪਣੀ ਮਾਤ-ਭੂਮੀ, ਸਮਾਜ ਅਤੇ ਹੋਰਨਾਂ ਲੋਕਾਂ ਲਈ ਇਸ ਮਨੁੱਖ ਦੀਆਂ ਸੇਵਾਵਾਂ ਵਿੱਚ ਰੌਚਕਤਾ ਵਿਖਾਉਣ। ਕਿਰਤੀ ਲੋਕਾਂ ਲਈ ਬੱਚਿਆਂ ਦਾ ਪਿਆਰ ਮਨੁੱਖੀ ਸਦਾਚਾਰ ਦਾ ਸੋਮਾ ਸੀ।

## ਅਸਾਂ ਪ੍ਰਕਿਰਤੀ ਦਾ ਸੰਗੀਤ ਸੁਣਿਆ

ਸੰਗੀਤਕ ਲੈ, ਸੰਗੀਤਕ ਧੁਨੀਆਂ ਦਾ ਸੁਹੱਪਣ, ਸਦਾਚਾਰਕ ਅਤੇ ਬੌਧਿਕ ਵਿਕਾਸ ਦਾ ਇੱਕ ਮਹੱਤਵਪੂਰਨ ਸਾਧਨ ਹਨ। ਸੰਗੀਤ ਪ੍ਰਕਿਰਤੀ ਦੇ ਸੁਹੱਪਣ, ਸਦਾਚਾਰਕ ਸਬੰਧਾਂ ਅਤੇ ਕਿਰਤ ਵੱਲ ਲੋਕਾਂ ਦੀਆਂ ਅੱਖਾਂ ਖੋਹਲਦਾ ਹੈ। ਸੰਗੀਤ ਉਹ ਵਿਚਾਰ ਜਗਾਉਂਦਾ ਹੈ ਜਿਹੜੇ ਉੱਚ, ਸ਼ਾਨਦਾਰ ਅਤੇ ਸੋਹਣੇ ਹੁੰਦੇ ਹਨ, ਨਾ ਕੇਵਲ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਸਗੋਂ ਸਾਡੇ ਆਪਣੇ ਆਪ ਵਿੱਚ ਵੀ। ਸੰਗੀਤ ਸਵੈ-ਵਿੱਦਿਆ ਦਾ ਇੱਕ ਬਲਵਾਨ ਸਾਧਨ ਹੈ।

ਵਿਦਿਆਰਥੀਆਂ ਦੀ ਇੱਕੋਂ ਟੋਲੀ ਦੇ ਆਤਮਕ ਵਿਕਾਸ ਨੂੰ ਕਈ ਵਰ੍ਹਿਆਂ ਤੱਕ, ਬਚਪਨ ਤੋਂ ਗਭਰੇਟ ਦਿਨਾਂ ਤੱਕ ਵੇਖਣ ਪਿੱਛੋਂ ਮੈਨੂੰ ਨਿਸ਼ਚਾ ਹੋ ਗਿਆ ਹੈ ਕਿ ਫ਼ਿਲਮਾਂ, ਰੇਡੀਉ ਅਤੇ ਟੈਲੀਵਿਜ਼ੇਨ ਦੇ ਬੰਧੇਜ-ਰਹਿਤ, ਗ਼ੈਰ-ਜਥੇਬੰਦ ਪ੍ਰਭਾਵ ਦਾ ਸਿੱਟਾ ਯੋਗ ਸੁਹਜ-ਸੁਆਦੀ ਸਿੱਖਿਆ ਨਹੀਂ ਹੁੰਦਾ ਅਤੇ ਅਕਸਰ ਹਾਨੀਕਾਰਕ ਹੁੰਦਾ ਹੈ। ਬੰਧੇਜ-ਰਹਿਤ ਸੰਗੀਤਕ ਪ੍ਰਭਾਵਾਂ ਦੀ ਬਹੁਲਤਾ ਵਿਸ਼ੇਸ਼ ਤੌਰ ਉੱਤੇ ਹਾਨੀਕਾਰਕ ਹੈ। ਬੱਚਿਆਂ ਨੂੰ ਪ੍ਰਕਿਰਤੀ ਦੀ ਪਿਛੋਕੜ ਸਾਹਮਣੇ ਸੰਗੀਤ ਮਾਣਨਾ ਸਿਖਾਉਣਾ ਚਾਹੀਦਾ ਹੈ, ਜਿਹੜਾ ਉਹਨਾਂ ਨੂੰ ਸ਼ਾਂਤ ਖੇਤਾਂ ਅਤੇ ਜੂਹਾਂ ਵਿੱਚ, ਬਲੂਤ ਦੀਆਂ ਝੰਗੀਆਂ ਦੀ ਸਰ-ਸਰ ਵਿੱਚ, ਨੀਲੇ ਅਕਾਸ਼ ਵਿੱਚ ਉੱਡਦੇ ਚੰਡੋਲ ਦੀਆਂ ਤਾਨਾਂ ਵਿੱਚ, ਕਣਕ ਦੇ ਪੱਕੇ ਪੂਲ਼ਿਆਂ ਦੀ ਘੁਸਰ-ਮੁਸਰ ਵਿੱਚ, ਸ਼ਹਿਦ ਦੀਆਂ ਮੱਖੀਆਂ ਅਤੇ ਭੰਵਰੇ ਦੀ ਗੁੰਜਨ ਵਿੱਚ ਸੰਗੀਤ ਮਾਣਨਾ ਸਿਖਾਵੇ। ਇਹ ਸਾਰਾ ਪ੍ਰਕਿਰਤੀ ਦਾ ਸੰਗੀਤ ਹੈ, ਉਹ ਸੋਮਾ ਜਿਸ ਤੋਂ ਮਨੁੱਖ ਸੁਰੀਲਾ ਗੀਤ ਰਚਣ ਲਈ ਪ੍ਰੇਰਨਾ ਲੈਂਦਾ ਹੈ।

ਆਮ ਤੌਰ ਉੱਤੇ ਸੁਹਜ-ਸੁਆਦੀ ਵਿੱਦਿਆ ਵਿੱਚ ਅਤੇ ਵਿਸ਼ੇਸ਼ ਤੌਰ ਉੱਤੇ ਸੰਗੀਤ ਦੇ ਖੇਤਰ ਵਿੱਚ ਬੱਚਿਆਂ ਨੂੰ ਸੁਹੱਪਣ ਦੇ ਸੰਸਾਰ ਦਾ ਆਦੀ ਬਣਾਉਂਦੇ ਹੋਏ ਸਿੱਖਿਅਕ ਜਿਹੜੇ ਮਨੋਵਿਗਿਆਨਕ ਆਸ਼ੇ ਮੁੱਖ ਰੱਖਦਾ ਹੈ। ਉਹਨਾਂ ਦੀ ਬਹੁਤ ਮਹੱਤਤਾ ਹੈ। ਮੇਰੇ ਲਈ ਮੁੱਖ ਆਸ਼ਾ ਸੀ ਉਹਨਾਂ ਵਿੱਚ ਸੋਹਣੇ ਨਾਲ਼ ਭਾਵੁਕ ਸਾਂਝ ਪਾਉਣ ਦੀ **ਯੋਗਤਾ** ਪੈਦਾ ਕਰਨਾ ਅਤੇ ਉਹਨਾਂ ਵਿੱਚ ਸੁਹਜ-ਸੁਆਦੀ ਪ੍ਰਕਾਰ ਦੇ ਪ੍ਰਭਾਵਾਂ ਦੀ **ਲੋੜ** ਪੈਦਾ ਕਰਨਾ। ਇਹ ਲਾਜ਼ਮੀ ਹੈ ਕਿ ਹੁਸਨ ਲੋਕਾਂ ਦੇ ਜੀਵਨ ਦਾ ਲਾਜ਼ਮੀ ਅੰਗ ਬਣ ਜਾਵੇ ਅਤੇ ਇਹ ਕਾਰਜ ਵਿੱਦਿਆ ਰਾਹੀਂ ਪ੍ਰਾਪਤ ਹੁੰਦਾ ਹੈ।

**ਖ਼ੁਸ਼ੀ ਦੇ ਸਕੂਲ** ਵਿੱਚ ਅਸਾਂ ਸੰਗੀਤ ਸੁਣਨ ਵੱਲ ਵਿਸ਼ੇਸ਼ ਧਿਆਨ ਦਿੱਤਾ—

ਸੰਗੀਤ ਦੀਆਂ ਕਿਰਤਾਂ ਅਤੇ ਪ੍ਰਕਿਰਤੀ ਦੇ ਸੰਗੀਤ ਨੂੰ ਸੁਣਨ ਵੱਲ। ਸਾਡੇ ਸਾਹਮਣੇ ਪਹਿਲਾ ਕਾਰਜ ਲੈਅ ਵੱਲ ਭਾਵੁਕ ਪ੍ਰਤੀਕਰਮ ਪੈਦਾ ਕਰਨਾ ਸੀ ਅਤੇ ਫਿਰ ਹੌਲ਼ੀ-ਹੌਲ਼ੀ ਬੱਚਿਆਂ ਨੂੰ ਇਹ ਨਿਸ਼ਚਾ ਦਿਵਾਉਣਾ ਸੀ ਕਿ ਸੰਗੀਤ ਦੇ ਸੁਹੱਪਣ ਦਾ ਸੋਮਾ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਵਿੱਚ ਹੈ; ਲੈਅ ਬੰਦੇ ਨੂੰ ਰੁਕ ਜਾਣ ਅਤੇ ਪ੍ਰਕਿਰਤੀ ਦਾ ਸੰਗੀਤ ਸੁਣਨ, ਸੰਸਾਰ ਦਾ ਸੁਹੱਪਣ ਮਾਣਨ, ਸੁਹੱਪਣ ਨੂੰ ਅਨੁਭਵ ਕਰਨ ਅਤੇ ਇਹਨੂੰ ਵਧਾਉਣ ਦਾ ਸੱਦਾ ਦੇਂਦੀ ਹੈ। ਕਈ ਵਰ੍ਹਿਆਂ ਦਾ ਅਨੁਭਵ ਇਹ ਦਰਸਾਉਂਦਾ ਹੈ ਕਿ ਬੰਦਾ ਆਪਣੀ ਮਾਤ-ਭਾਸ਼ਾ ਅਤੇ ਸੰਗੀਤ ਦੀ ਸ਼ਲਾਘਾ ਕਰਨ ਦੇ ਮੁੱਢਲੇ ਨਿਯਮ—ਲੈਅ ਦੇ ਸੁਹੱਪਣ ਨੂੰ ਜਾਣਨ, ਸਮਝਣ, ਭਾਸਣ ਅਤੇ ਅਨੁਭਵ ਕਰਨ ਦੀ ਯੋਗਤਾ—ਕੇਵਲ ਬਚਪਨ ਵਿੱਚ ਹੀ ਸਿੱਖਦਾ ਹੈ। ਜੋ ਕੁੱਝ ਬਚਪਨ ਵਿੱਚ ਛੱਡ ਦਿੱਤਾ ਜਾਂਦਾ ਹੈ ਉਹ ਬਾਲਗ਼ ਵਰ੍ਹਿਆਂ ਵਿੱਚ ਪ੍ਰਾਪਤ ਕਰਨਾ ਬਹੁਤ ਔਖਾ ਜਾਂ ਇੱਥੋਂ ਤੱਕ ਕਿ ਅਸੰਭਵ ਹੈ। ਬੱਚੇ ਦੀ ਆਤਮਾ ਮਾਤ-ਭਾਸ਼ਾ, ਪ੍ਰਕਿਰਤੀ ਦਾ ਸੁਹੱਪਣ ਅਤੇ ਲੈਅ ਇੱਕੋ ਜਿਹੀ ਮਾਤਰਾ ਨਾਲ਼ ਸਮਝਦੀ ਹੈ। ਜੇ ਸੰਗੀਤ ਦੇ ਸੁਹੱਪਣ ਬਚਪਨ ਵਿੱਚ ਉਹਦੇ ਦਿਲ ਤੱਕ ਅੱਪੜਦਾ ਹੈ, ਜੇ ਬੱਚਾ ਅਵਾਜ਼ ਵਿੱਚ ਮਨੁੱਖੀ ਭਾਵਨਾਵਾਂ ਦੀ ਸੂਖਮਤਾਈਆਂ ਅਨੁਭਵ ਕਰਦਾ ਹੈ, ਉਹ ਸੱਭਿਆਚਾਰ ਦੀ ਅਜਿਹੀ ਪੱਧਰ ਉੱਤੇ ਅੱਪੜ ਜਾਵੇਗਾ ਜਿਹੜੀ ਹੋਰ ਢੰਗਾਂ ਨਾਲ਼ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਲੈਅ ਦੇ ਸੁਹੱਪਣ ਦਾ ਅਨੁਭਵ ਬੱਚੇ ਲਈ ਉਹਦਾ ਆਪਣਾ ਸੁਹੱਪਣ ਖੋਹਲਦਾ ਹੈ—ਨਿੱਕਾ ਮਨੁੱਖ ਆਪਣਾ ਕੁਰਬ ਅਨੁਭਵ ਕਰਨ ਲੱਗ ਪੈਂਦਾ ਹੈ। ਸੰਗੀਤਕ ਵਿੱਦਿਆ ਕਿਸੇ ਨੂੰ ਸੰਗੀਤਕਾਰ ਬਣਨ ਲਈ ਸਿੱਖਿਆ ਨਹੀਂ ਸਗੋਂ ਸਭ ਤੋਂ ਪਹਿਲਾਂ ਇਹ ਉਹਨੂੰ ਮਨੁੱਖ ਬਣਨਾ ਸਿਖਾਉਣਾ ਹੈ।

... ਪੱਤਝੜ ਦੇ ਅਰੰਭ ਵਿੱਚ ਜਦੋਂ ਹਰ ਅਵਾਜ਼ ਪਾਰਦਰਸ਼ੀ ਹਵਾ ਵਿੱਚੋਂ ਸਪੱਸ਼ਟ ਸੁਣਾਈ ਦੇਂਦੀ ਹੈ, ਬੱਚੇ ਅਤੇ ਮੈਂ ਇੱਕ ਦੁਪਹਿਰ ਹਰੇ ਮੈਦਾਨ ਵਿੱਚ ਬੈਠੇ ਸਾਂ। ਮੈਂ ਤਜਵੀਜ਼ ਪੇਸ਼ ਕੀਤੀ ਕਿ ਅਸੀਂ ਰਿਮਸਕੀ-ਕੋਰਸਾਕੋਵ ਦੇ ਸੰਗੀਤ-ਨਾਟ "ਜ਼ਾਰ ਸੁਲਤਾਨ ਦਾ ਕਿੱਸਾ" ਵਿੱਚੋਂ "ਭੰਵਰੇ ਦੀ ਉਡਾਰੀ" ਨਾਂ ਦੀ ਲੈਅ ਸੁਣੀਏ। ਸੰਗੀਤ ਦਾ ਬੱਚਿਆਂ ਵੱਲੋਂ ਭਾਵੁਕ ਪ੍ਰਤੀਕਰਮ ਹੋਇਆ। ਉਹਨਾਂ ਕਿਹਾ: "ਭੰਵਰਾ ਨੇੜੇ ਆਉਂਦਾ ਹੈ ਅਤੇ ਫਿਰ ਬਹੁਤ ਦੂਰ ਚਲਾ ਜਾਂਦਾ ਹੈ। ਤੁਸੀਂ ਨਿੱਕੇ ਪੰਛੀਆਂ ਨੂੰ ਚੂਕਦੇ ਸੁਣ ਸਕਦੇ ਹੋ।" ਅਸਾਂ ਲੈਅ ਫਿਰ ਸੁਣੀ ਅਤੇ ਫਿਰ ਮਧੁ-ਭਰੇ ਫੁੱਲਾਂ ਨਾਲ਼ ਭਰੇ ਘਾਹ ਵੱਲ ਗਏ। ਬੱਚਿਆਂ ਨੇ ਮਖਿਆਰੀਆਂ ਦੀ ਭਿਣ-ਭਿਣ ਅਤੇ ਭੰਵਰਿਆਂ ਦੀ ਭੀਂ-ਭੀਂ ਸੁਣੀ। ਉਹਨਾਂ ਵੇਖਿਆ ਕਿ ਕਿਵੇਂ ਇੱਕ ਵੱਡਾ, ਬੁਰਦਾਰ ਭੰਵਰਾ ਇੱਕ ਫੁੱਲ ਉੱਤੇ ਮੰਡਰਾਉਂਦਾ ਰਿਹਾ ਅਤੇ ਫਿਰ ਉਹਦੇ ਵਿੱਚ ਡਿੱਗ ਪਿਆ। ਬੱਚੇ ਖਿੜ ਗਏ: ਇਹ ਐਨ ਰੀਕਾਰਡ ਦੇ ਸੰਗੀਤ ਜਿਹਾ ਸੀ ਪਰ ਸੰਗੀਤਕ ਰਚਨਾ ਵਿੱਚ ਇੱਕ ਤਰ੍ਹਾਂ ਦਾ ਅਭਰਿਠ ਸੁਹੱਪਣ ਸੀ ਜਿਹੜਾ ਸਵਰਕਾਰ ਨੇ ਪ੍ਰਕਿਰਤੀ ਵਿੱਚ ਸੁਣਿਆ ਸੀ ਅਤੇ ਸਾਡੇ ਤੱਕ ਪੁਚਾਇਆ ਸੀ। ਬੱਚੇ ਸੰਗੀਤ ਫਿਰ ਸੁਣਨਾ ਚਾਹੁੰਦੇ ਸਨ।

ਇੱਕ ਦਿਨ ਪਿੱਛੋਂ ਅਸੀਂ ਸਵੇਰੇ ਇੱਕ ਅਜਿਹੀ ਥਾਂ ਗਏ ਜਿੱਥੇ ਬਹੁਤ ਸਾਰੇ ਫੁੱਲ ਸਨ। ਬੱਚਿਆਂ ਨੇ ਧਿਆਨ ਨਾਲ਼ ਮਖਿਆਰੀਆਂ ਦੀ ਭਿਣ-ਭਿਣ ਸੁਣੀ ਅਤੇ ਝੰਡਲ ਭੰਵਰਿਆਂ ਦੀ ਭੀਂ-ਭੀਂ ਸੁਣਨ ਦਾ ਯਤਨ ਕੀਤਾ। ਉਹਨਾਂ ਉਸ ਵਿੱਚ ਸੁਹੱਪਣ ਲੱਭਿਆ ਜਿਹੜਾ

ਪਹਿਲਾਂ ਸਧਾਰਨ ਜਾਪਦਾ ਸੀ—ਅਜਿਹੀ ਹੈ ਸੰਗੀਤ ਦੀ ਸ਼ਕਤੀ।

ਮੈਂ ਅਜਿਹੀਆਂ ਸੰਗੀਤ ਰਚਨਾਵਾਂ ਚੁਣਨ ਦਾ ਯਤਨ ਕੀਤਾ ਜਿਨ੍ਹਾਂ ਵਿੱਚ ਸਪੱਸ਼ਟ ਬਿੰਬ ਹੋਣ ਜਿਹੜੇ ਬੱਚੇ ਸਮਝ ਸਕਣ ਅਤੇ ਜਿਨ੍ਹਾਂ ਵਿੱਚ ਉਹ ਕੁੱਝ ਦੁਹਰਾਇਆ ਗਿਆ ਹੋਵੇ ਜਿਹੜਾ ਉਹਨਾਂ ਆਪਣੇ ਆਲ਼ੇ-ਦੁਆਲ਼ੇ ਸੁਣਿਆ ਹੋਵੇ: ਪੰਛੀਆਂ ਦਾ ਚਹਿਕਣਾ, ਪੱਤਿਆਂ ਦੀ ਸਰ-ਸਰ, ਬਿਜਲੀ ਦੀ ਕੜਕ, ਨਦੀ ਦੀ ਕੁਲ-ਕੁਲ, ਹਵਾ ਦੀਆਂ ਚਾਂਗਰਾਂ।... ਇਹਦੇ ਨਾਲ਼ ਹੀ ਨਾਲ਼ ਮੈਂ ਪ੍ਰਭਾਵਾਂ ਦੀ ਬਹੁਲਤਾ ਤੋਂ ਬੱਚਿਆਂ ਦੀ ਰੱਖਿਆ ਕੀਤੀ। ਮੈਂ ਇਹ ਗੱਲ ਦੁਹਰਾਉਂਦਾ ਹਾਂ ਕਿ ਸੰਗੀਤਕ ਬਿੰਬਾਂ ਦੀ ਬਹੁਲਤਾ ਬੱਚਿਆਂ ਲਈ ਚੰਗੀ ਨਹੀਂ। ਇਹ ਭੁਚਲਾਉਣ ਵਾਲ਼ੀ ਹੋ ਸਕਦੀ ਹੈ ਅਤੇ ਸੰਗੀਤਕ ਹੁੰਗਾਰੇ ਨੂੰ ਖੁੰਢਾ ਕਰ ਸਕਦੀ ਹੈ। ਮੈਂ ਮਹੀਨੇ ਵਿੱਚ ਦੋ ਤੋਂ ਵੱਧ ਲੈਆਂ ਨਾ ਵਰਤਦਾ ਪਰ ਇਹਨਾਂ ਲੈਆਂ ਨਾਲ਼ ਬਹੁਤ ਸਾਰਾ ਵਿੱਦਿਅਕ ਕੰਮ ਕਰਦਾ, ਜਿਸਦਾ ਮੰਤਵ ਬੱਚਿਆਂ ਵਿੱਚ ਸੰਗੀਤ ਘੜੀ-ਮੁੜੀ ਸੁਣਨ ਦੀ ਇੱਛਾ ਜਗਾਉਣਾ ਸੀ, ਇੱਥੋਂ ਤੱਕ ਕਿ ਅਸੀਂ ਅਜਿਹੇ ਨੁਕਤੇ ਉੱਤੇ ਅੱਪੜ ਗਏ ਜਿੱਥੇ ਬੱਚੇ ਕਿਸੇ ਕਿਰਤ ਨੂੰ ਸੁਣਨ ਸਮੇਂ ਹਰ ਵਾਰ ਉਹਦੇ ਵਿੱਚ ਸੁਹੱਪਣ ਵੇਖਦੇ। ਇਹ ਗੱਲ ਮਹੱਤਵਪੂਰਨ ਹੈ ਸੰਗੀਤ ਦੀ ਸ਼ਲਾਘਾ ਕਰਨ ਦੇ ਬੁਨਿਆਦੀ ਨਿਯਮਾਂ ਵਿੱਚ ਨਿਪੁੰਨਤਾ ਪ੍ਰਾਪਤੀ ਦੇਣ ਵਾਲ਼ੀਆਂ ਲੈਆਂ ਸੁਣਨ ਦੇ ਵਿਚਕਾਰ ਕੋਈ ਆਪ-ਮੁਹਾਰੇ ਉੱਘੜ-ਦੁੱਘੜ ਪ੍ਰਭਾਵ ਨਾ ਹੋਣ। ਲੈਅ ਸੁਣਨ ਤੋਂ ਪਿੱਛੋਂ ਬੱਚਿਆਂ ਨੂੰ ਖੇਤਾਂ ਦੀ ਸ਼ਾਂਤੀ ਵਿੱਚ ਸੁਣਨਾ ਚਾਹੀਦਾ ਹੈ ਅਤੇ ਦੋਹਾਂ ਲੈਆਂ ਦੀ ਸੂਝ ਵਿੱਚ ਉਹ ਪ੍ਰਕਿਰਤੀ ਦੇ ਸੁਹੱਪਣ ਨੂੰ ਜਾਣਨ।

ਅਸੀਂ ਬਲੂਤ ਦੀ ਝੰਗੀ ਵਿੱਚ ਗਏ। ਪੱਤਝੜ ਦੇ ਅਖ਼ੀਰ ਉੱਤੇ ਨਿੱਘਾ, ਖਰਾ ਦਿਨ ਸੀ; ਰੁੱਖਾਂ ਦੀ ਬਹੁ-ਰੰਗੀ ਪੁਸ਼ਾਕ ਸੂਰਜ ਦੀਆਂ ਕਿਰਨਾਂ ਹੇਠ ਲਿਸ਼ਕ ਰਹੀ ਸੀ। ਟਰੈਕਟਰ ਦੇ ਸ਼ੋਰ ਦੇ ਨਾਲ਼-ਨਾਲ਼ ਪੱਤਝੜ ਦੇ ਪੰਛੀਆਂ ਦੀ ਚਹਿਣ ਸੁਣੀ ਜਾ ਰਹੀ ਸੀ। ਨੀਲੇ ਅਕਾਸ਼ ਵਿੱਚ ਹੰਸਾਂ ਦੀ ਇੱਕ ਡਾਰ ਉੱਡਦੀ ਜਾ ਰਹੀ ਸੀ। ਅਸਾਂ ਚਾਇਕੋਵਸਕੀ ਦਾ "ਪੱਤਝੜ ਦਾ ਗੀਤ (ਅਕਤੂਬਰ)" ਸੁਣਿਆ। ਲੈਅ ਨੇ ਸਾਨੂੰ ਉਹਨਾਂ ਸ਼ੈਆਂ ਦਾ ਦੁਹਰਾਇਆ ਨਾ ਜਾ ਸਕਣ ਵਾਲ਼ਾ ਸੁਹੱਪਣ ਅਨੁਭਵ ਕਰਨ ਵਿੱਚ ਸਹਾਇਤਾ ਦਿੱਤੀ ਜਿਨ੍ਹਾਂ ਵੱਲ ਬੱਚਿਆਂ ਨੇ ਉਹਨਾਂ ਦੀ ਪ੍ਰਕਿਰਤਕ ਹਾਲਤ ਵਿੱਚ ਧਿਆਨ ਨਹੀਂ ਸੀ ਦਿੱਤਾ—ਬਲੂਤ ਦੇ ਰੁੱਖਾਂ ਉੱਤੇ ਪੀਲ਼ੇ ਪੈ ਗਏ ਪੱਤਿਆਂ ਦੀ ਸ਼ਾਂਤ ਸਰ-ਸਰ, ਪਾਰਦਰਸ਼ੀ ਪੌਣ ਦੀ ਖ਼ੁਸ਼ਬੋ, ਸੜਕ ਦੇ ਕੰਢੇ ਮੁਰਝਾਏ ਗੁਲ-ਬਹਾਰ ਦੇ ਫੁੱਲ।

ਬੱਚੇ ਖ਼ੁਸ਼ ਸਨ ਪਰ ਮੁੱਖ ਲੈਅ ਨੇ ਉਹਨਾਂ ਉੱਤੇ ਥੋੜ੍ਹਾ ਜਿਹਾ ਉਦਾਸ ਰੌਂ ਛਾ ਦਿੱਤਾ। ਬੱਚਿਆਂ ਨੇ ਅਨੁਭਵ ਕੀਤਾ ਕਿ ਬੱਦਲ਼ਵਾਈ ਵਾਲ਼ੇ ਦਿਨ, ਠੰਢੇ ਬਰਫ਼ੀਲੇ ਝੱਖੜ ਅਤੇ ਛੇਤੀ ਪੈਣ ਵਾਲ਼ੀਆਂ ਰਾਤਾਂ ਨੇੜੇ ਹੀ ਸਨ। ਸੰਗੀਤ ਦੇ ਪ੍ਰੇਰੇ ਹੋਏ ਉਹਨਾਂ ਹੁਨਾਲ਼ ਦੇ ਸੁਹੱਪਣ ਅਤੇ ਪੱਤਝੜ ਦੇ ਪਹਿਲੇ ਸੁਨਹਿਰੀ ਦਿਨਾਂ ਦੀ ਗੱਲ ਕੀਤੀ। ਹਰ ਬੱਚੇ ਨੇ ਕਿਸੇ ਨਾ ਕਿਸੇ ਸਪੱਸ਼ਟ ਅਤੇ ਪ੍ਰਗਟਾਊ ਗੱਲ ਨੂੰ ਚੇਤੇ ਕੀਤਾ ਅਤੇ ਉਹਨਾਂ ਦੀ ਕਲਪਨਾ ਵਿੱਚ ਹੁਨਾਲ਼ ਅਤੇ ਪੱਤਝੜ ਦੇ ਬਿੰਬ ਆਪਣੇ ਸਾਰੇ ਸੁਹੱਪਣ ਸਹਿਤ ਪ੍ਰਗਟ ਹੋਏ। ਉਦਾਹਰਣ ਵਜੋਂ ਲਾਰੀਸਾ ਨੇ ਕਿਹਾ, "ਮੇਰੇ ਪਿਤਾ ਅਤੇ ਮੈਂ ਦਰੁਗ ਵਿੱਚ ਗਏ। ਉਹਦੀਆਂ ਢੱਕੀਆਂ ਉੱਤੇ ਹਰੀ ਕੰਧ ਸੀ—ਜੰਗਲ਼,

ਜੰਗਲ਼ ਅਤੇ ਹੋਰ ਜੰਗਲ਼ ਧੁੱਪ ਦੇ ਹੜ੍ਹ ਵਿੱਚ ਗੜੁੱਚਿਆ ਹੋਰ ਜੰਗਲ਼। ਕਿਧਰੇ ਇੱਕ ਕੁਮਰੀ ਗੁਟਕ ਰਹੀ ਸੀ। ਜੰਗਲ਼ ਇੰਨਾ ਸੋਹਣਾ ਲੱਗਦਾ ਸੀ, ਇੰਨਾ ਸੋਹਣਾ।... ਜੀਅ ਕਰਦਾ ਕਿ ਟੁਰਦੇ ਹੀ ਜਾਈਏ, ਟੁਰਦੇ ਹੀ ਜਾਈਏ ਅਤੇ ਸਾਰਾ ਸਮਾਂ ਸੂਰਜ ਲਿਸ਼ਕਦਾ ਰਹੇ। ਜਦੋਂ ਕੁਮਰੀਆਂ ਨੇੜੇ ਹੋਣ ਤਾਂ ਇਉਂ ਜਾਪਦਾ ਹੈ ਰੁੱਖਾਂ ਦੇ ਪੱਤੇ ਪੂਰਾ ਤਾਣ ਲਾਕੇ ਸੁਣਨ ਲਈ ਅਹਿੱਲ ਖੜੇ ਹੋ ਜਾਂਦੇ ਹਨ।"

ਸ਼ੂਰਾ ਨੇ ਚੇਤੇ ਕੀਤਾ: "ਅੰਮਾਂ ਮੈਨੂੰ ਖੇਤ ਵਿੱਚ ਲੈ ਗਈ। ਉਹ ਕੰਬਾਈਨ ਦੇ ਨੇੜੇ ਕੰਮ ਕਰ ਰਹੀ ਸੀ। ਮੈਂ ਆਪਣੇ ਕੰਬਾਈਨ ਡਰਾਈਵਰ ਚਾਚੇ ਨਾਲ਼ ਕੰਬਾਈਨ ਵਿੱਚ ਬੈਠਾ। ਫਿਰ ਮੇਰਾ ਜੀਅ ਸੌਣ ਨੂੰ ਕੀਤਾ। ਅੰਮਾਂ ਨੇ ਮੈਨੂੰ ਸੱਜਰੀ ਤੂੜੀ ਦੇ ਢੇਰ ਉੱਤੇ ਲਿਟਾ ਦਿੱਤਾ। ਮੈਂ ਉੱਪਰ ਅਸਮਾਨ ਵੱਲ ਵੱਖਿਆ ਅਤੇ ਤੂੜੀ ਦਾ ਢੇਰ ਧਰਤੀ ਦੇ ਉੱਪਰ ਉੱਚਾ, ਹੋਰ ਉੱਚਾ ਉੱਡਣ ਲੱਗ ਪਿਆ। ਮੈਂ ਇੱਕ ਨਿੱਕੇ ਪੰਛੀ ਦੇ ਨੇੜੇ ਅੱਪੜਿਆ ਜਿਹੜਾ ਅਸਮਾਨ ਵਿੱਚ ਕੰਬ ਰਿਹਾ ਸੀ, ਫਿਰ ਉਹ ਮੈਥੋਂ ਦੂਰ ਉੱਡ ਗਿਆ। ਬੀਂਡੇ ਮੇਰੇ ਨਾਲ਼ ਉੱਡ ਰਹੇ ਸਨ, ਉਹਨਾਂ ਦੀ ਪੂਰੀ ਸੰਗੀਤ ਮੰਡਲੀ ਪੰਛੀ ਦਾ ਸੁਆਗਤ ਕਰਨ ਲਈ ਗਾਉਂਦੀ ਹੋਈ ਜਾ ਰਹੀ ਸੀ। ਇਉਂ ਮੈਂ ਸੌਂ ਗਿਆ। ਫਿਰ ਮੈਂ ਜਾਗ ਪਿਆ ਅਤੇ ਪੰਛੀ ਅਜੇ ਵੀ ਅਸਮਾਨ ਵਿੱਚ ਕੰਬ ਰਿਹਾ ਸੀ ਅਤੇ ਬੀਂਡੇ ਪਹਿਲਾਂ ਨਾਲ਼ੋਂ ਵੀ ਉੱਚਾ ਗਾ ਰਹੇ ਸਨ।"

ਅਸਾਂ ਫਿਰ ਚਾਇਕੋਵਸਕੀ ਦਾ ਸੰਗੀਤ ਸੁਣਿਆ ਅਤੇ ਮੈਂ ਅਨੁਭਵ ਕੀਤਾ ਕਿ ਬੱਚਿਆਂ ਨੇ ਸੰਗੀਤ ਵਿੱਚ ਹੁਨਾਲ਼ ਅਤੇ ਪੱਤਝੜ ਦੇ ਦਿਨਾਂ ਦੇ ਅਭੁੱਲ ਸੁਹੱਪਣ ਦੀਆਂ ਯਾਦਾਂ ਲੱਭ ਲਈਆਂ ਹਨ, ਜਿਹੜੀਆਂ ਉਹਨਾਂ ਦੇ ਦਿਲਾਂ ਦੇ ਨੇੜੇ ਹਨ। ਬੱਚੇ ਨਵੀਆਂ ਯਾਦਾਂ ਸੁਣ ਰਹੇ ਸਨ।

"ਮੈਂ ਅਤੇ ਮੇਰਾ ਅੱਬਾ ਤੂੜੀ ਦੇ ਗੱਡੇ ਉੱਤੇ ਜਾ ਰਹੇ ਸਾਂ। ਮੈਂ ਤੂੜੀ ਉੱਤੇ ਲੇਟੀ ਹੋਈ ਸਾਂ ਅਤੇ ਅਸਮਾਨ ਵਿੱਚ ਤਾਰੇ ਟਿਮਟਿਮਾਂ ਰਹੇ ਸਨ। ਖੇਤ ਵਿੱਚ ਬਟੇਰੇ ਗੁਟਕ ਰਹੇ ਸਨ ਅਤੇ ਤਾਰੇ ਇੰਨੇ ਨੇੜੇ ਆ ਗਏ ਕਿ ਮੈਂ ਹੱਥ ਵਧਾਕੇ ਇੱਕ ਤਾਰਾ ਲਾਲਟੈਣ ਵਾਂਗ ਫੜ ਸਕਦੀ ਸਾਂ।"

ਇਹ ਜ਼ੀਨਾ ਦੀ ਯਾਦ ਸੀ। ਮੈਂ ਹੈਰਾਨ ਹੋਕੇ ਨਿੱਕੀ ਕੁੜੀ ਦੀ ਗੱਲ ਸੁਣਦਾ ਰਿਹਾ। ਉਹ ਸਦਾ ਇੰਨੀ ਚੁੱਪ ਰਹਿੰਦੀ ਸੀ; ਉਹਨੇ ਤਾਂ ਕਦੀ ਇੱਕ ਸ਼ਬਦ ਵੀ ਨਹੀਂ ਸੀ ਕਿਹਾ। ਪਰ ਸੰਗੀਤ ਨੇ ਉਹਨੂੰ ਬੁਲਾ ਦਿੱਤਾ ਸੀ।

ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਸੰਗੀਤ ਭਾਵਕ ਹੁੰਗਾਰੇ ਨੂੰ ਤਿਖੇਰਾ ਕਰਦਾ ਹੈ, ਸੰਗੀਤਕ ਬਿੰਬ ਰਾਹੀਂ ਲਿਆਂਦੇ ਵਿਚਾਰਾਂ ਦੇ ਸੁਹੱਪਣ ਨੂੰ ਜਗਾਉਂਦਾ ਹੈ। ਮੈਂ ਚਾਹੁੰਦਾ ਸਾਂ ਕਿ ਹਰ ਬੱਚਾ ਸੁਪਨੇ ਲਏ ਅਤੇ ਸੰਗੀਤ ਦੇ ਪ੍ਰਭਾਵ ਹੇਠ ਖ਼ਿਆਲ-ਉਡਾਰੀਆਂ ਘੜੇ। ਸੰਗੀਤ ਬੱਚਿਆਂ ਦੇ ਖ਼ਾਸੇ ਵਿੱਚ ਕਾਵਿਮਈ, ਸੁਪਨਹਾਰ ਨੂੰ ਡੂੰਘੇਰਾ ਕਰਦਾ ਹੈ ਅਤੇ ਇਹ ਚੰਗੀ ਗੱਲ ਹੈ। ਮੈਨੂੰ ਖ਼ੁਸ਼ੀ ਸੀ ਕਿ ਕੋਲੀਆ ਅਤੇ ਤੋਲੀਆ ਦੋਵੇਂ ਸੋਚਾਂ ਵਿੱਚ ਡੁੱਬੇ ਤਾਨੀਆ ਅਤੇ ਲਾਰੀਸਾ ਦੀਆਂ ਭਾਵ-ਭਿੰਨੀਆਂ ਯਾਦਾਂ ਨੂੰ ਧਿਆਨ ਨਾਲ਼ ਸੁਣ ਰਹੇ ਸਨ—ਉਹ ਵੀ ਕੁੱਝ ਯਾਦ ਕਰ ਰਹੇ ਸਨ।

ਸੰਗੀਤ ਚਿੰਤਨ ਦਾ ਬਲਵਾਨ ਸੋਮਾ ਹੈ। ਸੰਗੀਤ ਦੀ ਸ਼ਲਾਘਾ ਕਰਨ ਦੀ ਵਿੱਦਿਆ ਤੋਂ ਬਿਨਾਂ ਬੱਚੇ ਦਾ ਸੱਚਾ ਬੌਧਿਕ ਵਿਕਾਸ ਅਸੰਭਵ ਹੈ। ਸੰਗੀਤ ਦਾ ਆਦਿ ਕੇਵਲ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਹੀ ਨਹੀਂ ਸਗੋਂ ਮਨੁੱਖ ਵਿੱਚ, ਸੋਚ ਅਤੇ ਬੋਲਣ ਦੇ ਆਤਮਿਕ ਸੰਸਾਰ ਵਿੱਚ ਹੁੰਦਾ ਹੈ। ਸੰਗੀਤਕ ਬਿੰਬ ਯਥਾਰਥ ਦੀਆਂ ਵਸਤਾਂ ਅਤੇ ਵਰਤਾਰਿਆਂ ਦੀਆਂ ਵਿਸ਼ੇਸ਼ਤਾਈਆਂ ਨੂੰ ਨਵੇਂ ਸਿਰਿਓਂ ਉਘਾੜਦਾ ਹੈ। ਬੱਚੇ ਦਾ ਧਿਆਨ ਉਹਨਾਂ ਵਸਤਾਂ ਅਤੇ ਵਰਤਾਰਿਆਂ ਉੱਤੇ ਜੁੜ ਜਾਂਦਾ ਹੈ ਜਿਨ੍ਹਾਂ ਨੂੰ ਸੰਗੀਤ ਨਵੀਂ ਲੋਅ ਵਿੱਚ ਪ੍ਰਗਟ ਕਰਦਾ ਹੈ ਅਤੇ ਉਹਦੇ ਵਿਚਾਰ ਇੱਕ ਸਪੱਸ਼ਟ ਚਿੱਤਰ ਪੇਸ਼ ਕਰਦੇ ਹਨ; ਇਹ ਚਿੱਤਰ ਬੋਲੀ ਵਿੱਚ ਪ੍ਰਗਟਾਅ ਦੀ ਮੰਗ ਕਰਦਾ ਹੈ। ਨਵੇਂ ਸੰਕਲਪਾਂ ਅਤੇ ਵਿਚਾਰਾਂ ਲਈ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਤੋਂ ਸਮੱਗਰੀ ਲੈਂਦਾ ਹੋਇਆ, ਬੱਚਾ ਸ਼ਬਦਾਂ ਨਾਲ਼ ਰਚਨਾ ਕਰਦਾ ਹੈ।

ਸੰਗੀਤ, ਕਲਪਨਾ, ਖ਼ਿਆਲ-ਉਡਾਰੀ, ਪਰੀ-ਕਹਾਣੀਆਂ, ਰਚਨਾਤਮਕਤਾ—ਇਹ ਹੈ ਉਹ ਰਾਹ ਜਿਸ ਉੱਤੇ ਬੱਚਾ ਆਪਣੀਆਂ ਅੰਤ੍ਰੀਵ ਸ਼ਕਤੀਆਂ ਨੂੰ ਵਿਕਸਤ ਕਰ ਸਕਦਾ ਹੈ। ਸੰਗੀਤ ਬੱਚੇ ਵਿੱਚ ਲਿਸ਼ਕਦੇ ਬਿੰਬ ਜਗਾਉਂਦਾ ਹੈ। ਇਹ ਤਰਕ ਦੀਆਂ ਰਚਨਾਤਮਕ ਸ਼ਕਤੀਆਂ ਨੂੰ ਸਿੱਖਿਅਤ ਕਰਨ ਦਾ ਸਰਵਉੱਤਮ ਢੰਗ ਹੈ। ਐਡਵਾਰਡ ਗਰੀਗ ਦੀ ਇੱਕ ਲੈ ਸੁਣਦੇ ਹੋਏ ਬੱਚਿਆਂ ਨੂੰ ਜਾਦੂਈ ਖੋਹਾਂ, ਅਲੰਘ ਜੰਗਲ਼ਾਂ ਅਤੇ ਚੰਗੇ ਅਤੇ ਭੈੜੇ ਜੀਵਾਂ ਦੀ ਕਲਪਨਾ ਕੀਤੀ। ਸਭ ਤੋਂ ਚੁਪੀਤੇ ਵੀ ਬੋਲਣਾ ਚਾਹੁੰਦੇ ਸਨ; ਪਰੀ-ਕਹਾਣੀ ਬਿੰਬਾਂ ਨੂੰ ਕਾਗ਼ਜ਼ ਉੱਤੇ ਪਕੜ ਲੈਣ ਦੀ ਇੱਛਾ ਨਾਲ਼ ਬੱਚਿਆਂ ਦੇ ਹੱਥ ਆਪਣੀਆਂ ਪੈਨਸਲਾਂ ਅਤੇ ਕਾਪੀਆਂ ਵੱਲ ਵਧੇ। ਸੰਗੀਤ ਸਭ ਤੋਂ ਸਿਥਲ ਬੱਚਿਆਂ ਵਿੱਚ ਵੀ ਸੋਚਣ ਲਈ ਸ਼ਕਤੀ ਜਗਾ ਦਿੱਤੀ। ਜਾਪਦਾ ਸੀ ਸੰਗੀਤ ਨੇ ਦਿਮਾਗ਼ ਦੇ ਭੂਰੇ ਪਦਾਰਥ ਦੇ ਅੰਕੁਰਾਂ ਵਿੱਚ ਜਾਦੂਈ ਸ਼ਕਤੀ ਭਰ ਦਿੱਤੀ ਸੀ। ਮੈਂ ਸੰਗੀਤ ਦੇ ਪ੍ਰਭਾਵ ਅਧੀਨ ਬੌਧਿਕ ਸ਼ਕਤੀ ਦੇ ਇਸ ਵਿਕਾਸ ਵਿੱਚ ਚਿੰਤਨ ਦੇ ਭਾਵੁਕ ਸੋਮੇ ਵੇਖੇ।

ਸਿਆਲ਼ ਦੇ ਦਿਨੀਂ ਜਦੋਂ ਸਾਡੇ ਸਾਰੇ ਰਾਹ ਬਰਫ਼ ਨਾਲ਼ ਕੱਜੇ ਹੁੰਦੇ, ਅਸੀਂ ਸ਼੍ਰੇਣੀ ਦੇ ਕਮਰੇ ਵਿੱਚ ਬੈਠੇ, ਚਾਏਕੋਵਸਕੀ, ਗਰੀਗ, ਸ਼ੂਬਰਟ ਅਤੇ ਸ਼ੂਮਾਨ ਦਾ ਸੰਗੀਤ ਸੁਣਦੇ। ਬੱਚੇ ਸ਼ਾਮ ਦੇ ਧੁੰਦਲਕੇ ਵਿੱਚ ਪਰੀ-ਕਹਾਣੀ ਦੀਆਂ ਲੈਆਂ ਸੁਣਨ ਵਿੱਚ ਵਿਸ਼ੇਸ਼ ਖ਼ੁਸ਼ੀ ਅਨੁਭਵ ਕਰਦੇ। ਮੈਂ ਉਹਨਾਂ ਨੂੰ ਦੁਸ਼ਟ ਜਾਦੂਗਰਨੀ ਬਾਬਾ-ਯਾਗਾ ਸਬੰਧੀ ਯੂਕਰੇਨੀ ਪਰੀ-ਕਹਾਣੀ ਸੁਣਾਈ ਅਤੇ ਫਿਰ ਅਸਾਂ ਚਾਏਕੋਵਸਕੀ ਦਾ ਸੰਗੀਤ "ਬਾਬਾ-ਯਾਗਾ" ਸੁਣਿਆ। ਉਸ ਸੰਗੀਤ ਦੇ ਪ੍ਰਭਾਵ ਅਧੀਨ ਜਿਨ੍ਹਾਂ ਅਨੋਖੇ ਬਿੰਬਾਂ ਅਤੇ ਵਿਚਾਰਾਂ ਨੇ ਜਨਮ ਲਿਆ ਉਹਨਾਂ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਔਖਾ ਹੈ। ਬੱਚੇ ਆਪਣੇ ਸੁਪਨਿਆਂ ਵਿੱਚ ਦੁਰਾਡੇ ਪਹਾੜ ਤੱਕ ਗਏ, ਜੰਗਲ਼ ਤੋਂ ਬਹੁਤ ਦੂਰ, ਨੀਲੇ ਸਾਗਰ ਤੋਂ ਪਾਰ, ਗੁਪਤ ਖੋਹਾਂ ਅਤੇ ਦਰੁਗਾਂ ਵਿਖੇ। ਬੱਚਿਆਂ ਨੇ ਜਿਹੜੀਆਂ ਉੱਕਾ ਹੀ ਕਿਆਸੋਂ ਬਾਹਰਲੀਆਂ ਕਹਾਣੀਆਂ ਘੜੀਆਂ, ਮੈਂ ਅਚੰਭੇ ਨਾਲ਼ ਉਹਨਾਂ ਨੂੰ ਸੁਣਿਆ। ਯੂਰਾ ਦੀ ਕਲਪਨਾ ਵਿੱਚ ਦੁਸ਼ਟ ਬਾਬਾ-ਯਾਗਾ ਮਨੁੱਖਤਾ ਦੀ ਖ਼ੁਸ਼ੀ ਵਿੱਚ—ਗੀਤਾਂ ਵਿੱਚ—ਅਯੋਗ ਦਖ਼ਲ ਦੇਣ ਵਾਲ਼ੀ ਮਨੁੱਖ ਦੋਖੀ ਬਣ ਗਈ। "ਉਹਨੇ ਇੱਕ ਵੱਡਾ ਭਾਂਡਾ ਲਿਆ ਅਤੇ ਖਰਲ ਵਿੱਚ (ਪ੍ਰੰਪਰਾਗਤ ਝਾੜੂ ਦੀ ਥਾਂ ਬਾਬਾ-ਯਾਗਾ ਖਰਲ

ਵਿੱਚ ਸਵਾਰੀ ਕਰਦੀ ਹੈ*) ਸਾਰੇ ਸੰਸਾਰ ਵਿੱਚ ਉੱਡਦੀ ਫਿਰੀ। ਜਿਉਂ ਹੀ ਉਹ ਗੀਤ ਸੁਣਦੀ ਉਹ ਉੱਡ ਕੇ ਉਸ ਥਾਂ ਜਾਂਦੀ ਜਿੱਥੋਂ ਗੀਤ ਆ ਰਿਹਾ ਹੁੰਦਾ, ਭਾਂਡੇ ਨੂੰ ਖਰਲ ਦੀ ਬਾਹੀ ਨਾਲ਼ ਖੜਕਾਉਂਦੀ ਅਤੇ ਲੋਕ ਚੁੱਪ ਹੋ ਜਾਂਦੇ, ਉਹਨਾਂ ਨੂੰ ਗਾਣਾ ਭੁੱਲ ਜਾਂਦਾ ਕਿਉਂਕਿ ਉਹਨੇ ਗਾਣਾ ਆਪਣੇ ਭਾਂਡੇ ਵਿੱਚ ਲੁਕਾ ਲਿਆ ਹੁੰਦਾ। ਇਉਂ ਬਾਬਾ-ਯਾਗਾ ਨੇ ਸਾਰੇ ਗੀਤ ਲੁਕਾ ਲਏ। ਸਾਰੇ ਸੰਸਾਰ ਵਿੱਚ ਇੱਕ ਨਿੱਕਾ ਆਜੜੀ ਮੁੰਡਾ ਗਾਉਂਦਾ ਰਹਿ ਗਿਆ। ਉਹ ਆਪਣੇ ਅਲਗੋਜ਼ੇ ਵਜਾਉਂਦਾ ਅਤੇ ਗੀਤ ਗਾਉਂਦਾ। ਦੁਸ਼ਟ ਜਾਦੂਗਰਨੀ ਭਾਵੇਂ ਆਪਣੇ ਭਾਂਡੇ ਨੂੰ ਖਰਲ ਦੀ ਬਾਹੀ ਨਾਲ਼ ਕਿੰਨਾ ਕਿਉਂ ਨਾ ਵਜਾਉਂਦੀ ਉਹ ਕੁੱਝ ਨਾ ਕਰ ਸਕਦੀ: ਨਿੱਕੇ ਮੁੰਡੇ ਦੇ ਅਲਗ਼ੋਜ਼ੇ ਮੰਦਰੇ ਹੋਏ ਸਨ। ਸੋ ਦੁਸ਼ਟ, ਦੁਸ਼ਟ ਬਾਬਾ-ਯਾਗਾ ਸਾਰੇ ਗੀਤ ਆਪਣੇ ਭਾਂਡੇ ਵਿੱਚ ਲੈਕੇ ਸੋਗੀ ਹੋਈ ਬੈਠੀ ਰਹੀ। ਸਾਰਾ ਸੰਸਾਰ ਚੁੱਪ ਸੀ; ਕੋਈ ਵੀ ਗਾ ਨਹੀਂ ਸੀ ਰਿਹਾ ਅਤੇ ਕਿਧਰੇ ਵੀ ਖ਼ੁਸ਼ੀ ਨਹੀਂ ਸੀ। ਬਸ ਇਹ ਆਜੜੀ ਮੁੰਡਾ ਹੀ ਅਲਗ਼ੋਜ਼ਾ ਵਜਾ ਰਿਹਾ ਸੀ। ਉਹ ਸੌਂ ਗਿਆ। ਬਾਬਾ-ਯਾਗਾ ਨੇ ਉਹਦੇ ਅਲਗ਼ੋਜ਼ੇ ਚੁਰਾ ਲਏ। ਮੁੰਡਾ ਜਾਗਿਆ ਅਤੇ ਉਹਨੇ ਬਾਬਾ-ਯਾਗਾ ਦਾ ਮੁਕਾਬਲਾ ਕਰਨ ਲਈ ਆਪਣੇ ਸਾਰੇ ਦਲੇਰ ਸਾਥੀਆਂ ਨੂੰ ਇਕੱਠਾ ਕੀਤਾ..." ਫਿਰ ਯੂਰਾ ਨੇ ਇਸ ਸਬੰਧੀ ਕਹਾਣੀ ਘੜੀ ਕਿ ਕਿਵੇਂ ਆਜੜੀ ਮੁੰਡੇ ਨੇ ਗੀਤਾਂ ਨੂੰ ਅਜ਼ਾਦ ਕਰਵਾਇਆ, ਕਿਵੇਂ ਖ਼ੁਸ਼ੀ ਲੋਕਾਂ ਕੋਲ਼ ਮੁੜ ਆਈ। ਇਹ ਹੈਰਾਨ ਕਰਨ ਵਾਲ਼ੀ ਗੱਲ ਹੈ ਕਿ ਸੰਗੀਤ ਦੇ ਪ੍ਰਭਾਵ ਅਧੀਨ ਬੱਚਾ ਜਿਹੜੇ ਪਰੀ-ਕਹਾਣੀ ਜੀਵ ਸਿਰਜਦਾ ਹੈ ਉਹ ਕਿੰਨੇ ਵਧੇਰੇ ਸਪੱਸ਼ਟ ਹੁੰਦੇ ਹਨ, ਕਿਵੇਂ ਚੰਗਿਆਈ ਅਤੇ ਬੁਰਾਈ ਦੇ ਸੰਜੀਵ ਰੂਪ ਉੱਭਰ ਕੇ ਸਾਹਮਣੇ ਆਉਂਦੇ ਹਨ ਅਤੇ ਬੱਚਾ ਇਨਸਾਫ਼ ਲਈ ਘੋਲ਼ ਵਿੱਚ ਹਿੱਸਾ ਲੈਣ ਵਾਲ਼ਾ ਬਣ ਜਾਂਦਾ ਹੈ। ਸੰਗੀਤ ਪਰੀ-ਕਹਾਣੀ ਬਿੰਬਾਂ ਨੂੰ ਜਿਊਂਦੇ-ਧੜਕਦੇ ਦਿਲ ਅਤੇ ਥਰਥਰਾਉਂਦੇ ਵਿਚਾਰ ਦੇਂਦਾ ਹੈ। ਸੰਗੀਤ ਬੱਚੇ ਨੂੰ ਚੰਗਿਆਈ ਦੇ ਸੰਸਾਰ ਵਿੱਚ ਲਿਆਉਂਦਾ ਹੈ।

ਜਦੋਂ ਕਦੀ ਮੈਂ ਬੱਚਿਆਂ ਦੀ ਸੋਚ ਵਿੱਚ ਸਿਥਲਤਾ ਵੇਖਦਾ, ਮੈਂ ਉਹਨਾਂ ਨੂੰ ਬਲੂਤ ਦੀ ਝੰਗੀ ਜਾਂ ਬਾਗ਼ ਵਿੱਚ ਲੈ ਜਾਂਦਾ ਅਤੇ ਅਸੀਂ ਸੰਗੀਤ ਸੁਣਦੇ ਜਿਹੜਾ ਚੰਗੇ ਅਤੇ ਮਾੜੇ ਸਬੰਧੀ ਲਿਸ਼ਕਦੇ ਬਿੰਬਾਂ ਨੂੰ ਜਨਮ ਦੇਂਦਾ। ਸੰਗੀਤ ਦਿਲ ਦੇ ਸੋਮੇ ਖੋਹਲ ਦੇਂਦਾ ਜਾਪਦਾ।

ਸਾਡੇ ਸਕੂਲ ਵਿੱਚ ਸਿਆਲ਼ ਦੇ ਦਿਨੀਂ ਸਦਾ ਵਧੇਰੇ ਸੁਪਨਸਾਜ਼ ਪ੍ਰਗਟ ਹੋਏ। ਨਿੱਕਾ ਦਾਨਕੋ ਇੰਨਾ ਸ਼ਰਮਾਕਲ ਸੀ ਕਿ ਉਹ ਮੂੰਹ ਤੱਕ ਨਾ ਖੋਹਲਦਾ। ਪਰ ਫਿਰ ਉਹਨੇ ਬਾਬਾ-ਯਾਗਾ ਸਬੰਧੀ ਆਪਣੀ ਕਹਾਣੀ ਸੁਣਾਈ। ਇਹ ਠੀਕ ਹੈ ਉਹ ਯੂਰਾ ਦੀ ਕਹਾਣੀ ਨਾਲ਼ ਬਹੁਤ ਮਿਲ਼ਦੀ ਸੀ। ਦਾਨਕੋ ਦੀ ਕਹਾਣੀ ਵਿੱਚ ਬਾਬਾ-ਯਾਗਾ ਆਪਣੇ ਖਰਲ ਵਿੱਚ ਸਾਰੇ ਸੰਸਾਰ ਵਿੱਚ ਉੱਡੀ ਅਤੇ ਸਾਰੇ ਫੁੱਲ ਚੁਣ ਲਏ। ਉਹ ਆਪਣੀ ਨਾਰਕੀ ਰਸੋਈ ਵਿੱਚ ਗਈ ਅਤੇ ਸਾਰਾ ਭਾਂਡਾ ਚੁੱਲ੍ਹੇ ਉੱਤੇ ਰੱਖ ਦਿੱਤਾ। ਉਹ ਸਾਰੇ ਫੁੱਲ ਕਾੜ੍ਹ ਕੇ ਮਾਰ ਦਿੱਤੇ। "ਪਰ ਮੈਂ," —ਬੱਚਾ ਅਕਸਰ ਆਪਣੇ ਆਪ ਨੂੰ ਕਹਾਣੀ ਦਾ ਹਾਂ-ਪੱਖੀ ਨਾਇਕ ਬਣਾ ਲੈਂਦਾ ਹੈ— "ਸਾਰੇ ਫੁੱਲਾਂ ਦੇ ਬੀ ਇਕੱਠੇ ਕਰ ਲਏ ਅਤੇ ਉਹਨਾਂ ਨੂੰ ਧਰਤੀ ਵਿੱਚ ਬੀਜਿਆ। ਫੁੱਲ ਇੱਕ ਵਾਰ ਫਿਰ ਖਿੜ ਪਏ। ਜਦੋਂ ਬਾਬਾ-ਯਾਗਾ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹਨੇ ਘੋਰ ਕਾਰਨ

*ਯੂਰਪੀ ਪਰੀ-ਕਹਾਣੀਆਂ ਵਿੱਚ ਜਦੂਗਰਨੀਆਂ ਝਾੜੂ ਉੱਤੇ ਸਵਾਰੀ ਕਰਦੀਆਂ ਹਨ। —**ਅਨੁ:**

ਆਪਣਾ ਖਰਲ ਅਤੇ ਆਪਣੀ ਕੁੱਕੜ ਦੀ ਹੱਡੀ* ਤੋੜ ਦਿੱਤੇ ਅਤੇ ਉਹ ਕਿਸੇ ਨੂੰ ਨੁਕਸਾਨ ਨਹੀਂ ਪੁਚਾ ਸਕਦੀ।"

ਇਹਨਾਂ ਕਹਾਣੀਆਂ ਤੋਂ ਪਿੱਛੋਂ ਮੈਂ ਅਧਿਆਪਕਾਂ ਨਾਲ਼ ਵਿੱਦਿਆ ਦੀਆਂ ਔਕੜਾਂ ਅਤੇ ਊਣਤਾਈਆਂ ਸਬੰਧੀ ਗੱਲ ਕੀਤੀ। ਅਸੀਂ ਸਾਰੇ ਇੱਕੋ ਸਿੱਟੇ ਉੱਤੇ ਅੱਪੜੇ ਕਿ ਸਾਡੀ ਵਿੱਦਿਅਕ ਪ੍ਰਣਾਲੀ ਬੱਚੇ ਜਿੰਨੇ ਵਰ੍ਹੇ ਸਕੂਲ ਵਿੱਚ ਬਿਤਾਉਂਦੇ ਹਨ, ਉਹਨਾਂ ਵਿੱਚੋਂ ਅੱਧੇ ਤੋਂ ਵੱਧ ਵਰ੍ਹੇ, ਮੁੰਡਾ ਜਾਂ ਕੁੜੀ ਬੱਚੇ ਰਹਿੰਦੇ ਹਨ। ਕਈ ਵਾਰ ਸੱਚ, ਅਨੁਭਵ ਅਤੇ ਸਿੱਟੇ ਬੱਚੇ ਦੇ ਦਿਮਾਗ਼ ਵਿੱਚ ਠੋਸਦੇ ਹੋਏ ਅਧਿਆਪਕ ਬੱਚੇ ਨੂੰ ਚਿੰਤਨ ਦੇ, ਜਿਊਂਦੇ ਸ਼ਬਦ ਦੇ ਸੋਮਿਆਂ ਦੇ ਨੇੜੇ ਜਾਣ ਦਾ ਅਵਸਰ ਨਹੀਂ ਦੇਂਦਾ, ਸੁਪਨਿਆਂ, ਖ਼ਿਆਲ-ਉਡਾਰੀ ਅਤੇ ਰਚਨਾਤਮਕਤਾ ਦੇ ਖੰਭਾਂ ਨੂੰ ਬੰਨ੍ਹ ਦੇਂਦਾ ਹੈ। ਬੱਚਾ ਅਕਸਰ ਜਿਊਂਦੇ, ਸਰਗਰਮ ਅਤੇ ਯਥਾਰਥਕ ਜੀਵ ਤੋਂ ਇੱਕ ਅਜਿਹੀ ਸ਼ੈਅ ਵਿੱਚ ਤਬਦੀਲ ਹੋ ਜਾਂਦਾ ਹੈ ਜਿਹੜੀ ਯਾਦ ਲਈ ਸਹਾਇਕ ਹੀ ਜਾਪਦੀ ਹੈ।... ਅਜਿਹਾ ਉੱਕਾ ਨਹੀਂ ਹੋਣਾ ਚਾਹੀਦਾ। ਬੰਦੇ ਨੂੰ ਪੱਥਰ ਦੀਆਂ ਕੰਧਾਂ ਨਾਲ਼ ਵਿਦਿਆਰਥੀ ਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਤੋਂ ਕੱਟ ਨਹੀਂ ਦੇਣਾ ਚਾਹੀਦਾ। ਬੱਚੇ ਦਾ ਆਤਮਿਕ ਜੀਵਨ ਉਦੋਂ ਹੀ ਅਸਲੀ ਹੈ ਜਦੋਂ ਉਹ ਖੇਡਾਂ, ਪਰੀ-ਕਹਾਣੀਆਂ, ਸੰਗੀਤ, ਖ਼ਿਆਲ-ਉਡਾਰੀ ਅਤੇ ਰਚਨਾਤਮਕਤਾ ਦੇ ਸੰਸਾਰ ਵਿੱਚ ਜਿਊਂਦਾ ਹੈ। ਇਸਤੋਂ ਬਿਨਾਂ ਬੱਚਾ ਬਸ ਇੱਕ ਮੁਰਝਾਇਆ ਫੁੱਲ ਹੈ।

ਇਹ ਕਹਿਣ ਦੀ ਤਾਂ ਲੋੜ ਹੀ ਨਹੀਂ ਕਿ ਪੜ੍ਹਾਈ ਕੇਵਲ ਸੁਆਦਾਂ ਤੋਂ ਬਣੀ ਸਾਦਾ ਖੇਡ ਨਹੀਂ ਹੋ ਸਕਦੀ। ਪੜ੍ਹਾਈ ਸਭ ਤੋਂ ਪਹਿਲਾਂ ਮਿਹਨਤ ਹੈ। ਪਰ ਉਸ ਕਿਰਤ ਨੂੰ ਜਥੇਬੰਦ ਕਰਦੇ ਹੋਏ ਇਹ ਲਾਜ਼ਮੀ ਹੈ ਕਿ ਉਹਦੇ ਬੌਧਿਕ, ਸਦਾਚਾਰਕ, ਭਾਵੁਕ ਅਤੇ ਸੁਹਜ-ਸੁਆਦੀ ਵਿਕਾਸ ਦੇ ਹਰ ਪੜਾਅ ਉੱਤੇ ਮਨੁੱਖ ਬੱਚੇ ਦੇ ਅੰਤ੍ਰੀਵ ਸੰਸਾਰ ਨੂੰ ਮੁੱਖ ਰੱਖੇ। ਬੱਚਿਆਂ ਦੀ ਬੌਧਿਕ ਕਿਰਤ ਬਾਲਗ਼ਾਂ ਦੀ ਬੌਧਿਕ ਕਿਰਤ ਨਾਲ਼ੋਂ ਵੱਖ ਤਰ੍ਹਾਂ ਦੀ ਹੁੰਦੀ ਹੈ। ਬਾਲਗ਼ ਦੇ ਉਲਟ ਬੱਚੇ ਲਈ ਗਿਆਨ ਨੂੰ ਸਮੋਣ ਦਾ ਅੰਤਮ ਨਿਸ਼ਾਨਾ ਉਹਦੇ ਬੌਧਿਕ ਯਤਨਾਂ ਲਈ ਮੁੱਖ ਉਤੇਜਕ ਨਹੀਂ ਹੋ ਸਕਦਾ। ਸਿੱਖਣ ਦੀ ਇੱਛਾ ਦਾ ਸੋਮਾ ਬੱਚੇ ਦੀ ਮਾਨਸਿਕ ਕਿਰਤ ਦੇ ਐਨ ਖ਼ਾਸੇ ਵਿੱਚ, ਉਹਦੇ ਵਿਚਾਰਾਂ ਦੀ ਭਾਵੁਕ ਰੰਗਣ ਵਿੱਚ, ਉਹਦੇ ਬੌਧਿਕ ਅਨੁਭਵਾਂ ਵਿੱਚ ਸਥਿਤ ਹੈ। ਜੇ ਇਹ ਸੋਮਾ ਸੁੱਕ ਜਾਵੇ ਤਾਂ ਬੱਚੇ ਨੂੰ ਕਿਤਾਬਾਂ ਲੈ ਕੇ ਬਹਿਣ ਲਈ ਮਜਬੂਰ ਕਰਨ ਦਾ ਕੋਈ ਰਾਹ ਨਹੀਂ।

ਮੈਂ **ਖ਼ੁਸ਼ੀ ਦੇ ਸਕੂਲ** ਦਾ ਪਹਿਲਾਂ ਸਿਆਲ਼ ਕਦੀ ਨਹੀਂ ਭੁੱਲ ਸਕਦਾ। ਜੇ ਸੰਗੀਤ, ਖ਼ਿਆਲ-ਉਡਾਰੀ ਜਾਂ ਰਚਨਾਤਮਕਤਾ ਨਾ ਹੁੰਦੀ ਤਾਂ ਸ਼੍ਰੇਣੀ ਦਾ ਨਿੱਘਾ, ਸੁਖਦਾਇਕ ਕਮਰਾ ਮੁਸੀਬਤ ਬਣ ਜਾਂਦਾ। ਸੰਗੀਤ ਨੇ ਸਾਡੇ ਦੁਆਲ਼ੇ ਦੇ ਜੀਵਨ ਨੂੰ ਇੱਕ ਅਨੋਖੀ ਛਬ ਨਾਲ਼ ਭਰ ਦਿੱਤਾ। ਜਨਵਰੀ ਦੀਆਂ ਸ਼ਾਮਾਂ ਦੀ ਉਦਾਸੀ, ਬਰਫ਼ ਦੇ ਚਮਕਦੇ ਝੱਖੜਾਂ ਵਿੱਚ, ਬਰਫ਼ ਬਣੇ ਛੱਪੜ ਦੀ ਕਿੜ-ਕਿੜ ਵਿੱਚ—ਹਰ ਥਾਂ ਅਸਾਂ ਆਪਣੀ ਕਲਪਨਾ ਵਿੱਚ ਪਰੀ-ਕਹਾਣੀਆਂ

---

**ਰੂਸੀ ਪਰੀ-ਕਹਾਣੀਆਂ ਦੀ ਖੋਰੀ ਜਾਦੂਗਰਨੀ ਬਾਬਾ-ਯਾਗਾ ਦੀ ਇੱਕ ਲੱਤ ਕੁੱਕੜ ਦੀ ਹੱਡੀ ਦੀ ਬਣੀ ਹੁੰਦੀ ਹੈ।—**ਅਨੁ:***

ਦੇ ਪਾਤਰ ਉੱਭਰਦੇ ਵੇਖੇ।

**ਖ਼ੁਸ਼ੀ ਦੇ ਸਕੂਲ** ਦੀ ਪਹਿਲੀ ਬਸੰਤ ਆ ਗਈ। ਨਿੱਕੀਆਂ ਕੂਹਲ੍ਹਾਂ ਕੁਲ-ਕੁਲ ਕਰਨ ਲੱਗ ਪਈਆਂ; ਕਰਾਕਸ ਦੇ ਫੁੱਲ ਖਿੜਨ ਲੱਗ ਪਏ ਅਤੇ ਸਿਉਆਂ ਅਤੇ ਨਾਖਾਂ ਦੇ ਚਿੱਟੇ ਫੁੱਲਾਂ ਵਿੱਚ ਮਖਿਆਰੀਆਂ ਦੀ ਭਿਣ-ਭਿਣ ਫਿਰ ਸੁਣਾਈ ਦੇਣ ਲੱਗ ਪਈ। ਅਸਾਂ ਬਸੰਤ ਦੇ ਸਮੇਂ ਦੇ ਜੰਗਲ਼ ਦਾ, ਨੀਲੇ ਅਕਾਸ਼ ਦਾ, ਜੂਹਾਂ ਅਤੇ ਸਤੈਪ ਦੇ ਮੈਦਾਨਾਂ ਦਾ ਸੰਗੀਤ ਸੁਣਿਆ।

ਸ਼ਾਮ ਦੇ ਝੁਟਪਟੇ ਦੀ ਚੁੱਪ ਵਿੱਚ ਅਸੀਂ ਜੂਹਾਂ ਵਿੱਚ ਗਏ। ਇੱਕ ਉਦਾਸ ਕਹੂ ਦਾ ਰੁੱਖ, ਜਿਸ ਦੇ ਪੱਤੇ ਬੜੇ ਕੂਲ਼ੇ ਸਨ, ਸਾਡੇ ਸਾਹਮਣੇ ਖੜ੍ਹਾ ਸੀ ਅਤੇ ਛੱਪੜ ਵਿੱਚ ਅਸੀਮ ਅਸਮਾਨ ਦਾ ਪ੍ਰਤੀਬਿੰਬ ਸੀ। ਹੰਸਾਂ ਦੀ ਇੱਕ ਡਾਰ ਨਿਰਮਲ ਨੀਲੇ ਅਸਮਾਨ ਵਿੱਚ ਉੱਡਦੀ ਗਈ। ਅਸਾਂ ਚੁੱਪ-ਚਾਪ ਸੋਹਣੀ ਸ਼ਾਮ ਦਾ ਸੰਗੀਤ ਸੁਣਿਆ। ਅਸਾਂ ਛੱਪੜ ਵਿੱਚੋਂ ਕਿਸੇ ਥਾਂ ਤੋਂ ਆਉਂਦੀ ਹੈਰਾਨ ਕਰਨ ਵਾਲ਼ੀ ਅਵਾਜ਼ ਸੁਣੀ, ਜਿਵੇਂ ਕੋਈ ਪੋਲੇ ਜਿਹੇ ਕਲੈਵੀਕਾਰਡ ਦੇ ਪਰਦੇ ਛੂਹ ਰਿਹਾ ਹੋਵੇ। ਇਉਂ ਜਾਪਦਾ ਸੀ ਕਿ ਖ਼ੁਦ ਛੱਪੜ, ਉਹਦਾ ਕੰਢਾ ਅਤੇ ਅਸਮਾਨ ਅਵਾਜ਼ ਨਾਲ਼ ਗੂੰਜ ਰਹੇ ਸਨ। "ਰੱਬ ਦੀ ਸਹੁੰ, ਇਹ ਕੀ ਏ ?" ਵਾਨੀਆ ਨੇ ਨਿੰਮ੍ਹੀ ਅਵਾਜ਼ ਵਿੱਚ ਪੁੱਛਿਆ। "ਇਹ ਬਸੰਤ ਦੀਆਂ ਜੂਹਾਂ ਦਾ ਸੰਗੀਤ ਹੈ," ਮੈਂ ਬੱਚਿਆਂ ਨੂੰ ਦੱਸਿਆ। "ਤੁਹਾਨੂੰ ਛੱਪੜ ਵਿੱਚ ਨੀਲੇ ਅਸਮਾਨ ਦਾ ਪ੍ਰਤੀਬਿੰਬ ਦਿਸਦਾ ਹੈ। ਛੱਪੜ ਦੇ ਡੂੰਘਾਈ ਵਿੱਚ ਬਿਲੌਰ ਦੀ ਇੱਕ ਘੰਟੀ ਹੈ। ਉੱਥੇ, ਇੱਕ ਸ਼ਾਨਦਾਰ ਮਹੱਲ ਵਿੱਚ ਇੱਕ ਸੋਹਣੀ ਮੁਟਿਆਰ, ਬਸੰਤ ਰਹਿੰਦੀ ਹੈ। ਉਹ ਸੋਨੇ ਦੇ ਹਥੌੜੇ ਨਾਲ਼ ਬਿਲੌਰ ਦੀ ਘੰਟੀ ਨੂੰ ਵਜਾਉਂਦੀ ਹੈ ਅਤੇ ਅਵਾਜ਼ ਸਾਰੀਆਂ ਜੂਹਾਂ ਵਿੱਚ ਫੈਲ ਜਾਂਦੀ ਹੈ।"

ਅਵਾਜ਼ ਫਿਰ ਸੁਣਾਈ ਦਿੱਤੀ। ਕੋਲੀਆ ਮੁਸਕਰਾਇਆ: "ਹਾਂ, ਡੱਡੂ ਗੜੈਂ-ਗੜੈਂ ਕਰ ਰਿਹੈ।" ਮੈਨੂੰ ਤੌਖ਼ਲਾ ਸੀ ਕਿ ਬੱਚੇ ਹੱਸਣ ਲੱਗੇ ਪੈਣਗੇ ਅਤੇ ਉਹ ਮੋਹ-ਜਾਲ਼ ਜਿਸਨੇ ਹਰ ਇੱਕ ਨੂੰ ਕੀਲ ਲਿਆ ਸੀ, ਲੋਪ ਹੋ ਜਾਵੇਗਾ। ਪਰ ਕਿਸੇ ਨੇ ਕੁੱਝ ਨਾ ਕਿਹਾ। "ਹੋ ਸਕਦੈ ਇਹ ਡੱਡੂ ਏ ਅਤੇ ਹੋ ਸਕਦੈ ਇਹ ਡੱਡੂ ਉੱਕਾ ਹੀ ਨਹੀਂ," ਸਾਸ਼ਾ ਨੇ ਕਿਹਾ। "ਤੇ ਜੇ ਇਹ ਡੱਡੂ ਏ ਤਾਂ ਹੋਵੇ ਪਿਆ। ਜੂਹ ਅਜੇ ਵੀ ਗਾ ਰਹੀ ਏ"।

ਜਿਵੇਂ ਉਹਦਾ ਉੱਤਰ ਦੇ ਰਹੀ ਹੋਵੇ, ਅਵਾਜ਼ ਕਿਧਰੇ ਗੁਆਂਢਲੇ ਛੱਪੜ ਉੱਤੇ ਗੂੰਜੀ ਅਤੇ ਕੁੱਝ ਸਕਿੰਟਾਂ ਪਿੱਛੋਂ ਦੁਰਾਡੀ ਜੂਹ ਨੇ ਉੱਤਰ ਦਿੱਤਾ। ਅਸੀਂ ਬਸੰਤ ਦੀ ਜੂਹ ਦੇ ਅਦਭੁੱਤ ਸੰਗੀਤ ਦੇ ਕੀਲੇ ਖੜ੍ਹੇ ਰਹੇ। ਇਹ ਸੰਗੀਤ ਸਾਡੇ ਆਸ਼ਾਵਾਦੀ ਸੰਸਾਰ ਦ੍ਰਿਸ਼ਟੀਕੋਣ ਦਾ ਜੀਵਨਦਾਤਾ ਸੋਮਾ ਹੈ। ਇਹ ਬੱਚਿਆਂ ਨੂੰ ਸੁਹੱਪਣ ਸਮਝਣ, ਲੱਭਣ ਅਤੇ ਇਹਦੀ ਹੋਂਦ ਉੱਤੇ ਖ਼ੁਸ਼ੀ ਅਨੁਭਵ ਕਰਨ ਵਿੱਚ ਸਹਾਇਤਾ ਦੇਂਦਾ। ਮੇਰੇ ਲਈ ਸੁਹੱਪਣ ਦਾ ਸੁਰਮੇਲ ਬਚਪਨ ਦੇ ਅਭੁੱਲ ਦਿਨਾਂ ਦੀਆਂ ਯਾਦਾਂ ਦੁਆਲ਼ੇ ਲਿਸ਼ਕਦਾ ਪਰਿਵਾਰ ਹੈ।

ਅਪ੍ਰੈਲ ਦੇ ਪਹਿਲੇ ਧੁਪਿਆਲੇ ਦਿਨੀਂ ਜਦੋਂ ਪ੍ਰਾਚੀਨ ਦਫ਼ਨਾਉਣ ਵਾਲ਼ੇ ਟਿੱਬ ਧੁੰਦਲਕੇ ਵਿੱਚ ਕੰਬ ਰਹੇ ਸਨ, ਅਸੀਂ ਚੰਡੋਲ ਦਾ ਗੀਤ ਸੁਣਨ ਸਤੈਪ ਦੇ ਮੈਦਾਨ ਵਿੱਚ ਗਏ ਅਤੇ ਉੱਥੇ, ਨੀਲੇ ਅਕਾਸ਼ ਵਿੱਚ ਲਰਜ਼ਦਾ ਜੀਵਨ ਦਾ ਉਹ ਨਿੱਕਾ ਭੂਰਾ ਗੋੜ੍ਹ ਸੀ। ਰੁਪਹਿਲੀ

ਘੰਟੀ ਦੀ ਨਰਮ ਅਵਾਜ਼ ਸਾਡੇ ਤੱਕ ਅੱਪੜੀ ਅਤੇ ਫਿਰ ਅਚਾਨਕ ਘੰਟੀ ਉੱਕਾ ਹੀ ਅਹਿੱਲ ਹੋ ਗਈ। ਭੂਰਾ ਗੋੜ੍ਹਾ ਧਰਤੀ ਉੱਤੇ ਡਿੱਗਾ। ਸਿਆਲ਼ੀ ਕਣਕ ਦੇ ਕੂਲ਼ੇ ਨੜਿਆਂ ਉੱਤੇ ਨਿੱਕੇ ਪੰਛੀ ਨੇ ਖੰਭ ਫੈਲਾਏ ਅਤੇ ਹੌਲ਼ੀ-ਹੌਲ਼ੀ, ਜਿਵੇਂ ਅਦਿੱਖ ਤਾਰ ਖਿੱਚ ਰਿਹਾ ਹੋਵੇ, ਉਹ ਉੱਚਾ ਹੋਰ ਉੱਚਾ ਹੁੰਦਾ ਗਿਆ। ਫਿਰ ਅਸਾਂ ਰੁਪਹਿਲੀ ਘੰਟੀ ਦਾ ਵੱਜਣਾ ਨਹੀਂ ਸਗੋਂ ਰੁਪਹਿਲੀ ਤਾਰ ਦੀ ਟੁਣਕਾਰ ਸੁਣੀ।... ਮੈਂ ਚਾਹੁੰਦਾ ਸਾਂ ਕਿ ਇਹ ਸ਼ਾਨਦਾਰ ਸੰਗੀਤ ਬੱਚਿਆਂ ਦੇ ਦਿਲਾਂ ਨੂੰ ਛੂਹੇ ਅਤੇ ਉਹਨਾਂ ਦੀਆਂ ਅੱਖਾਂ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਹੁਸਨ ਵੇਖਣ ਲਈ ਖੋਹਲ ਦੇਵੇ। ਫਿਰ ਮੈਂ ਚੰਡੋਲ ਸਬੰਧੀ ਇੱਕ ਕਹਾਣੀ ਸੁਣਾਈ।

"ਚੰਡੋਲ ਸੂਰਜ ਦਾ ਬੱਚਾ ਹੈ। ਸਿਆਲ਼ ਵਿੱਚ ਸੂਰਜ ਸਾਥੋਂ ਦੂਰ, ਬਹੁਤ ਦੂਰ ਚਲਾ ਜਾਂਦਾ ਹੈ। ਧਰਤੀ ਉੱਤੇ ਬਰਫ਼ ਅਤੇ ਕੱਕਰ ਜੰਮ ਜਾਂਦਾ ਹੈ। ਹੌਲ਼ੀ-ਹੌਲ਼ੀ ਸੂਰਜ ਸਾਡੇ ਵੱਲ ਮੁੜਦਾ ਹੈ; ਉਹਦੇ ਲਈ ਬਰਫ਼ ਪਿਘਲਾਉਣਾ ਔਖਾ ਹੁੰਦਾ ਹੈ। ਉਹ ਬਰਫ਼ ਉੱਤੇ ਗਰਮ ਚੰਗਿਆੜੀਆਂ ਸੁੱਟਦਾ ਹੈ। ਉਹ ਪਿਘਲ਼ੇ ਟੋਟੇ, ਜਿਨ੍ਹਾਂ ਉੱਤੇ ਚੰਗਿਆੜੀਆਂ ਪੈਂਦੀਆਂ ਹਨ, ਜਿਊਣ ਲੱਗ ਪੈਂਦੇ ਹਨ ਅਤੇ ਇੱਕ ਅਦਭੁੱਤ ਪੰਛੀ ਪੈਦਾ ਹੁੰਦਾ ਹੈ—ਚੰਡੋਲ। ਉਹ ਨੀਲੇ ਅਕਾਸ਼ ਵਿੱਚ ਉੱਪਰ ਉੱਠਦਾ ਹੈ ਅਤੇ ਸੂਰਜ ਨੂੰ ਮਿਲ਼ਣ ਜਾਂਦਾ ਹੈ। ਸੂਰਜ ਚੰਗਿਆੜੀਆਂ ਖਿਲਾਰ ਰਿਹਾ ਹੁੰਦਾ ਹੈ ਅਤੇ ਉਹ ਉੱਡਦਾ ਅਤੇ ਗਾਉਂਦਾ ਹੈ। ਚੰਡੋਲ ਧਰਤੀ ਵੱਲ ਵੇਖਦਾ, ਸਭ ਤੋਂ ਵੱਧ ਲਿਸ਼ਕਦੀ ਚੰਗਿਆੜੀ ਨੂੰ ਢੂੰਡਦਾ ਹੋਇਆ ਨੀਲੇ ਅਕਾਸ਼ ਵਿੱਚ ਉੱਡਦਾ ਹੈ। ਜਦੋਂ ਚੰਡੋਲ ਅਜਿਹੀ ਚੰਗਿਆੜੀ ਲੱਭ ਲੈਂਦਾ ਹੈ ਤਾਂ ਉਹ ਪੱਥਰ ਵਾਂਗ ਧਰਤੀ ਉੱਤੇ ਡਿੱਗਦਾ ਹੈ ਅਤੇ ਉਹਨੂੰ ਚੁੱਕ ਲੈਂਦਾ ਹੈ ਅਤੇ ਉਹ ਚਾਂਦੀ ਦੀ ਪਤਲੀ ਜਿਹੀ ਤਾਰ ਬਣ ਜਾਂਦੀ ਹੈ। ਚੰਡੋਲ ਤਾਰ ਦਾ ਇੱਕ ਸਿਰਾ ਧਰਤੀ ਉੱਤੇ ਰੱਖਦਾ ਹੈ, ਇਹਨੂੰ ਕਣਕ ਦੇ ਨੜੇ ਨਾਲ਼ ਜੜ੍ਹ ਦੇਂਦਾ ਹੈ ਅਤੇ ਦੂਜੇ ਨੂੰ ਸੂਰਜ ਵੱਲ ਉਚੇਰਾ, ਹੋਰ ਉਚੇਰਾ, ਨੀਲੇ ਅਕਾਸ਼ ਤੱਕ ਖਿੱਚਦਾ ਹੈ। ਵੇਖੋ ਪੰਛੀ ਲਈ ਉੱਪਰ ਉੱਠਣਾ ਕਿੰਨਾ ਔਖਾ ਹੈ, ਕਿਵੇਂ ਉਹ ਆਪਣੇ ਭੂਰੇ ਖੰਭ ਫੜਫੜਾਉਂਦਾ ਹੈ। ਉਹ ਚਾਂਦੀ ਦੀ ਤਾਰ ਨੂੰ ਕਿਸੇ ਤਰਬ ਵਾਂਗ ਵਜਾਉਂਦਾ ਹੈ ਅਤੇ ਚੰਡੋਲ ਜਿੰਨਾ ਉੱਚਾ ਜਾਂਦਾ ਹੈ, ਓਨੀ ਉੱਚੀ ਅਵਾਜ਼ ਤਰਬ ਵਿੱਚੋਂ ਆਉਂਦੀ ਹੈ। ਚੰਡੋਲ ਧੁਰ ਸੂਰਜ ਤੱਕ ਤਾਰ ਨੂੰ ਖਿੱਚਦਾ ਹੈ ਅਤੇ ਫਿਰ ਇੱਕ ਹੋਰ ਚੰਗਿਆੜੀ ਲੱਭਣ ਲਈ ਧਰਤੀ ਉੱਤੇ ਮੁੜ ਆਉਂਦਾ ਹੈ।

ਕੀ ਪ੍ਰਕਿਰਤੀ ਦੇ ਸੱਚੇ ਨਿਯਮਾਂ ਦਾ ਗਿਆਨ ਪਰੀ-ਕਹਾਣੀ ਵਿੱਚ ਰੋਕ ਨਹੀਂ ਪਾਉਂਦਾ ? ਨਹੀਂ, ਇਹਦੇ ਉਲਟ ਇਹ ਬਾਤ ਪਾਉਣੀ ਸੌਖੀ ਬਣਾਉਂਦਾ ਹੈ। ਬੱਚੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਮਿੱਟੀ ਦਾ ਇੱਕ ਢੇਲਾ ਜਿਊਂਦਾ ਜੀਵ ਨਹੀਂ ਬਣ ਸਕਦਾ, ਐਨ ਉਸੇ ਤਰ੍ਹਾਂ ਜਿਵੇਂ ਉਹ ਸਮਝਦੇ ਹਨ ਕਿ ਕੋਈ ਬਹੁਤ ਵੱਡੇ ਲੁਹਾਰ, ਬਾਬਾ-ਯਾਗਾ ਜਾਂ ਅਮਰ ਅਜਗਰ ਨਹੀਂ ਹੋ ਸਕਦੇ। ਪਰ ਜੇ ਬੱਚਿਆਂ ਕੋਲ਼ ਇਹ ਸਾਰੀਆਂ ਸ਼ੈਆਂ ਨਾ ਹੁੰਦੀਆਂ, ਜੇ ਉਹ ਚੰਗੇ ਅਤੇ ਮਾੜੇ ਵਿਚਕਾਰ ਘੋਲ਼ ਨੂੰ ਅਨੁਭਵ ਨਾ ਕਰਦੇ, ਜੇ ਉਹ ਇਹ ਅਨੁਭਵ ਨਾ ਕਰਦੇ ਕਿ ਸੱਚ, ਪੈਜ ਅਤੇ ਸੁਹੱਪਣ ਪਰੀ-ਕਹਾਣੀਆਂ ਵਿੱਚ ਪ੍ਰਤੀਬਿੰਬਤ ਹੁੰਦੇ ਹਨ ਤਾਂ ਉਹਨਾਂ ਦਾ ਸੰਸਾਰ ਭੀੜ ਭਰਿਆ ਅਤੇ ਅਸੁਖਾਵਾਂ ਹੁੰਦਾ।

ਚੰਡੋਲ ਸਬੰਧੀ ਕਹਾਣੀ ਨੇ ਬੱਚਿਆਂ ਨੂੰ ਪ੍ਰਕਿਰਤੀ ਦਾ ਸੰਗੀਤ ਸਮਝਣ ਵਿੱਚ

ਸਹਾਇਤਾ ਦਿੱਤੀ, ਉਹਨਾਂ ਨੂੰ ਤਾਨਾਂ ਸੁਣਨ ਲਈ ਤਿਆਰ ਕੀਤਾ। ਅਸੀਂ ਸਕੂਲ ਮੁੜ ਆਏ ਅਤੇ ਚਾਏਕੋਵਸਕੀ ਦਾ "ਚੰਡੋਲ ਦਾ ਗੀਤ" ਵਜਾਇਆ। ਬੱਚਿਆਂ ਸੰਗੀਤ ਦੀਆਂ ਸੁਰਾਂ ਵਿੱਚ ਪਕੜੀ ਚਾਂਦੀ ਦੀ ਘੰਟੀ ਦੀ ਅਵਾਜ਼ ਨੂੰ ਅਤੇ ਅਨਾਜ਼ ਦੇ ਹਰੇ ਖੇਤ ਅਤੇ ਸੂਰਜ ਨੂੰ ਜੋੜਨ ਵਾਲ਼ੀ ਚਾਂਦੀ ਦੀ ਤਾਰ ਦੇ ਉਤਾਰ-ਚੜ੍ਹਾ ਨੂੰ ਅਨੁਭਵ ਕੀਤਾ। ਅਸਾਂ ਇਹ ਗੀਤ ਇੱਕ ਤੋਂ ਵੱਧ ਵਾਰ ਸੁਣਿਆ, ਨਿਰਮਲ ਸਵੇਰਾਂ ਨੂੰ ਵੀ ਅਤੇ ਭੂਰੇ, ਮੀਂਹ ਵਾਲ਼ੇ ਦਿਨਾਂ ਨੂੰ ਵੀ, ਪਰ ਬੱਚਿਆਂ ਨੂੰ ਅਦਭੁੱਤ, ਧੁੱਪ-ਰੁਸ਼ਨਾਇਆ ਸੰਸਾਰ, ਨੀਲਾ ਅਕਾਸ਼, ਜੀਵਨ ਦਾ ਇੱਕ ਭੂਰਾ ਗੋਹੜਾ ਅਤੇ ਖੁੱਲ੍ਹੇ ਵਿਸ਼ਾਲ ਖੇਤ ਸਦਾ ਚੇਤੇ ਰਹੇ। ਉਹਨਾਂ ਚੰਡੋਲ, ਚਾਂਦੀ ਦੀਆਂ ਚੰਗਿਆੜੀਆਂ ਅਤੇ ਧਰਤੀ ਤੋਂ ਸੂਰਜ ਵੱਲ ਜਾਂਦੀ ਤਾਰ ਦੇ ਪਰੀ-ਕਹਾਣੀ ਚਿੱਤਰ ਬਣਾਏ।

ਹੌਲ਼ੀ-ਹੌਲ਼ੀ ਅਸਾਂ ਅਜਿਹੀਆਂ ਸੰਗੀਤਕ ਕਿਰਤਾਂ ਦਾ ਇੱਕ ਸੰਗ੍ਰਹਿ ਇਕੱਠਾ ਕਰ ਲਿਆ ਜਿਨ੍ਹਾਂ ਨੂੰ ਬੱਚੇ ਪਸੰਦ ਕਰਦੇ ਸਨ। ਸਮੇਂ-ਸਮੇਂ ਅਸੀਂ ਆਪਣੇ ਕਮਰੇ ਵਿੱਚ ਜਾਂਦੇ ਅਤੇ ਸੰਗੀਤ ਸੁਣਦੇ। ਮੈਂ ਸੰਗ੍ਰਹਿ ਨੂੰ "ਸਾਡਾ ਸੰਗੀਤਕ ਮਣੀਆਂ ਦਾ ਡੱਬਾ" ਦਾ ਨਾਂ ਦਿੱਤਾ; ਬੱਚਿਆਂ ਨੂੰ ਇਹ ਚੰਗਾ ਲੱਗਾ ਅਤੇ ਉਹ ਮਾਣ ਨਾਲ਼ ਕਹਿੰਦੇ, "ਸਾਡੇ ਕੋਲ਼ ਸੰਗੀਤਕ ਮਣੀਆਂ ਦਾ ਡੱਬਾ ਹੈ"। ਮੈਨੂੰ ਵਿਚਾਰ ਅਹੁੜਿਆ ਕਿ ਵਰ੍ਹੇ ਦੇ ਵਰ੍ਹੇ ਅਸੀਂ ਸੰਗੀਤ ਦੇ ਖ਼ਜਾਨੇ ਵਿੱਚ ਸਰਵਉੱਤਮ ਲੈ ਸਕਦੇ ਹਾਂ ਅਤੇ "ਸੰਗੀਤ ਦਾ ਕਮਰਾ" ਬਣਾ ਸਕਦੇ ਹਾਂ, ਜਿਸ ਵਿੱਚ ਅਸੀਂ ਮਨੁੱਖ ਅਤੇ ਪ੍ਰਕਿਰਤੀ ਵੱਲੋਂ ਸਿਰਜੇ ਸੁਹੱਪਣ ਨੂੰ ਮਾਣ ਸਕਦੇ ਹਾਂ। ਅਸੀਂ ਗੀਤ ਗਾਵਾਂਗੇ ਅਤੇ ਵਾਇਲਨ ਅਤੇ ਪਿਆਨੋ ਵਜਾਉਣਾ ਸਿੱਖਾਂਗੇ। ਪਰ ਇਹ ਸਾਰੀ ਭਵਿੱਖ ਦੀ ਗੱਲ ਸੀ; ਹਾਲ ਦੀ ਘੜੀ ਅਸੀਂ ਆਪਣੀਆਂ ਬੰਸਰੀਆਂ ਵਜਾਉਣ ਦਾ ਯਤਨ ਕਰਾਂਗੇ।

ਇੱਕ ਦਿਨ ਅਸੀਂ ਝੰਗੀ ਵਿੱਚ ਗਏ ਅਤੇ ਐਲਡਰਬੇਰੀ ਦੇ ਰੁੱਖ ਤੋਂ ਇੱਕ ਟਹਿਣੀ ਕੱਟ ਕੇ ਬੰਸਰੀ ਬਣਾਈ। ਅਸਾਂ ਉਹਨੂੰ ਲਿਸ਼ਕਾਇਆ ਅਤੇ ਉਹਦੇ ਵਿੱਚ ਮੋਰੀਆਂ ਕੀਤੀਆਂ। ਮੈਂ ਇੱਕ ਖ਼ੁਸ਼-ਰਹਿਣੇ ਨਿੱਕੇ ਆਜੜੀ ਸਬੰਧੀ ਇੱਕ ਯੂਕਰੇਨੀ ਲੋਕ-ਗੀਤ ਦੀ ਧੁਨ ਵਜਾਈ। ਇਹ ਸੁਣ ਕੇ ਬੱਚੇ ਜਿੰਨੇ ਖ਼ੁਸ਼ ਹੋਏ ਉਹਨੂੰ ਬਿਆਨ ਕਰਨਾ ਔਖਾ ਹੈ। ਸਾਰੇ ਬੱਚੇ ਬੰਸਰੀ ਉੱਤੇ ਆਪਣਾ ਹੱਥ ਅਜ਼ਮਾਉਣਾ ਚਾਹੁੰਦੇ ਸਨ ਅਤੇ ਸਾਰਿਆਂ ਨੇ ਸੁਪਨੇ ਲਏ ਕਿ ਉਹਨਾਂ ਦੇ ਆਪਣੇ ਸਾਜ਼ ਹੋਣਗੇ। ਉਹਨਾਂ ਸਾਰਿਆਂ ਆਪਣੀਆਂ ਬੰਸਰੀ ਬਣਾਈਆਂ। ਲੀਦਾ, ਲਾਰੀਸਾ, ਯੂਰਾ, ਤੀਨਾ, ਸੇਰਯੋਜ਼੍ਹਾ ਅਤੇ ਕੋਸਤੀਆ ਨੂੰ ਸੰਗੀਤ ਦੀ ਸਮਝ ਸੀ। ਕੁੱਝ ਦਿਨਾਂ ਵਿੱਚ ਬੱਚੇ ਲੋਕ ਗੀਤਾਂ ਅਤੇ ਨਾਚਾਂ ਦੀਆਂ ਧੁਨਾਂ ਵਜਾਉਣ ਲੱਗ ਪਏ। ਮੈਨੂੰ ਉਹ ਸ਼ਾਮ ਕਦੀ ਨਹੀਂ ਭੁੱਲਣ ਲੱਗੀ ਜਦੋਂ ਤੀਨਾ ਨੇ ਇੱਕ ਪੁਰਾਣੇ ਯੂਕਰੇਨੀ ਲੋਕ ਗੀਤ ਦੀ ਧੁਨ ਵਜਾਈ। ਕੁੜੀ ਦੀਆਂ ਅੱਖਾਂ ਲਿਸ਼ਕ ਰਹੀਆਂ ਸਨ ਅਤੇ ਉਹਦੀਆਂ ਗੱਲ੍ਹਾਂ ਭਖ ਰਹੀਆਂ ਸਨ। ਉਹਦੀ ਮਾਂ ਨੇ ਮੈਨੂੰ ਦੱਸਿਆ ਕਿ ਤੀਨਾ ਘਰ ਵਿੱਚ ਦੇਰ ਤੱਕ ਬਾਗ਼ ਵਿੱਚ ਬੈਠੀ ਰਹਿੰਦੀ ਅਤੇ ਆਪਣੀਆਂ ਬੰਸਰੀਆਂ ਉੱਤੇ ਧੁਨਾਂ "ਘੜਦੀ", ਲੈਆਂ ਵਜਾਉਂਦੀ, ਕਈ ਵਾਰ ਸੁਪਨਿਆਲੇ ਢੰਗ ਨਾਲ਼ ਅਕਾਸ਼ ਅਤੇ ਰੁੱਖਾਂ ਵੱਲ ਵੇਖਦੀ।

ਇੱਕ ਦਿਨ ਮੈਂ ਸਵੇਰੇ ਸਾਝਰੇ ਸਕੂਲੇ ਆਇਆ। ਸਾਰੇ ਪਾਸੇ ਚੁੱਪ ਛਾਈ ਹੋਈ ਸੀ। ਅਚਣਚੇਤੀ ਮਧੁਰ ਸੰਗੀਤ ਦੀ ਲੈਅ ਕਿਧਰੋਂ ਬਾਗ਼ ਦੇ ਪਿਛਲੇ ਪਾਸਿਓਂ ਆਈ। ਮੈਂ ਸੰਗੀਤ

ਵੱਲ ਚੱਲ ਪਿਆ। ਕੋਈ ਲੈਅ ਵਜਾ ਰਿਹਾ ਸੀ, ਜਿਹੜੀ ਸਪੱਸ਼ਟ ਤੌਰ ਉੱਤੇ ਨਾਲ਼ੋਂ–ਨਾਲ਼ ਘੜੀ ਜਾ ਰਹੀ ਸੀ। ਸਾਰੀ ਸੁਰ ਵਿੱਚ ਉਦਾਸੀ ਦੀ ਇੱਕ ਤੰਦ ਉਣੀ ਹੋਈ ਸੀ, ਲਿਸ਼ਕਦੀ ਅਤੇ ਪਵਿੱਤਰ। ਬੜੇ ਧਿਆਨ ਨਾਲ਼ ਤਾਂ ਜੋ ਮੈਂ ਵਜੰਤਰੀ ਦੀ ਇਕਾਗਰਤਾ ਵਿੱਚ ਵਿਘਨ ਨਾ ਪਾਵਾਂ ਮੈਂ ਗੁਲਾਬ ਦੇ ਬੂਟਿਆਂ ਕੋਲ਼ ਗਿਆ। ਤੀਨਾ ਘਾਹ ਉੱਤੇ ਬੈਠੀ ਸੀ। ਇਉਂ ਜਾਪਦਾ ਸੀ ਬੰਸਰੀਆਂ ਉਹਦੀ ਹੋਂਦ ਦਾ ਹਿੱਸਾ ਬਣ ਗਈਆਂ ਹਨ। ਕੁੜੀ ਨਰਮ, ਪਲ਼ੋਸਦੀਆਂ ਅੱਖਾਂ ਨਾਲ਼ ਗੁਲਾਬ ਦੇ ਫੁੱਲ ਵੱਲ ਵੇਖ ਰਹੀ ਸੀ। ਫਿਰ ਮੈਨੂੰ ਲੈਅ ਦੀ ਸਮਝ ਅਉਣ ਲੱਗ ਪਈ: ਉਹ ਸੋਹਣੇ ਫੁੱਲ ਸਬੰਧੀ ਧੁਨ ਵਜਾ ਰਹੀ ਸੀ। ਜੋ ਕੁੱਝ ਉਦਾਸ ਜਾਪਿਆ ਸੀ ਉਹ ਅਸਲ ਵਿੱਚ ਬੇਚੈਨੀ ਜਾਪਦੀ ਸੀ: ਤੀਨਾ ਭਵਿੱਖ ਸਬੰਧੀ ਆਪਣੇ ਵਿਚਾਰਾਂ ਨੂੰ ਸੰਗੀਤ ਦਾ ਰੂਪ ਦੇ ਰਹੀ ਸੀ।

ਕੋਸਤੀਆ ਨੂੰ ਵੀ ਬੰਸਰੀਆਂ ਨਾਲ਼ ਪਿਆਰ ਹੋ ਗਿਆ। ਉਹਦੇ ਲਈ ਇੱਕੋ ਹੱਥ ਨਾਲ਼ ਬੰਸਰੀ ਵਜਾਉਣੀ ਔਖੀ ਸੀ ਪਰ ਉਹਨੇ ਛੇਤੀ ਹੀ ਕਈ ਲੋਕ ਗੀਤਾਂ ਦੀਆਂ ਧੁਨਾਂ ਵਜਾਉਣੀਆਂ ਅਤੇ ਆਪ ਧੁਨਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ: ਖ਼ਿਆਲ ਉਡਾਰੀ ਲਾਉਣਾ, ਆਪਣੇ ਵਿਚਾਰਾਂ, ਭਾਵਾਂ ਅਤੇ ਅਨੁਭਵਾਂ ਨੂੰ ਸੰਗੀਤ ਦਾ ਰੂਪ ਦੇਣਾ। ਇੱਕ ਦਿਨ ਝੱਖੜ ਅਤੇ ਮੀਂਹ ਵਾਲ਼ੇ ਦਿਨ ਅਸੀਂ ਆਪਣੇ "ਸੁਪਨਿਆਂ ਦੇ ਕੁੰਜ" ਵਿੱਚ ਬੈਠੇ ਸਾਂ। ਬਿਜਲੀ ਦੀ ਕੜਕ ਖ਼ਤਮ ਹੋ ਗਈ ਸੀ ਅਤੇ ਅਸਮਾਨ ਵਿੱਚ ਸਤਰੰਗੀ ਪੀਂਘ ਪੈ ਗਈ ਸੀ। ਸਾਰੇ ਇਸ ਚਿੱਤਰ ਦੇ ਸੁਹੱਪਣ ਦੀ ਸ਼ਲਾਘਾ ਕਰਦੇ ਚੁੱਪ ਸਨ। ਅਸਾਂ ਇੱਕ ਸ਼ਾਂਤ ਲੈਅ ਸੁਣੀ: ਕੋਸਤੀਆ ਬੰਸਰੀ ਵਜਾ ਰਿਹਾ ਸੀ। ਸੰਗੀਤ ਵਿੱਚ ਬੇਚੈਨ ਗਰਜ ਨਾਲ਼ ਭਰੀ ਸ਼ੂਕਦੀ ਨਦੀ ਦੀ ਗਰਜ ਸੀ। ਕਾਲ਼ੇ ਬੱਦਲ਼ ਨੇੜੇ ਆਉਣ ਲੱਗ ਪਏ ਅਤੇ ਦੂਰੋਂ ਬਿਜਲੀ ਦੀ ਕੜਕ ਸੁਣਾਈ ਦੇ ਰਹੀ ਸੀ। ਨਿੱਕਾ ਮੁੰਡਾ ਇਹ ਭੁੱਲ ਗਿਆ ਕਿ ਅਸੀਂ ਸੁਣ ਰਹੇ ਸਾਂ; ਉਹਨੇ ਆਪਣਾ ਸਾਰਾ ਆਪਾ ਆਪਣੀ ਰਚਨਾ ਵਿੱਚ ਪਾ ਦਿੱਤਾ। ਉਹਨੂੰ ਅਚਾਨਕ ਆਪਣੇ ਸਾਥੀਆਂ ਦੇ ਸੋਚਾਂ ਡੁੱਬੇ ਮੂੰਹਾਂ ਦੀ ਸੋਝੀ ਹੋਈ ਅਤੇ ਉਹ ਸੰਗ ਗਿਆ।... ਉਹ ਸਾਰੇ ਤਾਂ ਸੰਗੀਤਕਾਰ ਉੱਕਾ ਹੀ ਨਹੀਂ ਬਣਨ ਲੱਗੇ ਪਰ ਮੇਰਾ ਡੂੰਘਾ ਨਿਸ਼ਚਾ ਹੈ ਕਿ ਸੰਗੀਤ ਦਾ ਰਸ ਮਾਣਨ ਦੀ ਭਾਵਨਾ ਹਰ ਇੱਕ ਵਿੱਚ ਪੈਦਾ ਕੀਤੀ ਜਾ ਸਕਦੀ ਹੈ।

ਇਸ ਸਾਦੇ ਲੋਕ ਸੰਗੀਤ ਵਿੱਚ ਵਹਿ ਜਾਣਾ ਸਾਡੇ ਵਿੱਚੋਂ ਹਰ ਇੱਕ ਲਈ ਇੱਕ ਡੂੰਘਾ ਨਿੱਜੀ ਮਾਮਲਾ ਸੀ। ਕਦੀ–ਕਦੀ ਇੱਕ ਅਭਰਿਠ "ਸੰਗੀਤਕ ਰੌਂ" ਸਾਡੇ ਉੱਤੇ ਛਾ ਜਾਂਦਾ: ਬੱਚੇ ਬਹਿਣਾ ਅਤੇ ਸਾਜ਼ ਵਜਾਉਣਾ ਚਾਹੁੰਦੇ ਸਨ। ਵਧੇਰੇ ਇਹ ਸ਼ਾਮ ਦੀ ਸ਼ਾਂਤੀ ਵਿੱਚ ਹੁੰਦਾ, ਉਹ ਕੁੱਝ ਛਿਣਾਂ ਵਿੱਚ ਜਦੋਂ ਪਹਿਲਾਂ ਹੀ ਦੁਮੇਲ ਤੋਂ ਹੇਠਾਂ ਲਹਿ ਗਏ ਸੂਰਜ ਦਾ ਪ੍ਰਤੀਬਿੰਬ ਅਜੇ ਵੀ ਧਰਤੀ ਨੂੰ ਰੁਸ਼ਨਾ ਰਿਹਾ ਹੁੰਦਾ। ਸਾਡੇ ਲਈ ਇਹ ਗੱਲ ਬੜੀ ਖ਼ੁਸ਼ੀ ਵਾਲ਼ੀ ਸੀ ਕਿ ਸੰਗੀਤ ਸਾਨੂੰ ਪਹਿਲਾਂ ਹੀ ਖ਼ੁਸ਼ੀ ਅਤੇ ਤਸੱਲੀ ਦੇਂਦਾ ਸੀ।

ਕੋਲੀਆ ਸੰਗੀਤ ਦਾ ਬਹੁਤ ਰਸੀਆ ਸੀ ਅਤੇ ਉਹਨੇ ਛੇਤੀ ਹੀ ਲੋਕ ਗੀਤਾਂ ਦੀਆਂ ਸੁਰਾਂ ਵਜਾਉਣੀਆਂ ਸਿੱਖ ਲਈਆਂ। ਇੱਕ ਦਿਨ ਜਦੋਂ ਅਸੀਂ ਜੰਗਲ਼ ਤੋਂ ਮੁੜ ਰਹੇ ਸਾਂ ਮੈਂ ਕੋਲੀਆ ਨੂੰ ਕਿਹਾ, "ਯਾਦ ਈ, ਤੂੰ ਕਿਵੇਂ ਚਾਂਦੀ ਦੇ ਹਾਰ ਬਣਾਉਣ ਵਾਲ਼ੇ ਲੁਹਾਰਾਂ ਨੂੰ

ਚਿੱਤਰਿਆ ਸੀ ? ਤੂੰ ਲੁਹਾਰਾਂ ਨੂੰ ਆਪਣੀਆਂ ਬੰਸਰੀਆਂ ਰਾਹੀਂ ਬਿਆਨ ਕਿਉਂ ਨਹੀਂ ਕਰਦਾ— ਜਿਵੇਂ ਉਹ ਹਥੌੜੇ ਚਲਾਉਂਦੇ ਨੇ, ਜਿਵੇਂ ਠੰਢੀਆਂ ਚੰਗਿਆੜੀਆਂ ਧਰਤੀ ਉੱਤੇ ਡਿੱਗਦੀਆਂ ਨੇ।..."

"ਪਰ ਚੰਗਿਆੜੀਆਂ ਠੰਢੀਆਂ ਨਹੀਂ," ਬੱਚੇ ਨੇ ਬੜੀ ਸਖ਼ਤੀ ਨਾਲ਼ ਇਤਰਾਜ਼ ਕੀਤਾ। "ਉਹ ਗਰਮ ਨੇ, ਕਿਆਸੋਂ ਬਾਹਰੀਆਂ ਗਰਮ।..."

"ਹਾਂ, ਨਿਰਸੰਦੇਹ, ਉਹ ਗਰਮ ਹਨ... ਹਥੌੜੇ ਦੇ ਅਹਿਰਣ ਉੱਤੇ ਵੱਜਣ ਪਿੱਛੋਂ ਉਹਦੇ ਹੇਠੋਂ ਕੋਈ ਠੰਢੀ ਸ਼ੈਅ ਨਹੀਂ ਕਿਰ ਸਕਦੀ। ਮੈਂ ਵੀ ਆਪਣੀਆਂ ਬੰਸਰੀਆਂ ਰਾਹੀਂ ਲੁਹਾਰਾਂ ਸਬੰਧੀ ਦੱਸਣ ਦਾ ਯਤਨ ਕਰਾਂਗਾ—ਸੂਰਜ ਦੇ ਲੁਹਾਰਾਂ ਸਬੰਧੀ।"

ਇੱਕ ਦਿਨ ਪਿੱਛੋਂ ਅਸੀਂ ਸਵੇਰੇ ਸਕੂਲ ਦੇ ਬਾਗ਼ ਵਿੱਚ ਗਏ। ਅਸਾਂ ਆਪਣੀਆਂ ਬੰਸਰੀਆਂ ਦੀਆਂ ਮਸੂਮ ਸੁਰਾਂ ਨਾਲ਼ ਸ਼ਾਨਦਾਰ ਲੁਹਾਰਾਂ ਸਬੰਧੀ ਗੱਲਾਂ ਕੀਤੀਆਂ। ਅਸਾਂ ਨਾ ਕੇਵਲ ਇੱਕ ਦੂਜੇ ਨੂੰ ਸਮਝ ਲਿਆ ਸਗੋਂ ਉਹ ਰੌਂਅ ਵੀ ਅਨੁਭਵ ਕੀਤੇ ਜਿਨ੍ਹਾਂ ਦੇ ਪ੍ਰਭਾਵ ਅਧੀਨ ਸਾਡੀਆਂ ਸੁਰਾਂ ਨੇ ਜਨਮ ਲਿਆ ਸੀ। ਮੈਂ ਧਿਆਨ ਨਾਲ਼ ਕੋਲੀਆ ਦੇ "ਲੁਹਾਰਾਂ" ਸਬੰਧੀ ਸੰਗੀਤ ਨੂੰ ਸੁਣਿਆ। ਉਹਨੇ ਨਾ ਕੇਵਲ ਸੂਖਮਤਾ ਨਾਲ਼ ਉਹਨਾਂ ਦੇ ਹਥੌੜਿਆਂ ਦੀ ਗੂੰਜ ਨੂੰ ਹੀ ਪੇਸ਼ ਕੀਤਾ ਸਗੋਂ ਉਹਨੇ ਉਹਨਾਂ ਦੀ ਸ਼ਕਤੀ ਦੀ ਵੀ ਸ਼ਲਾਘਾ ਕੀਤੀ। ਉਹ ਖੇਤਾਂ ਅਤੇ ਬਾਗ਼ਾਂ ਉੱਤੇ ਡਿੱਗਦੀਆਂ ਰੁਪਹਿਲੀ ਚੰਗਿਆੜੀਆਂ ਦੇ ਸੁਹੱਪਣ ਨੂੰ ਵੇਖ ਕੇ ਹੈਰਾਨ ਸੀ, ਉਹ ਇਸ ਗੱਲ ਉੱਤੇ ਉਦਾਸ ਸੀ ਕਿ ਉਹ ਸਾਰੇ ਸੰਸਾਰ ਉੱਤੇ ਝਾਤ ਨਹੀਂ ਸੀ ਮਾਰ ਸਕਦਾ। ਉਹ ਉਸ ਸੁਹੱਪਣ ਨੂੰ ਵੇਖਣਾ ਚਾਹੁੰਦਾ ਸੀ ਜਿਹੜਾ ਉਹ ਹਰ ਸ਼ੈਅ ਵਿੱਚ ਧੁੰਦਲੇ ਤੌਰ ਉੱਤੇ ਵੇਖਦਾ।

ਹੁਣ ਮੈਂ ਨਿਸ਼ਚਿਤ ਤੌਰ ਉੱਤੇ ਇਸ ਬੱਚੇ ਦੇ ਦਿਲ ਵੱਲ ਰਾਹ ਲੱਭ ਲਿਆ ਸੀ। ਸੰਗੀਤ ਆਤਮਾ ਨੂੰ ਸਿੱਖਿਅਤ ਕਰਦਾ ਹੈ, ਭਾਵਨਾਵਾਂ ਨੂੰ ਮਨੁੱਖੀ ਬਣਾਉਂਦਾ ਹੈ। ਸ਼ਬਦਾਂ ਵਾਂਗ ਹੀ ਸੰਗੀਤ ਵਿੱਚ ਸੱਚੀ ਮਨੁੱਖਤਾ ਦਾ ਪ੍ਰਗਟਾਵਾ ਹੁੰਦਾ ਹੈ। ਸੰਗੀਤ ਲਈ ਬੱਚੇ ਦੀ ਭਾਵੁਕਤਾ ਵਿਕਸਤ ਕਰਦੇ ਹੋਏ ਅਸੀਂ ਉਹਦੇ ਵਿਚਾਰਾਂ ਅਤੇ ਆਸ਼ਾਵਾਂ ਨੂੰ ਉਚਿਆਉਂਦੇ ਹਾਂ। ਇਹ ਲਾਜ਼ਮੀ ਹੈ ਕਿ ਸੰਗੀਤ ਹਰ ਦਿਲ ਵਿੱਚ ਮਨੁੱਖੀ ਭਾਵਨਾਵਾਂ ਦੇ ਚਸ਼ਮੇ ਉਬਾਲ਼ੇ। ਮਨੁੱਖ ਦੀ ਮਾਤਰੀ ਭਾਸ਼ਾ ਦੇ ਜਿਊਂਦੇ, ਥਰਥਰਾਉਂਦੇ ਸ਼ਬਦਾਂ ਵਾਂਗ ਸੰਗੀਤ ਬੱਚੇ ਲਈ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਸੁਹੱਪਣ ਪ੍ਰਗਟ ਕਰਦਾ ਹੈ। ਪਰ ਸੰਗੀਤ ਮਨੁੱਖੀ ਭਾਵਨਾਵਾਂ ਦੀ ਭਾਸ਼ਾ ਹੈ ਅਤੇ ਇਹ ਬੱਚੇ ਦੀ ਆਤਮਾ ਵਿੱਚ ਕੇਵਲ ਸੰਸਾਰ ਦਾ ਸੁਹੱਪਣ ਹੀ ਨਹੀਂ ਸਗੋਂ ਕੁੱਝ ਵੱਧ ਲਿਆਉਂਦਾ ਹੈ। ਇਹ ਲੋਕਾਂ ਸਾਹਮਣੇ ਮਨੁੱਖ ਦੀ ਮਹਾਨਤਾ ਅਤੇ ਕੁਰਬ ਨੂੰ ਪ੍ਰਗਟ ਕਰਦਾ ਹੈ। ਜਦੋਂ ਉਹ ਸੱਚ-ਮੁੱਚ ਸੰਗੀਤ ਦਾ ਰਸ ਮਾਣ ਰਿਹਾ ਹੁੰਦਾ ਹੈ ਤਾਂ ਬੱਚਾ ਅਨੁਭਵ ਕਰਦਾ ਹੈ ਕਿ ਉਹ ਸੱਚ-ਮੁੱਚ ਮਨੁੱਖ ਹੈ। ਬੱਚੇ ਦੀ ਆਤਮਾ ਸੂਖਮ ਸੰਗੀਤਕਾਰ ਦੀ ਆਤਮਾ ਹੈ। ਇਹਦੇ ਵਿੱਚ ਜ਼ੋਰ ਨਾਲ਼ ਕਸੀਆਂ ਤਰਬਾਂ ਹਨ ਅਤੇ ਜੇ ਤੁਸੀਂ ਉਹਨਾਂ ਨੂੰ ਛੂਹੋ ਤਾਂ ਕੇਵਲ ਅਲੰਕਾਰਕ ਭਾਸ਼ਾ ਵਿੱਚ ਹੀ ਨਹੀਂ ਸਗੋਂ ਸੱਚਮੁੱਚ ਕੀਲਣ ਵਾਲ਼ਾ ਸੰਗੀਤ ਗੂੰਜ ਉੱਠੇਗਾ। ਸੰਗੀਤ ਤੋਂ ਬਿਨਾਂ ਬਚਪਨ ਉਸੇ ਤਰ੍ਹਾਂ ਅਸੰਭਵ ਹੈ ਜਿਵੇਂ ਇਹ ਖੇਡਾਂ ਅਤੇ ਪਰੀ-ਕਹਾਣੀਆਂ ਤੋਂ ਬਿਨਾਂ

ਅਸੰਭਵ ਹੈ।

ਅਨੁਭਵ ਤੋਂ ਸਿੱਧ ਹੁੰਦਾ ਹੈ ਕਿ ਸੰਗੀਤ ਉਹ ਸਰਵਉੱਤਮ ਪਿਛੋਕੜ ਹੈ ਜਿਸ ਦੇ ਸਾਹਮਣੇ ਅਧਿਆਪਕ ਅਤੇ ਸ਼ਾਗਿਰਦਾਂ ਵਿਚਕਾਰ ਆਤਮਿਕ ਸਾਂਝ ਪੈਦਾ ਹੋ ਸਕਦੀ ਹੈ। ਸੰਗੀਤ ਲੋਕਾਂ ਦੇ ਦਿਲ ਖੋਹਲਦਾ ਹੈ। ਲੈਅ ਨੂੰ ਸੁਣਦੇ ਹੋਏ, ਉਹਦੇ ਸੁੱਹਪਣ ਨੂੰ ਅਨੁਭਵ ਕਰਦੇ ਅਤੇ ਉਹਦੀ ਸ਼ਲਾਘਾ ਕਰਦੇ ਹੋਏ, ਅਧਿਆਪਕ ਅਤੇ ਵਿਦਿਆਰਥੀ ਨੇੜੇ ਆ ਜਾਂਦੇ ਹਨ, ਉਹਨਾਂ ਦਾ ਓਪਰੇ ਹੋਣਾ ਖ਼ਤਮ ਹੋ ਜਾਂਦਾ ਹੈ।

ਸਾਂਝੇ ਅਨੁਭਵ ਦੇ ਉਹਨਾਂ ਛਿਣਾਂ ਵਿੱਚ, ਜਿਹੜਾ ਕੇਵਲ ਸੰਗੀਤ ਹੀ ਦੇ ਸਕਦਾ ਹੈ, ਅਧਿਆਪਕ ਬੱਚੇ ਵਿੱਚ ਉਹ ਕੁੱਝ ਵੇਖਦਾ ਹੈ ਜਿਹੜਾ ਉਹ ਸੰਗੀਤ ਤੋਂ ਬਿਨਾਂ ਕਦੀ ਨਾ ਵੇਖ ਸਕਦਾ। ਸੰਗੀਤ ਦੇ ਪ੍ਰਭਾਵ ਅਧੀਨ, ਜਦੋਂ ਉੱਚ ਅਨੁਭਵਾਂ ਕਾਰਨ ਆਤਮਾ ਉੱਚੀ ਉੱਠੀ ਹੁੰਦੀ ਹੈ, ਬੱਚਾ ਆਪਣੇ ਡਰ ਅਤੇ ਤੌਖ਼ਲੇ ਅਧਿਆਪਕ ਨੂੰ ਦੱਸ ਦੇਂਦਾ ਹੈ। ਅਜਿਹੇ ਹੀ ਇੱਕ ਛਿਣ ਕੋਲੀਆ ਨੇ ਮੈਨੂੰ ਦੱਸਿਆ ਕਿ ਘਰ ਵਿੱਚ ਉਹਦੀ ਇੱਕ ਕਾਪੀ ਹੈ, ਜਿਸ ਵਿੱਚ ਉਹ ਹਰ ਉਸ ਸ਼ੈਅ ਦਾ ਚਿੱਤਰ ਵਾਹੁੰਦਾ ਹੈ ਜਿਹੜੀ ਉਹਨੂੰ ਉਤੇਜਤ ਜਾਂ ਖ਼ੁਸ਼ ਕਰਦੀ। ਫਿਰ ਨਿੱਕੇ ਮੁੰਡੇ ਨੇ ਮੈਨੂੰ ਆਪਣੇ ਚਿੱਤਰ ਵਿਖਾਏ। ਮੇਰੇ ਸਾਹਮਣੇ ਸੁਪਨਿਆਂ ਦਾ ਸੰਸਾਰ ਖੁੱਲ੍ਹ ਗਿਆ। ਕੋਲੀਆ ਇੱਕ ਟਰੈਕਟਰ ਡਰਾਈਵਰ ਅਤੇ ਫਿਰ ਸਰਹੱਦਾਂ ਦੀ ਰੱਖਿਆ ਕਰਨ ਵਾਲ਼ਾ ਫ਼ੌਜੀ ਬਣਨਾ ਚਾਹੁੰਦਾ ਸੀ।

## ਸਿਆਲ਼ ਦੀਆਂ ਖ਼ੁਸ਼ੀਆਂ ਅਤੇ ਚਿੰਤਾਵਾਂ

ਸਿਆਲ਼।... ਇਹ ਸੁਖਦਾਇਕ ਸਮੇਂ ਵਿੱਚ ਕਿੰਨੀਆਂ ਸ਼ਾਨਦਾਰ ਵਿੱਦਿਅਕ ਅਤੇ ਵਿਕਾਸੀ ਸੰਭਾਵਨਾਵਾਂ ਭਰੀਆਂ ਪਈਆਂ ਹਨ। ਜਿਹੜੇ ਲੋਕ ਕਹਿੰਦੇ ਹਨ ਕਿ ਕੇਵਲ ਹੁਨਾਲ਼ ਵਿੱਚ ਹੀ ਬੱਚਿਆਂ ਨੂੰ ਸਿਹਤਮੰਦ ਰੱਖਿਆ ਜਾ ਸਕਦਾ ਹੈ, ਉਹ ਸਖ਼ਤ ਗ਼ਲਤੀ ਕਰਦੇ ਹਨ। ਜੇ ਤੁਸੀਂ ਥੋੜ੍ਹੇ ਠੰਢੇ ਤਾਪਮਾਨ ਅਤੇ ਨਰਮ, ਬਹੁਤ ਸਾਰੀ ਬਰਫ਼ ਵਾਲ਼ੇ ਸਿਆਲ਼ ਨੂੰ ਬੱਚਿਆਂ ਦੀ ਸਿਹਤ ਮਜ਼ਬੂਤ ਬਣਾਉਣ ਲਈ ਨਹੀਂ ਵਰਤਦੇ, ਤਾਂ ਹੁਨਾਲ਼ ਸਹਾਈ ਨਹੀਂ ਹੋਣ ਲੱਗਾ। ਮੈਂ ਬੱਚਿਆਂ ਨੂੰ ਠੰਢ ਸਹਾਰਨ, ਸਾਫ਼, ਠੰਢੀ ਹਵਾ ਵਿੱਚ ਸਾਹ ਲੈਣ ਦੀ ਆਦਤ ਪਾਈ।

ਸਵੇਰੇ ਅਸੀਂ ਸਕੂਲ ਦੇ ਗਰਮ-ਖ਼ਾਨੇ ਵਿੱਚ ਸੂਰਜ ਉੱਗਣ ਦਾ ਸੁਆਗਤ ਕਰਨ ਗਏ, ਜਿਸਦੀ ਧੁੱਪ ਵਰ੍ਹਦੀ ਹੋਈ ਅੰਦਰ ਆਈ ਅਤੇ ਉਹਨੇ ਗਰਮ-ਖ਼ਾਨੇ ਦੇ ਲਾਂਘੇ ਵਿੱਚ ਸ਼ੀਸ਼ੇ ਦੇ ਯਖ਼ ਹੋਏ ਤਖ਼ਤਿਆਂ ਨੂੰ ਅਨੋਖੇ ਫੁੱਲ-ਬੂਟਿਆਂ ਨਾਲ਼ ਸਜਾ ਦਿੱਤਾ ਸੀ। ਸਾਡੀਆਂ ਕਲਪਨਾਵਾਂ ਨੇ ਸ਼ੀਸ਼ੇ ਦੇ ਹਰ ਤਖ਼ਤੇ ਉੱਤੇ ਇੱਕ ਅਦਭੁਤ ਸੰਸਾਰ ਚਿਤਰਿਆ: ਅਸਾਂ ਅਨੋਖੇ ਜਾਨਵਰ, ਗੁਪਤ ਪਹਾੜੀ ਦੁਰਗ ਬੱਦਲ਼ ਅਤੇ ਫੁੱਲ ਵੇਖੇ। ਇੱਥੇ ਯਖ਼ ਹੋਏ ਸ਼ੀਸ਼ੇ ਕੋਲ਼ ਬੱਚਿਆਂ ਨੇ ਬਹੁਤ ਕਹਾਣੀਆਂ ਘੜੀਆਂ। ਇੱਥੇ ਉਹਨਾਂ ਪੜ੍ਹਨਾ ਸਿੱਖਿਆ, ਜਿਸ ਸਬੰਧੀ ਗੱਲ ਮੈਂ ਅੱਗੇ ਚੱਲਕੇ ਕਰਾਂਗਾ।

ਸੂਰਜ ਦਾ ਸੁਆਗਤ ਕਰਨ ਪਿੱਛੋਂ ਬੱਚਿਆਂ ਨੇ ਲਾਂਘੇ ਤੋਂ ਗਰਮ-ਖ਼ਾਨੇ ਦਾ ਬੂਹਾ

ਖੋਹਲਿਆ ਅਤੇ ਫੁੱਲਾਂ ਦੇ ਸੰਸਾਰ ਵਿੱਚ ਚਲੇ ਗਏ। ਉਸ ਸਿਆਲ਼ ਸਾਡੇ ਗਰਮ-ਖ਼ਾਨਿਆਂ ਵਿੱਚ ਗੁੱਲਦਾਊਦੀ ਖਿੜੇ ਹੋਏ ਸਨ। ਉੱਥੇ ਹਰ ਬੱਚੇ ਦਾ ਆਪਣਾ ਫੁੱਲ ਸੀ—ਉਹਦਾ ਆਪਣਾ ਵਿਸ਼ੇਸ਼ ਮਿੱਤਰ। ਬੱਚਿਆਂ ਨੇ ਫੁੱਲਾਂ ਨੂੰ ਪਾਣੀ ਦਿੱਤਾ। ਉਹ ਖ਼ੁਸ਼ੀ ਦੀਆਂ ਘੜੀਆਂ ਸਨ: ਪਾਣੀ ਦੇ ਨਿੱਕੇ ਤੁਪਕਿਆਂ ਵਿੱਚ ਸਤਰੰਗੀ ਪੀਂਘ ਦੀਆਂ ਲਾਟਾਂ ਮੱਚ ਪਈਆਂ।... ਬੱਚਿਆਂ ਉਹਨਾਂ ਦੀ ਸ਼ਲਾਘਾ ਕੀਤੀ ਅਤੇ ਹੁਨਾਲ਼ ਦੇ ਸੁਪਨੇ ਲਏ। ਇੱਥੇ ਧੁੱਪ ਦੇ ਪੁਲ਼—ਸੁਨਹਿਰੀ ਸਤਰੰਗੀ ਪੀਂਘ—ਦੀ ਕਹਾਣੀ ਦਾ ਜਨਮ ਹੋਇਆ।

ਬਰਫ਼ ਦੇ ਹਰ ਤੂਫ਼ਾਨ ਤੋਂ ਪਿੱਛੋਂ ਜਦੋਂ ਧਰਤੀ ਨੇ ਇੱਕ ਵਾਰ ਫਿਰ ਚਿੱਟਾ ਬਾਣਾ ਪਹਿਨ ਲਿਆ ਹੁੰਦਾ ਸੀ, ਅਸੀਂ ਸਕੂਲ ਦੇ ਬਾਗ਼ ਵਿੱਚ ਬਰਫ਼ ਦੇ ਢੇਰ ਵੇਖਣ ਜਾਂਦੇ। ਬਰਫ਼ ਦੇ ਢੇਰਾਂ ਦੀ ਦੁਨੀਆਂ ਹੈਰਾਨ ਕਰਨ ਵਾਲ਼ੀ ਸੀ: ਉਹ ਬੱਦਲ਼ਾਂ ਦੇ ਸੰਸਾਰ ਵਾਂਗ ਹੀ ਭੇਤ-ਭਰੀ ਅਤੇ ਅਨੋਖੀ ਸੀ। ਬੱਚਿਆਂ ਨੇ ਬਰਫ਼ ਦੇ ਅਨੋਖੇ ਢੇਰਾਂ ਵਿੱਚ ਪਹਾੜਾਂ ਦੀਆਂ ਉੱਚੀਆਂ ਅਤੇ ਅਪਹੁੰਚ ਚੋਟੀਆਂ ਉੱਤੇ ਪਰੀ-ਕਹਾਣੀਆਂ ਦੇ ਕਿਲ੍ਹੇ ਵੇਖੇ ਅਤੇ ਸਾਗਰ ਦੀਆਂ ਜੰਮੀਆਂ ਛੱਲਾਂ ਅਤੇ ਇੱਕ ਚਿੱਟਾ ਹੰਸ ਅਤੇ ਭੂਰਾ ਬਘਿਆੜ ਅਤੇ ਖੱਚਰਾ ਲੂੰਬੜ। ਇੱਕ ਦਿਨ ਜਾਪਿਆ ਕਿ ਕੁਦਰਤ ਨੇ ਖ਼ਾਸ ਤੌਰ ਉੱਤੇ ਸਾਡੇ ਲਈ ਇੱਕ ਪਰੀ-ਕਹਾਣੀ ਜਹਾਜ਼ ਸਿਰਜਿਆ ਹੈ, ਜਿਸ ਦੇ ਪਾਲ ਹਨ ਅਤੇ ਕਪਤਾਨ ਦੇ ਖੜੇ ਹੋਣ ਦੀ ਵਿਸ਼ੇਸ਼ ਥਾਂ ਹੈ, ਲੰਗਰ ਹੈ ਅਤੇ ਸਮੁੰਦਰੀ ਡਾਕੂ ਦੁਰਾਡੇ ਵੱਲ ਝਾਕ ਰਹੇ ਹਨ। ਧੁੱਪ ਅਤੇ ਹਵਾ ਦੇ ਜਹਾਜ਼ ਨੂੰ ਖ਼ਤਮ ਕਰਨ ਤੋਂ ਪਹਿਲਾਂ ਅਸੀਂ ਕਈ ਵਾਰ ਇਹਨੂੰ ਵੇਖਣ ਗਏ। ਸ਼ਾਮੀਂ ਬੱਚੇ ਸਮੁੰਦਰੀ ਡਾਕੂਆਂ ਅਤੇ ਦਿਆਲ ਲੋਕਾਂ, ਮਾੜਿਆਂ ਅਤੇ ਅਣਮੁਨਸਫ਼ੀ ਤੌਰ ਉੱਤੇ ਦੋਸ਼ੇ ਲੋਕਾਂ, ਚੰਗਿਆਈ ਅਤੇ ਬੁਰਾਈ ਵਿਚਕਾਰ ਘੋਲ਼, ਬੇਇਨਸਾਫ਼ੀ ਉੱਤੇ ਸੱਚ ਦੀ ਜਿੱਤ ਸਬੰਧੀ ਕਹਾਣੀਆਂ ਸੁਣਨ ਲਈ ਸਕੂਲ ਆਉਂਦੇ।

ਜਦੋਂ ਬਹੁਤ ਜ਼ਿਆਦਾ ਠੰਢ ਹੁੰਦੀ ਤਾਂ ਅਸੀਂ ਸੈਰ ਕਰਨ ਨਾ ਜਾਂਦੇ। ਬੱਚੇ ਸੁਖਾਵੇਂ ਮੌਸਮ ਵਿੱਚ ਹੀ ਬਾਹਰ ਜਾਂਦੇ ਅਤੇ ਜਦੋਂ ਬਰਫ਼ ਪਿਘਲ਼ਦੀ ਤਾਂ ਅਸਲੀ ਜਸ਼ਨ ਮਨਾਇਆ ਜਾਂਦਾ। ਨੰਨ੍ਹੇ ਪਾਉਨੀਅਰਾਂ ਨੇ ਇੱਕ ਕਿਲ੍ਹਾ ਬਣਾਉਣ ਵਿੱਚ ਸਾਡੀ ਸਹਾਇਤਾ ਕੀਤੀ। ਬਰਫ਼ ਦੀਆਂ ਸਿਲਾਂ ਦੀ ਇੱਕ ਖੋਹ ਜਿਹੀ ਬਣਾ ਦਿੱਤੀ ਗਈ ਅਤੇ ਇੱਥੇ ਵੀ ਕੰਮ ਅਤੇ ਸ਼ੁਗਲ ਦੇ ਨਾਲ਼-ਨਾਲ਼ ਕਹਾਣੀਆਂ ਅਤੇ ਖੇਡਾਂ ਚਲਦੀਆਂ ਰਹੀਆਂ। ਅਸੀਂ ਇਉਂ ਵਿਚਰੇ ਜਿਵੇਂ ਅਸੀਂ ਧਰੁਵਾਂ ਦੇ ਖੋਜੀ ਹੋਈਏ। ਮੈਂ ਬੱਚਿਆਂ ਨੂੰ ਅਨੰਤ ਬਰਫ਼ਾਂ ਦੀਆਂ ਚੁਪਾਂ ਸਬੰਧੀ ਕਹਾਣੀਆਂ ਸੁਣਾਈਆਂ। ਅਚਰਜ ਦਾ ਤਾਣਾ-ਪੇਟਾ ਯਥਾਰਥਕ ਨਾਲ਼, ਮਨੁੱਖਜਾਤੀ ਦੀਆਂ ਸੂਰਮਾ ਕਿਰਤਾਂ ਨਾਲ਼ ਮਿਲ਼ਿਆ ਹੋਇਆ ਹੈ। ਬੱਚਿਆਂ ਨੇ ਬੜੇ ਅਫ਼ਸੋਸ ਨਾਲ਼ ਆਪਣੇ ਕਿਲ੍ਹੇ ਨੂੰ ਵਿਦਾ ਕਿਹਾ, ਜਿਸਨੂੰ ਧੁੱਪ ਨੇ ਪਿਘਲ਼ਾ ਦਿੱਤਾ ਸੀ।

ਅਸੀਂ ਉਸ ਸਿਆਲ਼ ਦੋ ਵਾਰ ਜੰਗਲ਼ ਵਿੱਚ ਗਏ, ਇੱਕ ਵਾਰ ਕਾਰ ਉੱਤੇ ਅਤੇ ਇੱਕ ਵਾਰ ਤਰੋਇਕਾ* ਗੱਡੀਆਂ ਉੱਤੇ। ਹਲਕੇ ਕੱਕਰ ਕਾਰਨ ਸਾਡੀਆਂ ਗੱਲ੍ਹਾਂ ਲਾਲ ਸੂਹੀਆਂ ਹੋ ਗਈਆਂ, ਪਰ ਕਿਸੇ ਨੇ ਠੰਢ ਦਾ ਗਿਲਾ ਨਾ ਕੀਤਾ। ਅਸਾਂ ਉੱਥੇ ਜਿਹੜੇ ਦਿਨ ਗੁਜ਼ਾਰੇ

---

** ਬਰਫ਼ ਉੱਤੇ ਚੱਲਣ ਵਾਲ਼ੀ, ਤਿੰਨ-ਘੋੜਿਆਂ ਵਾਲ਼ੀ, ਬੇ-ਪਹੀਆ ਗੱਡੀ।—ਅਨੁ:*

ਬੱਚਿਆਂ ਨੇ ਉਹ ਕਦੀ ਨਹੀਂ ਭੁੱਲੇ। ਅਸਾਂ ਸਿਆਲ਼ ਦੇ ਜੰਗਲ਼ ਦਾ ਸੰਗੀਤ ਸੁਣਿਆ ਅਤੇ ਪੰਛੀਆਂ ਦੇ ਜੀਵਨ ਨੂੰ ਧਿਆਨ ਨਾਲ਼ ਵੇਖਿਆ। ਅਸਾਂ ਜੰਗਲ਼ ਦੇ ਦੂਰਗ ਵਿੱਚ ਇੱਕ ਚਸ਼ਮਾ ਵੇਖਿਆ, ਜਿਹੜਾ ਯਖ਼ ਨਹੀਂ ਸੀ ਹੋਇਆ। ਅਸਾਂ ਅੱਗ ਸੇਕੀ ਅਤੇ ਕਾਸ਼ਾ* ਬਣਾਇਆ। ਅਸਾਂ ਸੂਰਜ ਅਸਤ ਹੋਣ ਦੇ ਸੁਹੱਪਣ ਦੀ ਸ਼ਲਾਘਾ ਕੀਤੀ ਜਿਸ ਨਾਲ਼ ਬਰਫ਼-ਕੱਜੀਆਂ ਟਹਿਣੀਆਂ ਦੇ ਰੰਗ ਸਾਡੇ ਵੇਖਦੇ-ਵੇਖਦੇ ਤਬਦੀਲ ਹੋ ਜਾਂਦੇ। ਉਹ ਹਲਕੇ ਸੰਧੂਰੀ ਸਨ, ਫਿਰ ਸੰਤਰੀ, ਫਿਰ ਕਿਰਮਚੀ, ਫਿਰ ਕਾਸ਼ਣੀ। ਜਿਉਂ ਹੀ ਬੱਚੇ ਇਸ ਅਨੋਖੇ, ਅਸਧਾਰਨ ਸੁਹੱਪਣ ਵਿੱਚ ਵਹਿ ਗਏ, ਸੂਰਜ ਸਬੰਧੀ ਪਰੀ-ਕਹਾਣੀ ਨਵੇਂ ਬਿੰਬਾਂ ਨਾਲ਼ ਭਰਪੂਰ ਹੋ ਗਈ। ਉੱਥੇ ਅਸਾਂ ਕਵਿਤਾਵਾਂ ਰਚੀਆਂ, ਜਿਨ੍ਹਾਂ ਵਿੱਚ ਬੱਚਿਆਂ ਨੇ ਸਿਆਲ਼ ਸਮੇਂ ਦੇ ਜੰਗਲ਼ ਸਬੰਧੀ ਆਪਣੇ ਪ੍ਰਭਾਵ ਦੱਸੇ। ਬਰਫ਼ ਨਾਲ਼ ਪੂਰੀ ਤਰ੍ਹਾਂ ਕੱਜੇ ਚੀੜ੍ਹ ਦੇ ਰੁੱਖਾਂ ਦੇ ਸੁਹੱਪਣ ਦੀ ਸ਼ਲਾਘਾ ਕਰਦੀ ਹੋਈ ਕਾਤੀਆ ਨੇ ਕਿਹਾ: "ਚੀੜ੍ਹ ਦਾ ਰੁੱਖ ਸੁੱਤਾ ਹੈ ਹੋਇਆ। ।"

ਜ਼ੀਨਾ ਨੇ ਇਸ ਤੋਂ ਵੀ ਸਪੱਸ਼ਟ ਬਿੰਬ ਘੜਿਆ: "ਹੁਨਾਲ਼ ਤੱਕ ਹੈ ਚੀੜ੍ਹ ਦਾ ਰੁੱਖ ਸੌਂ ਗਿਆ।..."

"ਬਸੰਤ ਤੱਕ ਹੈ ਚੀੜ੍ਹ ਦਾ ਰੁੱਖ ਸੌਂ ਗਿਆ," ਸੇਰਯੋਜ਼੍ਹਾ ਨੇ ਕਿਹਾ ਅਤੇ ਸਾਰਿਆਂ ਨੇ ਇਹਨਾਂ ਸ਼ਬਦਾਂ ਦੀ ਮਧੁਰਤਾ ਅਨੁਭਵ ਕੀਤੀ। ਬੱਚੇ ਆਪਣੇ ਸਾਥੀ ਦੇ ਵਿਚਾਰਾਂ ਨੂੰ ਅੱਗੇ ਜਾਰੀ ਰੱਖਣਾ ਚਾਹੁੰਦੇ ਸਨ।

"ਉਹ ਸੌਂਦਾ ਹੈ, ਸੌਂਦਾ ਹੈ ਅਤੇ ਸੁਪਨੇ ਹੈ ਲੈਂਦਾ," ਹੋਰਾਂ ਵਿੱਚੋਂ ਇੱਕ ਨੇ ਕਿਹਾ।

ਬਸੰਤ ਤੱਕ ਹੈ ਚੀੜ੍ਹ ਦਾ ਰੁੱਖ ਸੌਂ ਗਿਆ,
ਉਹ ਸੌਂਦਾ ਹੈ, ਸੌਂਦਾ ਹੈ ਅਤੇ ਸੁਪਨੇ ਹੈ ਲੈਂਦਾ,

ਬੱਚਿਆਂ ਨੇ ਗਾਇਆ, ਉਹਨਾਂ ਮਾਣ ਦੀ ਭਾਵਨਾ ਅਨੁਭਵ ਕੀਤੀ ਕਿਉਂਕਿ ਗੀਤ ਉਹਨਾਂ ਆਪ ਰਚਿਆ ਸੀ। ਸਿਆਲ਼ ਦੀ ਉਸ ਸ਼ਾਮ ਨੇ ਬੱਚੇ ਦੀ ਆਤਮਕ ਭਰਪੂਰਤਾ ਦਾ ਸਾਰਾ ਸੰਸਾਰ ਮੇਰੇ ਸਾਹਮਣੇ ਖੋਹਲ ਦਿੱਤਾ। ਮੈਨੂੰ ਅੰਤਿਮ ਤੌਰ ਉੱਤੇ ਨਿਸ਼ਚਾ ਹੋ ਗਿਆ ਕਿ ਬੱਚਿਆਂ ਨੂੰ ਪੜ੍ਹਨਾ ਅਤੇ ਸੋਚਣਾ ਸਿਖਾਉਣ ਲਈ, ਉਹਨਾਂ ਦੀਆਂ ਬੌਧਿਕ ਸ਼ਕਤੀਆਂ ਅਤੇ ਯੋਗਤਾਵਾਂ ਨੂੰ ਵਿਕਸਤ ਕਰਨ ਲਈ ਇਹ ਲਾਜ਼ਮੀ ਹੈ ਕਿ ਬੰਦਾ ਉਹਨਾਂ ਦੀ ਸੋਚ ਅਤੇ ਭਾਸ਼ਾ ਦੇ ਸੋਮਿਆਂ ਨਾਲ਼ ਛੁਹ ਪੈਦਾ ਕਰੇ।

ਕਿਹੜਾ ਬੱਚਾ ਬਰਫ਼ ਦਾ ਪੁਤਲਾ ਬਣਾਉਣਾ ਜਾਂ ਸਲੈਜ ਉੱਤੇ ਤਿਲਕਣਾ ਪਸੰਦ ਨਹੀਂ ਕਰਦਾ! ਘੱਟ ਠੰਢੇ, ਸ਼ਾਂਤ ਮੌਸਮ ਵਿੱਚ, ਵਿਸ਼ੇਸ਼ ਤੌਰ ਉੱਤੇ ਜਦੋਂ ਸੂਰਜ ਚਮਕ ਰਿਹਾ ਹੁੰਦਾ ਅਸੀਂ ਪੂਰਾ ਪੂਰਾ ਦਿਨ ਖੁੱਲ੍ਹੀ ਥਾਂ ਉੱਤੇ ਬਿਤਾਉਂਦੇ। ਪਿੰਡ ਦੀ ਫਿਰਨੀ ਕੋਲ਼ ਅਸਾਂ ਬਰਫ਼ ਦਾ ਇੱਕ ਪਹਾੜ ਬਣਾਇਆ। ਸਾਨੂੰ ਲੱਕੜੀ ਜਾਂ ਧਾਤ ਦੀਆਂ ਸਲੈਜਾਂ ਪਸੰਦ ਨਹੀਂ ਸਨ, ਕਿਉਂਕਿ ਉਹ ਕਾਫ਼ੀ ਤੇਜ਼ ਨਹੀਂ ਸਨ ਚਲਦੀਆਂ। ਸੋ ਅਸਾਂ ਬਰਫ਼ ਦੀਆਂ ਲੱਗ-ਭੱਗ ਵੀਹ

** ਦਲ਼ੀਆ।—**ਅਨੁ:***

ਸਲੈਜਾਂ ਬਣਾਈਆਂ: ਅਸਾਂ ਤੂੜੀ ਲਈ ਅਤੇ ਉਹਨੂੰ ਗੋਹੇ ਵਿੱਚ ਗੁੰਨ੍ਹ ਦਿੱਤਾ, ਫਿਰ ਉਹਦੇ ਉੱਤੇ ਗਿੱਲਾ ਪਾਣੀ ਸੁੱਟਿਆ ਅਤੇ ਉਹਨੂੰ ਇੱਕ ਨਿੱਕੇ ਆਲ੍ਹਣੇ ਦਾ ਰੂਪ ਦਿੱਤਾ। ਇਹ ਸਲੈਜਾਂ ਉੱਕਾ ਹੀ ਬੇਖਟਕਾ ਸਨ।

ਮੈਂ ਆਪਣਾ ਬਚਪਨ ਚੇਤੇ ਕੀਤਾ।... ਅਸਾਂ ਇੱਕ ਗੱਡੇ ਦਾ ਪਹੀਆ ਲਿਆ ਅਤੇ ਧੁਰੇ ਨੂੰ ਛੱਪੜ ਉੱਤੇ ਜੰਮੀ ਬਰਫ਼ ਵਿੱਚ ਇੱਕ ਮੋਰੀ ਵਿੱਚ ਪਾ ਦਿੱਤਾ। ਮੋਰੀ ਉੱਤੇ ਬਰਫ਼ ਜੰਮ ਗਈ, ਪੂਰਾ ਖੜ੍ਹੇ-ਦਾਅ ਜੰਮ ਗਿਆ ਅਤੇ ਪਹੀਆ ਸਾਡੇ ਲਈ ਬਰਫ਼ ਉੱਤੇ ਚਕਰ-ਚੂੰਢਾ ਬਣ ਗਿਆ। ਬੱਚੇ ਪਹੀਏ ਨਾਲ਼ ਬੰਨ੍ਹੀਆਂ ਸੋਟੀਆਂ ਫੜ ਲੈਂਦੇ ਅਤੇ ਛੱਪੜ ਦੇ ਸ਼ੀਸ਼ੇ-ਹਾਰ ਤਲ ਉੱਤੇ ਰਿੜ੍ਹਦੇ। ਅਸੀਂ ਸਾਰਾ ਸਾਰਾ ਦਿਨ ਇਸ ਸ਼ੁਗਲ ਵਿੱਚ ਰੁੱਝੇ ਰਹਿੰਦੇ। ਕਮਜ਼ੋਰ ਬੱਚੇ—ਸਾਨੀਆ, ਵੋਲੋਦੀਆ, ਕਾਤੀਆ ਅਤੇ ਕੋਸਤੀਆ ਦੀਆਂ ਗੱਲ੍ਹਾਂ ਭਖਣ ਲੱਗ ਪਈਆਂ ਅਤੇ ਗੁਲਾਬੀ ਹੋ ਗਈਆਂ।

ਸਿਆਲ਼ ਵਿੱਚ ਪ੍ਰਕਿਰਤੀ ਦਾ ਅਭਰਿੱਠ ਸੁਹੱਪਣ ਸ਼ਾਂਤ, ਨਿਰਮਲ, ਕਕਰਿਆਲੀਆਂ ਸ਼ਾਮਾਂ ਵਿੱਚ ਬੱਚਿਆਂ ਲਈ ਵਿਸ਼ੇਸ਼ ਤੌਰ ਉੱਤੇ ਸਪੱਸ਼ਟ ਹੋਇਆ। ਅਸੀਂ ਗੁਲਾਨਾਰੀ ਸੂਰਜ ਅਸਤ ਨੂੰ ਵੇਖਦੇ ਹੋਏ ਅਤੇ ਪਹਿਲੇ ਤਾਰੇ ਦੇ ਉੱਗਣ ਦੀ ਉਡੀਕ ਕਰਦੇ ਹੋਏ ਬਾਗ਼ ਵਿੱਚ ਖੜੇ ਸਾਂ। ਸ਼ਾਮ ਦੀ ਲੋਅ ਵਿੱਚ ਬਰਫ਼ ਗੁਲਾਬੀ ਭਾਹ ਮਾਰਦੀ ਅਤੇ ਫਿਰ ਕਿਰਮਚੀ ਹੋ ਗਈ। ਇਹਨਾਂ ਘੜੀਆਂ ਵਿੱਚ ਬੱਚਿਆਂ ਉੱਤੇ ਜਿਹੜੇ ਭਾਵ ਛਾ ਜਾਂਦੇ ਉਹ ਆਪਣੇ ਆਪ ਨੂੰ ਸ਼ਬਦਾਂ ਅਤੇ ਸੰਗੀਤ ਵਿੱਚ ਪ੍ਰਗਟ ਕਰਦੇ। ਉਹ ਲੋਕ ਗੀਤਾਂ ਦੀਆਂ ਧੁਨਾਂ ਚੇਤੇ ਕਰਦੇ ਜਿਹੜੀਆਂ ਦੁਹਰਾਏ ਨਾ ਜਾ ਸਕਣ ਵਾਲ਼ੇ ਸੁਹੱਪਣ ਨਾਲ਼ ਗੂੰਜਦੀਆਂ। ਕੀਲੇ ਹੋਏ, ਅਸੀਂ ਸਕੂਲ ਦੀ ਇਮਾਰਤ ਵਿੱਚ ਗਏ, ਅੰਗੀਠੀ ਵਿੱਚ ਅੱਗ ਬਾਲੀ ਅਤੇ ਗਾਉਣ ਲੱਗ ਪਏ।

ਸਿਆਲ਼ ਦੀਆਂ ਸ਼ਾਂਤ ਸਵੇਰਾਂ ਨੂੰ ਬੱਚੇ ਸੂਰਜ ਉੱਗਣ ਦਾ ਸੁਆਦ ਮਾਣਦੇ। ਸੁਹੱਪਣ ਨੂੰ ਵੇਖਦੇ, ਉਹ ਚੁੱਪ ਖੜੇ ਰਹਿੰਦੇ। ਉਹ ਆਪਣੀ ਸ਼ਲਾਘਾ ਬਿਆਨ ਕਰਨ ਲਈ ਸ਼ਬਦ ਲੱਭਣਾ ਚਾਹੁੰਦੇ ਸਨ ਅਤੇ ਇਸ ਖੋਜ ਵਿੱਚ ਮੈਂ ਉਹਨਾਂ ਦੀ ਸਹਾਇਤਾ ਕੀਤੀ। ਹਰ ਲੱਭਤ ਨਾ ਕੇਵਲ ਖ਼ੁਸ਼ੀ ਪੈਦਾ ਕਰਦੀ ਸਗੋਂ ਸੋਚਣ ਲਈ ਬਲ ਦਾ ਨਵਾਂ ਸੋਮਾ ਸੀ।

## ਚੰਡੋਲ ਦਾ ਪਹਿਲਾ ਜਸ਼ਨੀ ਦਿਹਾੜਾ

ਸਾਰਾ ਸਿਆਲ਼, ਪੰਛੀਆਂ ਅਤੇ ਪਸ਼ੂਆਂ ਤੇ "ਹਸਪਤਾਲਾਂ" ਕੋਲ਼ ਬੈਠੇ ਅਸੀਂ ਨਿੱਘੀ ਬਸੰਤ ਦੇ ਸੁਪਨੇ ਲੈਂਦੇ ਜਦੋਂ ਸਾਡੇ ਨਿੱਕੇ ਮਿੱਤਰ ਅਕਾਸ਼ ਵਿੱਚ ਉੱਡਣਗੇ, ਝੰਗੀ ਵਿੱਚ ਟਪੂਸੀਆਂ ਲਾਉਣਗੇ ਅਤੇ ਚਿਰ-ਉਡੀਕਿਆ ਜਸ਼ਨੀ ਅਵਸਰ ਆ ਹੀ ਗਿਆ। ਜਿਸ ਦਿਨ ਪਹਿਲਾਂ ਚੰਡੋਲ ਅਕਾਸ਼ ਵਿੱਚ ਦਿਸਿਆ, ਅਸੀਂ ਪੰਛੀਆਂ ਅਤੇ ਪਸ਼ੂਆਂ ਵਾਲ਼ੇ ਪਿੰਜਰੇ ਟਿੱਬਿਆਂ ਦੀਆਂ ਚੋਟੀਆਂ ਉੱਤੇ ਲੈ ਗਏ। ਸਤੈਪ-ਭੂਮੀ ਪੰਛੀਆਂ ਦੀ ਚਹਿਕ ਨਾਲ਼ ਗੂੰਜ ਰਹੀ ਸੀ। ਬੱਚਿਆਂ ਨੇ ਚੰਡੋਲ, ਚੱਕੀ-ਰਾਹ ਅਤੇ ਓਰੀਓਲ ਦੇ ਪਿੰਜਰੇ ਖੋਹਲ ਦਿੱਤੇ ਅਤੇ ਸਹੇ

ਨੂੰ ਖੁੱਲ੍ਹਾ ਛੱਡ ਦਿੱਤਾ ਗਿਆ। ਅਸਾਂ ਆਪਣੇ ਚੰਡੋਲ ਨੂੰ ਤਾਨਾਂ ਉਡਾਉਂਦੇ ਹੋਏ ਅਸਮਾਨ ਵੱਲ ਜਾਂਦੇ ਅਤੇ ਫਿਰ ਧਰਤੀ ਵੱਲ ਆਉਂਦੇ ਵੇਖਿਆ।... ਅਸੀਂ ਸੁੰਦਰਤਾ ਦੇ ਕੀਲੇ ਖੜ੍ਹੇ ਰਹੇ ਅਤੇ ਸਾਨੂੰ ਖ਼ੁਸ਼ੀ ਸੀ ਕਿ ਅਸਾਂ ਇੰਨੇ ਜਿਊਂਦੇ ਜੀਵਾਂ ਨੂੰ ਬਚਾਇਆ।

ਮੈਂ ਉਹਨਾਂ ਛਿਣਾਂ ਵਿੱਚ ਭਵਿੱਖ ਨੂੰ ਚਿਤਵਿਆ: ਹਰ ਸਾਲ ਅਸੀਂ ਚੰਡੋਲ ਦਾ ਜਸ਼ਨੀ ਦਿਹਾੜਾ ਮਨਾਉਣ ਲਈ ਟਿੱਬੇ ਦੀ ਚੋਟੀ ਉੱਤੇ ਆਇਆ ਕਰਾਂਗੇ।

ਚੰਡੋਲ ਦਾ ਜਸ਼ਨੀ ਦਿਹਾੜਾ ਹੁਨਾਲ਼ ਅਤੇ ਬਸੰਤ ਵਿਚਕਾਰ ਹੱਦ ਬਣ ਗਿਆ। ਬੱਚੇ ਪੰਛੀਆਂ ਦੀਆਂ ਜਾਨਾਂ ਬਚਾਉਣ ਨੂੰ ਮਾਣ ਦੀ ਗੱਲ ਸਮਝਦੇ ਸਨ। ਹਰ ਬੱਚੇ ਦੇ ਘਰ ਵਿੱਚ "ਜੀਵਨ ਅਤੇ ਸੁਹੱਪਣ ਦੀ ਨੁੱਕਰ" ਹੋਂਦ ਵਿੱਚ ਆ ਗਈ। ਧੁੱਪ-ਰੁਸ਼ਨਾਈਆਂ ਜੂਹਾਂ ਉੱਤੇ ਗੂੰਜਦੀਆਂ ਦੁਹਰਾਈਆਂ ਨਾ ਜਾ ਸਕਣ ਵਾਲ਼ੀਆਂ ਤਾਨਾਂ ਉਡਾਉਂਦੇ ਚੰਡੋਲ ਦਾ ਬਿੰਬ ਬੱਚਿਆਂ ਦੇ ਅੰਦਰਲੇ ਜੀਵਨ ਦਾ ਅੰਸ਼ ਬਣ ਗਿਆ। ਬੱਚੇ ਇੱਕ ਹੋਰ ਕਾਰਨ ਕਰਕੇ ਵੀ ਇਸ ਜਸ਼ਨ ਦੀ ਉਡੀਕ ਕਰਦੇ, ਕਿਉਂਕਿ ਇਹ ਦਿਨ ਕਲਾਤਮਕ ਰਚਨਾਤਮਕਤਾ ਦੀ ਉਤੇਜਨਾ ਨਾਲ਼ ਭਰਪੂਰ ਸਨ: ਉਹਨਾਂ ਦੀਆਂ ਮਾਵਾਂ ਚਿੱਟੇ ਆਟੇ* ਦੇ ਚੰਡੋਲਾਂ, ਅਬਾਬੀਲਾਂ, ਤਿਲੀਅਰਾਂ, ਬੁਲਫ਼ਿੰਚਾਂ ਗੁਟਾਰਾਂ, ਬੁਲਬੁਲਾਂ ਅਤੇ ਟਿਟਮਾਊਸਾਂ ਦੀਆਂ ਸ਼ਕਲਾਂ ਦੇ ਬਿਸਕੁਟ ਬਣਾਉਣ ਵਿੱਚ ਉਹਨਾਂ ਦੀ ਸਹਾਇਤਾ ਕਰਦੀਆਂ। ਉਹ ਆਪਣੀਆਂ ਉਪਜਾਂ ਆਪਣੇ ਨਾਲ਼ ਸਕੂਲੇ ਲਿਆਉਂਦੇ। ਬੱਚੇ ਪ੍ਰਕਿਰਤੀ ਲਈ ਆਪਣਾ ਪਿਆਰ ਆਪਣੀਆਂ ਕਿਰਤਾਂ ਵਿੱਚ ਪਾਉਂਦੇ। ਹਰ ਬੱਚਾ ਆਪਣੇ ਸੁਹੱਪਣ ਦੇ ਵਿਚਾਰ ਨੂੰ ਆਪਣੇ ਢੰਗ ਨਾਲ਼ ਪੇਸ਼ ਕਰਦਾ।

ਪੱਤਝੜ ਦੀ ਰੁੱਤੇ ਬੱਚਿਆਂ ਨੇ ਅਫ਼ਸੋਸ ਨਾਲ਼ ਮੌਸਮੀ ਪੰਛੀਆਂ ਨੂੰ ਵਿਦਾ ਕੀਤਾ। ਇਹ ਅਫ਼ਸੋਸ ਮਨੁੱਖੀ ਦਿਲਾਂ ਨੂੰ ਉਚਿਆਉਂਦਾ ਹੈ: ਇਸ ਤੋਂ ਬਿਨਾਂ ਕੋਈ ਸਦਭਾਵਨਾ ਨਹੀਂ ਹੋ ਸਕਦੀ।

## ਅਸਾਂ ਪੜ੍ਹਨਾ ਅਤੇ ਲਿਖਣਾ ਕਿਵੇਂ ਸਿੱਖਿਆ

ਮੈਂ ਇੱਥੇ ਦਸਾਂਗਾ ਕਿ ਬੱਚਿਆਂ ਨੇ ਪੜ੍ਹਨਾ ਅਤੇ ਲਿਖਣਾ ਕਿਵੇਂ ਸਿੱਖਿਆ। ਕਿਰਪਾ ਕਰਕੇ ਇਹ ਨਾ ਸਮਝਣਾ ਕਿ ਮੈਂ ਜੋ ਕੁੱਝ ਦੱਸਣ ਲੱਗਾ ਹਾਂ ਉਹ ਪੜ੍ਹਨਾ ਅਤੇ ਲਿਖਣਾ ਸਿਖਾਉਣ ਦਾ ਕੋਈ ਨਵਾਂ ਢੰਗ ਹੈ। ਮੈਂ ਆਪਣੀ ਰਚਨਾਤਮਕਤਾ ਦੇ ਵਿਗਿਆਨਕ ਅਧਾਰ ਸਬੰਧੀ ਉੱਕਾ ਹੀ ਨਾ ਸੋਚਿਆ, ਪਰ ਇਹ ਐਨ ਬੱਚਿਆਂ ਦੀ ਰਚਨਾਤਮਕਤਾ ਹੀ ਹੈ ਜਿਹੜੀ ਵਿੱਦਿਅਕ ਕੰਮ ਅਤੇ ਪੜ੍ਹਾਈ ਨੂੰ ਸੌਖਾ ਬਣਾਉਂਦੀ ਹੈ, ਜਿਹੜਾ ਉਸ ਤੋਂ ਬਹੁਤ ਦੂਰ ਦੀ ਗੱਲ ਹੈ, ਜਿਹੜਾ ਪੜ੍ਹਨਾ ਅਤੇ ਲਿਖਣਾ ਸਿਖਾਉਣ ਦੇ ਪਰਖੇ ਅਤੇ ਸੱਚੇ ਢੰਗਾਂ ਦੀ ਥਾਂ ਲੈ ਸਕਦੇ ਹਨ। ਇਹ ਰਚਨਾਤਮਕਤਾ ਖੇਤਾਂ ਅਤੇ ਜੂਹਾਂ ਵਿੱਚ ਪੈਦਾ ਹੋਈ ਸੀ, ਬਲੂਤ ਦੀ ਝੰਗੀ ਦੀ ਛਾਵੇਂ, ਹੁਨਾਲ਼ ਸਮੇਂ ਸੂਰਜ ਉੱਗਣ ਵਿੱਚ ਅਤੇ ਸਿਆਲ਼ ਦੇ ਧੁੰਦਲਕਿਆਂ ਵਿੱਚ।

---

** ਸੋਵੀਅਤ ਯੂਨੀਅਨ ਵਿੱਚ ਆਟਾ ਆਮ ਤੌਰ ਉੱਤੇ ਕਣਕ ਅਤੇ ਰਾਈ ਤੋਂ ਬਣਾਇਆ ਜਾਂਦਾ ਹੈ। ਕਣਕ ਦਾ ਆਟਾ ਚਿੱਟਾ ਅਤੇ ਰਾਈ ਦਾ ਕਾਲ਼ਾ ਹੁੰਦਾ ਹੈ।—ਅਨੁ:*

ਮੈਂ ਕਈ ਵਰ੍ਹਿਆਂ ਤੋਂ ਇਸ ਸਬੰਧੀ ਸੋਚ ਰਿਹਾ ਸਾਂ ਕਿ ਸਕੂਲ ਵਿੱਚ ਉਹਦੇ ਜੀਵਨ ਦੇ ਮੁੱਢਲੇ ਵਰ੍ਹਿਆਂ ਵਿੱਚ ਪੜ੍ਹਨਾ ਅਤੇ ਲਿਖਣਾ ਬੱਚੇ ਲਈ ਕਿੰਨਾ ਔਖਾ, ਥਕਾਉਣਾ ਅਤੇ ਬੇਸੁਆਦਾ ਬਣ ਜਾਂਦਾ ਹੈ। ਪੜ੍ਹਾਈ ਦੇ ਕੇਵਲ ਕਿਤਾਬੀ ਮਾਮਲਾ ਬਣੇ ਬਿਨਾਂ ਬੱਚਿਆਂ ਨੂੰ ਗਿਆਨ ਦੇ ਕੰਡਿਆਲੇ ਰਾਹ ਉੱਤੇ ਕਿਵੇਂ ਪਾਇਆ ਜਾ ਸਕਦਾ ਹੈ ? ਮੈਂ ਵੇਖਿਆ ਹੈ ਕਿਵੇਂ ਬੱਚੇ ਵੱਖ-ਵੱਖ ਅੱਖਰਾਂ ਵਿਚਕਾਰ ਫ਼ਰਕ ਕਰਨ ਦਾ ਯਤਨ ਕਰਦੇ, ਕਿਵੇਂ ਇਹ ਅੱਖਰ ਉਹਨਾਂ ਦੀਆਂ ਅੱਖਾਂ ਸਾਹਮਣੇ ਨੱਚਦੇ, ਇੱਕ ਅਜਿਹੀ ਬਣਤਰ ਵਿੱਚ ਜੁੜ ਜਾਂਦੇ, ਜਿਸਨੂੰ ਉਹ ਸਮਝ ਨਾ ਸਕਦੇ। ਇਹਦੇ ਨਾਲ਼ ਹੀ ਨਾਲ਼ ਮੈਂ ਇਹ ਵੇਖਿਆ ਕਿ ਜਦੋਂ ਇਹ ਕੰਮ ਕਿਸੇ ਰੌਚਕ ਢੰਗ, ਗੱਲ, ਵਿਸ਼ੇਸ਼ ਤੌਰ ਉੱਤੇ ਖੇਡਾਂ ਨਾਲ਼ ਸਬੰਧਤ ਨਾਲ਼ ਰੁਸ਼ਨਾਇਆ ਹੁੰਦਾ ਅਤੇ ਵਿਸ਼ੇਸ਼ ਤੌਰ ਉੱਤੇ ਮਹੱਤਵਪੂਰਨ, ਜਦੋਂ ਕੋਈ ਬੱਚੇ ਤੋਂ ਕੁੱਝ ਮੰਗ ਨਾ ਕਰਦਾ—"ਇਹ ਜਾਂ ਉਹ ਗੱਲ ਚੇਤੇ ਰੱਖ! ਜੇ ਤੂੰ ਇਹ ਭੁੱਲ ਗਿਆ ਤਾਂ ਤੇਰੇ ਲਈ ਚੰਗਾ ਉੱਕਾ ਹੀ ਨਹੀਂ ਹੋਣ ਲੱਗਾ," ਤਾਂ ਬੱਚੇ ਅੱਖਰ ਕਿੰਨੇ ਸੌਖ ਨਾਲ਼ ਚੇਤੇ ਕਰ ਲੈਂਦੇ ਹਨ ਅਤੇ ਉਹਨਾਂ ਤੋਂ ਸ਼ਬਦ ਬਣਾ ਲੈਂਦੇ ਹਨ।

ਸਕੂਲ ਦੇ ਜੀਵਨ ਦੇ ਪਹਿਲੇ ਦਿਨਾਂ ਤੋਂ ਹੀ ਨੰਬਰ ਪੜ੍ਹਾਈ ਦੇ ਉਸ ਕੰਡਿਆਲੇ ਰਾਹ ਉੱਤੇ ਪ੍ਰਗਟ ਹੁੰਦੇ ਹਨ ਜਿਸ ਉੱਤੇ ਬੱਚਾ ਚੱਲ ਰਿਹਾ ਹੁੰਦਾ ਹੈ*। ਇੱਕ ਬੱਚੇ ਲਈ ਇਹ ਆਦਰਸ਼ ਦਿਆਲ ਅਤੇ ਮਿਹਰਬਾਨ ਹੁੰਦਾ ਹੈ, ਜਿੱਥੇ ਕਿ ਦੂਜੇ ਲਈ ਇਹ ਨਿਰਦਈ, ਬੇਤਰਸ ਅਤੇ ਅਤਿ-ਅੰਤ ਕਰੜਾ ਹੁੰਦਾ ਹੈ। ਅਜਿਹਾ ਕਿਉਂ ਹੁੰਦਾ ਹੈ ? ਇਹ ਆਦਰਸ਼ ਇੱਕ ਲਈ ਮਿਹਰਬਾਨ ਅਤੇ ਦੂਜੇ ਲਈ ਬੇਤਰਸ ਕਿਉਂ ਹੁੰਦਾ ਹੈ, ਇੱਕ ਅਜਿਹੀ ਗੱਲ ਹੈ ਜਿਸ ਨੂੰ ਬੱਚੇ ਸਮਝ ਨਹੀਂ ਸਕਦੇ। ਸੱਤਾਂ ਵਰ੍ਹਿਆਂ ਦਾ ਬੱਚਾ ਇਹ ਨਹੀਂ ਸਮਝ ਸਕਦਾ ਕਿ ਨੰਬਰ ਮਿਹਨਤ ਉੱਤੇ, ਸਰਵਉੱਤਮ ਯਤਨ ਕਰਨ ਉੱਤੇ ਨਿਰਭਰ ਹਨ; ਇਹ ਸਭ ਕੁੱਝ ਹਾਲ ਦੀ ਘੜੀ ਉਹਨੂੰ ਸਮਝ ਨਹੀਂ ਆਉਂਦਾ। ਉਹ ਇਸ ਆਦਰਸ਼ ਨੂੰ ਖ਼ੁਸ਼ ਕਰਨ ਜਾਂ, ਵੱਧ ਤੋਂ ਵੱਧ ਮਾੜੀ ਗੱਲ, ਇਹਦੇ ਅੱਗੇ ਝੂਠ ਬੋਲਣ ਦਾ ਯਤਨ ਕਰਦਾ ਹੈ, ਹੌਲ਼ੀ-ਹੌਲ਼ੀ ਉਹ ਨਿੱਜੀ ਸੰਤੋਖ ਲਈ ਨਹੀਂ ਸਗੋਂ ਨੰਬਰਾਂ ਲਈ ਪੜ੍ਹਨ ਦਾ ਆਦੀ ਹੋ ਜਾਂਦਾ ਹੈ। ਮੇਰਾ ਇਹ ਵਿਚਾਰ ਉੱਕਾ ਹੀ ਨਹੀਂ ਕਿ ਨੰਬਰਾਂ ਨੂੰ ਸਕੂਲ ਦੇ ਜੀਵਨ ਵਿੱਚੋਂ ਕੱਢ ਦਿੱਤਾ ਜਾਵੇ। ਨਹੀਂ, ਨੰਬਰਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ। ਪਰ ਬੱਚਿਆਂ ਨੂੰ ਨੰਬਰ ਉਹਨਾਂ ਦੇ ਇਹ ਸਮਝ ਲੈਣ ਪਿੱਛੋਂ ਹੀ ਦੇਣੇ ਚਾਹੀਦੇ ਹਨ ਕਿ ਉਹਨਾਂ ਦੀ ਬੌਧਿਕ ਕਿਰਤ ਦੀ ਪੱਧਰ ਸ਼ਕਤੀ ਦੀ ਉਸ ਮਾਤਰਾ ਉੱਤੇ ਨਿਰਭਰ ਹੈ ਜਿਹੜੀ ਉਹ ਆਪਣੀ ਪੜ੍ਹਾਈ ਉੱਤੇ ਲਾਉਂਦੇ ਹਨ।

ਮੇਰੇ ਖ਼ਿਆਲ ਅਨੁਸਾਰ ਮੁੱਢਲੇ ਸਕੂਲ ਵਿੱਚ ਨੰਬਰਾਂ ਤੋਂ ਜਿਹੜੀ ਪਹਿਲੀ ਗੱਲ ਦੀ ਮੰਗ ਕੀਤੀ ਜਾਂਦੀ ਹੈ ਉਹ ਉਹਨਾਂ ਦਾ ਆਸ਼ਾਵਾਦੀ, ਖ਼ੁਸ਼ ਮੂੱਢ ਹੈ। ਨੰਬਰ ਮਿਹਨਤ ਲਈ ਇਨਾਮ ਹੋਣਾ ਚਾਹੀਦਾ ਹੈ ਅਤੇ ਆਲਸ ਜਾਂ ਅਣਗਹਿਲੀ ਲਈ ਸਜ਼ਾ ਨਹੀਂ ਹੋਣੀ ਚਾਹੀਦੀ।

---

** ਸੋਵੀਅਤ ਸਕੂਲਾਂ ਵਿੱਚ ਕੇਵਲ ਅੱਠਵੀਂ ਅਤੇ ਦਸਵੀਂ ਦੇ ਇਮਤਿਹਾਨ ਹੁੰਦੇ ਹਨ। ਬਾਕੀ ਸ਼੍ਰੇਣੀਆਂ ਵਿੱਚ ਸ਼੍ਰੇਣੀ ਵਿੱਚ ਕੀਤੇ ਕੰਮ ਲਈ ਸਮੇਂ-ਸਮੇਂ ਮਿਲੇ ਨੰਬਰਾਂ ਅਨੁਸਾਰ ਬੱਚੇ ਅਗਲੀ ਸ਼੍ਰੇਣੀ ਵਿੱਚ ਭੇਜ ਦਿੱਤੇ ਜਾਂਦੇ ਹਨ। —**ਅਨੁ:***

ਜੇ ਅਧਿਆਪਕ ਘੱਟ ਨੰਬਰਾਂ ਨੂੰ ਇੱਕ ਚਾਬਕ ਵਜੋਂ ਵੇਖਦਾ ਹੈ ਜਿਹੜਾ ਆਲਸੀ ਘੋੜੇ ਲਈ ਵਰਤੀ ਜਾ ਸਕਦੀ ਹੈ ਅਤੇ ਉੱਤੇ ਨੰਬਰਾਂ ਨੂੰ ਇੱਕ ਚੀਜੋ, ਤਾਂ ਬੱਚੇ ਛੇਤੀ ਹੀ ਚਾਬਕ ਅਤੇ ਚੀਜੋ ਦੋਹਾਂ ਨੂੰ ਘਿਰਣਾ ਕਰਨ ਲੱਗ ਪੈਣਗੇ। ਨੀਵੇਂ ਨੰਬਰ ਇੱਕ ਬੜਾ ਤਿੱਖਾ, ਚੰਗਾ ਸੰਦ ਹੈ, ਜਿਸਨੂੰ ਮੁੱਢਲੀਆਂ ਸ਼੍ਰੇਣੀਆਂ ਦਾ ਸਿਆਣਾ, ਅਨੁਭਵੀ ਅਧਿਆਪਕ ਰਾਖਵਾਂ ਰੱਖਦਾ ਹੈ ਅਤੇ ਕਦੀ ਨਹੀਂ ਵਰਤਦਾ। ਜੇ ਤੁਸੀਂ ਜਾਣਨਾ ਚਾਹੁੰਦੇ ਹੋ, ਮੁੱਢਲੀਆਂ ਸ਼੍ਰੇਣੀਆਂ ਵਿੱਚ ਇਸ ਹਥਿਆਰ ਦੀ ਹੋਂਦ ਹੋਣੀ ਚਾਹੀਦੀ ਹੈ, ਐਨ ਇਸ ਲਈ ਕਿ ਇਹਦੀ ਵਰਤੋਂ ਕਦੀ ਨਹੀਂ ਕੀਤੀ ਜਾਂਦੀ। ਵਿੱਦਿਅਕ ਸਿਆਣਪ ਇਹ ਨਿਸ਼ਚਿਤ ਬਣਾਉਣ ਵਿੱਚ ਹੈ ਕਿ ਬੱਚਾ ਆਪਣੇ ਬਲ ਵਿੱਚ ਨਿਸ਼ਚਾ ਕਦੀ ਨਾ ਗੁਆਏ, ਕਦੀ ਇਹ ਅਨੁਭਵ ਨਾ ਕਰੇ ਕਿ ਉਹ ਉਨਤੀ ਨਹੀਂ ਕਰ ਰਿਹਾ। ਕਰਨ ਲਈ ਦਿੱਤਾ ਹਰ ਕੰਮ ਵਿਦਿਆਰਥੀ ਲਈ ਅੱਗੇ ਵੱਲ ਕਦਮ ਹੋਣਾ ਚਾਹੀਦਾ ਹੈ, ਭਾਵੇਂ ਇਹ ਕਦਮ ਨਿੱਕਾ ਜਿਹਾ ਕਿਉਂ ਨਾ ਹੋਵੇ। ਸੱਤਾਂ ਵਰ੍ਹਿਆਂ ਦੇ ਬੱਚੇ ਨੂੰ, ਜਿਹੜਾ ਅਜੇ ਸਕੂਲ ਵਿੱਚ ਦਾਖ਼ਲ ਹੋਇਆ ਹੀ ਹੈ ਅਤੇ ਜਿਸਨੇ ਅਜੇ "ੳ" ਅਤੇ "ਅ" ਵਿੱਚ ਫ਼ਰਕ ਕਰਨਾ ਮਸਾਂ ਹੀ ਸਿੱਖਿਆ ਹੈ, ਫ਼ੇਲ੍ਹ ਹੋਣ ਵਾਲ਼ੇ ਨੰਬਰ ਮਿਲ਼ ਜਾਂਦੇ ਹਨ। ਉਹਨੂੰ ਇਸ ਗੱਲ ਦੀ ਸਮਝ ਨਹੀਂ ਕਿ ਇਸ ਸਭ ਕੁੱਝ ਦਾ ਅਰਥ ਕੀ ਹੈ ਅਤੇ ਪਹਿਲਾਂ ਪਹਿਲ ਉਹ ਦੁੱਖ ਜਾਂ ਚਿੰਤਾ ਅਨੁਭਵ ਵੀ ਨਹੀਂ ਕਰਦਾ। ਉਹ ਬਸ ਸ਼ਸ਼ਿਦਰ ਰਹਿ ਜਾਂਦਾ ਹੈ। "ਬੱਚੇ ਦੇ ਅਗਿਆਨ ਦਾ ਸਤਿਕਾਰ ਕਰੋ।" ਮੈਂ ਇਸ ਪੋਲਿਸਤਾਨੀ ਸਿੱਖਿਅਕ ਕੋਰਸਜ਼ਾਕ ਦੇ ਇਹ ਸ਼ਬਦ ਸਾਰੀ ਉਮਰ ਚੇਤੇ ਰੱਖੇ ਹਨ। ਕੇਵਲ ਉਸ ਸਮੇਂ ਜਦੋਂ ਅਧਿਆਪਕ ਨੇ ਵਿਅਕਤੀ ਨੂੰ ਸਮਝਣ ਦੀਆਂ ਸੂਖਮਤਾਵਾਂ ਅਤੇ ਬੱਚੇ ਦੇ ਅਗਿਆਨ ਦਾ ਸਤਿਕਾਰ ਕਰਨ ਦੀ ਯੋਗਤਾ ਵਿੱਚ ਨਿਪੁੰਨਤਾ ਪ੍ਰਾਪਤ ਕਰ ਲਈ ਹੋਵੇ, ਫ਼ੇਲ੍ਹ ਕਰਨ ਵਾਲ਼ੇ ਨੰਬਰ ਸਭ ਤੋਂ ਤਿੱਖਾ, ਸ਼ਾਨਦਾਰ ਸੰਦ ਬਣ ਜਾਂਦਾ ਹੈ, ਪਰ ਇੱਕ ਅਜਿਹਾ ਸੰਦ ਜਿਹੜਾ ਮੁੱਢਲੇ ਸਕੂਲ ਵਿੱਚ ਕਦੀ ਨਹੀਂ ਵਰਤਿਆ ਜਾਂਦਾ।

**ਖ਼ੁਸ਼ੀ ਦੇ ਸਕੂਲ** ਦੇ ਸ਼ੁਰੂ ਹੋਣ ਤੋਂ ਕਈ ਵਰ੍ਹੇ ਪਹਿਲਾਂ ਇੱਕ ਰੌਚਕ ਘਟਨਾ ਹੋਈ। ਮੈਂ 6 ਵਰ੍ਹਿਆਂ ਦੇ, ਸਕੂਲ ਨਾ ਪੜ੍ਹਦੇ ਬੱਚਿਆਂ ਦੀ ਇੱਕ ਟੋਲੀ ਨਾਲ਼ ਜੰਗਲ਼ ਦੇ ਕੰਢੇ ਗਿਆ। ਮੈਂ ਉਹਨਾਂ ਨੂੰ ਤਿਤਲੀਆਂ ਅਤੇ ਬੀਂਡਿਆਂ ਸਬੰਧੀ ਦੱਸਣਾ ਸ਼ੁਰੂ ਕੀਤਾ। ਅਸਾਂ ਇੱਕ ਸਿੰਙਿਆਂ ਵਾਲ਼ੇ ਬੀਂਡੇ ਨੂੰ ਘਾਹ ਵਿੱਚ ਰੀਂਗਦੇ ਵੇਖਿਆ। ਉਹਨੇ ਕਈ ਵਾਰ ਉੱਡਣ ਦਾ ਯਤਨ ਕੀਤਾ ਪਰ ਧਰਤੀ ਤੋਂ ਉੱਪਰ ਨਾ ਉੱਠ ਸਕਿਆ। ਬੱਚਿਆਂ ਨੇ ਬੜੇ ਧਿਆਨ ਨਾਲ਼ ਬੀਂਡੇ ਦਾ ਅਧਿਐਨ ਕੀਤਾ। ਮੇਰੇ ਕੋਲ਼ ਡਰਾਇੰਗ ਵਾਲ਼ੀ ਨਿੱਕੀ ਕਾਪੀ ਸੀ ਅਤੇ ਮੈਂ ਬੀਂਡੇ ਦੀ ਮੂਰਤ ਵਾਹੀ। ਇੱਕ ਬੱਚੇ ਨੇ ਮੈਨੂੰ ਕਿਹਾ ਕਿ ਮੈਂ ਬੀਂਡਾ ਸ਼ਬਦ ਲਿਖਾਂ। ਮੈਂ ਵੱਡੇ-ਵੱਡੇ ਅੱਖਰਾਂ ਵਿੱਚ ਬੀਂਡਾ (ਰੂਸੀ ਵਿੱਚ xyk — ਜ਼ੁਕ) ਲਿਖਿਆ। ਖੋਜੀ ਬੱਚਿਆਂ ਨੇ ਸ਼ਬਦ ਦੁਹਰਾਉਣਾ ਸ਼ੁਰੂ ਕਰ ਦਿੱਤਾ ਅਤੇ ਅੱਖਰਾਂ ਨੂੰ ਵੇਖਣ ਲੱਗ ਪਏ, ਜਿਹੜੇ ਉਹਨਾਂ ਨੂੰ ਚਿੱਤਰ ਜਾਪਦੇ ਸਨ। ਕਿਸੇ ਅੱਖਰ ਰੇਤ ਵਿੱਚ ਵਾਹੇ ਅਤੇ ਕਿਸੇ ਨੇ ਘਾਹ ਦੀਆਂ ਤਿੜ੍ਹਾਂ ਨਾਲ਼ ਉਹ ਅੱਖਰ ਬਣਾਏ। ਹਰ ਅੱਖਰ ਬੱਚਿਆਂ ਨੂੰ ਕਿਸੇ ਗੱਲ ਦਾ ਚੇਤਾ ਕਰਾਉਂਦਾ। ਉਦਾਹਰਣ ਵਜੋਂ ਅੱਖਰ x (ਜ਼੍ਹ) ਵਿੱਚ ਉਹਨਾਂ ਨੂੰ ਉਸ ਪਰ ਫੜਫੜਾਉਂਦੇ ਟਿੱਡੇ ਦੇ ਉੱਡਣ ਦੇ ਅਸਫ਼ਲ ਯਤਨ ਦਿਸੇ।... ਕੁੱਝ

ਮਹੀਨੇ ਪਿੱਛੋਂ ਜਦੋਂ ਉਹਨਾਂ ਸਕੂਲ ਦੀ ਪੜ੍ਹਾਈ ਸ਼ੁਰੂ ਕਰ ਵੀ ਲਈ ਸੀ, ਮੈਂ ਬੱਚਿਆਂ ਲਈ ਇੱਕ ਸਬਕ ਵਿੱਚ ਗਿਆ। ਅਧਿਆਪਕ ਨੇ ਗਿਲਾ ਕੀਤਾ ਕਿ ਪੜ੍ਹਨਾ ਸਿੱਖਣ ਵਿੱਚ ਉਹਨਾਂ ਨੂੰ ਔਖ ਹੋ ਰਹੀ ਹੈ। ਸਬੱਬ ਨਾਲ਼ ਉਸ ਦਿਨ ਉਹ ਅੱਖਰ x ਦਾ ਅਧਿਐਨ ਕਰ ਰਹੇ ਸਨ। ਬੱਚਿਆਂ ਦੇ ਮੂੰਹ ਮੁਸਕਾਨਾਂ ਨਾਲ਼ ਚਮਕ ਪਏ ਅਤੇ ਸ਼੍ਰੇਣੀ ਦਾ ਕਮਰਾ ਉਤੇਜਨਾ ਨਾਲ਼ ਭਿਣ-ਭਿਣ ਕਰਨ ਲੱਗ ਪਿਆ। ਬੱਚਿਆਂ ਦੇ ਸ਼ਬਦ "ਬੀਂਡਾ" (xyk) ਦੁਹਰਾਇਆ ਅਤੇ ਅੱਖਰ x ਪਛਾਣ ਲਿਆ। ਉਹਨਾਂ ਆਪਣੇ ਹੱਥ ਹਿਲਾਏ ਅਤੇ ਅਧਿਆਪਕ ਇਸ ਗੱਲ ਉੱਤੇ ਹੈਰਾਨ ਸੀ ਕਿ ਉਹ "ਬੀਂਡਾ" ਸ਼ਬਦ ਜਾਣਦੇ ਹਨ। ਸਬਕ ਖ਼ੁਸ਼ੀ-ਭਰਿਆ ਅਤੇ ਟਹਿਕਦਾ ਸੀ... ਅਤੇ ਸਿੱਖਿਅਕ ਵਜੋਂ ਮੇਰੇ ਲਈ ਇਹ ਇੱਕ ਸਬਕ ਸੀ ਜਿਹੜਾ ਜੀਵਨ ਨੇ ਅਧਿਆਪਕ ਨੂੰ ਸਿਖਾਇਆ ਸੀ।

ਅਤੇ ਹੁਣ **ਖ਼ੁਸ਼ੀ ਦੇ ਸਕੂਲ** ਵਿੱਚ ਮੈਂ ਇਹ ਗੱਲ ਚੇਤੇ ਰੱਖੀ। ਇਹ ਲਾਜ਼ਮੀ ਹੈ ਕਿ ਬੱਚੇ ਸੁਹੱਪਣ, ਖੇਡਾਂ, ਪਰੀ-ਕਹਾਣੀਆਂ, ਚਿੱਤਰ-ਵਾਹੁਣ, ਖ਼ਿਆਲ-ਉਡਾਰੀ ਅਤੇ ਰਚਨਾਤਮਕਤਾ ਦੇ ਵਾਯੂਮੰਡਲ ਵਿੱਚ ਜੀਵਨ ਬਿਤਾਉਣ। ਜਦੋਂ ਅਸੀਂ ਉਹਨੂੰ ਪੜ੍ਹਨਾ ਅਤੇ ਲਿਖਣਾ ਸਿਖਾਉਣਾ ਚਾਹੁੰਦੇ ਹਾਂ ਤਾਂ ਵੀ ਇਹ ਲਾਜ਼ਮੀ ਹੈ ਕਿ ਇਹ ਸੰਸਾਰ ਉਹਨੂੰ ਆਪਣੇ ਘੇਰੇ ਵਿੱਚ ਲਈ ਰੱਖੇ। ਗਿਆਨ ਅਤੇ ਸਿੱਖਣ ਵੱਲ ਉਹਦਾ ਕੁੱਲ ਵਤੀਰਾ ਉਹਨਾਂ ਪਹਿਲੇ ਕੁੱਝ ਪੌੜਾਂ ਉੱਤੇ ਨਿਰਭਰ ਹੋਵੇਗਾ ਜਿਹੜੇ ਉਹ ਇਸ ਪੌੜੀ ਉੱਤੇ ਚੜ੍ਹਦਾ ਹੈ। ਇਹ ਸੋਚਣਾ ਭਿਆਨਕ ਹੈ ਕਿ ਇਹ ਪੌੜ ਕਈ ਬੱਚਿਆਂ ਲਈ ਠੋਕਰ ਲੱਗਣ ਵਾਲ਼ੇ ਪੱਥਰ ਬਣ ਜਾਂਦੇ ਹਨ। ਜੇ ਤੁਸੀਂ ਸਕੂਲ ਦੇ ਜੀਵਨ ਨੂੰ ਲਓ ਤਾਂ ਤੁਸੀਂ ਵੇਖੋਗੇ ਕਿ ਐਨ ਜਦੋਂ ਉਹ ਪੜ੍ਹਨਾ ਅਤੇ ਲਿਖਣਾ ਸਿੱਖ ਰਹੇ ਹੁੰਦੇ ਹਨ, ਅਨੇਕ ਬੱਚਿਆਂ ਦਾ ਆਪਣੀਆਂ ਯੋਗਤਾਵਾਂ ਵਿੱਚ ਭਰੋਸਾ ਜਾਂਦਾ ਰਹਿੰਦਾ ਹੈ। ਸਾਨੂੰ ਇਹ ਪੌੜ ਅਜਿਹੇ ਬਣਾਉਣੇ ਚਾਹੀਦੇ ਹਨ ਕਿ ਬੱਚੇ ਥਕੇਵਾਂ ਅਨੁਭਵ ਨਾ ਕਰਨ, ਤਾਂ ਜੋ ਗਿਆਨ ਵੱਲ ਹਰ ਪੌੜ ਪੰਛੀ ਦੀ ਮਾਣ-ਮੱਤੀ ਉਡਾਰੀ ਹੋਵੇ ਅਤੇ ਉਸ ਬਹੁਤ ਵੱਡੇ ਭਾਰ ਕਾਰਨ ਜਿਹੜਾ ਉਹਨੇ ਚੁੱਕਿਆ ਹੋਇਆ ਕਿਸੇ ਥੱਕੇ ਮੁਸਾਫ਼ਰ ਦਾ ਨਿਸੱਤਾ ਪੈਰ ਘਸੀਟਣਾ ਨਹੀਂ।

ਮੈਂ ਬੱਚਿਆਂ ਨੂੰ ਸ਼ਬਦਾਂ ਦੇ ਸੋਮਿਆਂ ਤੱਕ ਸਫ਼ਰਾਂ ਉੱਤੇ ਲਿਜਾਣ ਲੱਗ ਪਿਆ: ਮੈਂ ਸੰਸਾਰ ਦੇ ਸੁਹੱਪਣ ਵੱਲ ਬੱਚਿਆਂ ਦੀਆਂ ਅੱਖਾਂ ਖੋਹਲੀਆਂ ਅਤੇ ਇਹਦੇ ਨਾਲ਼ ਹੀ ਨਾਲ਼ ਉਹਨਾਂ ਦੇ ਦਿਲਾਂ ਨੂੰ ਸ਼ਬਦਾਂ ਦਾ ਸੰਗੀਤ ਵਿਖਾਉਣ ਦਾ ਯਤਨ ਕੀਤਾ। ਮੈਂ ਅਜਿਹਾ ਕਰਨ ਦਾ ਯਤਨ ਕੀਤਾ ਕਿ ਬੱਚਿਆਂ ਲਈ ਸ਼ਬਦ ਕੇਵਲ, ਥਾਵਾਂ, ਸ਼ੈਆਂ ਜਾਂ ਵਰਤਾਰਿਆਂ ਦੇ ਨਾਂ ਹੀ ਨਾ ਰਹਿਣ ਸਗੋਂ ਉਹਨਾਂ ਨਾਲ਼ ਆਪਣੀ ਭਾਵੁਕ ਰੰਗਣ ਹੋਵੇ—ਉਹਨਾਂ ਦੇ ਆਪਣੀ ਖ਼ੁਸ਼ਬੋ, ਆਪਣੇ ਗੁੱਝੇ ਅਰਥਾਂਤਰ ਹੋਣ। ਇਹ ਗੱਲ ਮਹੱਤਵਪੂਰਨ ਸੀ ਕਿ ਬੱਚੇ ਸ਼ਬਦ ਨੂੰ ਉਸੇ ਤਰ੍ਹਾਂ ਸੁਣਨ ਜਿਵੇਂ ਕਿਸੇ ਅਦਭੁੱਤ ਲੈ ਨੂੰ ਤਾਂ ਜੋ ਸ਼ਬਦ ਦਾ ਸੁਹੱਪਣ ਅਤੇ ਸੰਸਾਰ ਦੇ ਉਸ ਭਾਗ ਦਾ ਸੁਹੱਪਣ ਜਿਸ ਵੱਲ ਸ਼ਬਦ ਸੰਕੇਤ ਕਰਦਾ ਸੀ, ਉਹਨਾਂ ਚਿੱਤਰਾਂ—ਵਰਣਮਾਲਾ ਦੇ ਅੱਖਰਾਂ— ਵਿੱਚ, ਜਿਹੜੇ ਮਨੁੱਖੀ ਬੋਲੀ ਦੇ ਸੰਗੀਤ ਨੂੰ ਪੇਸ਼ ਕਰਦੇ ਹਨ, ਰੌਚਕਤਾ ਜਗਾਵੇ। ਜਿੰਨਾ ਚਿਰ ਬੱਚਾ ਸ਼ਬਦਾਂ ਦੀ ਖ਼ੁਸ਼ਬੋ ਅਨੁਭਵ ਨਹੀਂ ਕਰਦਾ, ਉਹਨਾਂ ਦੇ ਗੁੱਝੇ ਅਰਥਾਂਤਰ

ਨਹੀਂ ਵੇਖਦਾ, ਉਹ ਪੜ੍ਹਨਾ ਅਤੇ ਲਿਖਣਾ ਸਿੱਖਣ ਲਈ ਤਿਆਰ ਨਹੀਂ ਅਤੇ ਜੇ ਅਧਿਆਪਕ ਜਾਂ ਅਧਿਆਪਕਾ ਇਹ ਗੱਲ ਬਹੁਤ ਪਹਿਲਾਂ ਸ਼ੁਰੂ ਕਰ ਦੇਂਦੇ ਹਨ ਤਾਂ ਉਹ ਬੱਚਿਆਂ ਨੂੰ ਬਹੁਤ ਔਖੇ ਕਾਰਜ ਦੇ ਵਸ ਪਾ ਦੇਂਦੇ ਹਨ (ਅਖ਼ੀਰ ਬੱਚਾ ਇਸ ਔਖ ਉੱਤੇ ਕਾਬੂ ਪਾ ਲਵੇਗਾ ਪਰ ਕਿੰਨਾ ਵੱਡਾ ਮੁੱਲ ਤਾਰਕੇ !)।

ਜੇ ਇਹ ਬੱਚਿਆਂ ਲਈ ਜੀਵਨ ਦਾ ਨਿਰਮਲ, ਉਤੇਜਕ ਹਿੱਸਾ ਹੋਵੇ, ਜਿਊਂਦੇ ਬਿੰਬਾਂ, ਅਵਾਜ਼ਾਂ ਅਤੇ ਧੁਨਾਂ ਨੂੰ ਭਰਨਾ ਹੋਵੇ, ਪੜ੍ਹਨਾ ਅਤੇ ਲਿਖਣਾ ਸਿੱਖਣ ਦਾ ਅਮਲ ਸੌਖਾ ਹੋਵੇਗਾ। ਜਿਹੜੀ ਗੱਲ ਬੱਚੇ ਲਈ ਯਾਦ ਰੱਖਣੀ ਲਾਜ਼ਮੀ ਹੈ ਉਹ ਜ਼ਰੂਰ ਹੀ ਰੌਚਕ ਹੋਣੀ ਚਾਹੀਦੀ ਹੈ। ਪੜ੍ਹਨਾ ਅਤੇ ਲਿਖਣਾ ਸਿੱਖਣ ਦੇ ਕੰਮ ਦਾ ਮੂਰਤਾਂ ਵਾਹੁਣ ਦੇ ਕੰਮ ਨਾਲ਼ ਜੁੜਿਆ ਹੋਣਾ ਲਾਜ਼ਮੀ ਹੈ।

ਸ਼ਬਦ ਦੇ ਸੋਮਿਆਂ ਵੱਲ ਇੱਕ "ਸਫ਼ਰ" ਵਿੱਚ ਅਸੀਂ ਕਾਗ਼ਜ਼ ਅਤੇ ਪੈਂਨਸਲ ਲੈ ਕੇ ਚੱਲੇ। ਇਹ ਸਾਡੇ ਪਹਿਲੇ ਸਫ਼ਰਾਂ ਵਿੱਚੋਂ ਇੱਕ ਹੈ। ਮੈਂ ਬੱਚਿਆਂ ਨੂੰ ਸ਼ਬਦ "**ਜੂਹ**" ਦਾ ਸੁਹੱਪਣ ਅਤੇ ਗੁੱਝੇ ਅਰਥਾਂਤਰ ਵਿਖਾਉਣਾ ਚਾਹੁੰਦਾ ਸਾਂ। ਅਸੀਂ ਇੱਕ ਛੱਪੜ ਉੱਤੇ ਝੁਕੇ ਕਹੂ ਦੇ ਇੱਕ ਰੁੱਖ ਹੇਠਾਂ ਬੈਠੇ ਸਾਂ। ਦੂਰ ਧੁੱਪ-ਰੁਸ਼ਾਈ ਇੱਕ ਜੂਹ ਸੀ। ਮੈਂ ਬੱਚਿਆਂ ਨੂੰ ਕਿਹਾ: "ਆਪਣੇ ਸਾਹਮਣੇ ਸੁਹੱਪਣ ਨੂੰ ਵੇਖੋ। ਘਾਹ ਦੇ ਉੱਤੇ ਤਿਤਲੀਆਂ ਅਤੇ ਮਖਿਆਰੀਆਂ ਹਨ। ਗਊਆਂ ਦਾ ਇੱਕ ਵੱਗ ਇੰਨੀ ਦੂਰ ਹੈ ਕਿ ਉਹ ਖਿਡੌਣਿਆਂ ਜਿਹਾ ਜਾਪਦਾ ਹੈ। ਜੂਹ ਕਿਸੇ ਲਿਸ਼ਕਦੇ ਹਰੇ ਦਰਿਆ ਜਿਹੀ ਜਾਪਦੀ ਹੈ ਅਤੇ ਰੁੱਖ ਗੂੜ੍ਹੇ ਹਰੇ ਕੰਢੇ ਜਿਹੇ ਜਾਪਦੇ ਹਨ। ਗਊਆਂ ਦਰਿਆ ਵਿੱਚ ਖੜੀਆਂ ਹਨ। ਵੇਖੋ ਪੱਤਝੜ ਦੇ ਪਹਿਲੇ ਦਿਨੀਂ ਕਿੰਨੇ ਸੋਹਣੇ ਫੁੱਲ ਖਿਲਰੇ ਹੋਏ ਹਨ। ਜੂਹ ਦੇ ਸੰਗੀਤ ਨੂੰ ਸੁਣੋ: ਕੀ ਤੁਹਾਨੂੰ ਮਖਿਆਰੀਆਂ ਦੀ ਸੂਖਮ ਭਿਣਭਿਣਾਹਟ, ਟਿੱਡਿਆਂ ਦਾ ਗੀਤ ਸੁਣਾਈ ਦੇਂਦਾ ਹੈ ?"

ਮੈਂ ਆਪਣੀ ਡਰਾਇੰਗ ਵਾਲ਼ੀ ਕਾਪੀ ਉੱਤੇ ਜੂਹ ਦਾ ਚਿੱਤਰ ਬਣਾਇਆ— ਗਊਆਂ ਅਤੇ ਬੱਤਖਾਂ ਚਿੱਟੀ ਰਵਾਲ ਦੇ ਗੋੜ੍ਹਿਆਂ ਜਿਹੀਆਂ, ਮਸਾਂ ਦੀ ਦਿੱਸਦਾ ਧੂੰ ਅਤੇ ਦੁਮੇਲ ਉੱਤੇ ਚਿੱਟੇ ਬੱਦਲ਼। ਬੱਚੇ ਕੂਲ਼ੀ ਅਵੇਰ ਦੇ ਹੁਸਨ ਕਾਰਨ ਕੀਲੇ ਗਏ ਅਤੇ ਉਹਨਾਂ ਵੀ ਚਿੱਤਰ ਵਾਹੁਣੇ ਸ਼ੁਰੂ ਕਰ ਦਿੱਤੇ। ਮੈਂ ਆਪਣੇ ਚਿੱਤਰ ਹੇਠਾਂ ਸ਼ਬਦ ("ਜੂਹ") ਲਿਖਿਆ। ਵਧੇਰੇ ਬੱਚਿਆਂ ਲਈ ਅੱਖਰ ਚਿੱਤਰ ਦਾ ਭਾਗ ਸਨ। ਹਰ ਚਿੱਤਰ ਉਹਨਾਂ ਨੂੰ ਕਿਸੇ ਗੱਲ ਦੀ ਯਾਦ ਦਿਵਾਉਂਦਾ ਹੈ। ਪਰ ਕਿਸ ਗੱਲ ਦੀ ? ਘਾਹ ਦੀਆਂ ਤਿੜ੍ਹਾਂ ? ਮੈਂ ਤਿੜ੍ਹਾਂ ਨੂੰ ਅੱਖਰ... ਦੇ ਰੂਪ ਵਿੱਚ ਮੋੜਿਆ। ਮੈਂ ਦੋ ਤਿੜ੍ਹਾਂ ਲਈਆਂ ਅੱਖਰ y ਬਣਾਇਆ। ਬੱਚਿਆਂ ਨੇ ਵੀ ਆਪਣੇ ਚਿੱਤਰਾਂ ਹੇਠ ਸ਼ਬਦ "ਜੂਹ" ਲਿਖਿਆ। ਫਿਰ ਅਸਾਂ ਇਹ ਸ਼ਬਦ ਪੜ੍ਹਿਆ। ਪ੍ਰਕਿਰਤੀ ਦੇ ਸੰਗੀਤ ਵੱਲ ਬੱਚਿਆਂ ਨੂੰ ਸ਼ਬਦ ਦੀ ਧੁਨ ਸੁਣਨ ਵਿੱਚ ਸਹਾਇਤਾ ਦਿੱਤੀ। ਮੈਂ ਉਹਨਾਂ ਨੂੰ ਚੇਤੇ ਕਰਵਾਇਆ ਕਿ ਹਰ ਅੱਖਰ ਦਾ ਰੂਪ ਕੀ ਹੈ ਅਤੇ ਉਹਨਾਂ ਹਰ ਚਿੱਤਰ ਵਿੱਚ ਜਿਊਂਦੀਆਂ ਧੁਨਾਂ ਭਰੀਆਂ, ਇਉਂ ਸ਼ਬਦ ਚੇਤੇ ਰੱਖਣੇ ਸੌਖੇ ਹੋ ਗਏ। ਜਿਸ ਸ਼ਬਦ ਦਾ ਚਿੱਤਰ ਵਾਹਿਆ ਜਾਵੇ ਉਹ ਸਮੁੱਚੇ ਤੌਰ ਉੱਤੇ ਵੇਖਿਆ ਜਾਂਦਾ ਹੈ; ਸ਼ਬਦ ਪੜ੍ਹਿਆ ਜਾ ਸਕਦਾ ਹੈ ਅਤੇ ਇਹ ਪੜ੍ਹਨਾ ਸ਼ਬਦ ਦੀ ਅਵਾਜ਼ ਦੇ ਵਿਸਥਾਰਪੂਰਵਕ ਵਿਸ਼ਲੇਸ਼ਣ ਅਤੇ ਸੰਸਲੇਸ਼ਣ ਉੱਤੇ ਅਧਾਰਤ

ਨਹੀਂ, ਸਗੋਂ ਉਸ ਗੂੰਜਦੇ ਸੰਗੀਤਕ ਬਿੰਬ ਦਾ ਸਿੱਟਾ ਹੈ ਜਿਹੜਾ ਜਿਉਂਦੇ ਬਿੰਬ ਦਾ ਅਨੁਸਾਰੀ ਹੈ, ਜਿਹੜਾ ਬੱਚਿਆਂ ਲਈ ਚਿੱਤਰ ਤੋਂ ਵੱਧ ਕੁੱਝ ਨਹੀਂ। ਨੀਝੀ ਅਤੇ ਸ੍ਰੋਤਕ ਸੂਝਾਂ ਦੀ ਅਜਿਹੀ ਏਕਤਾ ਵਿੱਚ, ਜਿਹੜਾ ਨੀਝੀ ਬਿੰਬ ਅਤੇ ਸ਼ਬਦ ਦੀ ਸੰਗੀਤਕ ਧੁਨੀ ਦੋਹਾਂ ਵਿੱਚ ਮੌਜੂਦ ਭਰਪੂਰ ਭਾਵੁਕ ਰੰਗਣ ਨਾਲ਼ ਗੜੁੱਚਿਆ ਹੋਇਆ ਹੈ, ਬੱਚੇ ਅੱਖਰਾਂ ਅਤੇ ਨਿੱਕੇ ਸ਼ਬਦ ਨੂੰ ਇੱਕੋ ਸਮੇਂ ਚੇਤੇ ਕਰ ਲੈਂਦੇ ਹਨ। ਇਹ ਪੜ੍ਹਨਾ ਸਿਖਾਉਣ ਦੇ ਨਵੇਂ ਢੰਗ ਦੀ ਲੱਭਤ ਨਹੀਂ। ਇਹ ਉਸ ਗੱਲ ਦਾ ਅਮਲ ਵਿੱਚ ਅਨੁਭਵ ਹੈ ਜੋ ਕੁੱਝ ਵਿਗਿਆਨ ਨੇ ਸਾਬਤ ਕੀਤਾ ਹੈ: ਜਿਹੜੀ ਗੱਲ ਚੇਤੇ ਰੱਖਣੀ ਤੁਹਾਡੇ ਲਈ ਲਾਜ਼ਮੀ ਨਹੀਂ, ਉਹ ਚੇਤੇ ਰੱਖਣੀ ਸੌਖੀ ਹੁੰਦੀ ਹੈ। ਵੇਖੇ ਗਏ ਬਿੰਬਾਂ ਦੀ ਭਾਵੁਕ ਰੰਗਣ ਯਾਦ ਵਿੱਚ ਇੱਕ ਅਸਧਾਰਨ ਤੌਰ ਉੱਤੇ ਮਹੱਤਵਪੂਰਨ ਰੋਲ ਅਦਾ ਕਰਦੀ ਹੈ।

ਸ਼ਬਦ ਦੇ ਨੀਝੀ ਬਿੰਬ, ਧੁਨ ਅਤੇ ਭਾਵੁਕ ਰੰਗਣ ਦੀ ਏਕਤਾ ਕਿਸੇ ਵੀ ਤਰ੍ਹਾਂ ਧੁਨੀਆਂ ਦੇ ਸੁਤੰਤਰ, ਵੱਖਰੇ ਵਿਸ਼ਲੇਸ਼ਣ ਨੂੰ ਰੱਦ ਨਹੀਂ ਕਰਦੀ। ਗੱਲ ਇਹਦੇ ਬਿਲਕੁਲ ਉਲਟ ਹੈ। ਬੱਚਿਆਂ ਨੇ ਸ਼ਬਦ "**ਜੂਹ**" ਦੀ ਅਵਾਜ਼ ਨੂੰ ਬੜੇ ਧਿਆਨ ਨਾਲ਼ ਸੁਣਿਆ, ਇਹ ਸਮਝਦੇ ਹੋਏ ਕਿ ਸ਼ਬਦ ਵੱਖ-ਵੱਖ ਧੁਨੀਆਂ ਦਾ ਬਣਿਆ ਹੋਇਆ ਹੈ ਅਤੇ ਹਰ ਧੁਨ ਦਾ ਅਨੁਸਾਰੀ ਇੱਕ ਅੱਖਰ ਹੈ, ਉਹਨਾਂ ਹਰ ਧੁਨ ਨੂੰ ਸਮਝ ਲਿਆ।

ਕਈ ਦਿਨ ਪਿੱਛੋਂ ਅਸੀਂ ਇੱਕ ਨਵੇਂ "ਸਫ਼ਰ" ਉੱਤੇ ਗਏ। ਅਸੀਂ ਸੂਰਜ ਦਾ ਸੁਆਗਤ ਕਰਨ ਲਈ ਸਵੇਰੇ-ਸਵੇਰੇ ਸਕੂਲ ਦੇ ਬਾਗ਼ ਵਿੱਚ ਗਏ। ਘਾਹ, ਰੁੱਖਾਂ ਦੇ ਪੱਤੇ, ਅੰਗੂਰਾਂ ਦੇ ਗੁੱਛੇ, ਪੀਲ਼ੀਆਂ ਨਾਖਾਂ ਅਤੇ ਕਿਰਮਚੀ ਆਲੂ-ਬੁਖ਼ਾਰੇ ਤ੍ਰੇਲ਼ ਦੇ ਤੁਪਕਿਆਂ ਨਾਲ਼ ਕੱਜੇ ਹੋਏ ਸਨ। ਹਰ ਤੁਪਕੇ ਵਿੱਚ ਧੁੱਪ ਦੀ ਇੱਕ ਚਿਣਗ ਚਮਕ ਰਹੀ ਸੀ। ਚਿਣਗਾਂ ਗੁਆਚ ਜਾਂਦੀਆਂ ਅਤੇ ਹੋਰ ਥਾਵਾਂ ਉੱਤੇ ਪ੍ਰਗਟ ਹੁੰਦੀਆਂ। ਜਿਵੇਂ ਸੂਰਜ ਹਰ ਤੁਪਕਾ ਪੀ ਜਾਂਦਾ ਹੋਵੇ ਅਤੇ ਉਹਨੂੰ ਹੋਰ ਥਾਂ ਰੱਖ ਦੇਂਦਾ ਹੋਵੇ। ਪਰ ਗੱਲ ਇਸੇ ਤਰ੍ਹਾਂ ਜਾਪਦੀ ਸੀ। ਤੁਪਕਿਆਂ ਵਿੱਚ ਚਿਣਗਾਂ ਉਦੋਂ ਪ੍ਰਗਟ ਹੁੰਦੀਆਂ ਜਦੋਂ ਉਹਨਾਂ ਉੱਤੇ ਧੁੱਪ ਚਮਕਦੀ। ਪਰ ਤ੍ਰੇਲ਼ ਕਿੱਥੇ ਲੋਪ ਹੋ ਜਾਂਦੀ ? ਕੁੱਝ ਤੁਪਕੇ ਭਾਫ਼ ਬਣ ਜਾਂਦੇ ਅਤੇ ਹੋਰ ਹੌਲ਼ੀ-ਹੌਲ਼ੀ ਘਾਹ ਦੀਆਂ ਤਿੜ੍ਹਾਂ ਤੋਂ ਤਿਲਕ ਜਾਂਦੇ ਹਨ ਅਤੇ ਧਰਤੀ ਉਹਨਾਂ ਨੂੰ ਨਿਗਲ਼ ਲੈਂਦੀ ਹੈ। ਜੇ ਤ੍ਰੇਲ਼ ਨਾ ਹੁੰਦੀ ਤਾਂ ਘਾਹ ਅਤੇ ਫੁੱਲ ਮੁਰਝਾ ਜਾਂਦੇ। ਫਿਰ ਅਸਾਂ ਤਾਰਾ ਫੁੱਲਾਂ, ਨੈਸਤੁਰਤੀਅਮ, ਸੋਸਨ ਅਤੇ ਗੁਲਾਬ ਦੇ ਫੁੱਲਾਂ ਉੱਤੇ ਤ੍ਰੇਲ਼ ਦੇ ਲਿਸ਼ਕਦੇ ਤੁਪਕਿਆਂ ਵੱਲ ਵੇਖਿਆ। ਮੈਂ ਘਾਹ ਦੀ ਇੱਕ ਤਿੜ੍ਹ, ਨੈਸਤੁਰਤੀਅਮ ਦਾ ਫੁੱਲ, ਸੂਰਜ ਅਤੇ ਲਿਸ਼ਕਦੀਆਂ ਚੰਗਿਆੜੀਆਂ ਵਾਲ਼ਾ ਤ੍ਰੇਲ਼ ਦਾ ਇੱਕ ਤੁਪਕਾ ਵਾਹਿਆ। ਬੱਚਿਆਂ ਨੇ ਵੀ ਚਿੱਤਰ ਬਣਾਏ। ਚਿੱਤਰਾਂ ਹੇਠਾਂ ਅਸਾਂ "ਤ੍ਰੇਲ਼" ਲਿਖਿਆ। ਅੱਖਰਾਂ ਨੇ ਬੱਚਿਆਂ ਨੂੰ ਸੂਰਜ ਅਤੇ ਤ੍ਰੇਲ਼ ਦੇ ਤੁਪਕਿਆਂ ਦੀ ਯਾਦ ਦਿਵਾਈ। ਅਸਾਂ ਅੱਖਰ-ਚਿੱਤਰ ਪੜ੍ਹੇ। ਹਰ ਬੱਚੇ ਨੇ ਅੱਖਰਾਂ ਵਿੱਚ ਆਪਣੇ ਆਲ਼ੇ-ਦੁਆਲ਼ੇ ਦੇ ਪ੍ਰਭਾਵ ਦੇਂਦੇ ਹੋਏ ਅੱਖਰ ਆਪਣੇ ਢੰਗ ਨਾਲ਼ ਵਾਹੇ। ਸੇਰਯੋਜ਼੍ਹਾ ਨੇ ਆਪਣੇ ਸਾਥੀਆਂ ਨੂੰ ਕਿਹਾ:

"ਇਹ ਘਾਹ ਦੀ ਤਿੜ੍ਹ ਉੱਤੇ ਲਟਕਿਆ ਤ੍ਰੇਲ਼ ਦਾ ਤੁਪਕਾ ਹੈ।" ਇਉਂ ਉਹਨੇ ਅੱਖਰ p ਦੀ ਕਲਪਨਾ ਕੀਤੀ। "ਛੇਤੀ ਹੀ ਇਹ ਰਿੜ੍ਹ ਕੇ ਧਰਤੀ ਉੱਤੇ ਜਾਵੇਗਾ। ਇਹ

ਤੁਪਕਾ ਉਡੀਕ ਰਿਹਾ ਹੈ ਪਰ ਇਹ ਸੂਰਜ ਦੀ ਉਡੀਕ ਨਹੀਂ ਕਰੇਗਾ।'' ਇਉਂ ਨਿੱਕੇ ਮੁੰਡੇ ਨੇ ਅੱਖਰ o ਚਿਤਵਿਆ। ''ਅਤੇ ਸੂਰਜ ਦੀ ਚਮਕ ਸਦਾ ਨਿੱਕੇ ਤੁਪਕੇ ਵਿੱਚ ਹੁੰਦੀ ਏ''। ਸੇਰਯੋਜ਼੍ਹਾ ਨੇ ਆਪਣੀ ਪੈਂਸਲ ਇੱਕ ਵਾਰ ਫਿਰ ਅੱਖਰ c ਉੱਤੇ ਫੇਰੀ।

ਮੈਂ ਕਿਹਾ ਕਿ ਸਾਰੇ ਬੱਚੇ ਤ੍ਰੇਲ਼ ਦੇ ਤੁਪਕਿਆਂ ਵਾਲ਼ੀਆਂ ਘਾਹ ਦੀਆਂ ਤਿੜ੍ਹਾਂ ਵਾਹੁਣ। ਬੱਚਿਆਂ ਸ਼ਬਦ ''**ਤ੍ਰੇਲ਼**'' ਦੇ ਆਪਣੇ ਚਿੱਤਰ ਬਣਾਏ। ਇਹ ਕਹਿਣਾ ਸੌਖਾ ਹੈ: ''ਬੱਚਿਆਂ ਨੇ ਚਿੱਤਰ ਵਾਹੇ ਅਤੇ ਲਿਖਿਆ''। ਉਹਨਾਂ ਲਈ ਚਿੱਤਰ ਵਾਹੁਣਾ ਅਤੇ ਲਿਖਣਾ ਦੋਵੇਂ ਬਿੰਬਾਂ, ਅਵਾਜ਼ਾਂ, ਰੰਗਾਂ ਅਤੇ ਭਾਵਨਾਵਾਂ ਦੇ ਪੂਰੇ ਸੰਸਾਰ ਸਨ। ਬੱਚੇ ਦੀ ਚੇਤਨਤਾ ਵਿੱਚ ਹਰ ਅੱਖਰ ਦਾ ਸਬੰਧ ਤਸਵੀਰੀ ਬਿੰਬਾਂ ਨਾਲ਼ ਹੈ, ਇਸ ਲਈ ਸਮੁੱਚਾ ਸ਼ਬਦ ਅਤੇ ਵੱਖ-ਵੱਖ ਅੱਖਰ ਦੋਵੇਂ ਚੇਤੇ ਰੱਖਣੇ ਸੌਖੇ ਹਨ।

ਕਈ ਦਿਨਾਂ ਦੇ ਸਮੇਂ ਵਿੱਚ ਅਸਾਂ ਘੜੀ-ਮੁੜੀ ਤ੍ਰੇਲ਼ ਦੇ ਤੁਪਕਿਆਂ ਦੀ ਸ਼ਲਾਘਾ ਕੀਤੀ ਅਤੇ ਚਿੱਤਰ ਬਣਾਉਣੇ ਅਤੇ ਲਿਖਣਾ ਜਾਰੀ ਰੱਖਿਆ ਅਤੇ ਹਰ ਚਿੱਤਰ ਕੇਵਲ ਅਗਲੀ ਮਸ਼ਕ ਹੀ ਨਹੀਂ ਸੀ ਸਗੋਂ ਰਚਨਾਤਮਕਤਾ ਸੀ। ਸ਼ਬਦ ''**ਤ੍ਰੇਲ਼**'' ਨਾਲ਼ ਸਾਡੀ ਰਚਨਾਤਮਕਤਾ ਦੋ ਜਾਂ ਤਿੰਨ ਹਫ਼ਤਿਆਂ ਦੇ ਸਮੇਂ ਉੱਤੇ ਫੈਲੀ ਹੋਈ ਸੀ। ਹਰ ਬੱਚੇ ਨੂੰ ਉਹ ਟਹਿਣੀਆਂ ਜਾਂ ਤਿੜ੍ਹਾਂ ਮੁੜ-ਮੁੜ ਵਾਹੀਆਂ ਜਿਹੜੀਆਂ ਉਹਨੂੰ ਪਸੰਦ ਸਨ, ਫਿਰ ਵੱਖ-ਵੱਖ ਅਵਾਜ਼ਾਂ ਅਤੇ ਉਹਨਾਂ ਦੇ ਅਨੁਸਾਰੀ ਅੱਖਰਾਂ ਨੂੰ ਵੱਖ-ਵੱਖ ਪਛਾਣਦੇ ਹੋਏ ਸੁਣਿਆ ਕਿ ਸ਼ਬਦ ਦੀ ਧੁਨ ਕਿਹੋ ਜਿਹੀ ਹੈ। ਅੱਖਰਾਂ ਦੇ ਦੁਆਲ਼ੇ ਦੇ ਸੰਸਾਰ ਵਿੱਚੋਂ ਵਸਤਾਂ ਨਾਲ਼ ਸਾਰੂਪਤਾ ਬੁਨਿਆਦੀ ਤੌਰ ਉੱਤੇ ਖ਼ਿਆਲ-ਉਡਾਰੀ, ਪਰੀ-ਕਹਾਣੀ ਅਤੇ ਬੱਚਿਆਂ ਦੀ ਰਚਨਾਤਮਕਤਾ ਸੀ।

ਮੈਂ ਆਪਣੀ ਡਰਾਇੰਗ ਵਾਲ਼ੀ ਕਾਪੀ ਦੇ ਪਹਿਲੇ ਪੰਨੇ ਉੱਤੇ ਸਿਰਲੇਖ ਲਿਖਿਆ ''ਸਾਡੀ ਮਾਤ-ਭਾਸ਼ਾ''। ਮੈਂ ਬੱਚਿਆਂ ਨੂੰ ਕਿਹਾ, ''ਅਸੀਂ ਇਹ ਬੜਾ ਚਿਰ ਸਾਂਭ ਕੇ ਰੱਖਾਂਗੇ, ਇੱਥੋਂ ਤੱਕ ਕਿ ਤੁਸੀਂ ਵੱਡੇ ਹੋ ਜਾਓ ਅਤੇ ਸਕੂਲ ਦੀ ਪੜ੍ਹਾਈ ਮੁਕਾ ਲਓ। ਤੁਹਾਡੇ ਸਾਰਿਆਂ ਦੀਆਂ ਆਪਣੀਆਂ ਚਿੱਤਰਾਂ ਅਤੇ ਸ਼ਬਦਾਂ ਵਾਲ਼ੀਆਂ ਕਾਪੀਆਂ ਹੋਣਗੀਆਂ ਪਰ ਇਹ ਸਾਡੀ ਸ਼੍ਰੇਣੀ ਦੀ ਚਿੱਤਰਾਂ ਵਾਲ਼ੀ ਕਾਪੀ ਹੋਵੇਗੀ।''

ਦਿਨ ਅਤੇ ਹਫ਼ਤੇ ਲੰਘਦੇ ਗਏ ਅਤੇ ਅਸਾਂ ਜਿਉਂਦੇ ਸ਼ਬਦ ਦੇ ਸੋਮਿਆਂ ਤੱਕ ਸਦਾ ਨਵੇਂ ''ਸਫ਼ਰ'' ਕੀਤੇ। ਬੱਚਿਆਂ ਨੂੰ ਹੇਠ ਲਿਖੇ ਸ਼ਬਦਾਂ ਨਾਲ਼ ਆਪਣੀ ਵਾਕਫ਼ੀ ਅਤਿਅੰਤ ਰੌਚਕ ਲੱਗੀ: **ਪਿੰਡ, ਦਿਆਰ ਦੀ ਝੰਗੀ, ਬਲੂਤ ਦਾ ਰੁੱਖ, ਕਹੂ, ਜੰਗਲ਼, ਧੂੰ, ਬਰਫ਼, ਪਹਾੜ, ਰਾਈ, ਅਸਮਾਨ, ਤੂੜੀ, ਝੰਗੀ, ਲਿੰਡਨ ਦਾ ਰੁੱਖ, ਖੈਰ ਦਾ ਰੁੱਖ, ਸਿਉ ਦਾ ਰੁੱਖ, ਬੱਦਲ਼, ਪਹਾੜੀ, ਬਲੂਤ ਦਾ ਫਲ਼, ਡਿੱਗਦੇ ਪੱਤੇ।** ਬਸੰਤ ਦੀ ਰੁੱਤੇ ਅਸਾਂ ਆਪਣੇ ਸਫ਼ਰ ਹੇਠ ਲਿਖੇ ਸ਼ਬਦਾਂ ਨੂੰ ਅਰਪਣ ਕੀਤੇ: **ਫੁੱਲ, ਡੇਕ, ਸੋਸਨ, ਪਲਾਹ, ਅੰਗੂਰ, ਛੱਪੜ, ਦਰਿਆ, ਝੀਲ, ਜੰਗਲ਼ ਦਾ ਸਿਰਾ, ਧੁੰਦ, ਮੀਂਹ, ਝੱਖੜ, ਸੂਰਜ ਉੱਗਣਾ, ਕੁਮਰੀਆਂ, ਸਫ਼ੈਦਾ ਅਤੇ ਸ਼ਾਹਦਾਣਾ।** ਹਰ ਵਾਰ ਉਹ ਬੱਚਾ ਜਿਸ ਵਿੱਚ ਸ਼ਬਦ ਸਭ ਤੋਂ ਵੱਧ ਸਪੱਸ਼ਟ ਪ੍ਰਭਾਵ, ਭਾਵਨਾਵਾਂ ਅਤੇ ਯਾਦਾਂ ਜਗਾਉਂਦਾ ਆਪਣੀ ''ਸਾਡੀ ਮਾਤ-ਭਾਸ਼ਾ'' ਨਾਂ ਦੀ ਚਿੱਤਰ ਬਣਾਉਣ ਵਾਲ਼ੀ ਕਾਪੀ

ਵਿੱਚ ਚਿੱਤਰ ਵਾਹੁੰਦਾ। ਕੋਈ ਵੀ ਮਾਤ-ਭਾਸ਼ਾ ਦੇ ਸੁਹੱਪਣ ਵੱਲੋਂ ਲਾਪ੍ਰਵਾਹ ਨਾ ਰਿਹਾ। 1952 ਦੀ ਬਸੰਤ ਤੱਕ, ਸਾਡੇ ਕੰਮ ਸ਼ੁਰੂ ਕਰਨ ਤੋਂ ਅੱਠ ਮਹੀਨੇ ਪਿੱਛੋਂ, ਬੱਚਿਆਂ ਨੂੰ ਵਰਣ-ਮਾਲਾ ਦੇ ਸਾਰੇ ਅੱਖਰਾਂ ਦਾ ਗਿਆਨ ਸੀ ਅਤੇ ਉਹ ਪੜ੍ਹ ਅਤੇ ਲਿਖ ਸਕਦੇ ਸਨ।

ਇੱਥੇ ਮੈਂ ਇਸ ਅਨੁਭਵ ਨੂੰ ਮਸ਼ੀਨੀ ਢੰਗ ਨਾਲ਼ ਅਪਨਾ ਲੈਣ ਵਿਰੁੱਧ ਚਿਤਾਵਨੀ ਦੇਣਾ ਚਾਹੁੰਦਾ ਹਾਂ। ਇਸ ਢੰਗ ਨਾਲ਼ ਪੜ੍ਹਨਾ ਅਤੇ ਲਿਖਣਾ ਸਿੱਖਣਾ ਰਚਨਾਤਮਕਤਾ ਹੈ ਅਤੇ ਰਚਨਾਤਮਕਤਾ ਸਾਂਚੇ ਨੂੰ ਨਹੀਂ ਸਹਾਰੇਗੀ। ਹਰ ਨਵੀਂ ਸ਼ੈਅ ਨੂੰ ਰਚਨਾਤਮਕ ਢੰਗ ਨਾਲ਼ ਅਪਣਾਉਣਾ ਚਾਹੀਦਾ ਹੈ।

ਬਹੁਤ ਮਹੱਤਵਪੂਰਨ ਗੱਲ ਇਹ ਸੀ ਕਿ ਬੱਚਿਆਂ ਨੂੰ ਇਹ ਨਾ ਦੱਸਿਆ ਜਾਵੇ ਕਿ ਉਹਨਾਂ ਲਈ ਸਾਰੇ ਅੱਖਰ ਯਾਦ ਕਰਨੇ ਅਤੇ ਪੜ੍ਹਨਾ ਸਿੱਖਣਾ ਲਾਜ਼ਮੀ ਹੈ। ਬੱਚੇ ਗਿਆਨ ਵੱਲ ਪਹਿਲੇ ਪੌੜਾਂ ਉੱਤੇ ਖੇਡ ਖੇਡਦੇ ਹੋਏ ਚੜ੍ਹਦੇ ਹਨ। ਬੌਧਿਕ ਜੀਵਨ ਸੁਹੱਪਣ, ਪਰੀ-ਕਹਾਣੀਆਂ, ਸੰਗੀਤ, ਖ਼ਿਆਲ-ਉਡਾਰੀ, ਰਚਨਾਤਮਕਤਾ ਅਤੇ ਕਲਪਨਾ ਦੀਆਂ ਖੇਡਾਂ ਨੂੰ ਆਤਮਿਆਉਂਦਾ ਹੈ। ਜੋ ਕੁੱਝ ਉਹਨਾਂ ਦੀਆਂ ਭਾਵਨਾਵਾਂ ਨੂੰ ਉਤੇਜਤ ਕਰਦਾ ਹੈ, ਜੋ ਕੁੱਝ ਆਪਣੇ ਸੁਹੱਪਣ ਨਾਲ਼ ਉਹਨਾਂ ਨੂੰ ਕੀਲਦਾ ਹੈ, ਬੱਚੇ ਉਹਨੂੰ ਚੰਗੀ ਤਰ੍ਹਾਂ ਯਾਦ ਰੱਖਦੇ ਹਨ। ਮੈਂ ਕਈ ਬੱਚਿਆਂ ਦੀ ਨਾ ਕੇਵਲ ਆਪਣੇ ਅਨੁਭਵ ਸ਼ਬਦਾਂ ਵਿੱਚ ਪੇਸ਼ ਕਰਨ ਸਗੋਂ ਲਿਖਣ ਦੀ ਜੋਸ਼ੀਲੀ ਇੱਛਾ ਨੂੰ ਵੇਖ ਕੇ ਚਕਰਾ ਗਿਆ।

ਇੱਕ ਦਿਨ ਅਸੀਂ ਮੀਂਹ ਤੋਂ ਬਚਣ ਲਈ ਜੰਗਲ਼ ਵਿੱਚ ਬਣੇ ਇੱਕ ਕੋਠੇ ਵਿੱਚ ਚਲੇ ਗਏ। ਬਿਜਲੀ ਕੜਕ ਅਤੇ ਚਮਕ ਰਹੀ ਸੀ। ਨਿੱਕੇ-ਨਿੱਕੇ ਗੜੇ ਪੈਣ ਲੱਗ ਪਏ। ਮੀਂਹ ਬੰਦ ਹੋ ਜਾਣ ਪਿੱਛੋਂ ਵੀ ਉਹ ਕੁੱਝ ਦੇਰ ਹਰੇ ਘਾਹ ਉੱਤੇ ਪਏ ਰਹੇ। ਸੂਰਜ ਬੱਦਲ਼ਾਂ ਪਿੱਛੋਂ ਨਿੱਕਲ਼ ਆਇਆ ਅਤੇ ਨਿੱਕੇ ਗੜੇ ਹਰੇ ਜਾਪਣ ਲੱਗ ਪਏ। ਬੱਚੇ ਕੂਕ ਉੱਠੇ ਕਿ ਇਹ ਕਿੰਨਾਂ ਸੋਹਣਾ ਸੀ। ਅਗਲੇ ਦਿਨ ਬੱਚੇ ਉਹ ਕੁੱਝ ਵਾਹੁਣਾ ਚਾਹੁੰਦੇ ਸਨ ਜੋ ਉਹਨਾਂ ਕੱਲ੍ਹ ਵੇਖਿਆ ਸੀ ਅਤੇ ਯੂਰਾ, ਸੇਰਯੋਜ਼੍ਹਾ, ਸ਼ੂਰਾ ਅਤੇ ਗਾਲੀਆ ਨੇ ਤਾਂ ਆਪਣੇ ਚਿੱਤਰਾਂ ਦੇ ਸਿਰਲੇਖ ਵੀ ਲਿਖੇ। ਉਹ ਪਹਿਲਾਂ ਹੀ ਚੰਗੀ ਤਰ੍ਹਾਂ ਪੜ੍ਹ ਸਕਦੇ ਸਨ ਅਤੇ ਉਹਨਾਂ ਨੇ ਪਹਿਲੇ ਲੇਖ ਲਿਖੇ। ਉਹਨਾਂ ਇਹ ਲਿਖਿਆ: "ਤੂਫ਼ਾਨੀ ਬੱਦਲ਼ ਘਾਹ ਉੱਤੇ ਗੜੇ ਖਲੇਰ ਰਹੇ ਹਨ," "ਹਰੇ ਘਾਹ ਉੱਤੇ ਚਿੱਟੇ ਗੜੇ," "ਚਿੱਟੇ ਗੜਿਆਂ ਨੂੰ ਪਿਘਲ਼ਾ ਰਿਹਾ ਸੂਰਜ," "ਤੂਫ਼ਾਨ ਚਿੱਟੇ ਗੜੇ ਪੋਰ ਰਿਹਾ ਹੈ।"

ਇਸ ਨਾਲ਼ ਮੈਨੂੰ ਮੁੜ ਨਿਸ਼ਚਾ ਹੋ ਗਿਆ ਕਿ ਬੱਚੇ ਚਿੰਤਨ ਅਤੇ ਭਾਸ਼ਾ ਦੇ ਮੁੱਢਲੇ ਸੋਮਿਆਂ ਦੇ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਜਿੰਨੇ ਨੇੜੇ ਹੁੰਦੇ ਹਨ, ਉਹਨਾਂ ਦੀ ਬੋਲੀ ਉਨੀ ਹੀ ਵਧੇਰੇ ਭਰਪੂਰ ਅਤੇ ਪ੍ਰਗਟਾਊ ਹੋਵੇਗੀ। ਮੈਨੂੰ ਨਿਸ਼ਚਾ ਸੀ ਕਿ ਬੱਚੇ ਛੇਤੀ ਹੀ ਨਿੱਕੇ ਲੇਖ ਲਿਖਣੇ ਸ਼ੁਰੂ ਕਰ ਦੇਣਗੇ। 1952 ਦੇ ਹੁਨਾਲ਼ ਵਿੱਚ ਮੇਰੇ ਨਿਸ਼ਚੇ ਦੀ ਪੁਸ਼ਟੀ ਹੋ ਗਈ। ਸਕੂਲ ਦੇ ਖੇਤ ਦੀ ਇੱਕ ਨੁੱਕਰੇ ਪੋਸਤ ਦੇ ਬੀਅ ਬੀਜੇ ਗਏ ਸਨ। ਮੈਂ ਬੱਚਿਆਂ ਨੂੰ ਉਦੋਂ ਉੱਥੇ ਲੈ ਗਿਆ ਜਦੋਂ ਪੋਸਤ ਦੇ ਫੁੱਲਾਂ ਨੇ ਵੱਖ-ਵੱਖ ਰੰਗਾਂ ਦੇ ਸੈਂਕੜੇ ਫੁੱਲਾਂ ਦੇ ਦੀਪ ਬਾਲ਼ੇ ਹੋਏ ਸਨ। ਸੁਹੱਪਣ ਨੇ ਬੱਚਿਆਂ ਦੇ ਦਿਲਾਂ ਵਿੱਚ ਖ਼ੁਸ਼ੀ-ਭਰੇ ਅਨੁਭਵਾਂ ਦੀਆਂ ਲਹਿਰਾਂ ਛਲਕਾ ਦਿੱਤੀਆਂ। ਲੰਮਾ ਸਮਾਂ ਅਸੀਂ ਫੁੱਲਾਂ ਵੱਲ ਵੇਖਦੇ ਰਹੇ ਅਤੇ ਮਖਿਆਰੀਆਂ ਦੀ ਭਿਣ-ਭਿਣ ਸੁਣਦੇ ਰਹੇ।

ਅਗਲੇ ਦਿਨ ਅਸੀਂ ਡਰਾਇੰਗ ਦੀਆਂ ਕਾਪੀਆਂ ਅਤੇ ਰੰਗਦਾਰ ਪੈਸਲਾਂ ਲੈ ਕੇ ਉੱਥੇ ਗਏ। ਬੱਚਿਆਂ ਨੇ ਚਿੱਤਰ ਵਾਹੇ ਅਤੇ ਮੈਂ ਉਹਨਾਂ ਨੂੰ ਖ਼ਸਖ਼ਸ (ਪੋਸਤ ਦੇ ਬੀ) ਸਬੰਧੀ ਇੱਕ ਕਹਾਣੀ ਸੁਣਾਈ, ਕਿਵੇਂ ਸਤਰੰਗੀ ਪੀਂਘ ਨੇ ਉਹਨੂੰ ਸੱਤਾਂ ਰੰਗਾਂ ਦਾ ਸਾਰਾ ਹੁਸਨ ਦਿੱਤਾ ਸੀ। ਬਹੁਤ ਸਾਰੇ ਬੱਚੇ ਇਹ ਸ਼ਲਾਘਾ ਸ਼ਬਦਾਂ ਵਿੱਚ ਪੇਸ਼ ਕਰਨਾ ਚਾਹੁੰਦੇ ਸਨ ਅਤੇ ਉਹਨਾਂ ਸਪੱਸ਼ਟ, ਪ੍ਰਗਟਾਊ ਲੇਖ ਲਿਖੇ: "ਪੋਸਤ ਦੇ ਫੁੱਲਾਂ ਦਾ ਗ਼ਲੀਚਾ ਖਿੜਿਆ ਹੋਇਆ ਹੈ।" (ਤਾਨੀਆ), "ਪੋਸਤ ਦੇ ਫੁੱਲਾਂ ਦੇ ਗ਼ਲੀਚੇ ਨੇ ਧਰਤੀ ਨੂੰ ਕੱਜ ਲਿਆ" (ਨੀਨਾ), "ਪੋਸਤ ਦੇ ਫੁੱਲ ਖਿੜ ਪਏ ਅਤੇ ਸੂਰਜ ਖ਼ੁਸ਼ ਹੋ ਗਿਆ" (ਜ਼ੀਨਾ), "ਪੋਸਤ ਦੇ ਫੁੱਲਾਂ ਦੇ ਗ਼ਲੀਚੇ ਉੱਤੇ ਭਿਣਭਿਣਾ ਰਹੀਆਂ ਮਖਿਆਰੀਆਂ" (ਗਾਲੀਆ), "ਸੂਰਜ ਨੇ ਧਰਤੀ ਉੱਤੇ ਫੁੱਲ ਖਿਲਾਰੇ: ਨੀਲੇ, ਗੁਲਾਬੀ, ਲਾਲ ਅਤੇ ਅਸਮਾਨੀ" (ਲਾਰੀਸਾ), "ਨੀਲੀਆਂ ਪੰਖੜੀਆਂ ਉੱਤੇ ਇੱਕ ਜੱਤਲ਼ ਭੰਵਰਾ" (ਸੇਰਯੋਜ਼ਾ), "ਨਾਜ਼ਕ ਡੰਡੀਆਂ ਉੱਤੇ ਝੂਮਦੇ ਫੁੱਲ" (ਸ਼ੂਰਾ), "ਸੂਰਜ ਪੋਸਤ ਦੇ ਫੁੱਲਾਂ ਵਿੱਚ ਖੇਡ ਰਿਹਾ ਹੈ" (ਕੋਲੀਆ), "ਨੀਲੀਆਂ ਪੰਖੜੀਆਂ ਅਸਮਾਨ ਤੋਂ ਡਿੱਗੀਆਂ ਅਤੇ ਧਰਤੀ ਉੱਤੇ ਗਲੀਚਾ ਬਣ ਗਈਆਂ" (ਕਾਤੀਆ)। ਬੱਚਿਆਂ ਨੇ ਇਹ ਚਿੱਤਰ ਅਤੇ ਲੇਖ ਆਪਣੀਆਂ ਕਾਪੀਆਂ ਵਿੱਚੋਂ ਕੱਢੇ ਅਤੇ "ਸਾਡੀ ਮਾਤ-ਭਾਸ਼ਾ" ਵਿੱਚ ਲਾ ਦਿੱਤੇ।

ਬੱਚਿਆਂ ਦੀਆਂ ਕਲਪਨਾਵਾਂ ਸੂਰਜਮੁਖੀ ਦੇ ਫੁੱਲਾਂ, ਦੜਊ ਦੇ ਖਿੜੇ ਖੇਤਾਂ ਵੱਲ ਸਾਡੇ "ਸਫ਼ਰਾਂ" ਸਮੇਂ ਜਿਊਂਦੇ ਝਰਨੇ ਨਾਲ਼, ਸਪੱਸ਼ਟ ਬਿੰਬਾਂ ਨਾਲ਼ ਖੇਡੀਆਂ। ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਸੁਹੱਪਣ ਉਹਨਾਂ ਨੂੰ ਜਿੰਨਾਂ ਉਤੇਜਤ ਕਰਦਾ, ਓਨੀ ਚੰਗੀ ਤਰ੍ਹਾਂ ਅੱਖਰ ਉਹਨਾਂ ਨੂੰ ਯਾਦ ਹੋ ਜਾਂਦੇ, ਭਾਵੇਂ ਇਹ ਸਭ ਤੋਂ ਪਹਿਲਾਂ ਮੰਤਵ ਤਾਂ ਉੱਕਾ ਹੀ ਨਹੀਂ ਸੀ। ਮੈਨੂੰ ਇਸ ਗੱਲ ਦਾ ਵਧੇਰੇ ਨਿਸ਼ਚਾ ਹੋ ਗਿਆ ਕਿ ਦ੍ਰਿਸ਼ਟਮਾਨ ਸੰਸਾਰ ਦੇ ਬਿੰਬ ਅਤੇ ਸੁਹੱਪਣ ਦੀ ਭਾਵਨਾ ਨੂੰ ਸ਼ਬਦਾਂ ਵਿੱਚ ਬਿਆਨ ਕਰਨ ਦੇ ਯਤਨ ਬੱਚੇ ਦੇ ਚਿੰਤਨ ਦਾ ਦਿਲ ਹਨ। ਬੱਚੇ ਰਚਨਾਤਮਕ ਢੰਗ ਨਾਲ਼, ਸਪੱਸ਼ਟਤਾ ਨਾਲ਼, ਭਾਵਨਾ ਨਾਲ਼ ਭਰਪੂਰ ਬਿੰਬਾਂ ਵਿੱਚ ਸੋਚਦੇ ਹਨ। ਬੱਚੇ ਦੇ ਸਿਆਣਾ ਅਤੇ ਲਾਇਕ ਬਣਨ ਲਈ ਇਹ ਲਾਜ਼ਮੀ ਹੈ ਕਿ ਉਹਦੇ ਬਚਪਨ ਦੇ ਸ਼ੁਰੂ ਵਿੱਚ ਉਹਨੂੰ ਸੰਸਾਰ ਦੀ ਰਚਨਾਤਮਕ ਦ੍ਰਿਸ਼ਟੀ ਦੀ ਖ਼ੁਸ਼ੀ ਦਿੱਤੀ ਜਾਵੇ।

ਜਦੋਂ ਬੱਚਾ ਸੋਹਣੇ ਨੂੰ ਵੇਖਦਾ ਅਤੇ ਅਨੁਭਵ ਕਰਦਾ ਹੈ ਤਾਂ ਖ਼ਿਆਲ-ਉਡਾਰੀ ਅਤੇ ਰਚਨਾਤਮਕਤਾ ਦੇ ਕਿੰਨੇ ਅਖੁੱਟ ਝਰਨੇ ਜਿਊਂਦੇ ਵਿਚਾਰ ਮਨੁੱਖ ਦੇ ਮਨ ਵਿੱਚ ਪੈਦਾ ਕਰਦੇ ਹਨ! ਮੈਂ ਜਿਊਂਦੇ ਸ਼ਬਦ ਦੇ ਸੋਮਿਆਂ ਵਿੱਚੋਂ ਇੱਕ ਤੱਕ ਆਪਣਾ "ਸਫ਼ਰ" ਕਦੀ ਨਹੀਂ ਭੁੱਲਣ ਲੱਗਾ। ਹੁਨਾਲ਼ ਦੇ ਇੱਕ ਦਿਨ ਅਸੀਂ ਫ਼ਾਰਮ ਦੇ ਮਖਿਆਰੀਆਂ ਪਾਲਣ ਵਾਲ਼ੇ ਵਿਭਾਗ ਵਿੱਚ ਗਏ। ਮਖਿਆਰੀਆਂ ਪਾਲਣ ਵਾਲ਼ੇ ਨੇ ਬੱਚਿਆਂ ਨੂੰ ਸੱਜਰੀ ਮਾਖਿਉਂ ਅਤੇ ਝਰਨੇ ਦਾ ਠੰਢਾ ਪਾਣੀ ਦਿੱਤਾ। ਬੱਚੇ ਸਿਉਆਂ ਦੇ ਰੁੱਖਾਂ ਹੇਠ ਬੈਠੇ ਦੜਊ ਦੇ ਖਿੜੇ ਖੇਤਾਂ ਦਾ ਸੁਹੱਪਣ ਮਾਣ ਰਹੇ ਸਨ। ਸਤੈਪੀ ਵੱਲ ਆਪਣੀਆਂ ਉਡਾਰੀਆਂ ਤੋਂ ਖੱਖਰਾਂ ਵੱਲ ਮੁੜਦੀਆਂ ਮਖਿਆਰੀਆਂ ਠੰਢੇ ਪਾਣੀ ਵਾਲ਼ੇ ਨਿੱਕੇ ਨਾਲ਼ੇ ਉੱਤੇ ਘੁੰਮਦੀਆਂ ਅਤੇ ਸ਼ਾਂਤੀ ਨਾਲ਼ ਭਿਣਭਿਣਾਉਂਦੀਆਂ। "ਉਹ ਇੱਕ ਦੂਜੇ ਨੂੰ ਫੁੱਲਾਂ ਤੇ ਝੰਗੀਆਂ, ਦੜਊ ਅਤੇ ਸੂਰਜਮੁਖੀ, ਪੋਸਤ ਦੇ ਸੋਹਣੇ ਫੁੱਲਾਂ ਤੇ ਸੂਹੇ ਲੂਸਣ ਸਬੰਧੀ ਦੱਸ ਰਹੀਆਂ ਨੇ।" ਬੱਚਿਆਂ ਨੇ ਕਿਹਾ।

ਪੰਜੇ ਵਰ੍ਹੇ ਪਿੱਛੋਂ ਮੇਰੇ ਨੰਨ੍ਹੇ-ਮੁੰਨੇ ਪਹਿਲਾਂ ਹੀ ਚੌਥੀ ਸ਼੍ਰੇਣੀ ਵਿੱਚ ਪੜ੍ਹ ਰਹੇ ਸਨ ਅਤੇ ਮੈਂ ਉਹਨਾਂ ਨੂੰ ਕਿਹਾ ਕਿ ਉਹ ਇਸ ਸਬੰਧੀ ਇੱਕ ਕਹਾਣੀ ਲਿਖਣ, "ਮਖਿਆਰੀਆਂ ਕਿਸ ਗੱਲ ਸਬੰਧੀ ਭਿਣਭਿਣਾਉਂਦੀਆਂ ਹਨ ?" ਜੂਨ ਦੇ ਉਸ ਦਿਨ ਦੇ ਅਭੁੱਲ ਪ੍ਰਭਾਵਾਂ ਨੇ ਚਿੰਤਨ ਦੇ ਜਿਉਂਦੇ ਵਹਿਣ ਵਿੱਚ ਸਪੱਸ਼ਟ ਬਿੰਬਾਂ ਦਾ ਰੂਪ ਧਾਰ ਲਿਆ। ਮਨੁੱਖ ਬਚਪਨ ਦੇ ਮੁੱਢ ਵਿੱਚ ਜਿਨ੍ਹਾਂ ਗੱਲਾਂ ਦੀ ਸ਼ਲਾਘਾ ਕਰਦਾ ਹੈ ਉਹ ਕਦੀ ਨਹੀਂ ਭੁੱਲਦਾ। ਬਚਪਨ ਦੇ ਵਰ੍ਹਿਆਂ ਨੂੰ ਬੱਚਿਆਂ ਦੇ ਮਨਾਂ ਉੱਤੇ ਉਹਨਾਂ ਦੀ ਮਾਤ-ਭਾਸ਼ਾ ਅਤੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਦੀ ਛਾਪ ਲਾਉਣ ਦਿਓ। ਸ਼ਾਲਾ, ਗਿਆਨ ਦੀ ਸੁੱਘੜ, ਔਖੀ ਪੌੜੀ ਉੱਤੇ ਉਹਨਾਂ ਦੇ ਪਹਿਲੇ ਕਦਮ ਸੁਹੱਪਣ ਨਾਲ਼ ਭਰੇ ਹੋਣ।

ਬੱਚੇ ਪੜ੍ਹਨਾ ਜਿੰਨੀ ਚੰਗੀ ਤਰ੍ਹਾਂ ਸਿੱਖਦੇ ਗਏ ਪੁਸਤਕਾਂ ਨੇ ਉਹਨਾਂ ਦੇ ਜੀਵਨ ਵਿੱਚ ਓਨਾ ਹੀ ਵੱਡਾ ਰੋਲ ਅਦਾ ਕਰਨਾ ਸ਼ੁਰੂ ਕਰ ਦਿੱਤਾ। ਅਸਾਂ ਚਿੱਤਰਾਂ ਵਾਲ਼ੀਆਂ ਪੁਸਤਕਾਂ ਦੀ ਨਿੱਕੀ ਜਿਹੀ ਲਾਇਬ੍ਰੇਰੀ ਬਣਾ ਲਈ। ਮੰਦੇ ਭਾਗੀਂ ਪੁਸਤਕਾਂ ਵੇਚਣ ਵਾਲ਼ੀਆਂ ਦੁਕਾਨਾਂ ਵਿੱਚ ਕੋਈ ਚੰਗੀਆਂ ਪੁਸਤਕਾਂ ਨਹੀਂ ਸਨ ਅਤੇ ਮੈਨੂੰ ਆਪ ਪੁਸਤਕਾਂ ਲਿਖਣੀਆਂ ਅਤੇ ਉਹਨਾਂ ਲਈ ਚਿੱਤਰ ਬਣਾਉਣੇ ਪਏ। ਮੈਂ ਚਿੱਤਰਾਂ ਵਾਲ਼ੀ ਜਿਹੜੀ ਪਹਿਲੀ ਪੁਸਤਕ ਬਣਾਈ ਉਹ ਕੱਕਰ ਦਾਦੇ, ਭੈੜੀ ਮਤਰੇਈ ਮਾਂ, ਦਿਆਲ ਮਤਰੇਈ ਧੀ ਅਤੇ ਆਲਸੀ ਧੀ ਸਬੰਧੀ ਸੀ। ਪੁਸਤਕ ਕੁੱਝ ਲੰਮੀ ਸੀ—ਤੀਹ ਤੋਂ ਵੱਧ ਪੰਨੇ, ਹਰ ਪੰਨੇ ਉੱਤੇ ਇੱਕ ਚਿੱਤਰ ਅਤੇ ਕੁੱਝ ਵਾਕ ਹੁੰਦੇ, ਭਾਵੇਂ ਕਈ ਵਾਰ ਕੇਵਲ ਇੱਕ ਵਾਕੰਸ਼ ਹੀ ਹੁੰਦਾ। 1952 ਦੀ ਬਸੰਤ ਤੱਕ ਵਧੇਰੇ ਬੱਚੇ ਬੜੇ ਸੌਖ ਨਾਲ਼ ਪੜ੍ਹਨ ਲੱਗ ਪਏ ਸਨ। ਵਾਰੀਆ, ਕੋਲੀਆ, ਗਾਲੀਆ, ਲਾਰੀਸਾ, ਸੇਰਯੋਜ਼੍ਹਾ ਅਤੇ ਲੀਦਾ ਵਿਸ਼ੇਸ਼ ਤੌਰ ਉੱਤੇ ਚੰਗੀ ਤਰ੍ਹਾਂ ਪੜ੍ਹਦੇ। ਅਸੀਂ ਘਾਹ ਉੱਤੇ ਬਹਿ ਜਾਂਦੇ ਅਤੇ ਬੱਚਿਆਂ ਵਿੱਚੋਂ ਇੱਕ ਤਸਵੀਰਾਂ ਵਾਲ਼ੀ ਪੁਸਤਕ ਖੋਹਲਦਾ ਅਤੇ ਪੜ੍ਹਨ ਲੱਗ ਪੈਂਦਾ।... ਇਹ ਕੇਵਲ ਸ਼ਬਦ ਪੜ੍ਹਨਾ ਅਤੇ ਉਹਨਾਂ ਦੇ ਵਾਕ ਬਣਾਉਣਾ ਹੀ ਨਹੀਂ ਸੀ। ਇਹ ਰਚਨਾਤਮਕਤਾ ਸੀ। ਪਰੀ-ਕਹਾਣੀ ਪੜ੍ਹਦੇ ਹੋਏ ਬੱਚੇ ਉਸ ਸੰਸਾਰ ਵਿੱਚ ਜਾਪਦੇ ਜਿਹੜਾ ਚਿੱਤਰਾਂ ਵਿੱਚ ਚਿੱਤਰਿਆ ਗਿਆ ਸੀ। ਇਹਦੇ ਪੜ੍ਹਨ ਦਾ ਅਲਾਪ ਦਿਆਲ ਕੱਕਰ ਦਾਦੇ, ਭੈੜੀ ਮਤਰੇਈ ਮਾਂ, ਮਿਹਨਤੀ ਅਤੇ ਨਿੱਘੇ ਦਿਲ ਵਾਲ਼ੀ ਮਤਰੇਈ ਧੀ ਅਤੇ ਸੁਸਤ ਅਤੇ ਨਿਰਦਈ ਧੀ ਦੀਆਂ ਭਾਵਨਾਵਾਂ ਅਤੇ ਆਸ਼ਿਆਂ ਦੇ ਗੁੱਝੇ ਅਰਥਾਂਤਰਾਂ ਨੂੰ ਸਾਹਮਣੇ ਲੈ ਆਉਂਦਾ। ਬੱਚੇ ਜੋ ਕੁੱਝ ਪੜ੍ਹਦੇ ਹਨ ਉਹਨੂੰ ਡੂੰਘੀ ਤਰ੍ਹਾਂ ਅਨੁਭਵ ਕਰਦੇ ਹਨ: ਉਹ ਹਾਨੀਕਾਰਕ ਨੂੰ ਘਿਰਣਾ ਕਰਦੇ ਅਤੇ ਇਹਦੇ ਉੱਤੇ ਚੰਗੇ ਦੀ ਜਿੱਤ ਉੱਤੇ ਖ਼ੁਸ਼ ਹੁੰਦੇ ਹਨ।

ਅਤੇ ਜਿਹੜੀ ਗੱਲ ਵਧੇਰੇ ਰੌਚਕ ਹੈ: ਬੱਚਿਆਂ ਨੇ ਕਹਾਣੀ ਦਰਜਨਾਂ ਵਾਰ ਪੜ੍ਹੀ ਸੀ ਪਰ ਹਰ ਵਾਰ ਉਹ ਇਹਨੂੰ ਬੜੀ ਰੌਚਕਤਾ ਨਾਲ਼ ਸੁਣਦੇ। ਮੈਨੂੰ ਸਿੱਖਿਅਕਾਂ ਦੀ ਚਿੰਤਾ ਦਾ ਪਤਾ ਸੀ: ਬੱਚੇ ਇੰਨੇ ਅਕਾਊ ਢੰਗ ਨਾਲ਼ ਕਿਉਂ ਪੜ੍ਹਦੇ ਹਨ ? ਬੰਦਾ ਬੱਚਿਆਂ ਦੇ ਪੜ੍ਹਨ ਵਿੱਚ ਭਾਵੁਕ ਰੰਗਣ ਇੰਨੀ ਘੱਟ ਵਾਰ ਕਿਉਂ ਸੁਣਦਾ ਹੈ ? ਕਿਉਂਕਿ ਅਕਸਰ ਹਾਲਤਾਂ ਵਿੱਚ ਪੜ੍ਹਨਾ ਬੱਚਿਆਂ ਦੇ ਜੀਵਨ, ਸੋਚਾਂ, ਭਾਵਨਾਵਾਂ ਅਤੇ ਵਿਚਾਰਾਂ ਨਾਲ਼ੋਂ ਉੱਕਾ ਹੀ ਕੱਟਿਆ ਹੋਇਆ ਹੁੰਦਾ ਹੈ। ਬੱਚਾ ਇੱਕ ਗੱਲ ਸਬੰਧੀ ਉਤੇਜਤ ਹੈ ਪਰ ਉਹ ਕਿਸੇ ਹੋਰ ਸਬੰਧੀ ਪੜ੍ਹਦਾ

ਹੈ। ਪੜ੍ਹਨਾ ਤਾਂ ਹੀ ਬੱਚਿਆਂ ਦੇ ਜੀਵਨ ਨੂੰ ਭਰਪੂਰ ਬਣਾਉਂਦਾ ਹੈ ਜੇ ਸ਼ਬਦ ਉਹਨਾਂ ਦੇ ਦਿਲਾਂ ਵਿੱਚ ਗੁੱਝੀਆਂ ਥਾਵਾਂ ਨੂੰ ਪ੍ਰਭਾਵਤ ਕਰਨ।

ਅਸਾਂ ਚਿੱਤਰਾਂ ਵਾਲ਼ੀਆਂ ਨਵੀਆਂ ਪੁਸਤਕਾਂ ਤਿਆਰ ਕਰਨੀਆਂ ਸ਼ੁਰੂ ਕਰ ਦਿੱਤੀਆਂ। ਯੂਰਾ, ਸੇਰਯੋਜ਼੍ਹਾ, ਕਾਤੀਆ, ਲੀਦਾ, ਲਿਊਬਾ ਅਤੇ ਲਾਰੀਸਾ ਨੇ ਚਿੱਤਰ ਵਾਹੇ। ਇੱਕ ਵੀ ਬੱਚਾ ਅਜਿਹਾ ਨਹੀਂ ਸੀ ਜਿਹੜਾ ਚਿੱਤਰ ਬਣਾਉਣ ਵਿੱਚ ਸਹਾਇਤਾ ਨਾ ਕਰਨਾ ਚਾਹੁੰਦਾ ਹੋਵੇ। ਪੜ੍ਹਨ ਅਤੇ ਲਿਖਣ ਵਿੱਚ ਨਿਪੁੰਨਤਾ ਪ੍ਰਾਪਤ ਕਰਨ ਦੇ ਰਾਹ ਵਿੱਚ ਔਖਿਆਈਆਂ ਉੱਤੇ ਚਿੱਤਰ ਬਣਾਉਣ ਵਿੱਚ ਰੌਚਕਤਾ ਕਾਰਨ ਕਾਬੂ ਪਾ ਲਿਆ ਗਿਆ।

1952 ਦੇ ਹੁਨਾਲ਼ ਵਿੱਚ ਬੱਚਿਆਂ ਨੇ ਨਿੱਕੀਆਂ-ਨਿੱਕੀਆਂ ਛਪੀਆਂ ਹੋਈਆਂ ਪੁਸਤਕਾਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ: ਵੱਖ-ਵੱਖ ਕੌਮਾਂ ਦੀਆਂ ਪਰੀ-ਕਹਾਣੀਆਂ ਦੇ ਤਾਲਸਤਾਏ ਵੱਲੋਂ ਪੇਸ਼ ਕੀਤੇ ਰੂਪ ਅਤੇ ਉਸ਼ਿੰਸਕੀ ਦੀ "ਮਾਤ-ਭਾਸ਼ਾ" ਵਿੱਚੋਂ ਕਹਾਣੀਆਂ। ਉਹਨਾਂ ਰੂਸੀ ਕਵੀਆਂ ਪੁਸ਼ਕਿਨ, ਲੇਰਮਨਤੋਵ ਅਤੇ ਨੇਕਰਾਸੋਵ ਅਤੇ ਯੂਕਰੇਨੀ ਕਵੀਆਂ ਸ਼ੇਵਚੈਨਕੋ, ਲੈਸੀਆ ਯੂਕਰਾਏਨਕਾ ਅਤੇ ਫਰੈਂਕੋ ਦੀਆਂ ਕਵਿਤਾਵਾਂ ਵੀ ਪੜ੍ਹੀਆਂ। ਮੇਰੇ ਉਸ਼ਿੰਸਕੀ ਦੀ ਕਵਿਤਾ "ਬੱਚਿਓ ਸਕੂਲ ਲਈ ਤਿਆਰ ਹੋ ਜਾਓ" ਪੜ੍ਹਨ ਦੀ ਦੇਰ ਸੀ ਅਤੇ ਬੱਚਿਆਂ ਨੇ ਇਹਨੂੰ ਲਗਭਗ ਯਾਦ ਕਰ ਲਿਆ। ਮੈਂ ਵਿਸ਼ੇਸ਼ ਤੌਰ ਉੱਤੇ ਪੜ੍ਹਨ ਲਈ ਪੁਸਤਕਾਂ, ਮੁੱਢ ਵਿੱਚ ਅੱਖਰ-ਬੋਧ ਲਈ ਚਿੱਤਰ ਬਣਾਉਣ ਲਈ ਕੁਢੱਬੀਆਂ ਕਵਿਤਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ। ਪਾਦਰੀਆਂ ਵਾਲ਼ੀ ਭਾਸ਼ਾ ਵਿੱਚ ਲਿਖੀਆਂ ਖ਼ੁਸ਼ਕ ਕਵਿਤਾਵਾਂ ਰਾਹੀਂ ਬੱਚਿਆਂ ਨੂੰ ਲਿਖਤੀ ਸ਼ਬਦ ਨਾਲ਼ ਪਿਆਰ ਸਿਖਾਉਣ ਦੀ ਥਾਂ ਕਾਵਿਕ ਭਾਵਨਾ ਨੂੰ ਕਤਲ ਕਰਨਾ ਵਧੇਰੇ ਸੰਭਵ ਹੈ।

ਮੈਂ ਹਰ ਸਫ਼ਲਤਾ ਅਤੇ ਹਰ ਔਕੜ ਹੋਰ ਅਧਿਆਪਕਾਂ ਨਾਲ਼ ਸਾਂਝੀ ਕਰਦਾ। ਸਕੂਲ ਜਾਣ ਦੀ ਉਮਰ ਤੋਂ ਛੋਟੇ ਬੱਚਿਆਂ ਨੂੰ ਪਹਿਲੀ ਸ਼੍ਰੇਣੀ ਲਈ ਤਿਆਰ ਕਰਨਾ ਸਾਡੇ ਸਕੂਲ ਵਿੱਚ ਮੁੱਢਲੀਆਂ ਸ਼੍ਰੇਣੀਆਂ ਦੇ ਸਾਰੇ ਅਧਿਆਪਕਾਂ ਦੀ ਸਮੂਹਕ ਫ਼ਿਕਰਮੰਦੀ ਬਣ ਗਈ। ਹਰ ਲੰਘਦੇ ਵਰ੍ਹੇ ਅਧਿਆਪਕਾਂ ਦਾ ਰਚਨਾਤਮਕ ਅਨੁਭਵ ਚੰਗੇਰਾ ਹੋ ਗਿਆ, ਵਿੱਦਿਅਕ ਢੰਗ, ਵਿਸ਼ੇਸ਼ ਤੌਰ ਉੱਤੇ ਸ਼੍ਰੇਣੀ ਤੋਂ ਬਾਹਰਲੇ ਅਤੇ ਸਕੂਲ ਤੋਂ ਬਾਹਰਲੇ ਕੰਮ ਦੇ ਢੰਗ ਡੂੰਘੇਰੇ ਹੋ ਗਏ। ਇਹਦੇ ਨਾਲ਼ ਬੱਚਿਆਂ ਦਾ ਸਮੁਲਿਆ ਬੌਧਿਕ ਵਿਕਾਸ ਸੌਖਾ ਹੋ ਗਿਆ, ਉਹਨਾਂ ਮੁਢਲੀਆਂ ਅਮਲੀ ਯੋਗਤਾਵਾਂ ਪ੍ਰਾਪਤ ਕਰ ਲਈਆਂ, ਜਿਹੜੀਆਂ ਸਫ਼ਲ ਪੜ੍ਹਾਈ ਲਈ ਲੋੜੀਂਦੀਆਂ ਹਨ। ਪੜ੍ਹਨਾ ਇਹਨਾਂ ਯੋਗਤਾਵਾਂ ਵਿੱਚੋਂ ਪਹਿਲੀ ਹੈ।

ਦੋ ਕੁ ਵਰ੍ਹਿਆਂ ਵਿੱਚ ਅਧਿਆਪਕਾਂ ਨੇ ਸਕੂਲ ਜਾਣ ਤੋਂ ਛੋਟੀ ਉਮਰ ਦੇ ਬੱਚਿਆਂ ਨੂੰ ਇਉਂ ਸਿਖਾਇਆ ਕਿ ਉਹ ਪਹਿਲੀ ਸ਼੍ਰੇਣੀ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਪੜ੍ਹਨ ਲੱਗ ਪਏ ਸਨ। ਇਸ ਗੱਲ ਨੇ ਵਿੱਦਿਆ ਦੇ ਸਾਰੇ ਕੰਮ ਨੂੰ ਲਖਾਇਕ ਹੱਦ ਤੱਕ ਹੌਲ਼ਾ ਕਰ ਦਿੱਤਾ, ਨਾ ਕੇਵਲ ਮੁੱਢਲੀਆਂ ਸ਼੍ਰੇਣੀਆਂ ਵਿੱਚ ਸਗੋਂ ਉਚੇਰੀਆਂ ਸ਼੍ਰੇਣੀਆਂ ਵਿੱਚ ਵੀ। ਸਾਡੇ ਬਹੁਤ ਵਰ੍ਹਿਆਂ ਦੇ ਸਾਂਝੇ ਅਨੁਭਵ ਨੇ ਸਾਨੂੰ ਇਸ ਯੋਗ ਬਣਾਇਆ ਕਿ ਅਸੀਂ ਪੜ੍ਹਨ ਦੇ ਅਮਲ ਦੇ ਦੌਰਾਨ ਸੂਝ ਅਤੇ ਬੱਚੇ ਦੀ ਰਚਨਾਤਮਕ ਬੌਧਿਕ ਕਿਰਤ ਨਾਲ਼ ਰਵਾਂ, ਪ੍ਰਗਟਾਊ ਪੜ੍ਹਨ ਦੇ

ਰੋਲ ਸਬੰਧੀ ਮਹੱਤਵਪੂਰਨ ਸਿੱਟੇ ਉੱਤੇ ਅੱਪੜਣ ਯੋਗ ਬਣੀਏ। ਇਹ ਸਿੱਟਾ ਹੇਠ ਲਿਖੇ ਅਨੁਸਾਰ ਹੈ: ਬੱਚਾ ਜਿੰਨੀ ਛੇਤੀ ਪੜ੍ਹਨਾ ਸ਼ੁਰੂ ਕਰਦਾ ਹੈ, ਓਨਾ ਹੀ ਵਧੇਰੇ ਸੁਭਾਵਕ ਤੌਰ ਉੱਤੇ ਪੜ੍ਹਨ ਦਾ ਉਹਦੇ ਸਾਰੇ ਅੰਦਰਲੇ ਜੀਵਨ ਨਾਲ਼ ਸਬੰਧ ਹੁੰਦਾ ਹੈ, ਓਨੇ ਵਧੇਰੇ ਪੇਚਦਾਰ ਉਹ ਅਮਲ ਹੁੰਦੇ ਹਨ ਜਿਹੜੇ ਪੜ੍ਹਨ ਦੇ ਦੌਰਾਨ ਚਲਦੇ ਹਨ ਅਤੇ ਪੜ੍ਹਨਾ ਓਨਾ ਵਧੇਰੇ ਬੌਧਿਕ ਵਿਕਾਸ ਨੂੰ ਦੇਂਦਾ ਹੈ। ਜਿਹੜਾ ਬੱਚਾ ਸੱਤਾਂ ਵਰ੍ਹਿਆਂ ਦੀ ਉਮਰ ਤੋਂ ਪਹਿਲਾਂ ਪੜ੍ਹਨਾ ਸਿੱਖ ਲੈਂਦਾ ਹੈ ਉਹਨੇ ਇੱਕ ਬਹੁਤ ਵਡਮੁੱਲੀ ਯੋਗਤਾ ਪ੍ਰਾਪਤ ਕਰ ਲਈ ਹੈ: ਇਹ ਗੱਲ ਬੁਨਿਆਦੀ ਮਹੱਤਤਾ ਵਾਲ਼ੀ ਹੈ ਕਿ ਸ਼ਬਦਾਂ ਅਤੇ ਵਾਕਾਂ ਦੇ ਟੋਟਿਆਂ ਦੀ ਸਮਝ ਕੇਵਲ ਅਵਾਜ਼ਾਂ ਦੇ ਉਚਾਰਣ ਤੋਂ ਅੱਗੇ ਜਾਵੇ। ਪੜ੍ਹਦੇ ਹੋਏ ਬੱਚਾ ਸ਼ਬਦ ਨਾਲ਼ ਵੰਨ੍ਹਿਆ ਨਹੀਂ ਹੁੰਦਾ। ਉਹ ਆਪਣੀ ਨਿਗਾਹ ਕਿਤਾਬ ਤੋਂ ਇੱਕ ਪਾਸੇ ਲਿਜਾ ਸਕਦਾ ਹੈ ਅਤੇ ਅਵਾਜ਼ਾਂ ਦੇ ਅਰਥਾਂ ਵਿੱਚੋਂ ਸੋਚ ਸਕਦਾ ਹੈ। ਅਜਿਹੇ ਢੰਗ ਨਾਲ਼ ਬੱਚਾ ਇੱਕੋ ਸਮੇਂ ਪੜ੍ਹਦਾ, ਸੋਚਦਾ ਅਤੇ ਕਲਪਨਾ ਕਰਦਾ ਹੈ।

ਸਾਡੇ ਸਮੂਹਕ ਅਨੁਭਵ ਨੇ ਸਾਨੂੰ ਨਿਸ਼ਚਾ ਕਰਵਾ ਦਿੱਤਾ ਕਿ ਐਨ ਇਹੋ ਜਿਹਾ ਰਵਾਂ ਪੜ੍ਹਨਾ ਹੀ ਸਮਝ ਨਾਲ਼ ਪੜ੍ਹਨ ਦੇ ਸਭ ਤੋਂ ਮਹੱਤਵਪੂਰਨ ਅੰਸ਼ਾਂ ਵਿੱਚੋਂ ਇੱਕ ਹੈ।

## ਤੂੰ ਹੋਰ ਲੋਕਾਂ ਵਿਚਕਾਰ ਰਹਿੰਦਾ ਹੈਂ,<br>ਮੇਰੇ ਬੱਚੇ

ਨੰਨ੍ਹੇ ਪਾਉਨੀਅਰਾਂ ਨੇ ਸਕੂਲ ਦੇ ਫ਼ਾਰਮ ਦੀ ਇੱਕ ਨੁੱਕਰੇ ਗੁਲਦਾਊਦੀ ਲਾ ਦਿੱਤੇ। ਪਤਝੜ ਦੇ ਆਉਂਦੇ ਚਿੱਟੇ, ਨੀਲੇ ਅਤੇ ਗੁਲਾਬੀ ਫੁੱਲ ਉੱਥੇ ਖਿੜਨ ਲੱਗ ਪਏ। ਇੱਕ ਨਿਰਮਲ, ਨਿੱਘੀ ਸਵੇਰ ਮੈਂ ਆਪਣੇ ਬੱਚਿਆਂ ਨੂੰ ਉੱਥੇ ਲੈ ਗਿਆ। ਉਹ ਫੁੱਲਾਂ ਦੀ ਬਹੁਲਤਾ ਵੇਖ ਕੇ ਖ਼ੁਸ਼ ਹੋ ਗਏ। ਪਰ ਕੌੜੇ ਅਨੁਭਵ ਨੇ ਦਰਸਾਇਆ ਹੈ ਕਿ ਸੁਹੱਪਣ ਲਈ ਬੱਚਿਆਂ ਦੀ ਸ਼ਲਾਘਾ ਅਕਸਰ ਹੰਗਤਾਵਾਦੀ ਹੁੰਦੀ ਹੈ। ਬੱਚਾ ਫੁੱਲ ਤੋੜ ਲੈਂਦਾ ਹੈ ਅਤੇ ਉਹਨੂੰ ਇਸ ਵਿੱਚ ਕੁੱਝ ਮਾੜਾ ਨਹੀਂ ਜਾਪਦਾ। ਉਸ ਦਿਨ ਵੀ ਅਜਿਹਾ ਹੀ ਹੋਇਆ। ਮੈਂ ਬੱਚਿਆਂ ਦੇ ਹੱਥਾਂ ਵਿੱਚ ਪਹਿਲਾਂ ਇੱਕ, ਫਿਰ ਦੋ, ਫਿਰ ਤਿੰਨ ਫੁੱਲ ਵੇਖੇ। ਜਦੋਂ ਕੇਵਲ ਅੱਧੇ ਫੁੱਲ ਰਹਿ ਗਏ ਤਾਂ ਕਾਤੀਆ ਨੇ ਕੂਕ ਮਾਰੀ :

"ਕੀ ਫੁੱਲ ਤੋੜਨਾ ਸੱਚ-ਮੁਚ ਠੀਕ ਹੈ ?"

ਉਹਦੇ ਬੋਲਾਂ ਵਿੱਚ ਕੋਈ ਹੈਰਾਨੀ ਜਾਂ ਗੁੱਸਾ ਨਹੀਂ ਸੀ। ਨਿੱਕੀ ਕੁੜੀ ਬਸ ਪੁੱਛ ਰਹੀ ਸੀ। ਮੈਂ ਉੱਤਰ ਨਾ ਦਿੱਤਾ। ਇਹ ਦਿਨ ਬੱਚਿਆਂ ਲਈ ਇੱਕ ਸਬਕ ਹੋਣ ਦਿਓ। ਉਹਨਾਂ ਕੁੱਝ ਹੋਰ ਫੁੱਲ ਤੋੜੇ; ਨੁੱਕਰ ਦਾ ਸੁਹੱਪਣ ਜਾਂਦਾ ਰਿਹਾ ਸੀ ਅਤੇ ਕਿਆਰੀ ਸੁੰਜੀ ਜਾਪਦੀ ਸੀ। ਬੱਚਿਆਂ ਦੇ ਦਿਲਾਂ ਵਿੱਚ ਸੁਹੱਪਣ ਦੀ ਸ਼ਲਾਘਾ ਦਾ ਜਿਹੜਾ ਬੁਲ੍ਹਾ ਆਇਆ ਸੀ ਉਹ ਖ਼ਤਮ ਹੋ ਗਿਆ। ਉਹਨਾਂ ਨੂੰ ਸਮਝ ਨਹੀਂ ਸੀ ਆ ਰਹੀ ਉਹ ਫੁੱਲਾਂ ਦਾ ਕੀ ਕਰਨ।

"ਸੋ ਬੱਚਿਓ, ਕੀ ਇਹ ਨੁੱਕਰ ਹੁਣ ਸੋਹਣੀ ਹੈ ?" ਮੈਂ ਪੁੱਛਿਆ। "ਕੀ ਉਹ ਡੰਡੀਆਂ ਜਿੰਨ੍ਹਾਂ ਤੋਂ ਤੁਸਾਂ ਫੁੱਲ ਤੋੜ ਲਏ ਹਨ ਸੋਹਣੀਆਂ ਹਨ ?"

ਬੱਚੇ ਚੁੱਪ ਸਨ। ਫਿਰ ਉਹਨਾਂ ਵਿੱਚੋਂ ਕਈਆਂ ਨੇ ਉੱਤਰ ਦੇਣਾ ਸ਼ੁਰੂ ਕੀਤਾ:

"ਨਹੀਂ ਉਹ ਸੋਹਣੀਆਂ ਨਹੀਂ।..."

"ਅਤੇ ਅਸੀਂ ਹੁਣ ਸੋਹਣੇ ਫੁੱਲ ਕਿੱਥੇ ਵੇਖਾਂਗੇ ?"

"ਨੰਨ੍ਹੇ ਪਾਉਨੀਅਰਾਂ ਨੇ ਇਹ ਫੁੱਲ ਲਾਏ ਸਨ, " ਮੈਂ ਬੱਚਿਆਂ ਨੂੰ ਕਿਹਾ। "ਉਹ ਸੋਹਣੇ ਫੁੱਲ ਵੇਖਣ ਇੱਥੇ ਆਉਣਗੇ ਅਤੇ ਉਹਨਾਂ ਨੂੰ ਕੀ ਦਿਸੇਗਾ ? ਇਹ ਨਾ ਭੁੱਲੋ ਕਿ ਤੁਸੀਂ ਲੋਕਾਂ ਵਿਚਕਾਰ ਰਹਿੰਦੇ ਹੋ। ਹਰ ਇੱਕ ਸੋਹਣੀਆਂ ਸ਼ੈਆਂ ਨੂੰ ਮਾਣਨਾ ਚਾਹੁੰਦਾ ਹੈ। ਸਾਡੇ ਇੱਥੇ ਸਕੂਲ ਵਿੱਚ ਬਹੁਤ ਸਾਰੇ ਫੁੱਲ ਹਨ ਪਰ ਜੇ ਹਰ ਵਿਦਿਆਰਥੀ ਬਸ ਇੱਕ ਫੁੱਲ ਤੋੜਨਾ ਸ਼ੁਰੂ ਕਰ ਦੇਵੇ ਤਾਂ ਕੀ ਹੋਵੇਗਾ ? ਕੁੱਝ ਵੀ ਨਹੀਂ ਰਹਿ ਜਾਵੇਗਾ। ਲੋਕਾਂ ਦੇ ਵੇਖਣ ਲਈ ਕੁੱਝ ਸੋਹਣਾ ਨਹੀਂ ਰਹੇਗਾ। ਇਹ ਲਾਜ਼ਮੀ ਹੈ ਕਿ ਅਸੀਂ ਸੁਹੱਪਣ ਨੂੰ ਕਾਇਮ ਰਖੀਏ ਨਾ ਕਿ ਤਬਾਹ ਕਰੀਏ। ਜਦੋਂ ਪੱਤਝੜ ਆਵੇਗੀ ਅਤੇ ਦਿਨ ਠੰਢੇ ਹੋ ਜਾਣਗੇ ਅਸੀਂ ਗੁਲਦਾਊਦੀ ਲਾਵਾਂਗੇ ਅਤੇ ਉਹਨਾਂ ਨੂੰ ਗਰਮਖ਼ਾਨੇ ਵਿੱਚ ਰੱਖਾਂਗੇ। ਉੱਥੇ ਅਸੀਂ ਉਹਨਾਂ ਦਾ ਸੁਹੱਪਣ ਮਾਣਾਂਗੇ। ਇੱਕ ਫੁੱਲ ਤੋੜਨ ਲਈ ਤੁਹਾਨੂੰ ਦਸ ਬੀਜਣੇ ਚਾਹੀਦੇ ਹਨ।"

ਕੁੱਝ ਦਿਨ ਪਿੱਛੋਂ ਅਸੀਂ ਕਿਆਰੀ ਦੇ ਇੱਕ ਹੋਰ ਹਿੱਸੇ ਵਿੱਚ ਸਾਂ, ਜਿੱਥੇ ਹੋਰ ਜ਼ਿਆਦਾ ਗੁਲਦਾਊਦੀ ਸਨ। ਬੱਚਿਆਂ ਨੇ ਫੁੱਲ ਨਾ ਤੋੜੇ; ਉਹਨਾਂ ਦਾ ਸੁਹੱਪਣ ਮਾਣਿਆ।

ਬੱਚਿਆਂ ਦਾ ਦਿਲ ਹੋਰ ਲੋਕਾਂ ਲਈ ਸੁਹੱਪਣ ਅਤੇ ਖ਼ੁਸ਼ੀ ਸਿਰਜਣ ਦੇ ਸੱਦੇ ਵੱਲ ਭਾਵਕ ਹੁੰਦਾ ਹੈ। ਇਹ ਗੱਲ ਮਹੱਤਵਪੂਰਨ ਹੈ ਕਿ ਇਹਨਾਂ ਸੱਦਿਆਂ ਤੋਂ ਪਿੱਛੋਂ ਕੰਮ ਆਵੇ। ਜੇ ਬੱਚਾ ਇਹ ਅਨੁਭਵ ਕਰੇ ਕਿ ਉਹਦੇ ਨੇੜੇ ਲੋਕ ਹਨ, ਕਿ ਉਹਦੇ ਅਮਲ ਉਹਨਾਂ ਨੂੰ ਖ਼ੁਸ਼ੀ ਦੇ ਸਕਦੇ ਹਨ, ਉਹ ਆਪਣੀਆਂ ਇੱਛਾਵਾਂ ਨੂੰ ਛੋਟੀ ਉਮਰ ਤੋਂ ਹੀ ਹੋਰਾਂ ਦੇ ਹਿੱਤਾਂ ਨਾਲ਼ ਸੁਮੇਲਣਾ ਸਿੱਖ ਲਵੇਗਾ ਅਤੇ ਇਹ ਗੱਲ ਦਿਆਲਤਾ ਅਤੇ ਮਾਨਵਤਾ ਦੇ ਵਿਕਾਸ ਲਈ ਅਸਧਾਰਨ ਮਹੱਤਤਾ ਵਾਲ਼ੀ ਹੈ। ਜਿਹੜੇ ਲੋਕ ਆਪਣੀਆਂ ਨਿੱਜੀ ਇੱਛਾਵਾਂ ਦੀਆਂ ਸੀਮਾਵਾਂ ਨੂੰ ਨਹੀਂ ਜਾਣਦੇ ਉਹ ਕਦੀ ਚੰਗੇ ਨਾਗਰਿਕ ਨਹੀਂ ਬਣ ਸਕਦੇ। ਹਉਮੈਵਾਦੀ, ਸੁਆਰਥੀ ਲੋਕ, ਜਿਹੜੇ ਹੋਰਾਂ ਦੇ ਔਖਾਂ ਅਤੇ ਬਿਪਤਾਵਾਂ ਵੱਲੋਂ ਲਾਪ੍ਰਵਾਹ ਹੁੰਦੇ ਹਨ, ਉਹਨਾਂ ਕਦੀ ਬਚਪਨ ਵਿੱਚ ਆਪਣੀਆਂ ਇੱਛਾਵਾਂ ਨੂੰ ਕਾਬੂ ਵਿੱਚ ਰੱਖਣਾ ਨਹੀਂ ਸਿੱਖਿਆ ਅਤੇ ਸਮੂਹ ਦੀ ਭਲਾਈ ਵੱਲ ਧਿਆਨ ਨਹੀਂ ਦਿੱਤਾ। ਆਪਣੀਆਂ ਇੱਛਾਵਾਂ ਉੱਤੇ ਕਾਬੂ ਪਾਉਣਾ ਸਭ ਤੋਂ ਸਾਦੀ ਅਤੇ ਇਹਦੇ ਨਾਲ਼ ਹੀ ਨਾਲ਼ ਸਭ ਤੋਂ ਗੁੰਝਲਦਾਰ ਆਦਤ ਹੈ—ਇਹ ਮਾਨਵਤਾ, ਭਾਵੁਕਤਾ, ਦਿਲ ਦੇ ਨਿੱਘ ਅਤੇ ਸਵੈ-ਸੰਜਮ ਦਾ ਸੋਮਾ ਹੈ, ਜਿਸਤੋਂ ਬਿਨਾਂ ਵਿਅਕਤੀ ਦਾ ਕੋਈ ਅੰਤਹਕਰਣ ਨਹੀਂ ਹੁੰਦਾ ਅਤੇ ਉਹ ਸੱਚਾ ਮਨੁੱਖ ਨਹੀਂ ਹੁੰਦਾ।

ਅਤੇ ਇੱਥੇ ਇੱਕ ਵਾਰ ਫਿਰ ਬੱਚੇ ਨੂੰ ਅਸਲੀ ਮਨੁੱਖ ਬਣਨਾ ਸਿਖਾਉਣ ਵਿੱਚ ਮੁਢਲੇ ਵਰ੍ਹਿਆਂ ਦੀ ਮਹੱਤਤਾ ਉੱਤੇ ਜ਼ੋਰ ਦੇਣਾ ਲਾਜ਼ਮੀ ਹੈ। ਸਦਾਚਾਰਕ ਨਿਸ਼ਚੇ, ਵਤੀਰੇ ਅਤੇ ਆਦਤਾਂ ਦਾ ਭਾਵਨਾਵਾਂ ਨਾਲ਼ ਨੇੜਵਾਂ ਸਬੰਧ ਹੈ। ਅਲੰਕਾਰਕ ਭਾਸ਼ਾ ਵਿੱਚ ਭਾਵਨਾਵਾਂ ਸਦਾਚਾਰਕ ਪੱਧਰਾਂ ਦੇ ਅਮਲਾਂ ਲਈ ਉਪਜਾਊ ਭੋਂ ਹਨ। ਜਿੱਥੇ ਕੋਈ ਭਾਵੁਕਤਾ ਨਹੀਂ ਹੁੰਦੀ ਉੱਥੇ ਆਲ਼ੇ-ਦੁਆਲ਼ੇ ਦੇ ਸੰਸਾਰ ਦੀ ਕੋਈ ਸੋਝੀ ਨਹੀਂ ਹੋ ਸਕਦੀ, ਲੋਕ ਆਤਮਹੀਣ ਅਤੇ

ਹਿਰਦੇਹੀਣ ਬਣਕੇ ਵੱਡੇ ਹੁੰਦੇ ਹਨ। ਜੇ ਇਹ ਭਾਵਨਾਵਾਂ ਬਚਪਨ ਵਿੱਚ ਪੈਦਾ ਨਾ ਕੀਤੀਆਂ ਜਾਣ ਤਾਂ ਇਹਨਾਂ ਦੀ ਕਸਰ ਕਦੀ ਪੂਰੀ ਨਹੀਂ ਹੋ ਸਕਦੀ।

ਬੱਚੇ ਨੂੰ ਮਨੁੱਖੀ ਸਬੰਧਾਂ ਦੇ ਗੁੰਝਲਦਾਰ ਸੰਸਾਰ ਵਿੱਚੋਂ ਲੰਘਾਉਣਾ ਸਿੱਖਿਅਕ ਦੇ ਸਭ ਤੋਂ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਹੈ। ਬੱਚੇ ਖ਼ੁਸ਼ੀ ਤੋਂ ਬਿਨਾਂ ਜਿਊਂਦੇ ਨਹੀਂ ਰਹਿ ਸਕਦੇ। ਸਾਡਾ ਸਮਾਜ ਇਹ ਗੱਲ ਨਿਸ਼ਚਿਤ ਬਣਾਉਣ ਲਈ ਕਿ ਬਚਪਨ ਖ਼ੁਸ਼ੀ ਦਾ ਸਮਾਂ ਹੋਵੇ ਸਭ ਕੁੱਝ ਕਰਦਾ ਹੈ। ਪਰ ਖ਼ੁਸ਼ੀ ਬੇਪਰਵਾਹ ਨਹੀਂ ਹੋਣੀ ਚਾਹੀਦੀ। ਜਦੋਂ ਬੱਚਾ ਆਪਣੇ ਵੱਡਿਆਂ ਵੱਲੋਂ ਧਿਆਨ ਨਾਲ਼ ਪਾਲ਼ੇ ਖ਼ੁਸ਼ੀ ਦੇ ਰੁੱਖ ਤੋਂ ਫੁੱਲ ਤੋੜਦੇ ਹੋਏ ਇਸ ਗੱਲ ਦਾ ਧਿਆਨ ਨਹੀਂ ਰੱਖਦਾ ਕਿ ਹੋਰਨਾਂ ਲਈ ਕੀ ਰਹਿ ਗਿਆ ਹੈ ਤਾਂ ਉਹ ਮਨੁੱਖ ਦੇ ਸਭ ਤੋਂ ਮਹੱਤਵਪੂਰਨ ਲੱਛਣਾਂ ਵਿੱਚੋਂ ਇੱਕ—ਅੰਤਹਕਰਣ—ਤੋਂ ਵਿਰਵਾ ਹੋ ਜਾਂਦਾ ਹੈ। ਇਸ ਤੋਂ ਪਹਿਲਾਂ ਕਿ ਬੱਚਾ ਸੋਸ਼ਲਿਸਟ ਸਮਾਜ ਦਾ ਭਾਵੀ ਨਾਗਰਿਕ ਹੋਣਾ ਅਨੁਭਵ ਕਰੇ, ਇਹ ਲਾਜ਼ਮੀ ਹੈ ਕਿ ਉਹ ਭਲੇ ਦੇ ਬਦਲੇ ਭਲਾ ਦੇਣਾ, ਆਪਣੇ ਹੱਥਾਂ ਨਾਲ਼ ਹੋਰਨਾਂ ਲਈ ਖ਼ਸ਼ੀ ਅਤੇ ਹੁਲਾਸ ਸਿਰਜਣਾ ਸਿੱਖੇ।

**ਖ਼ੁਸ਼ੀ ਦੇ ਸਕੂਲ** ਦੀ ਸਿਰਜਣਾ ਤੋਂ ਪਹਿਲਾਂ ਮੈਂ ਇਸ ਸਬੰਧੀ ਫ਼ਿਕਰਮੰਦ ਸਾਂ ਕਿ ਕਈ ਮਾਤਾ-ਪਿਤਾ ਆਪਣੇ ਬੱਚਿਆਂ ਲਈ ਅਨੁਭਵੀ ਪਿਆਰ ਦੇ ਅੰਨ੍ਹੇ ਹੋਏ, ਉਹਨਾਂ ਵਿੱਚ ਚੰਗਿਆਈ ਵੇਖਦੇ ਹਨ ਅਤੇ ਬੁਰਾਈ ਨੂੰ ਭੁੱਲ ਜਾਂਦੇ ਹਨ। ਮੈਨੂੰ ਚੇਤੇ ਹੈ ਕਿਵੇਂ ਇੱਕ ਚਾਰ ਵਰ੍ਹਿਆਂ ਦਾ ਬੱਚਾ ਟੱਟੀ ਜਾਣ ਦੀ ਥਾਂ ਆਪਣੀ ਮਾਂ ਅਤੇ ਉਹਦੀ ਗੁਆਂਢਣ ਸਾਹਮਣੇ ਹੀ ਗੰਦ ਕਰ ਦੇਂਦਾ। ਮਾਂ ਗੁੱਸੇ ਨਾ ਹੁੰਦੀ ਸਗੋਂ ਪ੍ਰਭਾਵਤ ਹੁੰਦੀ: "ਵੇਖੋ ਸਾਡਾ ਪੁੱਤਰ ਕਿੰਨਾ ਚੁਸਤ ਹੈ— ਉਹ ਕਿਸੇ ਗੱਲੋਂ ਨਹੀਂ ਡਰਦਾ।" ਮੁੰਡਾ ਗੁਸਤਾਖ਼ ਢੰਗ ਨਾਲ਼ ਉਹਦੇ ਵੱਲ ਵੇਖਦਾ, ਪਹਿਲਾਂ ਬੁੱਲ੍ਹ ਅਟੇਰਦਾ ਫਿਰ ਘਿਰਣਾ ਨਾਲ਼ ਦੰਦੀਆਂ ਕੱਢਦਾ; ਉਹ ਪਹਿਲਾਂ ਹੀ ਕੋਈ ਘਿਰਣਾਯੋਗ ਸ਼ੈਅ ਬਣ ਚੁੱਕਾ ਸੀ, ਜਿਸਨੂੰ ਰੋਕਿਆ ਨਾ ਗਿਆ, ਜੇ ਕੋਈ ਉਹਨੂੰ ਆਪਣੇ ਆਪ ਨੂੰ ਹੋਰਾਂ ਦੀਆਂ ਅੱਖਾਂ ਨਾਲ਼ ਵੇਖਣ ਉੱਤੇ ਮਜ਼ਬੂਰ ਨਾ ਕਰੇ ਤਾਂ ਉਹਦਾ ਬਦਮਾਸ਼ ਬਣ ਜਾਣਾ ਸੰਭਵ ਸੀ।

ਮੈਨੂੰ ਵੋਲੋਦੀਆ ਦੀ ਮਾਂ ਨਾਲ਼ ਇੱਕ ਤੋਂ ਵੱਧ ਵਾਰ ਗੱਲ ਕਰਨੀ ਪਈ। ਜਿਉਂ ਹੀ ਉਹ ਕੁੱਝ ਕਹਿਣ ਲੱਗਦੀ, ਉਹਦਾ ਪੁੱਤਰ ਉਹਦੇ ਕੱਪੜੇ ਖਿੱਚਣ ਲੱਗ ਪੈਂਦਾ ਅਤੇ ਉਹ ਹੱਥ ਧਰੂਹ ਲੈਂਦਾ। ਉਹਨੇ ਸਦਾ ਹੀ ਉਹਨੂੰ ਕੋਈ ਜ਼ਰੂਰੀ ਗੱਲ ਦੱਸਣੀ ਹੁੰਦੀ। ਦਖ਼ਲ ਦੇਣਾ ਅਤੇ ਧਿਆਨ ਮੰਗਣਾ ਬੱਚੇ ਦੀ ਖ਼ੁਦਗ਼ਰਜ਼ੀ ਦੀਆਂ ਵੰਨਗੀਆਂ ਹਨ, ਜਿਨ੍ਹਾਂ ਦੇ ਸੋਮੇ ਉਹਨੂੰ ਹਰ ਗੱਲ ਮਾਫ਼ ਕਰਨਾ, ਤੋਤਲੀ ਬੋਲੀ ਅਤੇ ਗੁਸਤਾਖ਼ੀ। ਕੁੱਝ ਮਾਤਾ-ਪਿਤਾ (ਅਤੇ ਮੰਦੇ ਭਾਗੀਂ ਕੁੱਝ ਅਧਿਆਪਕ ਵੀ) ਇਹ ਸਮਝਦੇ ਹਨ ਕਿ ਬੱਚੇ ਨਾਲ਼ ਗੱਲ ਕਰਦੇ ਹੋਏ ਬੰਦੇ ਨੂੰ ਹਮੇਸ਼ਾ ਅਵਾਜ਼ ਦਾ ਬਚਗਾਨਾ ਢੰਗ ਵਰਤਣਾ ਚਾਹੀਦਾ ਹੈ। ਬੱਚਾ ਇਸ ਢੰਗ ਨੂੰ ਤੋਤਲਾਪੁਣਾ ਸਮਝਦਾ ਹੈ। ਬੱਚੇ ਦਾ ਅਣ-ਅਨੁਭਵੀ ਦਿਲ ਵੱਡੇ ਵੱਲੋਂ ਇਸ ਬਚਗਾਨਾ ਲੁਤਰ-ਲੁਤਰ ਦਾ ਉੱਤਰ ਭੈੜੇ ਵਤੀਰੇ ਨਾਲ਼ ਦੇਂਦਾ ਹੈ। ਮੈਂ ਬੋਲਣ ਦੇ ਉਸ ਢੰਗ ਵਿੱਚ ਛੁਪੇ ਖ਼ਤਰਿਆਂ ਤੋਂ ਹਮੇਸ਼ਾ ਸੁਚੇਤ ਰਹਿੰਦਾ ਹਾਂ ਅਤੇ ਇੱਕ ਛਿਣ ਲਈ ਵੀ ਇਹ ਨਹੀਂ ਭੁੱਲਦਾ ਕਿ ਹਰ ਨਿੱਕੇ ਵਿਅਕਤੀ

ਵਿੱਚ ਭਵਿੱਖ ਦਾ ਇੱਕ ਨਾਗਰਿਕ ਹੈ। ਜਦੋਂ ਹੋਰ ਲੋਕਾਂ ਲਈ ਕੰਮ ਕਰਨਾ ਵਿਚਾਰ ਅਧੀਨ ਸੀ ਤਾਂ ਅਜਿਹਾ ਵਤੀਰਾ ਮੈਨੂੰ ਅਸਧਾਰਨ ਤੌਰ ਉੱਤੇ ਮਹੱਤਵਪੂਰਨ ਜਾਪਿਆ। ਬੱਚਿਆਂ ਦੇ ਕੰਮ ਵਿੱਚ ਅਕਸਰ ਜਿਹੜੀ ਸਭ ਤੋਂ ਭੈੜੀ ਗੱਲ ਵਾਪਰਦੀ ਹੈ ਉਹ ਇਹ ਵਿਚਾਰ ਹੈ ਕਿ ਉਹ ਵੱਡਿਆਂ ਉੱਤੇ ਕੋਈ ਕਿਰਪਾ ਕਰ ਰਹੇ ਹਨ ਅਤੇ ਇਸ ਲਈ ਉਹਨਾਂ ਨੂੰ ਬਹੁਤ ਸ਼ਲਾਘਾ ਜਾਂ ਇੱਥੋਂ ਤੱਕ ਕਿ ਕੋਈ ਇਨਾਮ ਮਿਲ਼ਣਾ ਚਾਹੀਦਾ ਹੈ।

... ਪੱਤਝੜ ਦੀ ਰੁੱਤੇ ਅਸਾਂ ਗੁਲਦਾਊਦੀ ਦੇ ਬੂਟਿਆਂ ਦੇ ਗੱਚ ਕੱਢ ਲਏ ਅਤੇ ਉਹਨਾਂ ਨੂੰ ਗਰਮਖ਼ਾਨੇ ਵਿੱਚ ਲਾਇਆ। ਇਹ ਪਿੰਡ ਦੇ ਬੱਚਿਆਂ ਲਈ ਯੋਗ ਕੰਮ ਸੀ। ਬੱਚੇ ਲਾਈ ਪਨੀਰੀ ਨੂੰ ਰੋਜ਼ ਪਾਣੀ ਦੇਂਦੇ ਅਤੇ ਪਹਿਲੇ ਫੁੱਲਾਂ ਦੇ ਪ੍ਰਗਟ ਹੋਣ ਦੀ ਬੇਸਬਰੀ ਨਾਲ਼ ਉਡੀਕ ਕਰਦੇ। ਗਰਮਖ਼ਾਨਾ ਵਿੱਚ ਅਦਭੁੱਤ ਨੁੱਕਰ ਬਣ ਗਿਆ। "ਤੇ ਆਓ ਹੁਣ ਅਸੀਂ ਪ੍ਰਾਹੁਣਿਆਂ ਨੂੰ ਬੁਲਾਈਏ", ਮੈਂ ਬੱਚਿਆਂ ਨੂੰ ਕਿਹਾ। "ਅਸੀਂ ਕਿੰਨ੍ਹਾਂ ਨੂੰ ਬੁਲਾਵਾਂਗੇ ?" ਉਹਨਾਂ ਵਿੱਚੋਂ ਕਈਆਂ ਦੇ ਨਿੱਕੇ ਭੈਣ ਭਰਾ ਸਨ। ਉਹ ਉਹਨਾਂ ਦੇ ਹੱਥ ਫੜਕੇ ਉਹਨਾਂ ਨਿੱਕਿਆਂ ਨੂੰ ਗਰਮਖ਼ਾਨਿਆਂ ਵਿਖੇ ਲਿਆਏ। ਨਿੱਕਿਆਂ ਨੇ ਗੁਲਦਾਊਦੀਆਂ ਵੱਲ ਹੱਥ ਵਧਾਏ ਪਰ ਮੇਰੇ ਬੱਚਿਆਂ ਨੇ ਉਹਨਾਂ ਨੂੰ ਪੁੱਟਣ ਨਾ ਦਿੱਤਾ।

"ਜੇ ਅਸਾਂ ਚੋਖੇ ਗੁੱਲਦਾਉਦੀ ਉਗਾ ਲਏ ਤਾਂ ਅਸੀਂ ਇਸਤਰੀਆਂ ਦੇ ਕੌਮਾਂਤਰੀ ਦਿਵਸ, 8 ਮਾਰਚ ਨੂੰ ਸਾਰੀਆਂ ਮਾਂਵਾਂ ਨੂੰ ਇੱਕ ਇੱਕ ਗੁਲਦਾਊਦੀ ਦਿਆਂਗੇ", ਮੈਂ ਬੱਚਿਆਂ ਨੂੰ ਕਿਹਾ। ਇਸ ਆਸ਼ੇ ਨੇ ਬੱਚਿਆਂ ਨੂੰ ਪ੍ਰੇਰਨਾ ਦਿੱਤੀ ਅਤੇ ਮਾਰਚ ਦੇ ਸ਼ੁਰੂ ਵਿੱਚ ਸਾਡੇ ਕੋਲ਼ ਚੋਖੇ ਫੁੱਲ ਸਨ। ਅਸਾਂ ਮਾਂਵਾਂ ਨੂੰ ਤਿਓਹਾਰ ਲਈ ਸੱਦਾ ਦਿੱਤਾ, ਉਹਨਾਂ ਨੂੰ ਗਰਮਖ਼ਾਨਾ ਵਿਖਾਇਆ ਅਤੇ ਉਹਨਾਂ ਸਾਰੀਆਂ ਨੂੰ ਸੋਹਣੇ ਫੁੱਲ ਦਿੱਤੇ। ਗਾਲੀਆ ਦੀ ਮਤਰੇਈ ਮਾਂ ਉਹਦੇ ਨਾਲ਼ ਆਈ ਅਤੇ ਨਿੱਕੀ ਕੁੜੀ ਨੇ ਉਹਨੂੰ ਗੁਲਦਾਊਦੀ ਦਿੱਤਾ। ਮੈਂ ਕਈ ਵਾਰੀ ਗਾਲੀਆ ਨਾਲ਼ ਮਤਰੇਈ ਮਾਂ ਨਾਲ਼ ਉਹਦੇ ਸਬੰਧਾਂ ਸਬੰਧੀ ਗੱਲ ਕੀਤੀ ਸੀ, ਮੈਨੂੰ ਨਿਸ਼ਚਾ ਸੀ ਕਿ ਉਹ ਚੰਗਾ ਜੀਵ ਹੈ ਅਤੇ ਮੇਰੀ ਗੱਲ ਉਹਦੇ ਦਿਲ ਲੱਗੀ। ਮੈਨੂੰ ਖ਼ੁਸ਼ੀ ਸੀ ਕਿ ਕੋਲੀਆ ਅਤੇ ਤੋਲੀਆ ਦੀਆਂ ਮਾਂਵਾਂ, ਸਾਸ਼ਾ ਦੀ ਦਾਦੀ ਅਤੇ ਕੋਸਤੀਆ ਦੀ ਮਤਰੇਈ ਮਾਂ ਸਾਡੀ ਦਾਵ੍ਹਤ ਵਿੱਚ ਆਈਆਂ।

ਬਹੁਤ ਕੁੱਝ ਅਜਿਹਾ ਹੈ ਜਿਹੜਾ ਨਿੱਕੇ ਬੱਚੇ ਨੂੰ ਨਹੀਂ ਸਮਝਾਇਆ ਜਾ ਸਕਦਾ। ਸਾਊਪੁਣੇ ਸਬੰਧੀ ਸੋਹਣੇ ਸ਼ਬਦ ਉਹਦੇ ਦਿਲ ਉੱਤੇ ਪ੍ਰਭਾਵ ਨਹੀਂ ਪਾਉਂਦੇ ਪਰ ਬੱਚਾ ਵੀ ਆਪਣੇ ਦਿਲ ਵਿੱਚ ਮਾਨਵਤਾ ਦਾ ਸੁਹੱਪਣ ਅਨੁਭਵ ਕਰ ਸਕਦਾ ਹੈ। **ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਦਿਨਾਂ ਤੋਂ ਹੀ ਮੈਂ ਹਰ ਸ਼ਾਗਿਰਦ ਨੂੰ ਹੋਰ ਲੋਕਾਂ ਦੀ ਖ਼ੁਸ਼ੀ, ਗ਼ਮ, ਦੁੱਖ ਅਤੇ ਬਿਪਤਾਵਾਂ ਅਨੁਭਵ ਕਰਨਾ ਸਿਖਾਇਆ। ਪੱਤਝੜ ਅਤੇ ਬਸੰਤ ਵਿੱਚ ਅਸੀਂ ਅਕਸਰ ਮਖਿਆਰੀਆਂ ਪਾਲਣ ਵਾਲ਼ੇ ਦਾਦਾ ਆਂਦਰੇਈ ਨੂੰ ਮਿਲ਼ਣ ਜਾਂਦੇ। ਬੁੱਢੇ ਦਾ ਆਪਣਾ ਟੱਬਰ ਹੈ ਨਹੀਂ ਸੀ ਅਤੇ ਇਕੱਲੇ ਰਹਿਣਾ ਉਹਦੇ ਲਈ ਬੜੇ ਦੁੱਖ ਦਾ ਕਾਰਨ ਸੀ। ਬੱਚਿਆਂ ਅਨੁਭਵ ਕੀਤਾ ਕਿ ਸਾਡੇ ਜਾਣ ਨਾਲ਼ ਦਾਦਾ ਆਂਦਰੇਈ ਖ਼ੁਸ਼ ਹੁੰਦਾ। ਉਹਨੂੰ ਮਿਲ਼ਣ ਜਾਣ ਤੋਂ ਪਹਿਲਾਂ ਮੈਂ ਬੱਚਿਆਂ ਨੂੰ ਕਿਹਾ ਕਿ ਉਹ ਸਿਉ, ਅੰਗੂਰ, ਆਲੂ-ਬੁਖ਼ਾਰੇ ਅਤੇ ਜੰਗਲ਼ੀ ਫੁੱਲ ਦਾਦੇ ਲਈ

ਇਕੱਠੇ ਕਰਨ: ਉਹ ਲੈ ਕੇ ਉਹ ਖ਼ੁਸ਼ ਹੋਵੇਗਾ। ਬੱਚਿਆਂ ਦੇ ਦਿਲ ਹੋਰ ਰੌਂਆਂ, ਅਨੁਭਵਾਂ ਅਤੇ ਭਾਵਨਾਵਾਂ ਵੱਲ ਵਧੇਰੇ ਸੂਖਮ ਹੋ ਗਏ। ਬੱਚਿਆਂ ਆਪ ਇਸ ਗੱਲ ਦੀ ਭਾਲ਼ ਸ਼ੁਰੂ ਕਰ ਦਿੱਤੀ ਕਿ ਉਹ ਬੁੱਢੇ ਨੂੰ ਕਿਸ ਕਿਸਮ ਦੀ ਖ਼ੁਸ਼ੀ ਦੇ ਸਕਦੇ ਹਨ। ਇੱਕ ਦਿਨ ਅਸਾਂ ਜੰਗਲ਼ ਵਿੱਚ ਦਲ਼ੀਆ ਬਣਾਇਆ। ਜਦੋਂ ਅੱਗ ਮਘ ਪਈ ਤਾਂ ਬੱਚਿਆਂ ਨੂੰ ਕਿੰਨੇ ਖ਼ੁਸ਼ੀ ਭਰੇ ਅਨੁਭਵ ਹੋਏ। ... ਅਤੇ ਖ਼ੁਸ਼ੀ ਦੀ ਐਨ ਉਸ ਘੜੀ ਵਾਰੀਆ ਨੇ ਸੋਚੀਂ ਪਏ ਹੋਏ ਕਿਹਾ :

"ਪਰ ਦਾਦਾ ਆਂਦਰੇਈ ਇਸ ਸਮੇਂ ਇਕੱਲਾ ਹੈ।"

ਬੱਚੇ ਸੋਚੀਂ ਪੈ ਗਏ। ਹੋ ਸਕਦਾ ਹੈ ਇਹ ਕੁੱਝ ਬਾਲਗ਼ਾਂ ਨੂੰ ਭਾਵੁਕ ਜਾਪੇ; ਸ਼ਾਇਦ ਕੋਈ ਸੋਚਦਾ ਹੋਵੇ: ਕੀ ਸੱਤ ਸਾਲਾਂ ਦੇ ਬੱਚੇ ਸੂਖਮ ਮਨੋ-ਵੇਗ ਦੇ ਯੋਗ ਹਨ ? ਹਾਂ, ਮੇਰੇ ਪਿਆਰੇ ਸਾਥੀ ਅਧਿਆਪਕੋ, ਜੇ ਐਨ ਉਸ ਉਮਰੇ ਬੱਚੇ ਦੀ ਆਤਮਕ ਭਾਵੁਕਤਾ ਨੂੰ ਤਿੱਖਾ ਕੀਤਾ ਜਾਵੇ, ਜੇ ਇਹ ਮਹਾਨ ਸੱਚਾਈ ਕਿ ਉਹ ਹੋਰ ਲੋਕਾਂ ਵਿਚਕਾਰ ਰਹਿੰਦਾ ਹੈ ਬੱਚੇ ਨੂੰ ਚੰਗੀ ਤਰ੍ਹਾਂ ਸਮਝਾ ਦਿੱਤੀ ਜਾਵੇ, ਬੱਚਾ ਆਪਣੀਆਂ ਖ਼ੁਸ਼ੀਆਂ ਹੋਰਾਂ ਨਾਲ਼ ਸਾਂਝੀਆਂ ਕਰਨਾ ਚਾਹੇਗਾ। ਇਹ ਵਿਚਾਰ ਕਿ ਉਹ ਉਸ ਸਮੇਂ ਮੌਜਾਂ ਮਾਣ ਰਿਹਾ ਹੈ ਜਦੋਂ ਉਹਦਾ ਮਿੱਤਰ ਇਕੱਲਾ ਹੈ ਉਹਨੂੰ ਉਦਾਸ ਕਰੇਗਾ।

ਬੱਚਿਆਂ ਨੇ ਆਪਣੀ ਖ਼ੁਸ਼ੀ ਦਾਦਾ ਆਂਦਰੇਈ ਨਾਲ਼ ਸਾਂਝੀ ਕਰਨੀ ਚਾਹੀ। "ਆਓ ਅਸੀਂ ਕੁੱਝ ਕਾਸ਼ਾ ਅਤੇ ਚਰਬੀ ਵਾਲ਼ਾ ਪੁਠ ਦਾ ਮਾਸ ਲਿਜਾਈਏ..." ਕੋਸਤੀਆ ਨੇ ਕਿਹਾ। ਇਸ ਗੱਲ ਦਾ ਉਤੇਜਨਾ ਨਾਲ਼ ਸੁਆਗਤ ਕੀਤਾ ਗਿਆ। ਬੱਚੇ ਉਹਦੇ ਲਈ ਇੰਨਾ ਦਲ਼ੀਆ ਲਿਆਏ ਕਿ ਕੋਈ ਭੁੱਖਾ ਰਿੱਛ ਵੀ ਉਹ ਸਾਰਾ ਨਾ ਖਾ ਸਕਦਾ। ਅਸਾਂ ਮਖਿਆਰੀਆਂ ਪਾਲਣ ਵਾਲ਼ੀ ਥਾਂ ਇੱਕ ਵਾਰ ਫਿਰ ਖਾਣਾ ਖਾਧਾ, ਇਸ ਵਾਰ ਦਾਦਾ ਆਂਦਰੇਈ ਨਾਲ਼।

ਖ਼ੁਸ਼ੀ ਅਤੇ ਗ਼ਮ ਲਈ ਭਾਵੁਕਤਾ ਕੇਵਲ ਬਚਪਨ ਵਿੱਚ ਹੀ ਪੈਦਾ ਕੀਤੀ ਜਾ ਸਕਦੀ ਹੈ। ਇਸ ਉਮਰੇ ਦਿਲ ਮਨੁੱਖੀ ਦੁੱਖਾਂ, ਬਦਕਿਸਮਤੀ, ਉਪਰਾਮਤਾ ਅਤੇ ਇਕੱਲ ਨੂੰ ਵਿਸ਼ੇਸ਼ ਤੌਰ ਉੱਤੇ ਅਨੁਭਵ ਕਰਦਾ ਹੈ। ਬੱਚਾ ਹੋਰ ਦਾ ਹੋਰ ਹੋ ਗਿਆ ਜਾਪਦਾ ਹੈ, ਉਹ ਦੂਜੇ ਬੰਦੇ ਦੀ ਥਾਂ ਆਪਣੇ ਆਪ ਨੂੰ ਵੇਖਦਾ ਹੈ। ਮੈਨੂੰ ਯਾਦ ਹੈ ਇੱਕ ਵਾਰ ਜਦੋਂ ਅਸੀਂ ਜੰਗਲ਼ ਤੋਂ ਮੁੜ ਰਹੇ ਸਾਂ ਤਾਂ ਅਸਾਂ ਇੱਕ ਕੱਲੀ-ਕਾਰੀ ਝੁੱਗੀ ਵੇਖੀ, ਜਿਸ ਉੱਤੇ ਹਰ ਪਾਸਿਓਂ ਹਵਾ ਪੈਂਦੀ। ਮੈਂ ਬੱਚਿਆਂ ਨੂੰ ਦੱਸਿਆ ਕਿ ਮਹਾਨ ਦੇਸ਼ਭਗਤਕ ਯੁੱਧ ਵਿੱਚ ਨਕਾਰਾ ਹੋਇਆ ਇੱਕ ਬੰਦਾ ਉਹਦੇ ਵਿੱਚ ਰਹਿੰਦਾ ਹੈ। ਉਹ ਬਿਮਾਰ ਸੀ ਅਤੇ ਸਿਉ ਦੇ ਰੁੱਖ ਜਾਂ ਅੰਗੂਰ ਦੀਆਂ ਵੇਲਾਂ ਨਹੀਂ ਸੀ ਬੀਜ ਸਕਦਾ। ਬੱਚਿਆਂ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਹਰ ਬੱਚੇ ਨੇ ਬਿਮਾਰ ਬੰਦੇ ਦੇ ਇਕੱਲ ਨੂੰ ਅਨੁਭਵ ਕੀਤਾ। ਅਸਾਂ ਉਹਦੇ ਲਈ ਸੁਗ਼ਾਤ ਵਜੋਂ ਸਿਉ ਦੇ ਦੋ ਰੁੱਖ ਅਤੇ ਅੰਗੂਰ ਦੀਆਂ ਦੋ ਵੇਲਾਂ ਲਾਈਆਂ ਅਤੇ ਇਹਦੇ ਇਵਜ਼ ਅਸਾਂ ਅਤਿ-ਅੰਤ ਵਡਮੁੱਲੀ ਖ਼ੁਸ਼ੀ ਅਨੁਭਵ ਕੀਤੀ—ਕਿਸੇ ਹੋਰ ਮਨੁੱਖ ਲਈ ਖ਼ੁਸ਼ੀ ਸਿਰਜਣ ਦੀ ਖ਼ੁਸ਼ੀ।

ਗ਼ਮ ਅਤੇ ਦੁੱਖ ਲਈ ਭਾਵੁਕਤਾ ਅਤੇ ਹਮਦਰਦੀ ਪੈਦਾ ਕਰਨਾ ਸੋਵੀਅਤ ਸਕੂਲ ਦੇ ਕਾਰਜਾਂ ਵਿੱਚੋਂ ਇੱਕ ਹੈ। ਬੰਦਾ ਕਿਸੇ ਹੋਰ ਮਨੁੱਖ ਦਾ ਮਿੱਤਰ, ਸਾਥੀ ਅਤੇ ਭਰਾ ਤਾਂ ਹੀ ਬਣ ਸਕਦਾ ਹੈ ਜੇ ਉਹਦਾ ਗ਼ਮ ਉਸ ਮਨੁੱਖ ਦਾ ਆਪਣਾ ਬਣ ਜਾਵੇ। **ਇਹ ਲਾਜ਼ਮੀ ਹੈ ਕਿ ਬੱਚਾ**

**ਉਹ ਕੁੱਝ ਅਨੁਭਵ ਕਰੇ ਜੋ ਕਿਸੇ ਹੋਰ ਮਨੁੱਖ ਦੇ ਦਿਲ ਵਿੱਚ ਹੈ।** ਇਉਂ ਉਹ ਮਹੱਤਵਪੂਰਨ ਕਾਰਜ ਸੂਤਰਬੱਧ ਕੀਤਾ ਜਾ ਸਕਦਾ ਹੈ ਜਿਹੜਾ ਮੈਂ ਆਪਣੇ ਸਾਹਮਣੇ ਰੱਖਿਆ ਸੀ।

ਜੇ ਜੋ ਕੁੱਝ ਉਹਦਾ ਸਾਥੀ, ਮਿੱਤਰ, ਮਾਂ, ਪਿਤਾ ਜਾਂ ਵਤਨੀ ਅਨੁਭਵ ਕਰਦਾ ਹੈ ਬੱਚੇ ਲਈ ਲਾਪਰਵਾਹੀ ਦਾ ਮਾਮਲਾ ਹੈ, ਜੇ ਬੱਚਾ ਕਿਸੇ ਹੋਰ ਮਨੁੱਖ ਦੀਆਂ ਅੱਖਾਂ ਵਿੱਚ ਉਹ ਕੁੱਝ ਨਹੀਂ ਵੇਖਦਾ ਜੋ ਕੁੱਝ ਉਹਦੇ ਦਿਲ ਵਿੱਚ ਹੈ ਤਾਂ ਉਹ ਕਦੀ ਅਸਲੀ ਮਨੁੱਖ ਨਹੀਂ ਬਣ ਸਕਦਾ। ਮੈਂ ਆਪਣੇ ਵਿਦਿਆਰਥੀਆਂ ਦੇ ਦਿਲਾਂ ਦੀ ਅਨੁਭਵਤਾ ਤਿੱਖੀ ਕਰਨ ਦਾ ਯਤਨ ਕੀਤਾ ਤਾਂ ਜੋ ਉਹ ਕੇਵਲ ਉਹਨਾਂ ਦੀਆਂ ਅੱਖਾਂ ਵਿੱਚ ਹੀ ਨਹੀਂ ਜਿਨ੍ਹਾਂ ਨੂੰ ਉਹ ਨਿੱਤ ਮਿਲ਼ਦੇ ਸਨ, ਸਗੋਂ "ਸਬੱਬੀ ਤੌਰ ਉੱਤੇ" ਮਿਲ਼ਣ ਵਾਲ਼ਿਆਂ ਦੀਆਂ ਅੱਖਾਂ ਵਿੱਚ ਵੀ ਭਾਵਨਾਵਾਂ, ਅਨੁਭਵ, ਖ਼ੁਸ਼ੀਆਂ ਅਤੇ ਗ਼ਮ ਵੇਖ ਸਕਣ।

ਅਸੀਂ ਜੰਗਲ਼ ਤੋਂ ਵਾਪਸ ਆ ਰਹੇ ਸਾਂ ਅਤੇ ਬੁੱਢੇ ਨੂੰ ਸੜਕ ਦੇ ਕੰਢੇ ਘਾਹ ਉੱਤੇ ਬੈਠੇ ਹੋਏ ਵੇਖਿਆ। ਉਹ ਕਿਸੇ ਕਾਰਨ ਪ੍ਰੇਸ਼ਾਨ ਜਾਪਦਾ ਸੀ। "ਉਹਨੂੰ ਕੁੱਝ ਹੋ ਗਿਆ ਹੈ," ਮੈਂ ਬੱਚਿਆਂ ਨੂੰ ਕਿਹਾ। "ਸ਼ਾਇਦ ਉਹ ਸਫ਼ਰ ਸਮੇਂ ਬਿਮਾਰ ਹੋ ਗਿਆ ਹੈ ਜਾਂ ਉਹਦਾ ਕੁੱਝ ਗੁਆਚ ਗਿਆ ਹੈ।" ਅਸੀਂ ਬੁੱਢੇ ਕੋਲ਼ ਗਏ ਅਤੇ ਪੁੱਛਿਆ: "ਦਾਦਾ, ਅਸੀਂ ਤੇਰੀ ਕਿਵੇਂ ਸਹਾਇਤਾ ਕਰ ਸਕਦੇ ਹਾਂ?" ਬੁੱਢੇ ਨੇ ਲੰਮਾ ਸਾਹ ਭਰਿਆ। "ਬੱਚਿਓ, ਤੁਹਾਡੀ ਮਿਹਰਬਾਨੀ," ਉਹਨੇ ਕਿਹਾ। "ਤੁਸੀਂ ਭਾਵੇਂ ਮੇਰੀ ਸਹਾਇਤਾ ਕਰਨਾ ਕਿੰਨਾ ਚਾਹੋ, ਤੁਸੀਂ ਨਹੀਂ ਕਰ ਸਕਣ ਲੱਗੇ। ਮੇਰੀ ਘਰਵਾਲ਼ੀ ਹਸਪਤਾਲ ਵਿੱਚ ਮਰ ਰਹੀ ਏ। ਮੈਂ ਉੱਥੇ ਜਾ ਰਿਹਾਂ। ਮੈਂ ਤਾਂ ਬੱਸ ਦੇ ਆਉਣ ਦੀ ਉਡੀਕ ਹੀ ਕਰ ਰਿਹਾਂ। ਤੁਸੀਂ ਸਹਾਇਤਾ ਕਰਨ ਲਈ ਕੁੱਝ ਨਹੀਂ ਕਰ ਸਕੇ ਪਰ ਤੁਸਾਂ ਮੇਰਾ ਮਨ ਹੌਲ਼ਾ ਕਰ ਦਿੱਤੈ। ਹੁਣ ਮੈਂ ਇਹ ਜਾਣ ਗਿਆਂ ਕਿ ਅਜੇ ਦੁਨੀਆਂ ਵਿੱਚ ਚੰਗੇ ਮਨੁੱਖ ਹੈ ਨੇ"। ਬੱਚੇ ਚੁੱਪ ਹੋ ਗਏ; ਉਹਨਾਂ ਦੀਆਂ ਲਾਪਰਵਾਹ ਗੱਲਾਂ ਬੰਦ ਹੋ ਗਈਆਂ। ਉਹ ਬੁੱਢੇ ਦੀ ਉਦਾਸ ਗੱਲ ਦਾ ਪ੍ਰਭਾਵ ਲੈ ਕੇ ਆਪਣੇ ਰਾਹ ਘਰ ਵੱਲ ਚਲੇ ਪਏ। ਉਹ ਥੋੜ੍ਹੀ ਦੇਰ ਹੋਰ ਖੇਡਣਾ ਚਾਹੁੰਦੇ ਸਨ, ਪਰ ਉਹ ਖੇਡ ਭੁੱਲ ਗਏ ਅਤੇ ਘਰ ਚਲੇ ਗਏ।

ਵਿੱਦਿਆ ਦਾ ਸਭ ਤੋਂ ਔਖਾ ਕਾਰਜ **ਭਾਵਨਾਵਾਂ ਸਿਖਾਉਣਾ** ਹੈ। ਨਿੱਘੇ ਦਿਲ, ਭਾਵੁਕਤਾ, ਸੁਹਿਰਦਤਾ ਅਤੇ ਦਇਆ ਦਾ ਸਕੂਲ ਮਿੱਤਰਤਾ, ਸਾਥੀਪੁਣਾ ਅਤੇ ਭਰਾਤ੍ਰੀਅਤਾ ਹੈ। ਜਦੋਂ ਉਹ ਹੋਰਨਾਂ ਦੀ ਖ਼ੁਸ਼ੀ, ਖੇੜੇ ਅਤੇ ਅੰਦਰਲੇ ਅਮਨ ਲਈ ਕੁੱਝ ਕਰਦਾ ਹੈ ਤਾਂ ਹੋਰਨਾਂ ਦੇ ਅਤਿ-ਅੰਤ ਸੂਖਮ ਅਨੁਭਵਾਂ ਨੂੰ ਅਨੁਭਵ ਕਰਦਾ ਹੈ। ਜੇ ਮਾਤਾ, ਪਿਤਾ, ਦਾਦੀ, ਨਾਨੀ, ਦਾਦੇ ਅਤੇ ਨਾਨੇ ਲਈ ਨਿੱਕੇ ਬੱਚੇ ਦੇ ਪਿਆਰ ਨੂੰ ਚੰਗਿਆਈ ਦੀ ਸਿਰਜਣਾ ਨਾਲ਼ ਨਾ ਪ੍ਰੇਰਿਆ ਜਾਵੇ ਤਾਂ ਇਹ ਹਉਮੈਵਾਦੀ ਭਾਵਨਾ ਵਿੱਚ ਤਬਦੀਲ ਹੋ ਜਾਂਦੀ ਹੈ। ਬੱਚਾ ਆਪਣੀ ਮਾਂ ਨੂੰ ਕੇਵਲ ਇਸ ਲਈ ਪਿਆਰ ਕਰਦਾ ਹੈ ਕਿ ਉਹ ਉਹਦੇ ਲਈ ਖ਼ੁਸ਼ੀ ਦਾ ਸੋਮਾ ਹੈ ਅਤੇ ਬੱਚੇ ਨੂੰ ਖ਼ੁਸ਼ੀ ਦੀ ਲੋੜ ਹੁੰਦੀ ਹੈ। ਪਰ ਇਹ ਲਾਜ਼ਮੀ ਹੈ ਕਿ ਬੰਦਾ ਬੱਚੇ ਦੇ ਦਿਲ ਵਿੱਚ ਹੋਰ ਸੱਚਾ ਪਿਆਰ ਬਿਠਾਏ—ਹੋਰ ਲੋਕਾਂ ਦੀ ਹੋਣੀ ਸਬੰਧੀ ਉਤੇਜਨਾ, ਫ਼ਿਕਰ ਅਤੇ ਚਿੰਤਾ। ਸੱਚਾ ਪਿਆਰ ਕੇਵਲ ਉਸ ਮਨੁੱਖ ਦੇ ਦਿਲ ਵਿੱਚ ਪੈਦਾ ਹੁੰਦਾ ਹੈ ਜਿਸਨੂੰ ਹੋਰਨਾਂ ਦੀਆਂ ਹੋਣੀਆਂ

ਸਬੰਧੀ ਚਿੰਤਾ ਹੈ। ਇਹ ਲਾਜ਼ਮੀ ਹੈ ਕਿ ਬੱਚੇ ਦਾ ਕੋਈ ਅਜਿਹਾ ਮਿੱਤਰ ਹੋਵੇ ਜਿਸਦਾ ਉਹ ਧਿਆਨ ਰੱਖ ਸਕਦਾ ਹੋਵੇ। ਮਖਿਆਰੀਆਂ ਪਾਲਣ ਵਾਲ਼ਾ ਦਾਦਾ ਆਂਦਰੇਈ ਮੇਰੇ ਵਿਦਿਆਰਥੀਆਂ ਲਈ ਅਜਿਹਾ ਹੀ ਮਿੱਤਰ ਬਣ ਗਿਆ। ਮੈਨੂੰ ਨਿਸ਼ਚਾ ਸੀ ਕਿ ਬੱਚਾ ਹੋਰਾਂ ਸਬੰਧੀ ਜਿੰਨੀ ਚਿੰਤਾ ਕਰਦਾ ਹੈ, ਉਹਦਾ ਦਿਲ ਆਪਣੇ ਸਾਥੀਆਂ ਅਤੇ ਪਰਿਵਾਰ ਲਈ ਓਨਾ ਹੀ ਵੱਧ ਭਾਵੁਕ ਹੋ ਜਾਂਦਾ ਹੈ। ਮੈਂ ਬੱਚਿਆਂ ਨੂੰ ਦਾਦਾ ਆਂਦਰੇਈ ਦੇ ਔਖੇ ਜੀਵਨ ਸਬੰਧੀ ਦੱਸਿਆ: ਉਹਦੇ ਦੋ ਪੁੱਤਰ ਯੁੱਧ ਵਿੱਚ ਮਾਰੇ ਗਏ ਸਨ ਅਤੇ ਉਹਦੀ ਪਤਨੀ ਵੀ ਮਰ ਗਈ ਸੀ। ਉਹਨੂੰ ਇਉਂ ਜਾਪਦਾ ਜਿਵੇਂ ਉਹ ਸੰਸਾਰ ਵਿੱਚ ਇਕੱਲਾ ਹੋਵੇ।

"ਬੱਚਿਉ ਅਸੀਂ ਵਧੇਰੇ ਵਾਰ ਦਾਦੇ ਨੂੰ ਮਿਲ਼ਣ ਜਾਵਾਂਗੇ। ਇਹ ਲਾਜ਼ਮੀ ਹੈ ਕਿ ਹਰ ਵਾਰ ਉਹਨੂੰ ਕਿਸੇ ਤਰ੍ਹਾਂ ਦੀ ਖ਼ੁਸ਼ੀ ਲਿਆਈਏ।

ਜਦੋਂ ਅਸੀਂ ਮਿਲ਼ਣ ਜਾਂਦੇ ਤਾਂ ਹਰ ਇੱਕ ਇਸ ਸਬੰਧੀ ਸੋਚਦਾ ਕਿ ਉਹ ਦਾਦੇ ਨੂੰ ਖ਼ੁਸ਼ ਕਰਨ ਲਈ ਕੀ ਕਰ ਸਕਦਾ ਹੈ ? ਬੱਚੇ ਉਹਦੇ ਲਈ ਡਰਾਇੰਗ ਵਾਲ਼ੀ ਕਾਪੀ ਲਿਆਏ, ਜਿਸ ਵਿੱਚ ਹਰ ਇੱਕ ਨੇ ਚਿੱਤਰ ਬਣਾਇਆ ਸੀ। ਉਹਨਾਂ ਦਰਿਆ ਦੇ ਕੰਢਿਓਂ ਰੰਗ-ਬਰੰਗੇ ਪੱਥਰ ਇਕੱਠੇ ਕੀਤੇ ਅਤੇ ਦਾਦਾ ਆਂਦਰੇਈ ਨੂੰ ਦਿੱਤੇ। ਦਾਦੇ ਨੇ ਲੱਕੜ ਦਾ ਇੱਕ ਨਿੱਕਾ ਬਕਸਾ ਬਣਾਇਆ, ਪੱਥਰ ਉਹਦੇ ਵਿੱਚ ਪਾਏ ਅਤੇ ਇਹ ਸਾਨੂੰ ਦੇ ਦਿੱਤਾ।... ਬੱਚਿਆਂ ਨੇ ਆਪਣੇ ਮਿੱਤਰ ਲਈ ਪਰਾਲ਼ੀ ਦਾ ਇੱਕ ਹੈਟ ਬਣਾਇਆ। ਦਾਦੇ ਨੇ ਚਾਕੂ ਨਾਲ਼ ਸਾਡੇ ਲਈ ਜਾਨਵਰਾਂ ਦੀਆਂ ਲੱਕੜੀ ਦੀਆਂ ਨਵੀਆਂ ਸੂਰਤਾਂ ਬਣਾਈਆਂ—ਇੱਕ ਨਿੱਕਾ ਸਹਿਆ, ਲੂੰਬੜ, ਭੇਡ।...

ਜਿੰਨਾ ਵਧੇਰੇ ਆਤਮਕ ਧਿਆਨ ਬੱਚੇ ਆਪਣੇ ਮਿੱਤਰ ਵੱਲ ਦੇਂਦੇ, ਓਨਾ ਵਧੇਰੇ ਉਹ ਆਪਣੇ ਦੁਆਲ਼ੇ ਬਿਪਤਾ, ਉਦਾਸੀ ਅਤੇ ਚਿੰਤਾ ਵੇਖਦੇ। ਉਹਨਾਂ ਵੇਖਿਆ ਕਿ ਨੀਨਾ ਅਤੇ ਸਾਸ਼ਾ ਕਦੀ-ਕਦੀ ਭੈੜੇ ਰੌਂ ਵਿੱਚ ਸਕੂਲ ਆਉਂਦੇ, ਉਹਨਾਂ ਦੀਆਂ ਅੱਖਾਂ ਵਿੱਚੋਂ ਉਦਾਸੀ ਅਤੇ ਚਿੰਤਾ ਝਲਕਦੀ। ਉਹਨਾਂ ਕੁੜੀਆਂ ਤੋਂ ਪੁੱਛਿਆ: ਉਹਨਾਂ ਦੀ ਮਾਂ ਦਾ ਕੀ ਹਾਲ ਸੀ ? ਉਹਨਾਂ ਦੀ ਮਾਂ ਦਾ ਹਾਲ ਭੈੜਾ ਸੀ ਇਸੇ ਲਈ ਕੁੜੀਆਂ ਉਦਾਸ ਸਨ।... ਜਦੋਂ ਆਪਣੇ ਸਾਥੀਆਂ ਦਾ ਦੁੱਖ ਹੌਲ਼ਾ ਕਰਨ ਲਈ ਕੁੱਝ ਕੀਤਾ ਤਾਂ ਬੱਚਿਆਂ ਦੇ ਦਿਲਾਂ ਵਿੱਚ ਦਿਆਲ ਭਾਵਨਾਵਾਂ ਮਜ਼ਬੂਤ ਹੋ ਗਈਆਂ। ਕਈ ਵਾਰ ਅਸੀਂ ਬਾਗ਼ ਵਿੱਚ ਗੋਡੀ ਕਰਨ ਅਤੇ ਆਲੂ ਇਕੱਠੇ ਕਰਨ ਲਈ ਨੀਨਾ ਤੇ ਸਾਸ਼ਾ ਦੇ ਘਰ ਗਏ। ਜਦੋਂ ਕਦੀ ਅਸੀਂ ਜੰਗਲ਼ ਵਿੱਚ ਜਾਂਦੇ, ਬੱਚੇ ਕਿਆਸ ਲੜਾਉਂਦੇ ਕਿ ਨੀਨਾ ਅਤੇ ਸਾਸ਼ਾ ਜਾ ਸਕਣਗੀਆਂ ਜਾਂ ਨਹੀਂ, ਕਿਉਂਕਿ ਕਈ ਵਾਰ ਉਹਨਾਂ ਨੂੰ ਘਰ ਰਹਿਣਾ ਅਤੇ ਆਪਣੇ ਪਿਤਾ ਦਾ ਹੱਥ ਵਟਾਉਣਾ ਪੈਂਦਾ ਸੀ। ਸੋ ਆਪਣੀ ਸਾਂਝੀ ਖ਼ੁਸ਼ੀ ਤੋਂ ਪਹਿਲੇ ਦਿਨ ਅਸੀਂ ਨੀਨਾ ਅਤੇ ਸਾਸ਼ਾ ਦੇ ਘਰ ਜਾਂਦੇ ਅਤੇ ਜੋ ਸਹਾਇਤਾ ਦੇ ਸਕਦੇ ਦੇਂਦੇ।

ਸਮਾਜ ਵਿੱਚ ਰਹਿਣ ਦਾ ਅਰਥ ਹੈ ਹੋਰਨਾਂ ਦੀ ਖ਼ੁਸ਼ਹਾਲੀ ਅਤੇ ਅਮਨ ਦੇ ਨਾਂ ਉੱਤੇ ਆਪਣੀਆਂ ਖ਼ੁਸ਼ੀਆਂ ਤਿਆਗ ਦੇਣਾ। ਸ਼ਾਇਦ ਅਸਾਂ ਸਾਰਿਆਂ ਅਜਿਹੀਆਂ ਘਟਨਾਵਾਂ ਵੇਖੀਆਂ ਹਨ: ਬੱਚੇ ਦੀਆਂ ਅੱਖਾਂ ਸਾਹਮਣੇ ਗ਼ਮ, ਨਾਖ਼ੁਸ਼ੀ ਅਤੇ ਹੰਝੂ ਹੁੰਦੇ ਹਨ। ਪਰ ਇਹਦੇ

ਬਾਵਜੂਦ ਉਹ ਆਪਣੀ ਮੌਜ ਵਿੱਚ ਮਸਤ ਰਹਿੰਦਾ ਹੈ। ਅਜਿਹਾ ਵੀ ਹੁੰਦਾ ਹੈ ਕਿ ਮਾਂ ਹਰ ਉਦਾਸ ਜਾਂ ਅਕਾਊ ਗੱਲ ਵੱਲੋਂ ਆਪਣੇ ਬੱਚੇ ਦਾ ਧਿਆਨ ਮੋੜਨ ਦਾ ਯਤਨ ਕਰਦੀ ਹੈ, ਉਹ ਇਹ ਯਤਨ ਕਰਦੀ ਹੈ ਕਿ ਉਹਦੇ ਬੱਚੇ ਦੇ ਖ਼ੁਸ਼ੀ ਦੇ ਨੱਕੋ ਨੱਕ ਭਰੇ ਪਿਆਲੇ ਵਿੱਚੋਂ ਇੱਕ ਤੁਪਕਾ ਵੀ ਨਾ ਡੁੱਲ੍ਹੇ। ਪਰ ਇਹ ਤਾਂ ਨੰਗੇ ਹਉਮੈਵਾਦ ਦੀ ਸਿੱਖਿਆ ਹੈ। ਬੱਚੇ ਨੂੰ ਮਨੁੱਖੀ ਹੋਂਦ ਦੇ ਉਦਾਸ ਪੱਖਾਂ ਤੋਂ ਦੂਰ ਨਾ ਲਿਜਾਓ। ਉਹਨੂੰ ਇਹ ਜਾਣਨ ਦਿਓ ਕਿ ਸੰਸਾਰ ਵਿੱਚ ਨਿਰੀ ਖ਼ੁਸ਼ੀ ਹੀ ਨਹੀਂ ਗ਼ਮ ਵੀ ਹੈ। ਹੋਰ ਲੋਕਾਂ ਦਾ ਗ਼ਮ ਉਹਦੇ ਦਿਲ ਤੱਕ ਅੱਪੜਨ ਦਿਓ।

ਅੰਤਲੇ ਵਿਸ਼ਲੇਸ਼ਣ ਵਿੱਚ ਸ਼ਖ਼ਸੀਅਤ ਦੀ ਸਦਾਚਾਰਕ ਬਣਤਰ ਉਹਨਾਂ ਸੋਮਿਆਂ ਉੱਤੇ ਨਿਰਭਰ ਹੈ ਜਿਨ੍ਹਾਂ ਤੋਂ ਬੱਚੇ ਜਾਂ ਬੱਚੀ ਨੇ ਬਚਪਨ ਦੇ ਵਰ੍ਹਿਆਂ ਵਿੱਚ ਆਪਣੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ ਹੁੰਦੀਆਂ ਹਨ। ਜੇ ਖ਼ੁਸ਼ੀਆਂ ਬੇਪਰਵਾਹ ਅਤੇ ਖ਼ੁਦਗ਼ਰਜ਼ ਸਨ, ਜੇ ਬੱਚੇ ਨੇ ਇਹ ਨਹੀਂ ਸਿੱਖਿਆ ਕਿ ਗ਼ਮ, ਠੇਸ ਅਤੇ ਦੁੱਖ ਕੀ ਹਨ, ਉਹ ਹੰਕਾਰੀ, ਹੋਰਨਾਂ ਲੋਕਾਂ ਲਈ ਬੋਲ਼ਾ ਹੋਕੇ ਵੱਡਾ ਹੋਵੇਗਾ। ਇਸ ਗੱਲ ਦੀ ਬਹੁਤ ਮਹੱਤਤਾ ਹੈ ਕਿ ਹਰ ਬੱਚਾ ਸਰਵਉੱਚ ਖ਼ੁਸ਼ੀ ਤੋਂ ਜਾਣੂ ਹੋਵੇ—ਕਿਸੇ ਹੋਰ ਮਨੁੱਖ ਦਾ ਧਿਆਨ ਰੱਖਣ ਦੇ ਉਤੇਜਕ ਦੇ ਅਨੁਭਵ ਦੀ ਖ਼ੁਸ਼ੀ।

## ਸਾਡਾ ਸਮੂਹ—ਇੱਕ ਮਿੱਤਰ ਪਰਿਵਾਰ

**ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਦਿਨਾਂ ਤੋਂ ਹੀ ਮੈਂ ਆਪਣੇ ਸਮੂਹ ਵਿੱਚ ਪਰਿਵਾਰ ਜਿਹੇ ਨਿੱਘ, ਸੁਹਿਰਦਤਾ, ਹਮਦਰਦੀ ਅਤੇ ਪ੍ਰਸਪਰ ਭਰੋਸੇ ਅਤੇ ਸਹਾਇਤਾ ਦੀ ਭਾਵਨਾ ਲਿਆਉਣ ਦਾ ਯਤਨ ਕੀਤਾ। ਸਤੰਬਰ ਵਿੱਚ ਤਿੰਨ ਬੱਚਿਆਂ: ਵਿਤੀਆ, ਵਾਲੀਆ ਅਤੇ ਕੋਲੀਆ ਦੇ ਜਨਮ ਦਿਨ ਸਨ। ਅਸਾਂ ਇਹ ਸਮੂਹਕ ਤੌਰ ਉੱਤੇ ਮਨਾਏ। ਸਕੂਲ ਦੀ ਰਸੋਈ ਨੇ ਸਾਡੇ ਲਈ ਕੇਕ ਤਿਆਰ ਕੀਤਾ ਅਤੇ ਅਸਾਂ ਜਨਮ ਦਿਨ ਮਨਾਉਣ ਵਾਲ਼ੇ ਬੱਚਿਆਂ ਨੂੰ ਬੱਚਿਆਂ ਦੇ ਬਣਾਏ ਚਿੱਤਰ ਅਤੇ ਕਿਤਾਬਾਂ ਦਿੱਤੀਆਂ। ਮੈਨੂੰ ਇਹ ਜਾਣ ਕੇ ਹੈਰਾਨੀ ਹੋਈ ਕਿ ਕੋਲੀਆ ਦੇ ਪਰਿਵਾਰ ਵਿੱਚ ਜਨਮ ਦਿਨ ਨਹੀਂ ਮਨਾਏ ਜਾਂਦੇ— ਨਾ ਮਾਤਾ-ਪਿਤਾ ਦੇ, ਨਾ ਬੱਚਿਆਂ ਦੇ। ਸਾਡੀ ਦਾਵ੍ਹਤ ਨਿੱਕੇ ਬੱਚੇ ਦੇ ਜੀਵਨ ਵਿੱਚ ਪਹਿਲਾ ਜਸ਼ਨ ਸੀ। ਉਹਦੇ ਸਾਥੀਆਂ ਨੇ ਉਹਦੇ ਵੱਲ ਜਿਹੜਾ ਧਿਆਨ ਦਿੱਤਾ ਉਹਨੇ ਉਤੇਜਤ ਕੀਤਾ।

ਬਚਪਨ ਦੇ ਵਰ੍ਹਿਆਂ ਵਿੱਚ ਹਰ ਵਿਅਕਤੀ ਨੂੰ ਦਿਆਲਤਾ ਦੀ ਲੋੜ ਹੁੰਦੀ ਹੈ, ਕਿਸੇ ਸ਼ੈਅ ਦਾ ਭਾਗ ਹੋਣਾ ਅਨੁਭਵ ਕਰਨ ਦੀ ਲੋੜ ਹੁੰਦੀ ਹੈ। ਜੇ ਬੱਚਾ ਬੇਤਰਸ ਪ੍ਰਸਥਿਤੀ ਵਿੱਚ ਪਲ਼ੇ ਤਾਂ ਉਹ ਸੁਹੱਪਣ ਅਤੇ ਦਿਆਲਤਾ ਵੱਲੋਂ ਲਾਪਰਵਾਹ ਹੋ ਕੇ ਵੱਡਾ ਹੋਵੇਗਾ। ਸਕੂਲ ਪੂਰੀ ਤਰ੍ਹਾਂ ਪਰਿਵਾਰ ਦੀ ਥਾਂ ਨਹੀਂ ਲੈ ਸਕਦਾ, ਵਿਸ਼ੇਸ਼ ਤੌਰ ਉੱਤੇ ਮਾਂ ਦੀ, ਪਰ ਜੇ ਬੱਚੇ ਨੂੰ ਘਰ ਵਿੱਚ ਧਿਆਨ, ਨਿੱਘ ਅਤੇ ਫ਼ਿਕਰਮੰਦੀ ਤੋਂ ਵਿਰਵਾ ਕੀਤਾ ਜਾਵੇ ਤਾਂ ਸਾਨੂੰ, ਸਿੱਖਿਅਕਾਂ ਨੂੰ ਉਹਦੇ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

ਸਾਡੇ ਨਿੱਕੇ ਸਮੂਹ ਦੇ ਛੇਤੀ ਹੀ ਆਪਣੀਆਂ ਪਦਾਰਥਕ ਕਦਰਾਂ, ਭੇਤ, ਫ਼ਿਕਰਾਂ

ਅਤੇ ਦੁੱਖ ਬਣ ਗਏ। ਅਸੀਂ ਖਿਡੌਣੇ, ਪੈਨਸਲਾਂ ਅਤੇ ਕਾਪੀਆਂ ਇੱਕ ਅਲਮਾਰੀ ਵਿੱਚ ਸਾਂਭ ਕੇ ਰੱਖਦੇ। ਸੁਪਨਿਆਂ ਦੀ ਨੁੱਕਰ ਵਿੱਚ "ਖ਼ੁਰਾਕ ਦਾ ਭੰਡਾਰ ਕਰਨ ਦੀ ਥਾਂ" ਸੀ। ਉੱਥੇ ਅਸੀਂ ਆਲੂ, ਦੜਊ, ਬਨਸਪਤੀ ਤੇਲ ਅਤੇ ਪਿਆਜ਼—ਪੱਤਝੜ ਦੀਆਂ ਮੀਂਹ ਵਾਲ਼ੀਆਂ ਸ਼ਾਮਾਂ ਲਈ ਲੋੜੀਂਦੀ ਹਰ ਸ਼ੈਅ ਰੱਖਦੇ। ਸਾਡੇ ਪਰਿਵਾਰ ਦੇ ਸਾਰੇ ਜੀਅ ਨਿੱਕੇ ਬੱਚੇ ਸਨ ਪਰ ਉਹਨਾਂ ਵਿੱਚੋਂ ਕਈ—ਦਾਨਕੋ, ਤੀਨਾ ਅਤੇ ਵਾਲੀਆ—ਵਿਸ਼ੇਸ਼ ਤੌਰ ਉੱਤੇ ਨਿੱਕੇ ਸਨ। ਜੰਗਲ਼ ਵਿੱਚ ਸੈਰ ਸਮੇਂ ਉਹਨਾਂ ਦੀ ਸਹਾਇਤਾ ਕਰਨ ਨੂੰ ਸਾਰੇ ਆਪਣਾ ਨਿੱਜੀ ਕਰਤੱਵ ਸਮਝਦੇ ਸਨ।

ਜੇ ਕੋਈ ਬਚੇ ਅਣਜਾਣੇ ਕਾਰਨਾਂ ਕਰਕੇ ਘਰੇ ਰਹਿੰਦੇ ਤਾਂ ਉਸ ਸ਼ਾਮ ਉਹਨਾਂ ਦੇ ਸਾਥੀ ਇਹ ਜਾਣਨ ਜਾਂਦੇ ਕਿ ਉਹ ਬਿਮਾਰ ਤਾਂ ਨਹੀਂ। ਇਹ ਇੱਕ ਸੋਹਣੀ ਪ੍ਰੰਪਰਾ ਬਣ ਗਈ। ਪਿਆਰ ਦੀ ਭਾਵਨਾ ਮਹੱਤਵਪੂਰਨ ਅੰਦਰਲੀਆਂ ਲੋੜਾਂ ਦਾ ਅਧਾਰ ਹੈ, ਜਿਨ੍ਹਾਂ ਤੋਂ ਬਿਨਾਂ ਲੋਕਾਂ ਵਿਚਕਾਰ ਕਮਿਊਨਿਸਟ ਕਿਸਮ ਦੇ ਸਬੰਧਾਂ ਦੀ—ਕਿਸੇ ਹੋਰ ਬੰਦੇ ਦੀਆਂ ਲੋੜਾਂ ਦਾ ਧਿਆਨ ਰੱਖਣਾ—ਕਲਪਨਾ ਕਰਨਾ ਵੀ ਅਸੰਭਵ ਹੈ। ਮੈਂ ਉਹਨਾਂ ਦੇ ਸਾਥੀਆਂ ਨਾਲ਼ ਸਬੰਧਾਂ ਵਿੱਚ ਖ਼ੁਸ਼ੀ ਦੇ ਸੋਮਿਆਂ, ਭਾਵਨਾਵਾਂ ਦੀ ਪੂਰਨਤਾ ਅਤੇ ਅਨੁਭਵਾਂ ਨੂੰ ਸਭ ਬੱਚਿਆਂ ਲਈ ਸਾਂਝਾ ਬਣਾਉਣ ਦਾ, ਅੰਦਰਲੀਆਂ ਕਦਰਾਂ ਦਾ ਪ੍ਰਸਪਰ ਵਟਾਂਦਰਾ ਬਣਾਉਣ ਦਾ ਯਤਨ ਕੀਤਾ। ਇਹ ਲਾਜ਼ਮੀ ਸੀ ਕਿ ਹੋਰ ਲੋਕਾਂ ਲਈ ਖੇੜਾ ਅਤੇ ਖ਼ੁਸ਼ੀ ਸਿਰਜਣ ਲਈ ਹਰ ਬੱਚਾ ਕੁੱਝ ਆਪਣਾ ਸਮੂਹ ਵਿੱਚ ਲਿਆਵੇ।

ਮੈਨੂੰ ਬੱਚਿਆਂ ਦੇ ਸਮੂਹ ਦੀ ਪਾਲਣਾ ਦੇ ਦੌਰਾਨ ਕਈ ਔਕੜਾਂ ਦਾ ਸਾਹਮਣਾ ਕਰਨਾ ਪਿਆ ਅਤੇ ਉਹਨਾਂ ਉੱਤੇ ਕਾਬੂ ਪਾਉਣ ਲਈ ਮੈਂ ਅਨੁਭਵੀ ਸਿੱਖਿਅਕਾਂ, ਮੁੱਢਲੇ ਸਕੂਲ ਦੇ ਅਧਿਆਪਕਾਂ ਦੀ ਸਲਾਹ ਮੰਗੀ ਅਤੇ ਗੱਲਾਂ ਕੀਤੀਆਂ, ਜਿਨ੍ਹਾਂ ਨੇ ਬੱਚੇ ਦੀ ਰੂਹ ਨੂੰ ਸਮੂਹ ਦੀ ਨਬਜ਼ ਨੂੰ ਪੂਰੀ ਸ਼ੁੱਧਤਾ ਨਾਲ਼ ਪਛਾਣਿਆ ਸੀ। ਸਮੇਂ-ਸਮੇਂ ਅਸੀਂ ਸ਼ਾਮਾਂ ਨੂੰ ਇਕੱਠੇ ਹੁੰਦੇ ਜਦੋਂ ਸਕੂਲ ਦੀ ਇਮਾਰਤ ਵਿੱਚ ਜਾਂ ਫ਼ਾਰਮ ਵਿਖੇ ਬੱਚਿਆਂ ਦੀਆਂ ਅਵਾਜ਼ਾਂ ਦੀ ਗੂੰਜ ਖ਼ਤਮ ਹੋ ਗਈ ਸੀ ਅਤੇ ਸਾਡੇ ਸਾਰਿਆਂ ਵਿੱਚ ਇਹ ਭਾਵਨਾ ਸਾਂਝੀ ਹੁੰਦੀ ਕਿ ਸਾਨੂੰ ਬੱਚਿਆਂ ਦੇ ਸਮੂਹ ਦੇ ਬਹੁ-ਪੱਖੀ ਜੀਵਨ ਦੀ ਕੁੱਝ ਸਮਝ ਹੈ। ਅਸੀਂ ਸਾਰੇ ਬਹੁਤ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਕਿਸੇ ਵਿਅਕਤੀ ਸਬੰਧੀ ਗਿਆਨ ਉਹਦੇ ਪਰਿਵਾਰ ਵਿੱਚ ਸ਼ੁਰੂ ਹੁੰਦਾ ਹੈ—ਇਹ ਉਸ ਛਿਣ ਸ਼ੁਰੂ ਹੁੰਦਾ ਹੈ ਜਦੋਂ ਬੱਚਾ ਲੋਰੀ ਗਾਉਂਦੀ ਹੋਈ ਮਾਂ ਵੱਲ ਵੇਖ ਕੇ ਪਹਿਲੀ ਵਾਰ ਮੁਸਕ੍ਰਾਉਂਦਾ ਹੈ। ਇਹ ਗੱਲ ਕਿੰਨੀ ਮਹੱਤਵਪੂਰਨ ਹੈ ਕਿ ਚੰਗੇ, ਨਿੱਘੇ ਦਿਲ ਵਾਲ਼ੇ, ਜੋ ਕੁੱਝ ਸੰਸਾਰ ਵਿੱਚ ਸਭ ਤੋਂ ਚੰਗਾ ਹੈ—ਇੱਕ ਮਨੁੱਖ ਲਈ ਦੂਜੇ ਦਾ ਪਿਆਰ—ਨਿੱਜੀ ਅਨੁਭਵ ਰਾਹੀਂ ਜਗਾਏ ਜਾਣ ਅਤੇ ਬੱਚੇ ਦੇ ਮਾਤਾ-ਪਿਤਾ ਉਹ ਕੁੱਝ ਬਣ ਜਾਣ ਜੋ ਉਹਨੂੰ ਸਭ ਤੋਂ ਵੱਧ ਪਿਆਰਾ ਹੈ। ਪਰ ਜੇ ਘਰ ਵਿੱਚ ਮਾਨਵਤਾ ਚੋਖੀ ਨਾ ਹੋਵੇ ਜਾਂ ਇਹਦੀ ਉੱਕਾ ਹੀ ਅਣਹੋਂਦ ਹੋਵੇ ਤਾਂ ਸਮੂਹ ਕਿਸ ਹੱਦ ਤੱਕ ਇਹਨੂੰ ਪ੍ਰਯਾਪਤ ਕਰ ਸਕਦਾ ਹੈ? ਬੰਦਾ ਬੱਚੇ ਦੇ ਸੂਖਮ, ਪ੍ਰਭਾਵੁਕ ਮਨ ਲਈ ਦਿਆਲਤਾ ਅਤੇ ਮਨੁੱਖੀ ਆਤਮਾ ਦੇ ਸੁਹੱਪਣ ਦਾ ਰਾਹ ਕਿਵੇਂ ਖੋਲ੍ਹ ਸਕਦਾ ਹੈ?

ਸ਼ਾਮ ਸਮੇਂ ਦੀਆਂ ਇਹਨਾਂ ਗੱਲਾਂ ਵਿੱਚ ਅਸੀਂ ਹੌਲ਼ੀ-ਹੌਲ਼ੀ ਉਸ ਸਿੱਟੇ ਉੱਤੇ ਅੱਪੜੇ ਜਿਹੜਾ, ਮੇਰੇ ਵਿਚਾਰ ਅਨੁਸਾਰ, ਇੱਕ ਮਹੱਤਵਪੂਰਨ ਵਿੱਦਿਅਕ ਵਿਚਾਰ ਹੈ, ਜਿਹੜਾ

ਸਾਡੇ ਵਿੱਦਿਅਕ ਸਮੂਹ ਦਾ ਨਿਸ਼ਚਾ ਬਣ ਗਿਆ: ਬੱਚਿਆਂ ਦੇ ਸਮੂਹ ਵਿੱਚ ਇੱਕ ਵਿੱਦਿਅਕ ਸ਼ਕਤੀ ਵਜੋਂ ਕੇਵਲ ਉਦੋਂ ਹੀ ਬਲ ਹੁੰਦਾ ਹੈ ਜਦੋਂ ਇਹ ਹਰ ਵਿਅਕਤੀ ਨੂੰ ਉਚਿਆਉਂਦੀ ਹੈ ਅਤੇ ਹਰ ਇੱਕ ਵਿੱਚ ਨਿੱਜੀ ਪੂਰਨਤਾ ਅਤੇ ਸਵੈ-ਸਨਮਾਣ ਦੀ ਭਾਵਨਾ ਭਰਦੀ ਹੈ, ਕਿਉਂਕਿ ਅਸਲੀ ਮਾਤਰੀ ਅਤੇ ਪਿੱਤਰੀ ਪਿਆਰ ਸਵੈ-ਸਨਮਾਣ ਦੀ ਇਸ ਭਾਵਨਾ ਅਤੇ ਲੋਕਾਂ ਦਾ ਭਲਾ ਕਰਨ ਦੀ ਇੱਛਾ ਤੱਕ ਲਿਜਾਂਦੇ ਹਨ। ਰਚਨਾਤਮਕਤਾ ਦੀ ਜਿਹੜੀ ਸਭ ਤੋਂ ਵੱਧ ਵਡਮੁੱਲੀ ਕਣੀ ਇਹਨਾਂ ਅਨੁਭਵੀ ਸਿੱਖਿਅਕਾਂ ਵਿੱਚ ਮਿਲ਼ੀ ਉਹ ਇਹ ਵਿਚਾਰ ਸੀ ਕਿ ਬੱਚੇ ਵਿੱਚ ਉਹਦੇ ਆਪਣੇ ਆਪ ਲਈ ਅਤੇ ਉਹਦੇ ਅਮਲਾਂ ਲਈ ਮਾਣ ਕਿਵੇਂ ਪੈਦਾ ਕੀਤਾ ਜਾਵੇ, ਕਿਵੇਂ ਉਹਨੂੰ ਆਪਣੀ ਇੱਜ਼ਤ ਅਤੇ ਪੈਜ ਦੀ ਰੱਖਿਆ ਵੱਲ ਲਾਇਆ ਜਾਵੇ।

ਆਪਣੇ ਸਕੂਲ ਦੇ ਸਰਵਉੱਤਮ ਅਧਿਆਪਕਾਂ ਦੀ ਵਿੱਦਿਅਕ ਸਿਆਣਪ ਦੇ ਇਹਨਾਂ ਮਾਣਕਾਂ ਨੂੰ ਧਿਆਨ ਨਾਲ਼ ਸਾਂਭਦੇ ਹੋਏ ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਉਹਨਾਂ ਦੇ ਸਮੂਹ ਵਿੱਚ ਬੱਚਿਆਂ ਵਿਚਕਾਰ ਹਾਰਦਿਕ, ਸੁਹਿਰਦ ਸਬੰਧਾਂ ਵਿੱਚ ਚੰਗੇ ਕੰਮ ਕਰਨ ਦੀ ਇੱਛਾ ਦਿਲਾਂ ਵਿੱਚ ਘਰ ਕਰ ਜਾਵੇ। ਸਮੂਹ ਵਿੱਚ ਸੁਹਿਰਦਤਾ ਅਤੇ ਹਾਰਦਿਕਤਾ ਮੇਰੀ ਨਿਰੰਤਰ ਫ਼ਿਕਰਮੰਦੀ ਦਾ ਨਿਸ਼ਾਨਾ ਬਣ ਗਏ। ਮੈਂ ਬੱਚਿਆਂ ਦੇ ਸਮੂਹ ਦੇ ਬਹੁ-ਪੱਖੀ ਜੀਵਨ ਨੂੰ ਸਾਂਝੇ ਆਸ਼ਿਆਂ ਅਤੇ ਕਿਰਤ ਕਾਰਨ ਇੱਕਮੁੱਠ ਹੋਏ ਇੱਕੋ ਜਿਹੇ ਵਿਚਾਰਾਂ ਵਾਲ਼ੇ ਲੋਕਾਂ ਦੀ ਸਹਿਕਾਰ ਸਭਾ ਨਹੀਂ, ਸਗੋਂ ਇੱਕ ਦੂਜੇ ਲਈ ਪ੍ਰਸਪਰ ਭਾਵੁਕਤਾ, ਕਿਸੇ ਹੋਰ ਮਨੁੱਖ ਦੇ ਮਨ ਅਤੇ ਆਤਮਾ, ਖ਼ੁਸ਼ੀਆਂ ਅਤੇ ਗਮਾਂ ਦੀ ਆਤਮਕ ਯੋਗਤਾ ਵਜੋਂ ਵੇਖਣਾ ਸ਼ੁਰੂ ਕਰ ਦਿੱਤਾ। ਕਿਉਂਕਿ ਸਮੂਹ ਦੇ ਅੰਦਰ ਇਸ ਹਾਰਦਿਕਤਾ ਅਤੇ ਸਬੰਧਾਂ ਦੀ ਸਚਿਆਰਗੀ ਇੱਕ ਚੰਗਾ ਬੰਦਾ ਬਣਨ, ਹੋਰਨਾਂ ਅੱਗੇ ਵਿਖਾਵਾ ਕਰਨ, ਸ਼ਲਾਘਾ ਜਿੱਤਣ ਦੀ ਨਹੀਂ ਸਗੋਂ ਆਪਣਾ ਕੁਰਬ ਅਨੁਭਵ ਕਰਨ ਦੀ ਸੱਚੀ ਲੋੜ ਦੀ ਭਾਵਨਾ ਭਰੀ ਹੋਈ ਹੈ।

ਇਸ ਤੋਂ ਪਿੱਛੋਂ ਦੇ ਵਰ੍ਹਿਆਂ ਵਿੱਚ ਮੇਰਾ ਵਿੱਦਿਅਕ ਕੰਮ ਤੱਤ ਵਿੱਚ ਬੱਚੇ, ਗਭਰੇਟ ਜਾਂ ਜਵਾਨ ਮਰਦ ਜਾਂ ਇਸਤਰੀ ਵਿੱਚ ਮਾਨਵਤਾ ਨੂੰ ਉੱਪਰ ਚੁੱਕਣ ਲਈ ਫ਼ਿਕਰਮੰਦੀ ਸੀ। ਅੰਤਰ-ਸਮੂਹ ਸਬੰਧ ਇਸੇ ਉੱਤੇ ਹੀ ਅਧਾਰਤ ਚੱਲੇ ਆ ਰਹੇ ਹਨ। ਵਿਅਕਤੀ ਨੂੰ ਉੱਚਾ ਚੁੱਕਣ ਲਈ ਮੈਂ ਸਦਾ ਬੱਚਿਆਂ ਦੇ ਸਮੂਹ ਨੂੰ ਸਮਾਜ ਦੇ ਇੱਕ ਹਿੱਸੇ ਵਜੋਂ ਅਧੀਨ ਕਰਨ ਦਾ ਯਤਨ ਕੀਤਾ। ਮੈਂ ਬੱਚਿਆਂ ਦੀ ਰਚਨਾਤਮਕਤਾ ਅਤੇ ਉਹਨਾਂ ਦੀਆਂ ਰੁਚੀਆਂ, ਯੋਗਤਾਵਾਂ ਅਤੇ ਗੁਣਾਂ ਨੂੰ ਇਸੇ ਦੇ ਅਧੀਨ ਕਰਨ ਦਾ ਯਤਨ ਕੀਤਾ।

## ਅਸੀਂ ਅਰੋਗਤਾ ਦੇ ਬਾਗ਼ ਵਿੱਚ ਰਹਿੰਦੇ ਹਾਂ

ਮੇਰੇ ਸ਼ਾਗਿਰਦਾਂ ਦੇ ਸਕੂਲ ਦੀ ਪੜ੍ਹਾਈ ਸ਼ੁਰੂ ਕਰਨ ਵਿੱਚ ਇੱਕ ਮਹੀਨਾ ਰਹਿੰਦਾ ਸੀ। ਹੁਨਾਲ਼ ਦਾ ਸ਼ਾਨਦਾਰ ਮਹੀਨਾ ਅਗਸਤ ਨੇੜੇ ਆ ਗਿਆ। ਜੁਲਾਈ ਦੇ ਗਰਮ ਦਿਨਾਂ ਵਿੱਚ ਬੱਚੇ ਜਾਂ ਤਾਂ ਸਵੇਰੇ-ਸਵੇਰੇ ਅਤੇ ਜਾਂ ਦੁਪਹਿਰੇ ਸਕੂਲੇ ਆਉਂਦੇ। ਉਹਨਾਂ ਵਿੱਚ ਕੁੱਝ ਇੰਨੀ ਦੂਰ ਰਹਿੰਦੇ ਸਨ ਕਿ ਉਹ ਦੁਪਹਿਰ ਦੇ ਖਾਣੇ ਲਈ ਘਰ ਨਹੀਂ ਸਨ ਜਾ ਸਕਦੇ, ਸੋ ਛੇ

ਜਾਂ ਸੱਤ ਬੱਚੇ ਸਕੂਲ ਦੇ ਖਾਣੇ ਵਾਲ਼ੇ ਹਾਲ ਵਿੱਚ ਖਾਣਾ ਖਾਂਦੇ। ਮੈਨੂੰ ਇਹ ਵਿਚਾਰ ਅਹੁੜਿਆ ਕਿ ਸਕੂਲ ਦੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲਾਂ ਦੇ ਮਹੀਨੇ ਬੱਚੇ ਘਰ ਦੀ ਥਾਂ ਛੱਪੜ ਕੰਢੇ ਬਾਗ਼ ਵਿੱਚ ਰਹਿਣ। ਅਸਾਂ ਛੱਪੜ ਦੇ ਨਾਲ਼ ਲੱਗਦੀ ਥਾਂ ਚੁਣੀ; ਨੰਨ੍ਹੇ ਪਾਉਨੀਅਰਾਂ ਨੇ ਰੁੱਖਾਂ ਦੀ ਇੱਕ ਝੰਗੀ ਵਿੱਚ ਕਈ ਕੁੱਲੀਆਂ ਬਣਾਉਣ ਵਿੱਚ ਸਹਾਇਤਾ ਦਿੱਤੀ। ਪੰਚਾਇਤੀ ਫ਼ਾਰਮ ਦੇ ਹਦਵਾਣਿਆਂ ਅਤੇ ਸਰਦਿਆਂ ਦੇ ਖੇਤਾਂ ਦੇ ਚੌਂਕੀਦਾਰ ਸਾਰਾ ਹੁਨਾਲ਼ ਅਜਿਹੀਆਂ ਹੀ ਝੁੱਗੀਆਂ ਵਿੱਚ ਰਹਿੰਦੇ ਹਨ। ਅਸਾਂ ਝੁੱਗੀਆਂ ਵਿੱਚ ਪਰਾਲ਼ੀ ਵਿਛਾ ਦਿੱਤੀ ਅਤੇ ਮੂਰਤਾਂ ਵਾਹੁਣ ਲਈ ਨਿੱਕੇ ਮੇਜ਼ ਬਣਾਏ। ਪੰਚਾਇਤੀ ਫ਼ਾਰਮ ਦਾ ਵੱਡਾ ਬਾਗ਼ ਸਾਡੀਆਂ ਝੁੱਗੀਆਂ ਦੇ ਨੇੜੇ ਹੀ ਸੀ। ਮਾਲੀ ਨੇ ਸਾਨੂੰ ਬਾਗ਼ ਸਾਡੀ ਅਰਾਮ ਕਰਨ ਦੀ ਮੁੱਖ ਥਾਂ ਵਜੋਂ ਵਰਤਣ ਦਿੱਤਾ। ਅਸਾਂ ਝੁੱਗੀਆਂ ਦੇ ਨੇੜੇ ਇੱਕ ਰਸੋਈ ਬਣਾਈ। ਪੰਚਾਇਤੀ ਫ਼ਾਰਮ ਨੇ ਸਾਨੂੰ ਰਸਦ ਦਿੱਤੀ ਅਤੇ ਸਾਡੇ ਲਈ ਰਸੋਈਏ ਦਾ ਪ੍ਰਬੰਧ ਕੀਤਾ। ਸਾਨੀਆ ਦੇ ਪਿਤਾ ਨੇ ਇੱਕ ਨਿੱਕਾ ਜਿਹਾ ਹਮਾਮ ਬਣਾ ਦਿੱਤਾ ਅਤੇ ਜਦੋਂ ਬੱਚਿਆਂ ਨੇ ਇਹਦੇ ਕੋਲ਼ ਖੜੀ ਇੰਜਣ ਵਾਲ਼ੀ ਬੇੜੀ ਵੇਖੀ ਤਾਂ ਉਹਨਾਂ ਦੀਆਂ ਅੱਖਾਂ ਉਤੇਜਨਾ ਨਾਲ਼ ਚਮਕ ਉੱਠੀਆਂ।

ਇਉਂ ਅਰੋਗਤਾ ਬਾਗ਼ ਵਿੱਚ, ਇਹ ਸੀ ਉਹ ਨਾਂ ਜਿਹੜਾ ਬੱਚਿਆਂ ਦੇ ਮਾਤਾ-ਪਿਤਾ ਨੇ ਸਾਡੇ ਰਹਿਣ ਅਤੇ ਅਰਾਮ ਕਰਨ ਵਾਲ਼ੀ ਥਾਂ ਨੂੰ ਦਿੱਤਾ, ਸਾਡੇ ਸਮੂਹ ਦਾ ਜੀਵਨ ਸ਼ੁਰੂ ਹੋਇਆ। ਅਸੀਂ ਪੂਰਾ ਇੱਕ ਮਹੀਨਾ ਖੁੱਲ੍ਹੀ ਹਵਾ ਵਿੱਚ ਬਿਤਾਇਆ। ਅਸੀਂ ਸੂਰਜ ਉੱਗਣ ਤੋਂ ਪਹਿਲਾਂ ਪਹੁ-ਫੁਟਾਲੇ ਨਾਲ਼ ਜਾਗ ਪੈਂਦੇ। ਅਸੀਂ ਛੱਪੜ ਵਿੱਚ ਨਹਾਉਂਦੇ, ਸਵੇਰ ਦੀਆਂ ਵਰਜਸ਼ਾਂ ਕਰਦੇ, ਨਾਸ਼ਤਾ ਕਰਦੇ, ਜੰਗਲ਼, ਬਾਗ਼ ਜਾਂ ਖੇਤ ਵਿੱਚ ਸੈਰ ਕਰਨ ਜਾਂਦੇ। ਇਸ ਮਹੀਨੇ ਦੇ ਦੌਰਾਨ ਅਸਾਂ ਭਾਸ਼ਾ ਦੇ ਸੋਮਿਆਂ ਵੱਲ ਸਭ ਤੋਂ ਰੌਚਕ "ਸਫ਼ਰ" ਕੀਤੇ। ਅਸਾਂ ਸਤੈਪ ਦੇ ਟਿੱਲੇ ਤੋਂ ਪਹੁ-ਫੁਟਾਲਾ ਵੇਖਿਆ। ਅਸੀਂ ਵੇਖਿਆ ਕਿ ਆਪਣੇ ਆਪ ਨੂੰ ਡਾਰਾਂ ਵਿੱਚ ਇਕੱਠੇ ਕਰਦੇ ਹੋਈਆਂ ਕਿਵੇਂ ਸੈਂਕੜੇ ਅਬਾਬੀਲਾਂ ਵਧੇਰੇ ਨਿੱਘੇ ਇਲਾਕਿਆਂ ਵੱਲ ਉਡਾਰੀ ਲਾਉਣ ਦੀ ਤਿਆਰੀ ਕਰ ਰਹੀਆਂ ਸਨ। ਅਸਾਂ ਵੇਖਿਆਂ ਕਿ ਕਿਵੇਂ ਸੂਰਜ ਅਤੇ ਪੌਣ ਨੇ ਦਰਿਆ ਉੱਤੇ ਪਏ ਧੁੰਦ ਦੇ ਬੁਰਕੇ ਨੂੰ ਉਡਾ ਦਿੱਤਾ। ਖੇਤ, ਜੂਹ ਜਾਂ ਜੰਗਲ਼ ਵਿੱਚ ਬੱਚੇ ਦੂਜੀ ਵਾਰ ਨਾਸ਼ਤਾ ਕਰਦੇ: ਉਹ ਸੇਬ, ਨਾਖਾਂ, ਆਲੂ-ਬੁਖ਼ਾਰੇ, ਖੀਰਿਆਂ ਨਾਲ਼, ਨਵੇਂ ਉੱਬਲ਼ੇ ਆਲੂ, ਹਦਵਾਣੇ, ਸਰਦੇ, ਛੱਲੀਆਂ ਜਾਂ ਟਮਾਟਰ ਖਾਂਦੇ। ਅਗਸਤ ਫਲ਼ਾਂ ਅਤੇ ਸਬਜ਼ੀਆਂ ਦਾ ਮਹੀਨਾ ਹੁੰਦਾ ਹੈ; ਇਹਨਾਂ ਦਿਨਾਂ ਵਿੱਚ ਹਰ ਬੱਚੇ ਨੇ ਘੱਟੋ ਘੱਟ ਦੋ ਕਿਲੋਗਰਾਮ ਸਿਉ ਅਤੇ ਨਾਖਾਂ ਖਾਧੀਆਂ। ਰੋਜ਼ ਦਾਦਾ ਆਂਦਰੇਈ ਮਾਖਿਉਂ ਲਿਆਉਂਦਾ। ਬੱਚੇ ਰੋਜ਼ ਸਵੇਰੇ ਅਤੇ ਸ਼ਾਮ ਨੂੰ ਸੱਜਰਾ ਚੋਇਆ ਦੁੱਧ ਪੀਂਦੇ। ਰਸੋਈਏ ਨੇ ਸਾਡੇ ਲਈ ਤਾਜ਼ੀਆਂ ਸਬਜ਼ੀਆਂ ਤੋਂ ਸੋਹਣਾ ਬੋਰਸ਼* ਬਣਾਇਆ।

ਧੁੱਪ-ਸੰਵਲਾਏ ਬੱਚੇ ਟੀ-ਸ਼ਰਟਾਂ ਅਤੇ ਨਿੱਕਰਾਂ ਪਹਿਨੀ ਨੰਗੇ ਪੈਰੀਂ ਚਾਰੇ ਪਾਸੇ ਨੱਠਦੇ ਰਹਿੰਦੇ। ਉਹ ਰੋਜ਼ ਇੰਜਣ ਵਾਲ਼ੀ ਬੇੜੀ ਉੱਤੇ ਸੈਰਾਂ ਕਰਦੇ।

ਕੰਮ ਅਤੇ ਜੀਅ-ਪਰਚਾਵੇ ਦੀ ਯੋਗ ਮਾਤਰਾ ਨਾਲ਼ ਰਲ਼ਕੇ ਪੌਸ਼ਟਿਕ ਖ਼ੁਰਾਕ,

---

** ਇੱਕ ਤਰ੍ਹਾਂ ਦਾ ਸ਼ੋਰਬਾ। —ਅਨੁ:*

ਧੁੱਪ, ਸੱਜਰੀ ਪੌਣ ਅਤੇ ਪਾਣੀ ਦਾ ਮੇਲ ਚੰਗੀ ਸਿਹਤ ਲਈ ਅਜਿਹੇ ਸੋਮੇ ਸਨ ਜਿਨ੍ਹਾਂ ਦੀ ਥਾਂ ਕੋਈ ਨਹੀਂ ਲੈ ਸਕਦਾ।

## ਪੜ੍ਹਾਈ ਦੇ ਪਹਿਲੇ ਵਰ੍ਹੇ ਦੀਆਂ ਬਰੂਹਾਂ ਉੱਤੇ ਵਿਚਾਰ

**ਖ਼ੁਸ਼ੀ ਦੇ ਸਕੂਲ** ਦੇ ਜੀਵਨ ਦਾ ਅੰਤ ਹੋ ਰਿਹਾ ਸੀ। ਮੇਰੇ ਸ਼ਾਗਿਰਦ ਛੇਤੀ ਹੀ ਸਕੂਲੇ ਦਾਖ਼ਲ ਹੋ ਜਾਣਗੇ ਅਤੇ ਇਹ ਵਿਚਾਰ ਮੈਨੂੰ ਖ਼ੁਸ਼ੀ ਵੀ ਦੇਂਦਾ ਅਤੇ ਫ਼ਿਕਰਮੰਦ ਬਣਾਉਂਦਾ: ਖ਼ੁਸ਼ੀ, ਕਿਉਂਕਿ ਮੈਂ ਕਈ ਹੋਰ ਵਰ੍ਹੇ ਇਹਨਾਂ ਬੱਚਿਆਂ ਨਾਲ਼ ਜੀਵਨ, ਕੰਮ ਅਤੇ ਗਿਆਨ ਦੇ ਰਾਹ ਉੱਤੇ ਚੱਲਾਂਗਾ ਅਤੇ ਕਿਉਂਕਿ ਉਸ ਵਰ੍ਹੇ ਦੇ ਦੌਰਾਨ ਮੇਰੇ ਨੰਨ੍ਹੇ-ਮੁੰਨੇ ਤਕੜੇ ਅਤੇ ਬੇਰਾਂ ਵਾਂਗ ਸਾਂਵਲੇ ਹੋ ਗਏ ਸਨ।

ਜਿਉਂ-ਜਿਉਂ ਸਾਡੇ **ਖ਼ੁਸ਼ੀ ਦੇ ਸਕੂਲ** ਦੇ ਦਿਨ ਮੁੱਕਣ ਦੇ ਨੇੜੇ ਆਉਂਦੇ ਗਏ ਆਪਣੇ ਮਨ ਵਿੱਚ ਮੈਂ ਜਿਹੋ ਜਿਹੇ ਵੋਲੋਦੀਆ, ਕਾਤੀਆ, ਸਾਨੀਆ, ਤੋਲੀਆ, ਵਾਰੀਆ ਅਤੇ ਕੋਸਤੀਆ ਇੱਕ ਵਰ੍ਹੇ ਪਹਿਲਾਂ ਸਨ, ਉਹਦਾ ਉਸ ਨਾਲ਼ ਮੁਕਾਬਲਾ ਕੀਤਾ ਜੋ ਕੁੱਝ ਉਹ ਹੁਣ ਬਣ ਗਏ ਸਨ। ਉਹ ਭੁਸੇ ਅਤੇ ਬਿਮਾਰੜੇ ਜਿਹੇ ਸਨ, ਜਿਨ੍ਹਾਂ ਦੀਆਂ ਅੱਖਾਂ ਦੁਆਲ਼ੇ ਕਾਲ਼ੇ ਘੇਰੇ ਸਨ। ਹੁਣ ਉਹ ਭਖਦੇ ਅਤੇ ਧੁੱਪ-ਸੰਵਲਾਏ ਬਣ ਗਏ ਸਨ; ਉਹ ਉਹੋ ਜਿਹੇ ਬੱਚੇ ਸਨ ਜਿਨ੍ਹਾਂ ਸਬੰਧੀ ਤੁਸੀਂ ਕਹਿ ਸਕਦੇ ਸਾਓ ਕਿ ਉਹਨਾਂ ਵਿੱਚ ਚੰਗੀ ਸਿਹਤ ਦਾ ਖੇੜਾ ਹੈ। ਮੈਨੂੰ ਇਸ ਗੱਲ ਦੀ ਵੀ ਖ਼ੁਸ਼ੀ ਸੀ ਕਿ ਚਾਕ ਜਾਂ ਬਲੈਕ-ਬੋਰਡ ਤੋਂ ਬਿਨਾਂ, ਮੱਧਮ ਪੂਰਨਿਆਂ ਅਤੇ ਗੱਤਾ ਜਾਂ ਲੱਕੜੀ ਕੱਟ ਕੇ ਬਣਾਏ ਅੱਖਰਾਂ ਤੋਂ ਬਿਨਾਂ ਬੱਚੇ ਗਿਆਨ ਦੇ ਪਹਿਲੇ ਪੌੜਾਂ ਉੱਤੇ ਚੜ੍ਹ ਗਏ ਸਨ, ਪੜ੍ਹਨਾ ਅਤੇ ਲਿਖਣਾ ਸਿੱਖ ਲਿਆ ਸੀ। ਉਹਨਾਂ ਨਾਲ਼ੋਂ, ਜਿਨ੍ਹਾਂ ਲਈ ਇਹ ਪੌੜ ਬਲੈਕ-ਬੋਰਡ ਦੇ ਚੌਖਟੇ ਨਾਲ਼ ਸ਼ੁਰੂ ਹੁੰਦਾ ਹੈ, ਇਹਨਾਂ ਬੱਚਿਆਂ ਲਈ ਬੇਮਿਸਾਲ ਤੌਰ ਉੱਤੇ ਸੌਖੇਰਾ ਹੋਵੇਗਾ।

ਮੇਰੇ ਦਿਲ ਵਿੱਚ ਸਿੱਖਿਆਵਾਦ ਲਈ ਬਹੁਤ ਸਤਿਕਾਰ ਹੈ ਅਤੇ ਮੈਂ ਸਿਰ-ਫਿਰੀਆਂ ਵਿਉਂਤਾਂ ਨੂੰ ਘਿਰਣਾ ਕਰਦਾ ਹਾਂ। ਪਰ ਖ਼ੁਦ ਜੀਵਨ ਇਸ ਗੱਲ ਦੀ ਮੰਗ ਕਰਦਾ ਹੈ ਕਿ ਗਿਆਨ ਵਿੱਚ ਨਿਪੁੰਨਤਾ ਹੌਲ਼ੀ-ਹੌਲ਼ੀ ਪ੍ਰਾਪਤ ਕੀਤੀ ਜਾਵੇ ਕਿ ਪੜ੍ਹਾਈ—ਬੱਚੇ ਲਈ ਸਭ ਤੋਂ ਗੰਭੀਰ ਅਤੇ ਸਭ ਤੋਂ ਮਿਹਨਤ ਵਾਲ਼ਾ ਕਾਰਜ—ਨਾਲ਼ ਹੀ ਨਾਲ਼ ਖ਼ੁਸ਼ੀ ਭਰੀ ਕਿਰਤ ਹੋਣਾ ਚਾਹੀਦਾ ਹੈ, ਜਿਹੜਾ ਬੱਚੇ ਦੀਆਂ ਸਰੀਰਕ ਅਤੇ ਆਤਮਕ ਸ਼ਕਤੀਆਂ ਨੂੰ ਬਲਵਾਨ ਬਣਾਏ। ਇਹ ਗੱਲ ਉਹਨਾਂ ਛੋਟੇ ਬੱਚਿਆਂ ਲਈ ਵਿਸ਼ੇਸ਼ ਮਹੱਤਤਾ ਵਾਲ਼ੀ ਹੈ ਜਿਹੜੇ ਕਿਰਤ ਦਾ ਨਿਸ਼ਾਨਾ, ਔਕੜਾਂ ਦਾ ਤੱਤ ਨਹੀਂ ਸਮਝ ਸਕਦੇ।

ਇਹ ਗੱਲ ਹਜ਼ਾਰ ਵਾਰ ਕਹੀ ਗਈ ਹੈ ਕਿ ਪੜ੍ਹਾਈ ਔਖਾ ਕੰਮ ਹੈ ਅਤੇ ਇਹਨੂੰ ਖੇਡ ਵਿੱਚ ਤਬਦੀਲ ਨਹੀਂ ਕੀਤਾ ਜਾ ਸਕਦਾ। ਪਰ ਨਾ ਹੀ ਮਨੁੱਖ ਨੂੰ ਕੰਮ ਅਤੇ ਖੇਡ ਵਿਚਕਾਰ ਪਾਰ ਨਾ ਹੋ ਸਕਣ ਵਾਲ਼ੀ ਕੰਧ ਖੜੀ ਕਰਨੀ ਚਾਹੀਦੀ ਹੈ। ਜੇ ਤੁਸੀਂ ਬੱਚੇ ਦੇ

ਜੀਵਨ ਵਿੱਚ, ਵਿਸ਼ੇਸ਼ ਤੌਰ ਉੱਤੇ ਸਕੂਲ ਜਾਣ ਤੋਂ ਪਹਿਲਾਂ ਦੀ ਉਮਰ ਦੇ ਬੱਚੇ ਦੇ ਜੀਵਨ ਵਿੱਚ ਖੇਡ ਦੇ ਰੋਲ ਨੂੰ ਲਓ ਤਾਂ ਤੁਸੀਂ ਵੇਖੋਗੇ ਕਿ ਬੱਚੇ ਲਈ ਖੇਡ ਅਤਿਅੰਤ ਗੰਭੀਰ ਮਾਮਲਾ ਹੈ। ਬੱਚੇ ਨੂੰ ਸੰਸਾਰ ਦਾ ਗਿਆਨ ਅਤੇ ਉਹਦੀਆਂ ਰਚਨਾਤਮਕ ਯੋਗਤਾਵਾਂ ਦਾ ਪ੍ਰਗਟਾਅ ਖੇਡਾਂ ਰਾਹੀਂ ਹੁੰਦਾ ਹੈ। ਖੇਡ ਤੋਂ ਬਿਨਾਂ ਪੂਰਾ ਮਾਨਸਿਕ ਵਿਕਾਸ ਨਹੀਂ ਹੁੰਦਾ ਅਤੇ ਨਾ ਹੀ ਹੋ ਸਕਦਾ। ਖੇਡ ਇੱਕ ਬਹੁਤ ਵੱਡੀ ਧੁੱਪ-ਰੁਸ਼ਨਾਈ ਬਾਰੀ ਹੈ ਜਿਸ ਵਿੱਚੋਂ ਵਿਚਾਰਾਂ ਅਤੇ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਸੂਝਾਂ ਦੀ ਨਦੀ ਬੱਚੇ ਦੇ ਅੰਦਰਲੇ ਸੰਸਾਰ ਵਿੱਚ ਆਉਂਦੀ ਹੈ। ਖੇਡ ਉਹ ਚੰਗਿਆੜੀ ਹੈ ਜਿਹੜੀ ਖੋਜੀਪੁਣੇ ਅਤੇ ਪੁੱਛ-ਪੜਤਾਲ ਦੇ ਸ਼ੌਕ ਦੀ ਅੱਗ ਮਘਾਉਂਦੀ ਹੈ। ਇਸ ਵਿੱਚ ਇੰਨੀ ਭਿਆਨਕ ਗੱਲ ਕੀ ਹੈ ਜੇ ਬੱਚਾ ਖੇਡਦੇ ਹੋਏ ਲਿਖਣਾ ਸਿੱਖ ਲੈਂਦਾ ਹੈ, ਜੇ ਬੌਧਿਕ ਵਿਕਾਸ ਦੇ ਕਿਸੇ ਪੜਾਅ ਉੱਤੇ ਖੇਡ ਨੂੰ ਕੰਮ ਨਾਲ਼ ਮਿਲ਼ਾਇਆ ਜਾਂਦਾ ਹੈ ਅਤੇ ਅਧਿਆਪਕ ਘੱਟ ਵਾਰ ਬੱਚਿਆਂ ਨੂੰ ਕਹਿੰਦਾ ਹੈ, "ਤੁਸਾਂ ਚੋਖਾ ਚਿਰ ਖੇਡ ਲਿਆ ਹੈ। ਹੁਣ ਕੰਮ ਸ਼ੁਰੂ ਕਰੋ!"

ਖੇਡ ਦੇ ਅਰਥ ਵਿਸ਼ਾਲ ਅਤੇ ਕਈ ਤਰ੍ਹਾਂ ਦੇ ਲਏ ਜਾ ਸਕਦੇ ਹਨ। ਬੱਚੇ ਕੇਵਲ ਉਦੋਂ ਹੀ ਨਹੀਂ ਖੇਡਦੇ ਜਦੋਂ ਉਹ ਇਸ ਗੱਲ ਲਈ ਮੁਕਾਬਲਾ ਕਰਦੇ ਹਨ ਕਿ ਕੌਣ ਸਭ ਤੋਂ ਤੇਜ਼ ਨੱਠਦਾ ਹੈ। ਖੇਡ ਨੂੰ ਰਚਨਾਤਮਕ ਯੋਗਤਾ ਅਤੇ ਕਲਪਨਾ ਦੇ ਮੁੱਖ ਯਤਨ ਵਿੱਚ ਸ਼ਾਮਲ ਕੀਤਾ ਜਾ ਸਕਦਾ ਹੈ। ਮਾਨਸਿਕ ਸ਼ਕਤੀ ਦੀਆਂ ਖੇਡਾਂ ਤੋਂ ਬਿਨਾਂ, ਰਚਨਾਤਮਕ ਕਲਪਨਾ ਤੋਂ ਬਿਨਾਂ ਅਸਲ ਪੜ੍ਹਾਈ ਦੀ, ਵਿਸ਼ੇਸ਼ ਤੌਰ ਉੱਤੇ ਸਕੂਲ ਤੋਂ ਪਹਿਲਾਂ ਦੇ ਵਰ੍ਹਿਆਂ ਵਿੱਚ, ਕਲਪਨਾ ਕਰਨਾ ਅਸੰਭਵ ਹੈ। ਸ਼ਬਦ ਦੇ ਵਿਸ਼ਾਲ ਅਰਥਾਂ ਵਿੱਚ ਖੇਡ ਉੱਥੇ ਸ਼ੁਰੂ ਹੁੰਦੀ ਹੈ ਜਿੱਥੇ ਕਿਧਰੇ ਸੁਹੱਪਣ ਹੈ। ਪਰ ਕਿਉਂਕਿ ਸੁਹਜ-ਸੁਆਦੀ ਆਦਿ ਤੋਂ ਬਿਨਾਂ ਨਿੱਕੇ ਬੱਚੇ ਲਈ ਕਿਰਤ ਦਾ ਵਿਚਾਰ ਵੀ ਨਹੀਂ ਕੀਤਾ ਜਾ ਸਕਦਾ, ਇਸ ਤੋਂ ਇਹ ਸਿੱਟਾ ਨਿੱਕਲ਼ਦਾ ਹੈ ਕਿ ਮੁੱਢਲੇ ਵਰ੍ਹਿਆਂ ਵਿੱਚ ਕਿਰਤ ਸਰਗਰਮੀ ਦਾ ਖੇਡਾਂ ਨਾਲ਼ ਨੇੜਵਾਂ ਸਬੰਧ ਹੋਣਾ ਚਾਹੀਦਾ ਹੈ। ਉਸ ਜਸ਼ਨੀ ਦਿਨ ਜਦੋਂ ਸਕੂਲ ਦੇ ਖੇਤ ਵਿੱਚ ਵਾਢੀ ਸ਼ੁਰੂ ਹੋਈ, ਬੱਚਿਆਂ ਨੇ ਜਸ਼ਨੀ ਪੁਸ਼ਾਕਾਂ ਪਹਿਨੀਆਂ। ਕਣਕ ਦੀਆਂ ਜਿਹੜੀਆਂ ਪਹਿਲੀਆਂ ਪੂਲ਼ੀਆਂ ਵੱਢੀਆਂ ਗਈਆਂ ਉਹ ਮੇਜ਼ ਉੱਤੇ, ਜਿਸ ਉੱਤੇ ਮੇਜ਼-ਪੋਸ਼ ਵਿਛਿਆ ਹੋਇਆ ਸੀ, ਗੁਲਦਾਨ ਵਿੱਚ ਪਈਆਂ ਸਨ। ਇਹ ਖੇਡ ਡੂੰਘੇ ਅਰਥਾਂ ਨਾਲ਼ ਭਰੀ ਹੋਈ ਸੀ। ਪਰ ਜੇ ਉਹਨਾਂ ਨੂੰ ਨਕਲੀ ਢੰਗ ਨਾਲ਼ ਕਿਰਤ ਨਾਲ਼ "ਜੋੜਿਆ" ਜਾਵੇ ਤਾਂ ਖੇਡਾਂ ਦਾ ਵਿੱਦਿਅਕ ਮੁੱਲ ਜਾਂਦਾ ਰਹਿੰਦਾ ਹੈ, ਕਿਉਂਕਿ ਫਿਰ ਆਲ਼ੇ-ਦੁਆਲ਼ੇ ਦੇ ਸੰਸਾਰ ਦੀ ਭਾਵੁਕ ਕਦਰ ਅਤੇ ਵਿਅਕਤੀ ਆਪਣੇ ਆਪ ਨੂੰ ਖੇਡ ਦੇ ਸੁਹੱਪਣ ਵਿੱਚ ਪ੍ਰਗਟ ਨਹੀਂ ਕਰਦੇ।

ਇਹ ਪ੍ਰਸ਼ਨ ਦਾ ਕਿ ਪੜ੍ਹਨਾ ਅਤੇ ਲਿਖਣਾ ਕਦੋਂ ਸ਼ੁਰੂ ਕੀਤਾ ਜਾਵੇ—ਜਦੋਂ ਬੱਚੇ ਨੇ ਆਪਣੀ ਥਾਂ ਮੱਲ ਲਈ ਹੁੰਦੀ ਹੈ ਅਤੇ ਪਹਿਲੀ ਸ਼੍ਰੇਣੀ ਵਿੱਚ ਦਾਖ਼ਲ ਹੋ ਗਿਆ ਹੁੰਦਾ ਹੈ ਜਾਂ ਸ਼ਾਇਦ ਉਸ ਤੋਂ ਉਹਦੇ ਸਕੂਲ ਤੋਂ ਪਹਿਲਾਂ ਦੇ ਵਰ੍ਹੇ ਵਿੱਚ ਕੁੱਝ ਸਮਾਂ ਪਹਿਲਾਂ—ਅਜੇ ਤੱਕ ਉੱਤਰ ਨਹੀਂ ਮਿਲ਼ਿਆ। ਅਨੁਭਵ ਨੇ ਸਾਡੇ ਵਿੱਦਿਅਕ ਸਮੂਹ ਨੂੰ ਨਿਸ਼ਚਾ ਕਰਵਾ ਦਿੱਤਾ ਕਿ ਸਕੂਲ ਨੂੰ ਚਾਹੀਦਾ ਹੈ ਕਿ ਉਹ ਬੱਚੇ ਦੇ ਜੀਵਨ ਵਿੱਚ ਤਿੱਖੀ ਤਰੇੜ ਨਾ ਲਿਆਵੇ। ਜਦੋਂ ਉਹ

ਵਿਦਿਆਰਥੀ ਬਣਦਾ ਹੈ ਤਾਂ ਉਹ ਅੱਜ ਉਹੋ ਕੁੱਝ ਕਰਨਾ ਜਾਰੀ ਰੱਖੇ ਜੋ ਉਹ ਕੱਲ੍ਹ ਕਰ ਰਿਹਾ ਸੀ। ਨਵੇਂ ਨੂੰ ਉਹਦੇ ਜੀਵਨ ਵਿੱਚ ਹੌਲ਼ੀ-ਹੌਲ਼ੀ ਆਉਣ ਦਿਓ ਅਤੇ ਪ੍ਰਭਾਵਾਂ ਦੇ ਹੜ੍ਹ ਨਾਲ਼ ਉਹਨੂੰ ਸ਼ਸ਼ਦਿਰ ਨਾ ਕਰ ਦੇਵੋ। ਮੈਨੂੰ ਪੱਕਾ ਨਿਸ਼ਚਾ ਹੈ ਕਿ ਲਿਖਣਾ ਅਤੇ ਪੜ੍ਹਨਾ ਸਿੱਖਣਾ, ਮੂਰਤਾਂ ਵਾਹੁਣ ਅਤੇ ਖੇਡਣ ਨਾਲ਼ ਰਲ਼ ਕੇ ਐਨ ਉਹਨਾਂ ਪੁਲਾਂ ਵਿੱਚੋਂ ਇੱਕ ਬਣ ਸਕਦਾ ਹੈ ਜਿਹੜੇ ਸਕੂਲ ਤੋਂ ਪਹਿਲਾਂ ਹੀ ਪਾਲਣਾ-ਪੋਸਣਾ ਨੂੰ ਸਕੂਲ ਵਿੱਚ ਪੜ੍ਹਨ ਨਾਲ਼ ਜੋੜਦੇ ਹਨ। ਸੌ ਵਰ੍ਹੇ ਪੁਰਾਣੇ ਬਲੂਤ ਦੇ ਵੱਡੇ ਰੁੱਖ ਦੀ ਸ਼ਾਨ, ਛੱਪੜ ਉੱਤੇ ਝੁਕੇ ਕਹੂ ਦੇ ਰੁੱਖਾਂ, ਨੀਲੇ ਅਕਾਸ਼ ਵਿੱਚ ਉੱਡਦੇ ਸਾਰਸਾਂ ਅਤੇ ਜੁਲਾਈ ਦੇ ਕਿਸੇ ਗਰਮ ਦਿਨ ਤੋਂ ਪਿੱਛੋਂ ਸੌਂ ਗਈ ਜੂਹ ਦੀ ਛਬ ਵਾਂਗ ਤ੍ਰੇਲ਼ ਦੇ ਤੁਪਕਿਆਂ ਵਿੱਚ ਸੂਰਜ ਦਾ ਸੁਹੱਪਣ ਮੇਰੇ ਵਿਦਿਆਰਥੀਆਂ ਸਾਹਮਣੇ ਅੱਖਰ ਵਾਹੁੰਦੇ ਹੋਏ ਪ੍ਰਗਟ ਹੋਇਆ। ਜੇ ਬੱਚੇ ਪਹਿਲਾਂ ਪਹਿਲ ਅੱਖਰ ਚੰਗੀ ਤਰ੍ਹਾਂ ਨਹੀਂ ਵਾਹ ਸਕਦੇ ਤਾਂ ਇਸ ਨਾਲ਼ ਕੋਈ ਫ਼ਰਕ ਨਹੀਂ ਪੈਂਦਾ—ਚੰਗੀ ਤਰ੍ਹਾਂ ਵਾਹੁਣਾ ਮੁੱਖ ਗੱਲ ਨਹੀਂ ਜੇ ਇਹਦੇ ਬਦਲੇ ਉਹ ਹਰ ਚਿੱਤਰ ਵਿੱਚ ਜੀਵਨ ਦੀ ਧੜਕਣ ਅਨੁਭਵ ਕਰਦੇ ਹਨ। ਮੈਨੂੰ ਖ਼ੁਸ਼ੀ ਸੀ ਕਿ ਬੱਚਿਆਂ ਨੇ ਸ਼ਬਦਾਂ ਦੇ ਰੰਗ ਅਤੇ ਸੰਗੀਤ ਦੀ ਕਦਰ ਸਮਝਣੀ ਸ਼ੁਰੂ ਕਰ ਦਿੱਤੀ ਸੀ: ਉਹਨਾਂ ਦੀ ਚੇਤਨਤਾ ਵਿੱਚ ਸਪੱਸ਼ਟ, ਪ੍ਰਗਟਾਊ, ਕਾਵਿਮਈ ਚਿੰਤਨ ਦਾ ਅਧਾਰ ਮੌਜੂਦ ਸੀ। ਚਿੱਤਰ ਵਾਹੁਣਾ ਬੱਚਿਆਂ ਦੇ ਆਤਮਕ ਜੀਵਨਾਂ ਦਾ ਹਿੱਸਾ ਬਣ ਗਿਆ। ਉਹਨਾਂ ਆਪਣੀਆਂ ਭਾਵਨਾਵਾਂ, ਵਿਚਾਰਾਂ ਅਤੇ ਅਨੁਭਵਾਂ ਨੂੰ ਆਪਣੇ ਚਿੱਤਰਾਂ ਵਿੱਚ ਪੇਸ਼ ਕਰਨ ਦਾ ਯਤਨ ਕੀਤਾ। ਸੰਗੀਤ ਸੁਣਨਾ ਮੇਰੇ ਵਿਦਿਆਰਥੀਆਂ ਦੀ ਆਤਮਕ ਲੋੜ ਬਣ ਗਈ।

ਮੈਂ ਇਸ ਗੱਲੋਂ ਵੀ ਉਤੇਜਤ ਸਾਂ ਕਿ ਬੱਚਿਆਂ ਨੇ ਆਪਣੇ ਸਦਾਚਾਰਕ ਵਿਕਾਸ ਵਿੱਚ ਪਹਿਲਾਂ ਕਦਮ ਚੁੱਕਿਆ ਸੀ: ਉਹਨਾਂ ਮਾਨਵੀ ਕਾਰਜਾਂ ਦੇ ਸੁਹੱਪਣ ਦੇ ਸੰਸਾਰ ਵਿੱਚ ਪ੍ਰਵੇਸ਼ ਕੀਤਾ ਸੀ, ਉਹਨਾਂ ਦੇ ਦਿਲਾਂ ਵਿੱਚ ਹੋਰਾਂ ਦੀਆਂ ਖ਼ੁਸ਼ੀਆਂ ਅਤੇ ਗ਼ਮਾਂ ਲਈ ਸੰਵੇਦਨਾ ਜਗਾ ਦਿੱਤੀ ਗਈ ਸੀ। ਉਹ ਪਹਿਲਾਂ ਹੀ ਕਿਸੇ ਹੋਰ ਲਈ ਸੁਹੱਪਣ ਅਤੇ ਖ਼ੁਸ਼ੀ ਸਿਰਜਣ ਦੀ ਖ਼ੁਸ਼ੀ ਜਾਣਦੇ ਸਨ। ਵਿੱਦਿਆ ਦਾ ਅਮਲ ਕਈ ਵਰ੍ਹਿਆਂ ਦੇ ਸਮੇਂ ਦੇ ਦੌਰਾਨ ਚੱਲਦਾ ਹੈ, ਬੱਚੇ ਦੇ ਪਹਿਲੀ ਵਾਰ ਸਕੂਲ ਦੀ ਇਮਾਰਤ ਵਿੱਚ ਪੈਰ ਧਰਨ ਦੇ ਸਮੇਂ ਤੋਂ ਲੈਕੇ ਉਸ ਸਮੇਂ ਤੱਕ ਜਦੋਂ ਉਹ ਚੰਗੀ ਤਰ੍ਹਾਂ ਘੜੀ ਸ਼ਖ਼ਸੀਅਤ ਨਾਲ਼ ਬਾਲਗ ਸੰਸਾਰ ਵਿੱਚ ਪੈਰ ਧਰਦਾ ਹੈ। ਮੇਰੇ ਲਈ ਮੁੱਖ ਗੱਲ ਇਹ ਨਿਸ਼ਚਿਤ ਬਣਾਉਣਾ ਸੀ ਕਿ ਬੰਦੇ ਨੂੰ ਮਹਿਸੂਸ ਕਰਨਾ ਕਿਵੇਂ ਸਿਖਾਇਆ ਜਾਵੇ: ਇਹ ਲਾਜ਼ਮੀ ਹੈ ਕਿ ਜਿਨ੍ਹਾਂ ਨੂੰ ਅਸੀਂ ਵਿੱਦਿਆ ਦੇਂਦੇ ਹਾਂ ਉਹ ਡੂੰਘੀ ਤਰ੍ਹਾਂ ਮਹਿਸੂਸ ਕਰਨ ਕਿ ਉਹਨਾਂ ਦੇ ਨਾਲ਼ ਰਹਿਣ ਵਾਲ਼ੇ ਸ਼ਾਇਦ ਉਹੋ ਗ਼ਮ, ਦੁੱਖ, ਦਰਦ ਅਤੇ ਜ਼ਫ਼ਰ ਅਨੁਭਵ ਕਰ ਰਹੇ ਹੋਣ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਬਚਪਨ ਦੇ ਸਮੇਂ ਮੇਰੇ ਵਿਦਿਆਰਥੀਆਂ ਦੇ ਚੰਗੇ ਕੰਮ ਮੁੱਖ ਤੌਰ ਉੱਤੇ ਵਿਅਕਤੀ ਦੀਆਂ ਭਾਵਨਾਵਾਂ ਉੱਤੇ ਅਧਾਰਤ ਹੋਣ। ਮੈਨੂੰ ਖ਼ੁਸ਼ੀ ਹੈ ਕਿ ਬੱਚਿਆਂ ਨੇ ਹਮਦਰਦੀ ਕਰਨਾ, ਛੇਤੀ ਹੀ ਆਪਣੇ ਹਾਣੀਆਂ ਅਤੇ ਆਪਣੇ ਤੋਂ ਵੱਡੇ ਬੱਚਿਆਂ, ਆਪਣੇ ਮਾਤਾ-ਪਿਤਾ ਅਤੇ ਆਮ ਤੌਰ ਉੱਤੇ ਆਪਣੇ ਤੋਂ ਵਡੇਰੀ ਉਮਰ ਦੇ ਲੋਕਾਂ ਦੀਆਂ ਭਾਵਨਾਵਾਂ ਅਤੇ ਉਤੇਜਨਾਵਾਂ ਨਾਲ਼ ਭਰਿਆ ਜਾਣਾ ਸਿੱਖ ਲਿਆ। ਮੇਰੇ ਲਈ ਸਭ ਤੋਂ ਵੱਡੀ ਖ਼ੁਸ਼ੀ ਇਸ ਗੱਲ ਵਿੱਚ ਸੀ ਕਿ ਜਿਸ ਕਿਸੇ ਨਾਲ਼ ਉਹਨਾਂ ਦਾ

ਵਾਹ ਪੈਂਦਾ, ਬੱਚੇ ਉਹਦੇ ਵਿੱਚ ਸਭ ਤੋਂ ਪਹਿਲਾਂ ਇੱਕ ਮਨੁੱਖ ਵੇਖਦੇ।

ਇਹਨਾਂ ਚੰਗੀਆਂ ਭਾਵਨਾਵਾਂ ਦੇ ਨਾਲ਼-ਨਾਲ਼ ਮੈਨੂੰ ਕੁੱਝ ਤੌਖਲਾ ਵੀ ਹੋਇਆ। ਨਿੱਤ-ਪ੍ਰਤੀ ਦੀ ਬੌਧਿਕ ਸਰਗਰਮੀ ਬੱਚਿਆਂ ਦਾ ਮੁੱਖ ਕਾਰਜ ਹੈ—ਕੀ ਮੈਂ ਆਲ਼ੇ-ਦੁਆਲ਼ੇ ਦੇ ਜੀਵਨ ਵਿੱਚ ਉਹਨਾਂ ਦੀ ਜਿਉਂਦੀ ਰੌਚਕਤਾ ਕਾਇਮ ਰੱਖ ਸਕਾਂਗਾ ? ਹਰ ਬੱਚਾ ਸੰਸਾਰ ਨੂੰ ਆਪਣੇ ਢੰਗ ਨਾਲ਼ ਵੇਖਦਾ ਹੈ ਵਸਤਾਂ ਅਤੇ ਵਰਤਾਰਿਆਂ ਨੂੰ ਆਪਣੇ ਢੰਗ ਨਾਲ਼ ਸਮਝਦਾ ਹੈ, ਆਪਣੇ ਢੰਗ ਨਾਲ਼ ਸੋਚਦਾ ਹੈ। ਕੀ ਮੈਂ ਤਿੱਖੀਆਂ, ਜੋਸ਼ੀਲੀਆਂ ਨਦੀਆਂ ਅਤੇ ਸ਼ਾਂਤ, ਡੂੰਘੇ ਦਰਿਆਵਾਂ ਨੂੰ, ਜਿਨ੍ਹਾਂ ਵਿੱਚ ਵਹਿਣ ਮਸਾਂ ਦਿੱਸਦਾ ਹੈ, ਦੋਹਾਂ ਨੂੰ ਗਿਆਨ ਦੇ ਸੰਸਾਰ ਵਿੱਚ ਲਿਆਉਣ ਯੋਗ ਹੋ ਸਕਾਂਗਾ ?

ਮੈਨੂੰ ਹਰ ਬੱਚੇ ਦੇ ਅੰਦਰਲੇ ਸੰਸਾਰ ਸਬੰਧੀ ਇਸ ਤੋਂ ਵੀ ਵੱਧ ਫ਼ਿਕਰਮੰਦੀ ਸੀ। ਮੇਰੇ ਸਾਹਮਣੇ ਭਾਵੁਕ, ਕੋਮਲ, ਬੜੀ ਛੇਤੀ ਪ੍ਰਭਾਵ ਕਬੂਲ ਕਰਨ ਵਾਲ਼ੇ ਦਿਲ ਸਨ। ਬੱਚਿਆਂ ਨਾਲ਼ ਮੇਰਾ ਸੰਪਰਕ ਜਿੰਨਾ ਵਧੇਰੇ ਹੁੰਦਾ ਗਿਆ, ਮੈਂ ਇਹ ਗੱਲ ਓਨੀ ਵਧੇਰੇ ਸਪੱਸ਼ਟਤਾ ਨਾਲ਼ ਵੇਖੀ ਕਿ ਹਰ ਬੱਚੇ ਦੇ ਦਿਲ ਅਤੇ ਮਨ ਦੀ ਮੇਰੇ ਸ਼ਬਦਾਂ, ਰਾਵਾਂ, ਮੇਰੀ ਸਲਾਹ ਅਤੇ ਪੜਚੋਲ ਨੂੰ ਕਬੂਲ ਕਰਨ ਦੀ ਸ਼ਕਤੀ ਇਸ ਸੰਪਰਕ ਕਾਰਨ ਵਧਦੀ ਗਈ। ਮੇਰੇ ਸਾਹਮਣੇ 31 ਬੱਚੇ ਸਨ—31 ਵੱਖ-ਵੱਖ ਸੰਸਾਰ।

ਉਹ ਹੁਣੇ ਹੀ, ਸਕੂਲ ਤੋਂ ਪਹਿਲਾਂ ਦੇ ਵਰ੍ਹਿਆਂ ਵਿੱਚ ਵੀ, ਇੱਕ ਦੂਜੇ ਤੋਂ ਕਿੰਨੇ ਵੱਖ-ਵੱਖ ਸਨ—ਕੋਲੀਆ ਅਤੇ ਕੋਸਤੀਆ, ਵਾਰੀਆ ਅਤੇ ਤੀਨਾ, ਦਾਨਕੋ ਅਤੇ ਲਾਰੀਸਾ, ਵੋਲੋਦੀਆ ਅਤੇ ਸਲਾਵਾ... ਅਤੇ ਹਰ ਲੰਘਦੇ ਦਿਨ ਅਤੇ ਹਫ਼ਤੇ ਨਾਲ਼ ਉਹਨਾਂ ਦਾ ਵਿਅਕਤੀਤਵ ਡੂੰਘੇਰਾ ਅਤੇ ਵਧੇਰੇ ਪ੍ਰਤੱਖ ਹੋ ਜਾਵੇਗਾ। ਹਰ ਬੱਚੇ ਦੀ ਉਹਦੇ ਦਿਲ ਦੀ ਸਭ ਤੋਂ ਗੁਪਤ ਨੁੱਕਰ ਵਿੱਚ ਕਿਧਰੇ ਡੂੰਘੀ ਥਾਂ ਆਪਣੀ ਹੀ ਤਰਬ ਹੁੰਦੀ ਹੈ। ਇਹ ਤਰਬ ਆਪਣੇ ਢੰਗ ਨਾਲ਼ ਗੂੰਜਦੀ ਹੈ ਅਤੇ ਦਿਲ ਦੇ ਮੇਰੇ ਸ਼ਬਦਾਂ ਨਾਲ਼ ਗੂੰਜਣ ਲਈ ਇਹ ਲਾਜ਼ਮੀ ਹੈ ਕਿ ਮੈਂ ਆਪਣੇ ਆਪ ਨੂੰ ਹਰ ਤਰਬ ਦੀ ਸੁਰ ਨਾਲ਼ ਮੇਲ਼ਾਂ। ਮੈਂ ਪਹਿਲਾਂ ਹੀ ਵੇਖਿਆ ਸੀ ਕਿ ਜਦੋਂ ਬੱਚੇ ਨੂੰ ਕਿਸੇ ਗੱਲ ਸਬੰਧੀ ਤੌਖ਼ਲਾ ਜਾਂ ਗ਼ਮ ਹੋਵੇ ਅਤੇ ਅਧਿਆਪਕ ਨੂੰ ਇਹਦਾ ਗਿਆਨ ਨਾ ਹੋਵੇ ਤਾਂ ਬੱਚੇ ਦੇ ਦਿਲ ਵਿੱਚ ਕਿਹੋ ਜਿਹੇ ਔਖੇ ਅਨੁਭਵ ਪੈਦਾ ਹੁੰਦੇ ਹਨ। ਕੀ ਮੈਂ ਇਹ ਸਮਝ ਸਕਾਂਗਾ ਕਿ ਹਰ ਬੱਚੇ ਦੇ ਦਿਲ ਵਿੱਚ ਹਰ ਰੋਜ਼ ਕੀ ਹੈ, ਉਹਦੇ ਉੱਤੇ ਕੀ ਵਾਪਰ ਰਹੀ ਹੈ ? ਕੀ ਮੈਂ ਬੱਚਿਆਂ ਨਾਲ਼ ਸਦਾ ਮੁਨਸਫ਼ੀ ਸਲੂਕ ਕਰ ਸਕਾਂਗਾ ?

ਪਰ ਸਭ ਤੋਂ ਵੱਧ ਮਹੱਤਵਪੂਰਨ ਪ੍ਰਸ਼ਨ ਅਤੇ ਜਿਸਨੇ ਮੈਨੂੰ ਆਪਣੇ ਕੰਮ ਦੇ ਸਾਰੇ ਵਰ੍ਹਿਆਂ ਵਿੱਚ ਉੱਕਾ ਹੀ ਚੈਨ ਨਾ ਲੈਣ ਦਿੱਤਾ, ਇਹ ਸੀ ਕਿ ਨਿੱਕੇ ਸਕੂਲੀ ਬੱਚੇ ਨੂੰ ਸਮਾਜੀ ਜੀਵਨ ਦੇ ਵੱਡੇ ਸੰਸਾਰ ਵਿੱਚ ਕਿਵੇਂ ਲਿਆਂਦਾ ਜਾਵੇ, ਅਜਿਹਾ ਕਿਵੇਂ ਕੀਤਾ ਜਾਵੇ ਕਿ ਹਰ ਬੱਚਾ ਆਪਣਾ ਪਿੰਡ, ਉਸ ਦਰਿਆ ਦਾ ਸੁਹੱਪਣ, ਜਿਸਦੇ ਕੰਢੇ ਉਹਨੇ ਆਪਣਾ ਮੁੱਢਲਾ ਜੀਵਨ ਬਿਤਾਇਆ, ਇਹੀ ਨਾ ਵੇਖੇ ਸਗੋਂ ਆਪਣੀ ਮਾਤ-ਭੂਮੀ ਦਾ ਧੜਵੈਲ ਅਸੀਮ ਸੰਸਾਰ ਵੇਖੇ। ਕਿ ਉਹ ਨਾ ਸਿਰਫ਼ ਪ੍ਰਕਿਰਤੀ ਅਤੇ ਮਨੁੱਖੀ ਮਨ ਦੇ ਸੁਹੱਪਣ ਨੂੰ ਪਿਆਰ ਕਰੇ ਸਗੋਂ ਦੁਸ਼ਮਣ ਸ਼ਕਤੀ ਨੂੰ, ਜਿਹੜੀ ਕੌਮਾਂ ਨੂੰ ਗ਼ੁਲਾਮ ਬਣਾਉਂਦੀ ਹੈ—ਸਾਮਰਾਜਵਾਦ ਨੂੰ

ਨਫ਼ਰਤ ਕਰੇ। ਉਹ ਸੋਵੀਅਤ ਲੋਕਾਂ ਦੀਆਂ ਪ੍ਰਾਪਤੀਆਂ ਦੀ—ਸੋਸ਼ਲਿਸਟ ਉਸਾਰੀ, ਅਜ਼ਾਦੀ, ਮਾਣ ਅਤੇ ਸਾਡੇ ਦੇਸ਼ ਦੀਆਂ ਕੌਮਾਂ ਵਿਚਕਾਰ ਮਿੱਤਰਤਾ ਦੀ ਰੱਖਿਆ ਕਰਨ ਲਈ ਤਿਆਰ ਹੋਵੇਗਾ ? ਮੈਂ ਨਾਗਰਿਕ ਸਿੱਖਿਆ ਨੂੰ ਸਰਬ–ਪੱਖੀ ਵਿਕਾਸ ਨਾਲ਼ ਕਿਵੇਂ ਜੋੜ ਸਕਦਾ ਸਾਂ ? ਨਿੱਕੇ ਸਕੂਲੀ ਬੱਚਿਆਂ ਦੀ ਵਿੱਦਿਆ ਬੜਾ ਗੁੰਝਲਦਾਰ ਮਸਲਾ ਹੈ। ਕੀ ਮੈਂ ਇਹਨੂੰ ਉਸ ਢੰਗ ਨਾਲ਼ ਹੱਲ ਕਰਨ ਵਿੱਚ ਸਫ਼ਲ ਹੋ ਸਕਾਂਗਾ ਜਿਸ ਦੀ ਉਹਨਾਂ ਦੇ ਕੋਮਲ ਦਿਲ ਮੰਗ ਕਰਦੇ ਸਨ ?

# ਬਚਪਨ ਦੇ ਵਰ੍ਹੇ

## ਮੁੱਢਲਾ ਸਕੂਲ ਕੀ ਹੈ ?

ਅਗਸਤ 1952 ਦੇ ਅਖ਼ੀਰੀ ਦਿਨ ਸ਼ਾਂਤ, ਧੁਪਿਆਲੀ ਸਵੇਰ ਨੂੰ ਸਾਰੇ ਵਿਦਿਆਰਥੀ, ਅਧਿਆਪਕ ਅਤੇ ਮਾਤਾ-ਪਿਤਾ ਸਕੂਲ ਦੀ ਇਮਾਰਤ ਦੇ ਸਾਹਮਣੇ ਘਾਹ ਵਾਲ਼ੇ ਮੈਦਾਨ ਵਿੱਚ ਇਕੱਠੇ ਹੋਏ। ਸਕੂਲ ਦੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲਾਂ ਦਾ ਇਹ ਗੰਭੀਰ ਦਿਨ ਬੜੇ ਸਮੇਂ ਤੋਂ ਸਕੂਲ ਅਤੇ ਪੁਸਤਕਾਂ ਦਾ ਪ੍ਰੰਪਰਾਗਤ ਜਸ਼ਨ ਬਣ ਚੁੱਕਾ ਸੀ। ਉਸ ਸਵੇਰ ਦੀ ਕਾਰਵਾਈ ਵਿਸ਼ੇਸ਼ ਤੌਰ ਉੱਤੇ ਉਤੇਜਕ ਸੀ।

ਆਪਣੇ ਸਾਥੀ ਮੁਸਾਫ਼ਰਾਂ ਦੀਆਂ ਅੱਖਾਂ ਵਿੱਚ ਝਾਕਦਾ ਹੋਇਆ ਖੋਜੀ ਦੁਰਾਡੇ, ਅਣਜਾਣੇ ਦੇਸ਼ਾਂ ਲਈ ਚੱਲ ਪੈਂਦਾ ਹੈ, ਉਸੇ ਤਰ੍ਹਾਂ ਮੈਂ ਆਪਣੇ ਨਿੱਕੇ ਬੱਚਿਆਂ ਦੀਆਂ ਅੱਖਾਂ ਵਿੱਚ ਝਾਕਿਆ। ਉਹ ਉੱਥੇ ਖੜੇ ਸਨ, 16 ਨਿੱਕੇ ਮੁੰਡੇ ਅਤੇ 15 ਨਿੱਕੀਆਂ ਕੁੜੀਆਂ। ਬੱਚਿਆਂ ਦੇ ਮਾਤਾ-ਪਿਤਾ ਅਤੇ ਬਹੁਤ ਸਾਰੇ ਦਾਦਾ-ਦਾਦੀ ਅਤੇ ਨਾਨਾ-ਨਾਨੀ ਉਹਨਾਂ ਦੇ ਨਾਲ਼ ਆਏ ਸਨ। ਕੋਲੀਆ ਅਤੇ ਤੋਲੀਆ ਦੀਆਂ ਮਾਵਾਂ ਆਈਆਂ ਸਨ ਅਤੇ ਗਾਲੀਆ ਦੀ ਮਤਰੇਈ ਮਾਂ ਨਿੱਕੀ ਕੁੜੀ ਦੇ ਮੋਢੇ ਉੱਤੇ ਹੱਥ ਰੱਖ ਕੇ ਖੜੀ ਸੀ, ਪਰ ਉਹਦੀਆਂ ਅੱਖਾਂ ਘੂਰ ਨਹੀਂ ਸਨ ਰਹੀਆਂ, ਜਿਵੇਂ ਉਹ ਇੱਕ ਵਰ੍ਹਾ ਪਹਿਲਾਂ ਘੂਰ ਰਹੀਆਂ ਸਨ। ਸਾਰਿਆਂ ਨੇ ਸਾਨੂੰ ਵਧਾਈ ਦਿੱਤੀ ਅਤੇ ਸਾਡੀ ਸਫ਼ਲਤਾ ਦੀ ਕਾਮਨਾ ਕੀਤੀ। ਦਸਵੀਂ ਸ਼੍ਰੇਣੀ ਵਾਲ਼ੇ ਬੱਚਿਆਂ ਕੋਲ਼ ਆਏ ਅਤੇ ਉਹਨਾਂ ਨੂੰ ਉਹਨਾਂ ਦੇ ਨਵੇਂ ਜੀਵਨ ਦਾ ਚਿੰਨ੍ਹ—ਪੁਸਤਕਾਂ ਦਿੱਤੀਆਂ, ਜਿਨ੍ਹਾਂ ਉੱਤੇ ਲਿਖਿਆ ਸੀ, "ਤੇਰੇ ਭਾਗ ਚੰਗੇ ਹੋਣ, ਨਿੱਕੇ ਮਿੱਤਰਾ। ਇਸ ਪੁਸਤਕ ਦਾ ਧਿਆਨ ਰੱਖੀਂ। ਸ਼ਾਲਾ! ਇਹ ਤੈਨੂੰ ਸਦਾ ਉਹ ਦਿਨ ਚੇਤੇ ਕਰਾਵੇ ਜਦੋਂ ਤੂੰ ਸਕੂਲ ਦੀ ਪੜ੍ਹਾਈ ਸ਼ੁਰੂ ਕੀਤੀ ਸੀ। ਇਹਨੂੰ ਆਪਣੇ ਪਰਿਵਾਰ ਦੀ ਲਾਇਬ੍ਰੇਰੀ ਵਿੱਚ ਸਦਾ ਰੱਖੀਂ। (ਵਰ੍ਹੇ ਲੰਘ ਗਏ, ਮੇਰੇ ਵਿਦਿਆਰਥੀ ਵੱਡੇ ਹੋ ਗਏ ਅਤੇ ਉਹਨਾਂ ਸਭਨਾਂ ਨੇ ਇਹ ਪੁਸਤਕਾਂ ਇਉਂ ਸਾਂਭੀਆਂ ਜਿਵੇਂ ਉਹ ਪਵਿੱਤਰ ਹੋਣ, ਸੁਨਹਿਰੀ ਬਚਪਨ ਦੀ ਅਨਮੋਲ ਯਾਦ)।

ਅਸੀਂ ਸਾਰੇ ਸਕੂਲ ਦੇ ਬਾਗ਼ ਵਿੱਚ ਗਏ, ਬੱਚੇ ਅਤੇ ਉਹਨਾਂ ਦੇ ਮਾਤਾ-ਪਿਤਾ ਅਤੇ ਅਧਿਆਪਕ ਅਤੇ ਦਸਵੀਂ ਸ਼੍ਰੇਣੀ ਦੇ ਵਿਦਿਆਰਥੀ, ਜਿਨ੍ਹਾਂ ਧਿਆਨ ਨਾਲ਼ ਸਿਉ ਦੇ

ਰੁੱਖ ਦਾ ਗੱਚ ਕੱਢਿਆ ਅਤੇ ਇਹਨੂੰ ਇੱਕ ਹੋਰ ਥਾਂ ਲੈ ਆਏ ਅਤੇ ਉੱਥੇ ਪੁੱਟੇ ਇੱਕ ਟੋਏ ਵਿੱਚ ਲਾ ਦਿੱਤਾ। ਸਾਰੇ ਨਵੇਂ ਵਿਦਿਆਰਥੀਆਂ ਨੇ ਮੁੱਠੀ-ਮੁੱਠੀ ਮਿੱਟੀ ਟੋਏ ਵਿੱਚ ਪਾਈ। ਬੱਚਿਆਂ ਨੇ ਰੁੱਖ ਨੂੰ ਪਾਣੀ ਦਿੱਤਾ ਅਤੇ ਆਪਣੇ ਆਪਣੇ ਘਰ ਚਲੇ ਗਏ। ਅਗਲੇ ਦਿਨ ਉਹ ਸਕੂਲ ਆਉਣਗੇ ਅਤੇ ਉਹਨਾਂ ਦਾ ਪਹਿਲਾ ਸਬਕ ਸ਼ੁਰੂ ਹੋਵੇਗਾ। ਚਾਰ ਵਰ੍ਹੇ ਉਹ ਮੁੱਢਲੇ ਸਕੂਲ ਦੇ ਵਿਦਿਆਰਥੀ ਰਹਿਣਗੇ ਅਤੇ ਚਾਰ ਵਰ੍ਹੇ ਮੈਂ ਉਹਨਾਂ ਨੂੰ ਪੜ੍ਹਾਵਾਂਗਾ ਅਤੇ ਉਹਨਾਂ ਦੀ ਪਾਲਣਾ ਕਰਾਂਗਾ। ਪਹਿਲੇ ਦਿਨ ਦੀ ਪੂਰਬਲੀ ਸੰਧਿਆ ਨੂੰ ਮੈਂ ਸੋਚਿਆ ਕਿ ਮੁੱਢਲਾ ਸਕੂਲ ਕੀ ਹੈ। ਮੁੱਢਲੇ ਸਕੂਲ ਦੇ ਅਥਾਹ, ਨਿਰਣਾਇਕ ਰੋਲ ਸਬੰਧੀ ਬਹੁਤ ਕੁੱਝ ਕਿਹਾ ਗਿਆ ਹੈ। ਇਹ ਕਿਹਾ ਗਿਆ ਹੈ ਕਿ "ਮੁੱਢਲੀਆਂ ਸ਼੍ਰੇਣੀਆਂ ਵਿੱਚ ਗਿਆਨ ਦੀ ਨੀਂਹ ਰੱਖੀ ਜਾਂਦੀ ਹੈ," ਅਤੇ ਇਹ ਕਿ "ਮੁੱਢਲੀਆਂ ਸ਼੍ਰੇਣੀਆਂ ਨੀਂਹਾਂ ਦੀ ਨੀਂਹ ਹਨ"। ਜਦੋਂ ਦਰਮਿਆਨੀਆਂ ਅਤੇ ਉੱਪਰਲੀਆਂ ਸ਼੍ਰੇਣੀਆਂ ਵਿੱਚ ਪੜ੍ਹਾਉਣ ਵਿੱਚ ਊਣਤਾਈਆਂ ਅਤੇ ਗ਼ਲਤੀਆਂ ਪ੍ਰਗਟ ਹੁੰਦੀਆਂ ਹਨ ਜਾਂ ਬੱਚਿਆਂ ਦੇ ਗਿਆਨ ਵਿੱਚ ਓਪਰਾਪੁਣਾ ਅਤੇ ਅਸਥਿਰਤਾ ਸਪੱਸ਼ਟ ਹੁੰਦੀ ਹੈ ਤਾਂ ਇਹ ਵਾਕੰਸ਼ ਅਕਸਰ ਦੁਹਰਾਏ ਜਾਂਦੇ ਹਨ। ਮੁੱਢਲੇ ਸਕੂਲ ਉੱਤੇ ਅਕਸਰ ਬੱਚਿਆਂ ਨੂੰ ਉਹ ਵਿਸ਼ੇਸ਼ ਗਿਆਨ ਅਤੇ ਯੋਗਤਾਵਾਂ ਨਾ ਦੇਣ ਲਈ ਦੋਸ਼ ਲਾਇਆ ਜਾਂਦਾ ਹੈ ਜਿਨ੍ਹਾਂ ਦੀ ਹੋਰ ਪੜ੍ਹਾਈ ਲਈ ਲੋੜ ਹੈ।

ਹਾਂ, ਅਨੁਭਵ ਦਰਸਾਉਂਦਾ ਹੈ ਸਭ ਤੋਂ ਪਹਿਲਾਂ ਬੱਚਿਆਂ ਨੂੰ ਇਸ ਗੱਲ ਦੀ ਸਿੱਖਿਆ ਦਿੱਤੀ ਜਾਣੀ ਚਾਹੀਦੀ ਹੈ ਕਿ ਕਿਵੇਂ ਪੜ੍ਹਨਾ ਹੈ। ਉੱਘੇ ਸਿੱਖਿਅਕਾਂ ਜਾਨ ਅਮੋਸ ਕੋਮੇਨਸਕਈ (1592-1670), ਕ. ਦ. ਉਸ਼ਿੰਸਕੀ ਅਤੇ ਫ਼. ਅ. ਦਿਸਤਰਵੇਗ (1790-1866) ਨੇ ਐਨ ਇਸੇ ਮਸਲੇ ਸਬੰਧੀ ਲਿਖਿਆ ਹੈ। ਇਹ ਅਮਲ ਵਿੱਚ ਅਧਿਆਪਕਾਂ ਦੇ ਅਨੁਭਵ ਦੀ ਪ੍ਰੋੜ੍ਹਤਾ ਕਰਦਾ ਹੈ। ਮੁੱਢਲੇ ਸਕੂਲ ਦੇ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਵਿਦਿਆਰਥੀਆਂ ਨੂੰ ਨਿੱਗਰ ਗਿਆਨ ਦਾ ਇੱਕ ਵਿਸ਼ੇਸ਼ ਖੇਤਰ ਅਤੇ ਯੋਗਤਾਵਾਂ ਦੇਣਾ ਹੈ। ਅਧਿਐਨ ਕਰਨ ਦੀ ਯੋਗਤਾ ਦੇ ਆਪਣੇ ਆਪ ਵਿੱਚ ਗਿਆਨ ਵਿੱਚ ਨਿਪੁੰਨਤਾ ਨਾਲ਼ ਸਬੰਧਤ ਹੋਰ ਅਨੇਕ ਗੁਣ ਹਨ: ਪੜ੍ਹਨ, ਲਿਖਣ, ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਨੂੰ ਧਿਆਨ ਨਾਲ਼ ਵੇਖਣ, ਸੋਚਣ, ਆਪਣੇ ਵਿਚਾਰ ਸ਼ਬਦਾਂ ਵਿੱਚ ਪੇਸ਼ ਕਰਨ ਦੀ ਯੋਗਤਾ। ਅਲੰਕਾਰਕ ਭਾਸ਼ਾ ਵਿੱਚ ਇਹ ਯੋਗਤਾਵਾਂ ਉਹ ਸੰਦ ਹਨ ਜਿਨ੍ਹਾਂ ਤੋਂ ਬਿਨਾਂ ਗਿਆਨ ਵਿੱਚ ਨਿਪੁੰਨਤਾ ਪ੍ਰਾਪਤ ਕਰਨਾ ਅਸੰਭਵ ਹੈ।

ਮੁੱਢਲੀਆਂ ਸ਼੍ਰੇਣੀਆਂ ਵਿੱਚ ਬੱਚਿਆਂ ਨੂੰ ਪੜ੍ਹਾਉਣ ਦੀ ਤਿਆਰੀ ਕਰਦੇ ਹੋਏ ਮੈਂ ਉਹਨਾਂ ਗੱਲਾਂ ਦਾ ਨਿਰਣਾ ਕਰਨ ਦਾ ਯਤਨ ਕੀਤਾ ਜਿਹੜੀਆਂ ਪੂਰਨ ਤੌਰ ਉੱਤੇ ਜਾਣਨਾ ਬੱਚਿਆਂ ਲਈ ਲਾਜ਼ਮੀ ਸੀ ਅਤੇ ਜਿਹੜੀਆਂ ਕਰਨ ਯੋਗ ਉਹਨਾਂ ਨੂੰ ਹੋਣਾ ਚਾਹੀਦਾ ਸੀ।

ਪਰ ਇਹ ਕਾਰਜ ਮੁੱਢਲੇ ਸਕੂਲ ਵਿੱਚ ਮੁਕਾ ਨਹੀਂ ਦੇਣਾ ਚਾਹੀਦਾ। ਬੰਦੇ ਨੂੰ ਇੱਕ ਛਿਣ ਲਈ ਵੀ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਮੁੱਢਲੇ ਸਕੂਲ ਵਿੱਚ ਬੰਦੇ ਦਾ ਵਾਹ ਬੱਚਿਆਂ ਨਾਲ਼ ਪੈਂਦਾ ਹੈ।

ਮਨੁੱਖ ਦੀ ਬਣਤਰ ਪਹਿਲੀਆਂ ਚਾਰ ਮੁੱਢਲੀਆਂ ਸ਼੍ਰੇਣੀਆਂ ਵਿੱਚ ਹੁੰਦੀ ਹੈ ਜਦੋਂ

ਬੱਚਿਆਂ ਦੀ ਉਮਰ ਸੱਤ ਤੋਂ ਯਾਰ੍ਹਾਂ ਦੀ ਹੁੰਦੀ ਹੈ। ਨਿਰਸੰਦੇਹ ਇਹ ਅਮਲ ਮੁੱਢਲੀਆਂ ਸ਼੍ਰੇਣੀਆਂ ਪੂਰੀਆਂ ਹੋਣ ਨਾਲ਼ ਮੁੱਕ ਨਹੀਂ ਜਾਂਦਾ ਪਰ ਐਨ ਇਹਨਾਂ ਵਰ੍ਹਿਆਂ ਵਿੱਚ ਹੀ ਮਨੁੱਖੀ ਜੀਵਨ ਦਾ ਅਤਿਅੰਤ ਤਿੱਖਾ ਹਿੱਸਾ ਵਾਪਰਦਾ ਹੈ। ਇਹ ਲਾਜ਼ਮੀ ਹੈ ਕਿ ਇਸ ਸਮੇਂ ਵਿੱਚ ਬੱਚਾ ਨਾ ਕੇਵਲ ਅੱਗੋਂ ਦੀ ਪੜ੍ਹਾਈ ਲਈ ਤਿਆਰੀ ਕਰੇ, ਗਿਆਨ ਅਤੇ ਯੋਗਤਾਵਾਂ ਦੀ ਉਹ ਵੱਖਰ ਇਕੱਠੀ ਕਰੇ ਜਿਹੜੀ ਉਹਨੂੰ ਭਵਿੱਖ ਵਿੱਚ ਸਫ਼ਲਤਾ ਨਾਲ਼ ਪੜ੍ਹਨ ਯੋਗ ਬਣਾਏਗੀ ਸਗੋਂ ਆਪਣਾ ਅੰਦਰਲਾ ਜੀਵਨ ਵੀ ਭਰਪੂਰ ਬਣਾਏ। ਮੁੱਢਲੇ ਸਕੂਲ ਦੇ ਵਰ੍ਹੇ ਸਦਾਚਾਰਕ, ਬੌਧਿਕ, ਭਾਵੁਕ, ਸਰੀਰਕ ਅਤੇ ਸੁਹਜ-ਸੁਆਦੀ ਵਿਕਾਸ ਦਾ ਉਹ ਸਮੁੱਚਾ ਸਮਾਂ ਹਨ ਜਿਹੜੇ ਤਾਂ ਹੀ ਯਥਾਰਥਕ ਹੋਣਗੇ ਅਤੇ ਫੋਕੀਆਂ ਗੱਲਾਂ ਨਹੀਂ ਹੋਣਗੇ, ਜੇ ਬੱਚਾ ਕੇਵਲ ਗਿਆਨ ਵਿੱਚ ਨਿਪੁੰਨਤਾ ਪ੍ਰਾਪਤ ਕਰਕੇ ਭਵਿੱਖ ਲਈ ਤਿਆਰੀ ਕਰਨ ਦੀ ਥਾਂ ਹਰ ਰੋਜ਼ ਭਰਪੂਰ ਜੀਵਨ ਜੀਵੇ।

ਸਾਡੇ ਦੇਸ਼ ਦੇ ਸਕੂਲਾਂ ਵਿੱਚ ਹਜ਼ਾਰਾਂ ਹਜ਼ਾਰ ਮੁੱਢਲੇ ਸਕੂਲਾਂ ਦੇ ਚੰਗੇ ਅਧਿਆਪਕ ਹਨ ਅਤੇ ਉਹਨਾਂ ਵਿੱਚੋਂ ਹਰ ਇੱਕ ਬੱਚੇ ਲਈ ਗਿਆਨ ਦੀ ਲੋਅ ਹੀ ਨਹੀਂ ਸਗੋਂ, ਪ੍ਰੀਭਾਸ਼ਾ ਦੀ ਸੱਚੀ ਸੋਝੀ ਅਨੁਸਾਰ, ਜੀਵਨ ਦਾ ਇੱਕ ਸਿੱਖਿਅਕ, ਅਧਿਆਪਕ ਹੈ। ਸੋਵੀਅਤਾਂ ਦੇ ਦੇਸ਼ ਵਿੱਚ ਮੁੱਢਲਾ ਸਕੂਲ ਆਮ ਸੈਕੰਡਰੀ ਵਿੱਦਿਆ ਲਈ ਅਧਾਰ ਹੈ। ਪਰ ਬੰਦੇ ਨੂੰ ਉਹਨਾਂ ਅਨੇਕ ਮੁੱਢਲੇ ਸਕੂਲਾਂ ਸਬੰਧੀ ਅਤੇ ਮਿਡਲ* ਅਤੇ ਸੈਕੰਡਰੀ ਸਕੂਲਾਂ ਵਿੱਚ ਮੁੱਢਲੀਆਂ ਸ਼੍ਰੇਣੀਆਂ ਸਬੰਧੀ ਨਹੀਂ ਭੁੱਲਣਾ ਚਾਹੀਦਾ, ਜਿਹੜੀਆਂ ਗੰਭੀਰ ਊਣਤਾਈਆਂ ਤੋਂ ਖਾਲ਼ੀ ਨਹੀਂ। ਕੁੱਝ ਸਕੂਲਾਂ ਦੀਆਂ ਮੁੱਢਲੀਆਂ ਸ਼੍ਰੇਣੀਆਂ ਵਿੱਚ ਵਿਦਿਆਰਥੀ ਦੀ ਹੋਣੀ ਮੈਨੂੰ ਤਰਸ-ਯੋਗ ਜਾਪਦੀ ਹੈ: ਬੱਚੇ ਉੱਤੇ ਇੱਕ ਬੋਰੀ ਲੱਦ ਦਿੱਤੀ ਜਾਂਦੀ ਹੈ, ਜਿਸ ਵਿੱਚ ਅਧਿਆਪਕ ਨੇ ਸਭ ਕੁੱਝ ਤੂੜ ਦਿੱਤਾ ਹੁੰਦਾ ਹੈ। ਅਧਿਆਪਕ ਅਕਸਰ ਜੀਵਨ ਅਤੇ ਵਿਦਿਆਰਥੀ ਦੀ ਸਰਗਰਮੀ ਦਾ ਅਰਥ ਇਸ ਬੋਰੀ ਨੂੰ ਇੱਕ ਮਿੱਥੀ ਸਰਹੱਦ, ਅਰਥਾਤ, ਮਿਡਲ ਅਤੇ ਉਚੇਰੀਆਂ ਸ਼੍ਰੇਣੀਆਂ ਵਿੱਚ ਪੜ੍ਹਾਈ ਲਈ ਤਿਆਰੀ ਵਜੋਂ ਵੇਖਦਾ ਹੈ।

ਇਹ ਲਾਜ਼ਮੀ ਹੈ ਕਿ ਮੁੱਢਲਾ ਸਕੂਲ ਵਿਦਿਆਰਥੀ ਨੂੰ ਗਿਆਨ ਦਾ ਨਿੱਗਰ ਖੇਤਰ ਦੇਵੇ। ਇਸ ਅਮਲ ਵਿੱਚ ਸਪੱਸ਼ਟਤਾ ਦੀ ਕਿਸੇ ਘਾਟ ਜਾਂ ਅਸਪੱਸ਼ਟਤਾ ਨਾ ਕੇਵਲ ਮੁੱਢਲੇ ਸਕੂਲ ਨੂੰ ਕਮਜ਼ੋਰ ਕਰਦੀ ਹੈ ਸਗੋਂ ਪੜ੍ਹਾਈ ਵਿੱਚ ਅਗਲੀਆਂ ਕੜੀਆਂ ਨੂੰ ਵੀ ਕਮਜ਼ੋਰ ਬਣਾਉਂਦੀ ਹੈ। ਗਿਆਨ, ਯੋਗਤਾਵਾਂ ਅਤੇ ਅਮਲੀ ਹੁਨਰਾਂ ਦੇ ਉਸ ਖੇਤਰ ਨੂੰ ਮਿਥੇ ਬਿਨਾਂ ਜਿਹੜੀਆਂ ਬੱਚਿਆਂ ਨੂੰ ਦੇਣੀਆਂ ਲਾਜ਼ਮੀ ਹਨ, ਕੋਈ ਸਕੂਲ ਨਹੀਂ ਹੁੰਦਾ। ਕਈ ਸਕੂਲਾਂ ਵਿੱਚ ਮੁੱਢਲੀਆਂ ਕੜੀਆਂ ਵਿੱਚ ਸਭ ਤੋਂ ਗੰਭੀਰ ਊਣਤਾਈਆਂ ਵਿੱਚੋਂ ਇੱਕ ਇਹ ਹੈ ਕਿ ਅਧਿਆਪਕ ਅਕਸਰ ਇਸ ਗੱਲ ਨੂੰ ਅੱਖੋਂ ਉਹਲੇ ਕਰਦਾ ਹੈ ਕਿ ਕਿਹੜੇ ਗੁਰ ਅਤੇ ਪ੍ਰੀਭਾਸ਼ਾਵਾਂ ਬੱਚੇ ਨੂੰ ਪਹਿਲੀ ਸ਼੍ਰੇਣੀ, ਦੂਜੀ ਸ਼੍ਰੇਣੀ, ਇਤਿਆਦਿ ਵਿੱਚ ਪੂਰੀ ਤਰ੍ਹਾਂ ਸੋਚਣੀਆਂ

** ਇਹ ਕਿਤਾਬ ਲਿਖੇ ਜਾਣ ਸਮੇਂ (1974 ਵਿੱਚ) ਸੋਵੀਅਤ ਯੂਨੀਅਨ ਵਿੱਚ ਮਿਡਲ ਸਕੂਲ (ਅੱਠ ਸ਼੍ਰੇਣੀਆਂ ਵਾਲ਼ੇ ਸਕੂਲ) ਸਨ, ਅੱਜ ਉਹ ਨਹੀਂ ਹਨ। ਹੁਣ ਸਾਰੇ ਦੇਸ਼ ਵਿੱਚ ਦਸ ਸਾਲਾਂ ਦੀ ਪੜ੍ਹਾਈ ਲਾਜ਼ਮੀ ਅਤੇ ਮੁਫ਼ਤ ਹੈ।—**ਅਨੁ:***

ਅਤੇ ਚੇਤੇ ਕਰਨੀਆਂ ਚਾਹੀਦੀਆਂ ਹਨ ਅਤੇ ਕਿਹੜੇ ਸ਼ਬਦ ਉਹਨੂੰ ਉਹਨਾਂ ਦੇ ਜੋੜ ਕਦੀ ਨਾ ਭੁੱਲਦੇ ਹੋਏ ਠੀਕ ਤਰ੍ਹਾਂ ਲਿਖਣੇ ਚਾਹੀਦੇ ਹਨ। ਬੱਚਿਆਂ ਉੱਤੇ ਬੌਧਿਕ ਭਾਰ ਘੱਟ ਕਰਨ ਦਾ ਯਤਨ ਕਰਦੇ ਹੋਏ ਕੁੱਝ ਅਧਿਆਪਕ ਇਹ ਭੁੱਲ ਜਾਂਦੇ ਹਨ ਕਿ ਇਹ ਲਾਜ਼ਮੀ ਹੈ ਕਿ ਬੱਚਾ ਨਾ ਕੇਵਲ ਕੁੱਝ ਮਾਮਲਿਆਂ ਸਬੰਧੀ ਪਤਾ ਕੱਢੇ ਅਤੇ ਉਹਨਾਂ ਵਿੱਚ ਦਿਲਚਸਪੀ ਲਵੇ, ਸਗੋਂ ਉਹਨਾਂ ਨੂੰ ਚੇਤੇ ਕਰ ਲਵੇ ਅਤੇ ਉਹਨਾਂ ਨੂੰ ਸਦਾ ਆਪਣੀ ਯਾਦ ਵਿੱਚ ਰੱਖੇ। ਅੱਜ-ਕੱਲ੍ਹ ਮੁੱਢਲੇ ਸਕੂਲ ਦੇ ਵਿਦਿਆਰਥੀ ਦੇ ਆਮ ਵਿਕਾਸ ਸਬੰਧੀ ਬਹੁਤ ਕੁੱਝ ਕਿਹਾ ਜਾ ਰਿਹਾ ਹੈ। ਨਿਰਸੰਦੇਹ ਆਮ ਵਿਕਾਸ ਪੜ੍ਹਾਈ ਅਤੇ ਪਾਲਣ-ਪੋਸਣ ਦਾ ਅਸਧਾਰਨ ਮਹੱਤਤਾ ਵਾਲ਼ਾ ਅੰਸ਼ ਹੈ, ਪਰ ਉਹ ਬੁਨਿਆਦੀ ਗਿਆਨ, ਜਿਸ ਤੋਂ ਬਿਨਾਂ ਲੰਮੇ ਸਮੇਂ ਦੀ ਯਾਦ ਅਤੇ ਆਮ ਵਿਕਾਸ ਅਸੰਭਵ ਹਨ, ਵੀ ਓਨਾ ਹੀ ਮਹੱਤਵਪੂਰਨ ਹੈ, ਕਿਉਂਕਿ ਆਮ ਵਿਕਾਸ ਦੇ ਅਰਥ ਹਨ ਗਿਆਨ ਵਿੱਚ ਨਿਰੰਤਰ ਨਿਪੁੰਨਤਾ ਅਤੇ ਉਹਦੇ ਲਈ ਇਹ ਗੱਲ ਉੱਕਾ ਹੀ ਲਾਜ਼ਮੀ ਹੈ ਕਿ ਬੰਦਾ ਪੜ੍ਹ ਸਕਦਾ ਹੋਵੇ।

ਮੁੱਢਲੇ ਸਕੂਲ ਦੇ ਸਨਮੁੱਖ ਜਿਹੜੇ ਸਾਰੇ ਮਹੱਤਵਪੂਰਨ ਕਾਰਜ ਹਨ, ਉਹਨਾਂ ਦੇ ਸਨਮੁੱਖ ਬੰਦੇ ਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਅਧਿਆਪਕ ਦਾ ਵਾਹ ਅਜਿਹੇ ਬੰਦੇ ਨਾਲ਼ ਪੈ ਰਿਹਾ ਹੈ ਜਿਹੜਾ ਸਰੀਰ ਦੀ ਤੰਤੂ-ਪ੍ਰਣਾਲੀ ਦੀ ਬਣਤਰ ਦੇ ਸਰਗਰਮ ਸਮੇਂ ਵਿੱਚੋਂ ਲੰਘ ਰਿਹਾ ਹੈ। ਬੰਦੇ ਨੂੰ ਬੱਚੇ ਦੇ ਦਿਮਾਗ਼ ਨੂੰ ਅਜਿਹੀ ਬਣਤਰ ਵਜੋਂ ਨਹੀਂ ਵੇਖਣਾ ਚਾਹੀਦਾ, ਜਿਹੜੀ ਅਧਿਆਪਕ ਲਈ, ਗਿਆਨ ਨੂੰ ਸਮੋਂ ਲੈਣ ਲਈ, ਸੂਚਨਾ ਯਾਦ ਕਰਨ ਅਤੇ ਸੰਗ੍ਰਹਿ ਕਰਨ ਲਈ ਬਣੀ ਬਣਾਈ ਹੈ। 7 ਤੋਂ 11 ਵਰ੍ਹੇ ਦੇ ਬੱਚੇ ਦਾ ਦਿਮਾਗ਼ ਤੇਜ਼ ਵਿਕਾਸ ਦੇ ਅਮਲ ਵਿੱਚ ਹੁੰਦਾ ਹੈ ਅਤੇ ਜੇ ਅਧਿਆਪਕ ਇਹ ਭੁੱਲ ਜਾਂਦਾ ਹੈ ਕਿ ਬੰਦੇ ਨੂੰ ਵਿਅਕਤੀ ਦੀ ਤੰਤੂ-ਪ੍ਰਣਾਲੀ ਦੇ ਵਿਕਾਸ, ਦਿਮਾਗ਼ ਦੇ ਬਾਹਰਲੇ ਹਿੱਸੇ ਦੀਆਂ ਖੋਲੀਆਂ ਨੂੰ ਮਜ਼ਬੂਤ ਬਣਾਉਣ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਪੜ੍ਹਾਈ ਬੱਚੇ ਨੂੰ ਮੱਤਹੀਣ ਬਣਾ ਦੇਵੇਗੀ।

ਪੜ੍ਹਨ ਦਾ ਸਿੱਟਾ ਨਿਰੰਤਰ ਗਿਆਨ ਇਕੱਤਰ ਕਰਨਾ, ਲਗਾਤਾਰ ਯਾਦ ਕਰਨ ਦੀ ਸਿੱਖਿਆ, ਘੋਟਾ ਲਾਉਣ ਕਾਰਨ, ਜਿਸਦੀ ਕਿਸੇ ਨੂੰ ਲੋੜ ਨਹੀਂ ਅਤੇ ਜਿਹੜਾ ਬੱਚੇ ਦੀ ਸਿਹਤ ਅਤੇ ਬੌਧਿਕ ਵਿਕਾਸ ਲਈ ਹਾਨੀਕਾਰਕ ਹੈ, ਮੱਤਹੀਣ ਹੋਣਾ ਅਤੇ ਹੋਸ਼ ਗੁਆਚਣਾ ਨਹੀਂ ਹੋਣਾ ਚਾਹੀਦਾ। ਮੈਂ ਪੜ੍ਹਨ ਨੂੰ ਬੱਚੇ ਦੇ ਭਰਪੂਰ ਅੰਦਰਲੇ ਜੀਵਨ ਦਾ ਭਾਗ ਬਣਾਉਣ ਦਾ ਯਤਨ ਕੀਤਾ, ਜਿਹੜਾ ਉਹਦੇ ਵਿਕਾਸ ਨੂੰ ਵਧਾਏਗਾ ਅਤੇ ਉਹਦੇ ਮਨ ਨੂੰ ਭਰਪੂਰ ਬਣਾਏਗਾ। ਘੋਟਾ ਨਹੀਂ, ਸਗੋਂ ਖੇਡਾਂ, ਪਰੀ-ਕਹਾਣੀਆਂ, ਸੁਹੱਪਣ, ਸੰਗੀਤ, ਖ਼ਿਆਲ-ਉਡਾਰੀ ਅਤੇ ਰਚਨਾਤਮਕਤਾ ਤੋਂ ਉਗੰਮਣ ਵਾਲ਼ਾ ਭਰਪੂਰ ਬੌਧਿਕ ਜੀਵਨ ਉਹ ਵਿੱਦਿਆ ਹੋਣਗੇ ਜਿਹੜੇ ਮੇਰੇ ਵਿਦਿਆਰਥੀ ਪ੍ਰਾਪਤ ਕਰਨਗੇ। ਮੈਂ ਚਾਹੁੰਦਾ ਸਾਂ ਕਿ ਬੱਚੇ ਉਸ ਸੰਸਾਰ ਵਿੱਚ ਸੈਲਾਨੀ, ਲੱਭਤਾਂ ਲੱਭਣ ਵਾਲ਼ੇ ਅਤੇ ਰਚਣਹਾਰੇ ਹੋਣ। ਵੇਖਣਾ, ਸੋਚਣਾ, ਬਹਿਸ ਕਰਨੀ, ਕੰਮ ਦੀ ਖ਼ੁਸ਼ੀ ਅਨੁਭਵ ਕਰਨਾ ਅਤੇ ਮਨੁੱਖ ਜੋ ਕੁੱਝ ਰਚਦਾ ਹੈ ਉਸ ਉੱਤੇ ਮਾਣ ਅਨੁਭਵ ਕਰਨਾ, ਲੋਕਾਂ ਲਈ ਸੁਹੱਪਣ ਅਤੇ ਖ਼ੁਸ਼ੀ ਲਿਆਉਣਾ ਅਤੇ ਉਸ ਰਚਨਾਤਮਕਤਾ ਵਿੱਚ ਪ੍ਰਕਿਰਤੀ, ਸੰਗੀਤ ਅਤੇ ਕਲਾ ਦੇ ਸੁਹੱਪਣ ਲਈ ਸ਼ਲਾਘਾ ਲੱਭਣਾ, ਖ਼ੁਦ ਆਪਣੇ

ਅੰਦਰਲੇ ਸੰਸਾਰ ਨੂੰ ਸੁਹੱਪਣ ਨਾਲ਼ ਭਰਪੂਰ ਬਣਾਉਣਾ, ਹੋਰ ਲੋਕਾਂ ਦੀਆਂ ਖ਼ੁਸ਼ੀਆਂ ਅਤੇ ਗ਼ਮਾਂ ਨੂੰ ਦਿਲ ਲਾਉਣਾ ਅਤੇ ਉਹਨਾਂ ਦੀਆਂ ਹੋਣੀਆਂ ਨੂੰ ਇਉਂ ਅਨੁਭਵ ਕਰਨਾ ਜਿਵੇਂ ਉਹ ਤੁਹਾਡੀਆਂ ਆਪਣੀਆਂ ਹੋਣ—ਅਜਿਹੇ ਸਨ ਮੇਰੇ ਵਿੱਦਿਅਕ ਆਦਰਸ਼। ਇਹਦੇ ਨਾਲ਼ ਹੀ ਨਾਲ਼ ਮੈਂ ਉਹ ਠੀਕ-ਠੀਕ ਅਤੇ ਸਖ਼ਤੀ ਨਾਲ਼ ਮਿਥੇ ਨਿਸ਼ਾਨੇ ਵੀ ਸਾਹਮਣੇ ਰੱਖਣੇ ਸਨ: ਬੱਚੇ ਐਨ ਕੀ **ਜਾਣਨ ?** ਉਹ ਕਿਹੜੇ ਸ਼ਬਦ ਲਿਖਣ ਅਤੇ ਕਦੀ ਨਾ ਭੁੱਲਣ ਲਈ ਸਿੱਖਣ ? ਹਿਸਾਬ ਦੇ ਕਿਹੜੇ ਗੁਰ ਉਹ ਜ਼ਰੂਰ ਹੀ ਯਾਦ ਕਰਨ ? ਜਦੋਂ **ਖ਼ੁਸ਼ੀ ਦਾ ਸਕੂਲ** ਚਾਲੂ ਸੀ ਤਾਂ ਮੈਂ ਉਹਨਾਂ ਸ਼ਬਦਾਂ ਦੀ ਸੂਚੀ ਬਣਾਈ ਜਿਹੜੀ ਪਹਿਲੀ ਤੋਂ ਚੌਥੀ ਸ਼੍ਰੇਣੀ ਵਾਲ਼ਿਆਂ ਲਈ ਚੰਗੀ ਤਰ੍ਹਾਂ ਜਾਣਨਾ ਲਾਜ਼ਮੀ ਸੀ।

ਬੌਧਿਕ ਕਿਰਤ ਦੇ ਢੰਗ, ਰੂਪ ਅਤੇ ਵਿਧੀ ਵਿੱਚ ਨਿਪੁੰਨਤਾ ਪ੍ਰਾਪਤ ਕਰਨ ਦੇ ਮਾਮਲੇ ਵਿੱਚ ਮੈਂ ਪਾਲਣ-ਪੋਸਣ ਦੇ ਢੰਗ ਦੀ ਬਹੁਤ ਜ਼ਿਆਦਾ ਮਹੱਤਤਾ ਵੇਖਦਾ ਸਾਂ। ਅਨੇਕ ਸਕੂਲਾਂ ਦੇ ਡਾਇਰੈਕਟਰ ਅਤੇ ਇਨਸਪੈਕਟਰ ਮੁੱਢਲੀਆਂ ਸ਼੍ਰੇਣੀਆਂ ਵੱਲ ਜਿਹੜਾ ਨਿਵਾਜਵਾਂ ਵਤੀਰਾ ਅਪਣਾਉਂਦੇ ਹਨ ਮੈਂ ਉਸ ਉੱਤੇ ਬਹੁਤ ਪ੍ਰੇਸ਼ਾਨ ਹੁੰਦਾ। ਇਨਸਪੈਕਟਰ ਆਉਂਦਾ ਅਤੇ ਉਹਨੂੰ ਸਭ ਤੋਂ ਪਹਿਲਾਂ ਮਿਡਲ ਅਤੇ ਉੱਪਰਲੀਆਂ ਸ਼੍ਰੇਣੀਆਂ ਵਿੱਚ ਰੌਚਕਤਾ ਹੁੰਦੀ, ਮੁੱਢਲੀਆਂ ਸ਼੍ਰੇਣੀਆਂ ਵੱਲ ਉਹਦਾ ਵਤੀਰਾ ਇਉਂ ਹੁੰਦਾ ਜਿਵੇਂ ਹੇਠਲੀਆਂ ਸ਼੍ਰੇਣੀਆਂ ਵਿੱਚ ਵਿੱਦਿਆ ਨਹੀਂ ਸਗੋਂ ਬੱਚਿਆਂ ਦੀਆਂ ਖੇਡਾਂ ਚੱਲ ਰਹੀਆਂ ਹੁੰਦੀਆਂ। ਪਰ ਉਸ ਖੇਡ ਵੱਲ ਕੋਮਲਤਾ ਉਸ ਸਮੇਂ ਵਿਸ਼ੇ-ਵਸਤੂ ਦੇ ਘਟੀਆ ਗਿਆਨ ਸਬੰਧੀ ਘਬਰਾਹਟ ਵਿੱਚ ਤਬਦੀਲ ਹੋ ਜਾਂਦੀ ਜਦੋਂ ਵਿਦਿਆਰਥੀ ਪੰਜਵੀਂ ਸ਼੍ਰੇਣੀ ਵਿੱਚ ਅੱਪੜਦੇ।

ਜਦੋਂ ਮੈਂ ਨਿੱਕੇ ਬੱਚਿਆਂ ਨਾਲ਼ ਕੰਮ ਸ਼ੁਰੂ ਕੀਤਾ ਤਾਂ ਮੇਰੇ ਵਿੱਚ ਕਿਸੇ ਤਰ੍ਹਾਂ ਦੇ ਕੋਮਲ ਭਾਵ ਨਹੀਂ ਸਨ। ਇਹ ਲਾਜ਼ਮੀ ਸੀ ਕਿ ਦੂਜੀ ਸ਼੍ਰੇਣੀ ਮੁਕਾਉਣ ਤੋਂ ਪਹਿਲਾਂ ਉਹ ਰਵਾਂ ਅਤੇ ਪ੍ਰਗਟਾਊ ਢੰਗ ਨਾਲ਼ ਅਤੇ ਸਮਝ ਨਾਲ਼ ਪੜ੍ਹਨਾ ਸਿੱਖ ਲੈਣ, ਆਪਣੀਆਂ ਅੱਖਾਂ ਨਾਲ਼ ਨਿੱਕੇ ਵਾਕਾਂ ਅਤੇ ਵੱਡੇ ਵਾਕਾਂ ਦੇ ਅੰਸ਼ਾਂ ਨੂੰ ਇਕੱਤਰ ਕੀਤੀ ਇਕਾਈ ਵਜੋਂ ਪਛਾਣਨਾ ਸਿੱਖ ਲੈਣਾ। ਪੜ੍ਹਨਾ, ਚਿੰਤਨ ਅਤੇ ਬੌਧਿਕ ਵਿਕਾਸ ਦੇ ਸੋਮਿਆਂ ਵਿੱਚੋਂ ਇੱਕ ਹੈ। ਮੈਂ ਅਜਿਹੇ ਢੰਗ ਨਾਲ਼ ਪੜ੍ਹਨਾ ਸਿਖਾਉਣ ਦਾ ਕਾਰਜ ਆਪਣੇ ਸਾਹਮਣੇ ਰੱਖਿਆ, ਤਾਂ ਜੋ **ਬੱਚਾ ਪੜ੍ਹਦੇ ਹੋਏ ਸੋਚੇ।** ਇਹ ਲਾਜ਼ਮੀ ਹੈ ਕਿ ਇਹ ਭਰਪੂਰ ਆਤਮਕ ਜੀਵਨ ਦੇ ਸੋਮਿਆਂ ਦੇ ਨਾਲ਼-ਨਾਲ਼ ਗਿਆਨ ਵਿੱਚ ਨਿਪੁੰਨਤਾ ਪ੍ਰਾਪਤੀ ਦਾ ਇੱਕ ਬਹੁਤ ਸ਼ੁੱਧ ਸਾਧਨ ਬਣ ਜਾਵੇ।

ਅਗਲੇ ਕਾਂਡ ਵਿੱਚ ਮੈਂ ਦਸਾਂਗਾ ਕਿ ਕਿਵੇਂ ਚਾਰ ਵਰ੍ਹਿਆਂ ਦੇ ਦੌਰਾਨ, 1952 ਦੀ ਪੱਤਝੜ ਤੋਂ 1956 ਦੀ ਬਸੰਤ ਤੱਕ, ਮੈਂ ਮੁੱਢਲੇ ਸਕੂਲ ਦੇ ਦੋ ਇੱਕੋ ਜਿਹੀ ਮਹੱਤਤਾ ਵਾਲ਼ੇ ਕਾਰਜਾਂ ਦੀ ਏਕਤਾ ਨੂੰ ਅਮਲ ਵਿੱਚ ਲਿਆਉਣ ਦਾ ਯਤਨ ਕੀਤਾ: ਪਹਿਲਾ, ਬੱਚਿਆਂ ਨੂੰ ਵਿਸ਼ੇ-ਵਸਤੂ ਦਾ ਡੂੰਘਾ, ਨਿੱਗਰ ਗਿਆਨ ਦੇਣਾ, ਜਿੱਥੇ ਕਿ ਦੂਜਾ, ਘੋਟਾ ਲਾਉਣੋਂ ਰੋਕਣਾ ਅਤੇ ਬੱਚਿਆਂ ਦੇ ਭਰਪੂਰ ਆਤਮਕ ਜੀਵਨ ਅਤੇ ਉਹਨਾਂ ਦੀ ਸਿਹਤ ਦਾ ਧਿਆਨ ਰੱਖਣਾ।

# ਸਿਹਤ, ਸਿਹਤ ਅਤੇ ਇੱਕ ਵਾਰ ਫਿਰ ਸਿਹਤ

ਮੈਂ ਇਹ ਗੱਲ ਦੁਹਰਾਉਣ ਸਮੇਂ ਜਕਦਾ ਨਹੀਂ ਕਿ ਬੱਚੇ ਦੀ ਸਿਹਤ ਦਾ ਧਿਆਨ ਰੱਖਣਾ ਸਿੱਖਿਅਕ ਦਾ ਇੱਕ ਬਹੁਤ ਮਹੱਤਵਪੂਰਨ ਕਾਰਜ ਹੈ। ਬੱਚਿਆਂ ਦੇ ਆਤਮਕ ਜੀਵਨ, ਸੰਸਾਰ ਸਬੰਧੀ ਵਿਚਾਰ, ਬੌਧਿਕ ਵਿਕਾਸ, ਨਿੱਗਰ ਗਿਆਨ ਅਤੇ ਆਪਣੇ ਆਪ ਵਿੱਚ ਭਰੋਸਾ ਉਹਨਾਂ ਦੇ ਹੁਲਾਸ ਉੱਤੇ ਨਿਰਭਰ ਹੈ। ਜੇ ਅਸੀਂ ਪਹਿਲੇ ਚਾਰ ਵਰ੍ਹਿਆਂ ਵਿੱਚ ਬੱਚਿਆਂ ਸਬੰਧੀ ਮੇਰੀਆਂ ਸਾਰੀਆਂ ਫ਼ਿਕਰਮੰਦੀਆਂ ਅਤੇ ਚਿੰਤਾਵਾਂ ਦਾ ਹਿਸਾਬ ਲਾਈਏ ਤਾਂ ਉਹਨਾਂ ਵਿੱਚੋਂ ਅੱਧੀਆਂ ਤੋਂ ਵੱਧ ਸਿਹਤ ਨਾਲ਼ ਸਬੰਧਤ ਸਨ।

ਪਰਿਵਾਰ ਨਾਲ਼ ਨਿਰੰਤਰ ਸਬੰਧ ਤੋਂ ਬਿਨਾਂ ਬੱਚੇ ਦੀ ਸਿਹਤ ਦਾ ਧਿਆਨ ਰੱਖਣਾ ਅਸੰਭਵ ਹੈ। ਪਰਿਵਾਰਾਂ ਨਾਲ਼ ਮੇਰੀ ਜਿਹੜੀ ਗੱਲ ਬਾਤ ਹੋਈ, ਵਿਸ਼ੇਸ਼ ਤੌਰ ਉੱਤੇ ਪਹਿਲੇ ਦੋ ਵਰ੍ਹਿਆਂ ਵਿੱਚ, ਉਹਦੇ ਵਿੱਚੋਂ ਵਧੇਰੇ ਦਾ ਸਬੰਧ ਬੱਚਿਆਂ ਦੀ ਸਿਹਤ ਨਾਲ਼ ਸੀ। ਮੈਂ ਮਾਤਾ-ਪਿਤਾ ਨੂੰ ਦੱਸਿਆ ਕਿ ਉਹਨਾਂ ਦੇ ਬੱਚਿਆਂ ਨੂੰ ਘਰ ਲਈ ਕੰਮ ਨਹੀਂ ਦਿੱਤਾ ਜਾਵੇਗਾ। ਗੁਰ ਅਤੇ ਪ੍ਰੀਭਾਸ਼ਾਵਾਂ ਸਬਕਾਂ ਸਮੇਂ ਜ਼ੁਬਾਨੀ ਯਾਦ ਕਰ ਲਏ ਜਾਣਗੇ। ਘਰ ਵਿੱਚ ਬੱਚੇ ਵਧੇਰੇ ਉਹ ਮਸ਼ਕਾਂ ਮੁਕੰਮਲ ਕਰਨਗੇ ਜਿਹੜੀਆਂ ਸਮੱਗਰੀ ਦੀ ਡੂੰਘੀ ਸਮਝ ਨੂੰ ਵਧਾਉਣ। ਇਸ ਤੋਂ ਬਿਨਾਂ ਬੱਚੇ ਪੜ੍ਹਨਗੇ, ਮੂਰਤਾਂ ਵਾਹੁਣਗੇ, ਪ੍ਰਕਿਰਤਕ ਵਰਤਾਰਿਆਂ ਨੂੰ ਧਿਆਨ ਨਾਲ਼ ਵੇਖਣਗੇ, ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਘਟਨਾਵਾਂ ਸਬੰਧੀ ਨਿੱਕੇ-ਨਿੱਕੇ ਲੇਖ ਲਿਖਣਗੇ ਅਤੇ ਆਪਣੇ ਮਨਪਸੰਦ ਗੀਤ ਜ਼ੁਬਾਨੀ ਯਾਦ ਕਰਨਗੇ। ਘਰ ਲਈ ਕੰਮ ਥਕਾਉਣ ਵਾਲ਼ਾ ਨਹੀਂ ਹੋਣਾ ਚਾਹੀਦਾ ਪਰ ਇਸ ਤੋਂ ਉੱਕਾ ਹੀ ਛੁਟਕਾਰਾ ਪਾਉਣਾ ਅਸੰਭਵ ਸੀ। ਬੰਦਾ ਗੰਭੀਰਤਾ ਨਾਲ਼ ਇਹ ਦਲੀਲ ਨਹੀਂ ਦੇ ਸਕਦਾ ਕਿ ਪੜ੍ਹਾਈ ਦੇ ਢੰਗਾਂ ਦੀ ਨਿਪੁੰਨਤਾ ਕਾਰਨ ਸ਼੍ਰੇਣੀ ਦੇ ਸਮੇਂ ਤੋਂ ਪਿੱਛੋਂ ਦੇ ਕੰਮ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਇਹ ਦਲੀਲ ਪੜ੍ਹਨ ਦੇ ਅਸਲੀ ਆਸ਼ਿਆਂ ਅਤੇ ਨਿਯਮਾਂ ਨੂੰ ਪ੍ਰਤੀਬਿੰਬਤ ਨਹੀਂ ਕਰਦੀ, ਕਿਉਂਕਿ ਬੰਦਾ ਬੱਚੇ ਦੀ ਸਾਰੀ ਬੌਧਿਕ ਕਿਰਤ ਨੂੰ ਲਗਾਤਾਰ ਤਿੰਨ ਜਾਂ ਚਾਰ ਘੰਟਿਆਂ ਵਿੱਚ ਸਮੇਟ ਨਹੀਂ ਸਕਦਾ।

ਮਾਤਾ-ਪਿਤਾ ਨੇ ਇਸ ਗੱਲ ਦਾ ਧਿਆਨ ਰੱਖਣ ਦਾ ਇਕਰਾਰ ਕੀਤਾ ਕਿ ਬੱਚੇ ਖੁੱਲ੍ਹੀ ਹਵਾ ਵਿੱਚ ਵਧੇਰੇ ਸਮਾਂ ਬਿਤਾਉਣਗੇ, ਰਾਤ ਨੂੰ ਛੇਤੀ ਸੌਂ ਜਾਣਗੇ, ਸਵੇਰੇ ਛੇਤੀ ਜਾਗਣਗੇ ਅਤੇ ਬਾਰੀ ਖੋਹਲ ਕੇ ਸੌਣਗੇ। ਸਾਰਾ ਹੁਨਾਲ਼ ਅਤੇ ਪੱਤਝੜ ਅਤੇ ਬਸੰਤ ਦੇ ਨਿੱਘੇ ਮਹੀਨਿਆਂ ਵਿੱਚ ਬੱਚੇ ਵਿਹੜੇ ਵਿੱਚ ਸੌਣਗੇ—ਮੈਂ ਮਾਤਾ-ਪਿਤਾ ਨਾਲ਼ ਇਸ ਸਬੰਧੀ ਸਹਿਮਤ ਹੋ ਗਿਆ। ਮਾਤਾਵਾਂ ਅਤੇ ਪਿਤਾਵਾਂ ਨੇ ਕਾਨਿਆਂ ਵਾਲ਼ੇ ਕੋਠਿਆਂ ਦੀਆਂ ਛੱਤਾਂ ਹੇਠ ਤੂੜੀ ਰੱਖਣ ਵਾਲ਼ੀ ਮਿਆਨੀ ਵਿੱਚ ਮੀਂਹ ਤੋਂ ਸੁਰੱਖਿਅਤ, "ਸੌਣ ਵਾਲ਼ੀਆਂ ਨੁੱਕਰਾਂ" ਬਣਾਈਆਂ। ਬੱਚਿਆਂ ਨੂੰ ਇਹ ਬਹੁਤ ਜ਼ਿਆਦਾ ਪਸੰਦ ਆਈਆਂ। ਹਰ ਉਸ ਪਰਿਵਾਰ ਨੂੰ, ਜਿਸਦੇ ਬੱਚੇ ਸਕੂਲ ਵਿੱਚ ਪੜ੍ਹਦੇ ਸਨ, ਵਿਹੜੇ ਵਿੱਚ ਇਹ ਹੁਨਾਲ਼ੀ ਘਰ ਬਣਾਉਣਾ ਪਿਆ, ਜਿੱਥੇ ਬਸੰਤ ਦੇ ਮੁੱਢ ਤੋਂ ਪੱਤਝੜ ਚੋਖੀ ਲੰਘ ਜਾਣ ਤੱਕ ਬੱਚੇ ਪੜ੍ਹਦੇ, ਮੂਰਤਾਂ ਵਾਹੁੰਦੇ ਅਤੇ ਖੇਡਦੇ। ਮੈਂ

ਕਈ ਵਰ੍ਹੇ ਪਹਿਲਾਂ ਮਾਤਾ-ਪਿਤਾਵਾਂ ਨਾਲ਼ ਇਸ ਗੱਲ ਸਬੰਧੀ ਸਹਿਮਤ ਹੋਇਆ ਸਾਂ। ਉਹਨਾਂ ਬੱਚਿਆਂ ਲਈ ਜਿਨ੍ਹਾਂ ਲਈ ਮਾਂ ਅਜਿਹਾ ਨਹੀਂ ਸੀ ਕਰ ਸਕਦੀ, ਵਡੇਰੀ ਉਮਰ ਦੇ ਸਕੂਲੀ ਬੱਚਿਆਂ ਨੇ ਇਹ ਕੰਮ ਨੇਪਰੇ ਚਾੜ੍ਹਣ ਵਿੱਚ ਸਹਾਇਤਾ ਦਿੱਤੀ।

**ਖ਼ੁਸ਼ੀ ਦੇ ਸਕੂਲ** ਵਿੱਚ ਬੱਚੇ ਪਹਿਲਾਂ ਹੀ ਸਵੇਰ ਦੀ ਕਸਰਤ ਦੇ ਆਦੀ ਹੋ ਗਏ ਸਨ। ਹੁਣ ਮੈਂ ਇਉਂ ਪ੍ਰਬੰਧ ਕੀਤਾ ਕਿ ਇਹ ਆਦਤ ਜਾਰੀ ਰਹੇ। ਮੈਨੂੰ ਨਿਸ਼ਚਾ ਸੀ ਕਿ ਕਸਰਤ ਕਰਨ ਦੀ ਆਦਤ ਐਨ ਬਚਪਨ ਵਿੱਚ ਪੱਕੀ ਬਣਾਈ ਜਾਣੀ ਚਾਹੀਦੀ ਹੈ। ਮਾਤਾ-ਪਿਤਾ ਨੇ ਬੱਚਿਆਂ ਨੂੰ ਰੋਜ਼ ਸਵੇਰੇ ਉਸੇ ਸਮੇਂ ਜਾਗਣ ਦੀ ਆਦਤ ਪਾਈ। ਖੁੱਲ੍ਹੀ ਹਵਾ ਵਿੱਚ ਕਸਰਤ ਕਰਨ ਪਿੱਛੋਂ ਬੱਚੇ ਮੂੰਹ ਹੱਥ ਧੋਂਦੇ। ਹੁਨਾਲ਼ ਵਿੱਚ ਉਹਨਾਂ ਨੂੰ ਤਲਾਅ ਵਿੱਚ ਨਹਾਉਣ ਦੀ ਆਦਤ ਪੈ ਗਈ ਅਤੇ ਇਸ ਤੋਂ ਬਿਨਾਂ, ਕਈ ਮਾਤਾ-ਪਿਤਾਵਾਂ ਨੇ ਵਿਹੜੇ ਵਿੱਚ ਇਸ਼ਨਾਨ-ਫ਼ੁਹਾਰੇ ਬਣਾਏ ਤਾਂ ਜੋ ਪੰਜ ਮਹੀਨੇ (ਮਈ ਤੋਂ ਸਤੰਬਰ ਤੱਕ) ਬੱਚੇ ਉੱਥੇ ਫ਼ੁਹਾਰਾ ਇਸ਼ਨਾਨ ਕਰਦੇ। ਇਹ ਇੰਨੀ ਪੱਕੀ ਆਦਤ ਬਣ ਗਈ ਕਿ ਉਹ ਸਿਆਲ਼ ਦੇ ਮਹੀਨਿਆਂ ਵਿੱਚ ਵੀ ਆਪਣੇ ਆਪ ਨੂੰ ਕਮਰ ਤੱਕ ਧੋਂਦੇ, ਪਰ ਨਿਸ਼ਚੇ ਹੀ ਉਹ ਅਜਿਹਾ ਘਰ ਦੇ ਅੰਦਰ ਕਰਦੇ।

ਮਾਤਾ-ਪਿਤਾਵਾਂ ਦੀ ਸਹਾਇਤਾ ਨਾਲ਼ ਖੁੱਲ੍ਹੀ ਥਾਂ ਛੇ ਸਰਵਜਨਕ ਇਸ਼ਨਾਨ-ਫ਼ੁਹਾਰੇ ਉਹਨਾਂ ਲਈ ਬਣਾਏ ਗਏ, ਜਿਹੜੇ ਉਹਨਾਂ ਵੱਲੋਂ ਵਰਤੇ ਜਾਂਦੇ ਜਿਨ੍ਹਾਂ ਲਈ ਇਹ ਵਿਸ਼ੇਸ਼ ਤੌਰ ਉੱਤੇ ਲਾਜ਼ਮੀ ਸੀ—ਤੀਨਾ, ਤੋਲੀਆ, ਕੋਸਤੀਆ, ਲਾਰੀਸਾ, ਨੀਨਾ, ਸਾਸ਼ਾ ਅਤੇ ਸਲਾਵਾ। ਮੈਂ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਕਿ ਜਿਹੜੇ ਬੱਚਿਆਂ ਦੇ ਸਰੀਰਾਂ ਵਿੱਚ ਕੋਈ ਵਿਗਾੜ ਸੀ, ਉਦਾਹਰਣ ਵਜੋਂ, ਕੁਬ ਜਾਂ ਸਰੀਰ ਜਾਂ ਮੂੰਹ ਦੀ ਬਣਤਰ ਵਿੱਚ ਕੋਈ ਖ਼ਰਾਬੀ, ਉਹ ਜਿਮਨਾਸਟਕ ਕਰਨ ਅਤੇ ਫ਼ੁਹਾਰਾ-ਇਸ਼ਨਾਨ ਕਰਨ। ਇਹ ਲਾਜ਼ਮੀ ਹੈ ਕਿ ਮਨੁੱਖ ਕੇਵਲ ਸਿਹਤਮੰਦ ਹੀ ਨਾ ਹੋਵੇ ਸਗੋਂ ਖਿੱਚ-ਪਾਊ ਵੀ ਹੋਵੇ ਅਤੇ ਖਿੱਚ ਚੰਗੀ ਸਿਹਤ ਨਾਲ਼ੋਂ, ਸਰੀਰ ਦੇ ਸੁਮੇਲੇ ਵਿਕਾਸ ਨਾਲ਼ੋਂ ਅਨਿਖੜਵੀਂ ਹੈ।

ਸਰੀਰ ਦੇ ਹਿੱਸਿਆਂ ਦਾ ਸੁਰਮੇਲ ਅਤੇ ਸਾਪੇਖ ਵਿਕਾਸ ਅਤੇ ਅੰਸ਼ਿਕ ਤੌਰ ਉੱਤੇ, ਹੱਡੀਆਂ ਦਾ, ਵਿਸ਼ੇਸ਼ ਤੌਰ ਉੱਤੇ ਛਾਤੀ ਦੀਆਂ ਹੱਡੀਆਂ ਦਾ ਵਿਕਾਸ ਬਚਪਨ ਦੇ ਵਰ੍ਹਿਆਂ ਵਿੱਚ ਖ਼ੁਰਾਕ ਉੱਤੇ ਨਿਰਭਰ ਹੈ। ਕਈ ਵਰ੍ਹਿਆਂ ਦੇ ਅਧਿਐਨ ਪਿੱਛੋਂ ਮੈਂ ਇਸ ਸਿੱਟੇ ਉੱਤੇ ਅੱਪੜਿਆ ਹਾਂ ਕਿ ਜੇ ਖ਼ੁਰਾਕ ਵਿੱਚ ਖਣਿਜ ਪਦਾਰਥਾਂ, ਲੋੜੀਂਦੀ ਮਾਤਰਾ ਵਿੱਚ ਕਿਰਨ-ਪਸਾਰ ਪਦਾਰਥਾਂ ਦੀ ਅਣਹੋਂਦ ਹੋਵੇ ਤਾਂ ਪਿੰਜਰ ਦੇ ਕੁੱਝ ਹਿੱਸਿਆਂ ਦਾ ਅਣਮੇਲ ਵਿਕਾਸ ਹੁੰਦਾ ਹੈ, ਜਿਸਦੇ ਸਿੱਟੇ ਵਜੋਂ ਬੰਦੇ ਦੀ ਚਾਲ-ਢਾਲ ਉਹਦੀ ਬਾਕੀ ਉਮਰ ਲਈ ਪ੍ਰਭਾਵਤ ਹੋ ਜਾਂਦੀ ਹੈ। ਇਸ ਤੋਂ ਬਚਣ ਲਈ ਮੈਂ ਇਸ ਗੱਲ ਦਾ ਪੂਰਾ ਧਿਆਨ ਰੱਖਿਆ ਕਿ ਬੱਚਿਆਂ ਨੂੰ ਸਾਰੇ ਲੋੜੀਂਦੇ ਵਿਟਾਮਿਨ ਮਿਲ਼ਣ ਅਤੇ ਵਿਟਾਮਿਨਾਂ ਅਤੇ ਖਣਿਜ ਪਦਾਰਥਾਂ ਦਾ ਯੋਗ ਮੇਲ ਹੋਵੇ।

ਵਰ੍ਹਿਆਂ ਦੀ ਲੜੀ ਦੇ ਦੌਰਾਨ ਅਧਿਐਨ ਅਤੇ ਵਿਸ਼ੇਸ਼ਤਾ-ਪ੍ਰਾਪਤ ਖੋਜ ਹੇਠ ਲਿਖੇ ਤੌਖ਼ਲਾ ਜਗਾਉਣ ਵਾਲ਼ੇ ਸਿੱਟੇ ਉੱਤੇ ਅੱਪੜੇ ਹਨ: 25 ਫ਼ੀਸਦੀ ਨਿੱਕੇ ਬੱਚੇ ਸਕੂਲ ਜਾਣ ਤੋਂ ਪਹਿਲਾਂ ਨਾਸ਼ਤਾ ਨਹੀਂ ਕਰਦੇ—ਉਹ ਸਵੇਰੇ ਕੁੱਝ ਖਾਣਾ ਨਹੀਂ ਚਾਹੁੰਦੇ; 30 ਫ਼ੀਸਦੀ

ਉਸ ਦੇ ਅੱਧੇ ਨਾਲ਼ੋਂ ਘੱਟ ਖਾਂਦੇ ਹਨ ਜਿੰਨਾ ਸਧਾਰਨ ਤੌਰ ਉੱਤੇ ਲੋੜੀਂਦਾ ਹੈ; 23 ਫ਼ੀਸਦੀ ਸਧਾਰਨ ਨਾਸ਼ਤੇ ਦਾ ਅੱਧਾ ਖਾਂਦੇ ਹਨ ਅਤੇ ਕੇਵਲ 22 ਫ਼ੀਸਦੀ ਹੀ ਸਧਾਰਨ ਨਾਸ਼ਤਾ ਕਰਦੇ ਹਨ। ਸ਼੍ਰੇਣੀ ਵਿੱਚ ਕਈ ਘੰਟਿਆਂ ਪਿੱਛੋਂ ਨਾਸ਼ਤਾ ਨਾ ਕਰਨ ਵਾਲ਼ੇ ਬੱਚੇ ਦਾ ਪੇਟ ਗੁੜ-ਗੁੜ ਕਰਨ ਲੱਗ ਪੈਂਦਾ ਹੈ ਅਤੇ ਉਹਨੂੰ ਚੱਕਰ ਆਉਣ ਲੱਗ ਪੈਂਦੇ ਹਨ। ਜਦੋਂ ਬੱਚਾ ਜਾਂ ਬੱਚੀ ਸਕੂਲ ਤੋਂ ਮੁੜਦਾ ਹੈ ਤਾਂ ਉਹਨੇ ਕਈ ਘੰਟਿਆਂ ਤੋਂ ਕੁੱਝ ਨਹੀਂ ਖਾਧਾ ਹੁੰਦਾ ਪਰ ਉਹਨੂੰ ਸਧਾਰਨ, ਸਿਹਤਮੰਦ ਭੁੱਖ ਨਹੀਂ ਲੱਗੀ ਹੁੰਦੀ (ਮਾਤਾ-ਪਿਤਾ ਅਕਸਰ ਸ਼ਿਕਾਇਤ ਕਰਦੇ ਹਨ ਕਿ ਬੱਚੇ ਸਾਦਾ ਪੌਸ਼ਟਿਕ ਖਾਣਾ—ਸ਼ੋਰਬਾ, ਬੋਰਸ਼, ਕਾਸ਼ਾ ਜਾਂ ਦੁੱਧ—ਨਹੀਂ ਖਾਂਦੇ; ਉਹ ਕੁੱਝ ਅਜਿਹੀ ਸ਼ੈ ਖਾਣਾ ਚਾਹੁੰਦੇ ਹਨ ਜਿਸਦਾ "ਸੁਆਦ ਚੰਗਾ ਹੋਵੇ")।

ਭੁੱਖ ਦੀ ਘਾਟ ਚੰਗੀ ਸਿਹਤ ਲਈ ਭਿਆਨਕ ਕਹਿਰ ਹੈ, ਬਿਮਾਰੀਆਂ ਅਤੇ ਢਿੱਲੇ-ਪੁਣੇ ਦਾ ਸੋਮਾ ਹੈ। ਇਹਦਾ ਮੁੱਖ ਕਾਰਨ ਹਨ ਹੁਸੜੇ ਸ਼੍ਰੇਣੀ ਦੇ ਕਮਰੇ ਵਿੱਚ ਕਈ ਘੰਟੇ ਦੀ ਬੈਠਕ, ਅਕਾਊ ਬੌਧਿਕ ਕਿਰਤ, ਖੁੱਲ੍ਹੀ ਹਵਾ ਵਿੱਚ ਵੰਨ-ਸੁਵੰਨੀ ਸਰਗਰਮੀ ਦੀ ਅਣਹੋਂਦ ਅਤੇ ਆਮ ਤੌਰ ਉੱਤੇ "ਸੱਜਰੀ ਪੌਣ ਲਈ ਭੁੱਖ"। ਬੱਚਾ ਸਾਰਾ ਦਿਨ ਅਜਿਹੀ ਹਵਾ ਵਿੱਚ ਸਾਹ ਲੈਂਦਾ ਹੈ, ਜਿਹੜੀ ਕਾਰਬਨ ਡਾਈਆਕਸਾਈਡ* ਨਾਲ਼ ਭਰਪੂਰ ਹੁੰਦੀ ਹੈ। ਲੰਮੇ ਵਰ੍ਹਿਆਂ ਦੇ ਅਧਿਐਨ ਕਾਰਨ ਮੈਂ ਇੱਕ ਹੋਰ ਅਸੁਖਾਵੇਂ ਸਿੱਟੇ ਉੱਤੇ ਵੀ ਅੱਪੜਿਆ ਹਾਂ ਕਿ: ਲੰਮੇ ਸਮੇਂ ਤੱਕ ਕਾਰਬਨ ਡਾਈਆਕਸਾਈਡ ਗੈਸ ਨਾਲ਼ ਭਰੀ ਇਮਾਰਤ ਵਿੱਚ ਰਹਿਣਾ ਦਾ ਸਿੱਟਾ ਐਂਡੋਕਰੀਨ ਗ੍ਰੰਥੀਆਂ** ਦੇ, ਜਿਹੜੀਆਂ ਪਾਚਣ ਵਿੱਚ ਮਹੱਤਵਪੂਰਨ ਰੋਲ ਅਦਾ ਕਰਦੀਆਂ ਹਨ, ਕਾਰਜ ਉੱਤੇ ਮਾੜੇ ਪ੍ਰਭਾਵ ਪੈਂਦੇ ਹਨ। ਇਹ ਬਿਮਾਰੀਆਂ ਦੀਰਘ ਅਤੇ ਅਸਾਧ ਹੋ ਜਾਂਦੀਆਂ ਹਨ। ਪਾਚਣ ਅੰਗਾਂ ਦੀਆਂ ਗੰਭੀਰ ਬਿਮਾਰੀਆਂ ਅਜਿਹੀਆਂ ਹੁੰਦੀਆਂ ਹਨ ਕਿ ਮਾਤਾ-ਪਿਤਾ ਅਕਸਰ ਵੱਖ-ਵੱਖ ਤਰ੍ਹਾਂ ਦੀਆਂ ਚੀਜੋਆਂ, ਮੁੱਖ ਤੌਰ ਉੱਤੇ ਮਠਿਆਈਆਂ ਰਾਹੀਂ ਪਾਚਣ ਅੰਗਾਂ ਨੂੰ ਉਤੇਜਨ ਕਰਨ ਦਾ ਯਤਨ ਕਰਦੇ ਹਨ। "ਸੱਜਰੀ ਪੌਣ ਲਈ ਭੁੱਖ" ਤੋਂ ਬਚਣ ਲਈ ਇਹ ਲਾਜ਼ਮੀ ਹੈ ਕਿ ਖੁੱਲ੍ਹੀ ਹਵਾ ਦਾ ਯੋਗ ਕਾਰਜ-ਕ੍ਰਮ ਘੜਿਆ ਜਾਵੇ। ਨਰੋਈ ਸਿਹਤ ਕਾਇਮ ਰੱਖਣ ਲਈ ਲੋੜੀਂਦੀਆਂ ਪੂਰਬਲੀਆਂ ਸ਼ਰਤਾਂ ਵਿੱਚੋਂ ਇਹ ਪਹਿਲੀ ਹੈ।

ਮੈਂ ਮਾਤਾ-ਪਿਤਾਵਾਂ ਨੂੰ ਸਲਾਹ ਦਿੱਤੀ ਕਿ ਉਹ ਬੱਚਿਆਂ ਲਈ ਸੁਆਦਲੇ, ਪੌਸ਼ਟਿਕ ਖਾਣੇ ਤਿਆਰ ਕਰਨ ਅਤੇ ਸਿਆਲ਼ ਲਈ ਵਿਟਾਮਿਨਾਂ ਨਾਲ਼ ਭਰਪੂਰ ਵਧੇਰੇ ਫਲ਼ ਇਕੱਠੇ ਕਰਨ। ਉਸ ਸਮੇਂ ਸਾਡੇ ਕੋਲ਼ ਮਖਿਆਰੀਆਂ ਦੀਆਂ ਕੁੱਝ ਖੱਖਰਾਂ ਸਨ, ਸੋ ਸਿਆਲ਼ ਵਿੱਚ ਅਸਾਂ ਬੱਚਿਆਂ ਨੂੰ ਸਕੂਲ ਦੇ ਖਾਣੇ ਵਾਲ਼ੇ ਕਮਰੇ ਵਿੱਚ ਮਾਖਿਉਂ ਖਵਾਈ।

ਇਸ ਤੱਥ ਸਦਕਾ ਕਿ ਬੱਚੇ ਵਧੇਰੇ ਸਮਾਂ ਖੁੱਲ੍ਹੀ ਹਵਾ ਵਿੱਚ ਬਿਤਾਉਂਦੇ ਅਤੇ ਬਹੁਤ ਘੁੰਮਦੇ, ਸਰੀਰਕ ਮਿਹਨਤ ਕਰਦੇ ਅਤੇ ਸਕੂਲ ਦੀ ਪੜ੍ਹਾਈ ਖ਼ਤਮ ਕਰਨ ਤੋਂ ਇੱਕਦਮ ਪਿੱਛੋਂ

---

**ਆਕਸੀਜਨ ਅਤੇ ਕਾਰਬਨ ਦੇ ਮੇਲ ਨਾਲ਼ ਬਣੀ ਇੱਕ ਗੈਸ, ਜਿਹੜੀ ਜ਼ਹਿਰਲੀ ਹੁੰਦੀ ਹੈ। ਇਹ ਮਨੁੱਖਾਂ ਅਤੇ ਜੀਵਾਂ ਦੇ ਸਾਹ ਲੈਣ, ਵਸਤਾਂ ਦੇ ਗਲਣ, ਸੜਣ ਅਤੇ ਅੱਗ ਬਲਣ ਨਾਲ਼ ਪੈਦਾ ਹੁੰਦੀ ਹੈ। —**ਅਨੁ:***

***ਆਪਣਾ ਰਸ ਸਿੱਧਾ ਲਹੂ ਵਿੱਚ ਪਾਉਣ ਵਾਲ਼ੀਆਂ ਮਨੁੱਖੀ ਸਰੀਰ ਦੀਆਂ ਗ੍ਰੰਥੀਆਂ।—**ਅਨੁ:***

ਪੜ੍ਹਨਾ ਸ਼ੁਰੂ ਨਾ ਕਰ ਦੇਂਦੇ, ਉਹਨਾਂ ਨੂੰ ਖ਼ੂਬ ਭੁੱਖ ਲੱਗਦੀ। ਸਾਰੇ ਬੱਚੇ ਮੁਨਾਸਬ ਨਾਸ਼ਤਾ ਕਰਦੇ ਅਤੇ ਸਕੂਲ ਲਈ ਚੱਲਣ ਤੋਂ ਤਿੰਨ ਘੰਟੇ ਪਿੱਛੋਂ (ਪੜ੍ਹਾਈ ਸ਼ੁਰੂ ਹੋਣ ਤੋਂ ਢਾਈ ਘੰਟੇ ਪਿੱਛੋਂ), ਉਹ ਸਕੂਲ ਦੇ ਖਾਣੇ ਦੇ ਕਮਰੇ ਵਿੱਚ ਦੁਪਹਿਰ ਦਾ ਖਾਣਾ ਖਾਂਦੇ। ਉਹਨਾਂ ਨੂੰ ਗਰਮ ਸ਼ੋਰਬਾ ਜਾਂ ਬੋਰਸ਼, ਜਿਸ ਵਿੱਚ ਮਾਸ ਹੁੰਦਾ, ਕਟਲਟ, ਦੁੱਧ ਦਾ ਇੱਕ ਗਿਲਾਸ ਅਤੇ ਡਬਲਰੋਟੀ ਅਤੇ ਮੱਖਣ ਮਿਲ਼ਦਾ। ਪੜ੍ਹਾਈ ਤੋਂ ਪਿੱਛੋਂ ਘਰ ਜਾ ਕੇ ਉਹ ਤਿਪਹਿਰ ਦਾ ਖਾਣਾ ਖਾਂਦੇ (ਸਕੂਲ ਵਿੱਚ ਦੁਪਹਿਰ ਦੇ ਖਾਣੇ ਤੋਂ ਸਾਢੇ ਤਿੰਨ ਘੰਟੇ ਪਿੱਛੋਂ)।

ਬੱਚੇ ਦਿਨ ਦਾ ਦੂਜਾ ਅੱਧ ਖੁੱਲ੍ਹੀ ਥਾਂ ਵਿੱਚ ਬਿਤਾਉਂਦੇ, ਘਰ ਵਿੱਚ ਜਾਂ ਸਕੂਲ ਵਿੱਚ। ਕੇਵਲ ਜਦੋਂ ਮੀਂਹ ਜਾਂ ਬਰਫ਼ ਪੈਂਦੀ ਉਹ ਅੰਦਰ ਰਹਿੰਦੇ।

ਬੱਚੇ ਦੇ ਸਮੂਲੇ ਵਿਕਾਸ ਵਿੱਚ ਹਰ ਸ਼ੈਅ ਅੰਤਰ-ਸਬੰਧਤ ਹੈ। ਚੰਗੀ ਸਿਹਤ ਇਸ ਗੱਲ ਉੱਤੇ ਨਿਰਭਰ ਹੈ ਕਿ ਬੱਚੇ ਨੂੰ ਘਰ ਲਈ ਕਿੰਨਾ ਕੰਮ ਦਿੱਤਾ ਜਾਂਦਾ ਹੈ ਅਤੇ ਇਹ ਉਹ ਕਿਵੇਂ ਅਤੇ ਕਦੋਂ ਕਰਦਾ ਹੈ। ਘਰ ਵਿੱਚ ਸੁਤੰਤਰ ਬੌਧਿਕ ਕਿਰਤ ਦੀ ਭਾਵੁਕ ਰੰਗਣ ਅਥਾਹ ਰੋਲ ਅਦਾ ਕਰਦੀ ਹੈ। ਜੇ ਬੱਚੇ ਦੀ ਪੜ੍ਹਾਈ ਵਿੱਚ ਦਿਲਚਸਪੀ ਨਾ ਹੋਵੇ ਤਾਂ ਉਹਦੇ ਨਾਲ਼ ਨਾ ਕੇਵਲ ਉਹਦੀ ਅੰਦਰਲੀ ਸ਼ਕਤੀ ਹੀ ਨੁੱਚੜ ਜਾਵੇਗੀ ਸਗੋਂ ਇਹਦਾ ਅੰਦਰੂਨੀ ਅੰਗਾਂ ਦੇ ਗੁੰਝਲ਼ਦਾਰ ਪ੍ਰਸਪਰ ਸਬੰਧ ਉੱਤੇ ਵੀ ਅਸੁਖਾਵਾਂ ਪ੍ਰਭਾਵ ਪਵੇਗਾ। ਮੈਨੂੰ ਕਈ ਅਜਿਹੀਆਂ ਹਾਲਤਾਂ ਦਾ ਪਤਾ ਹੈ ਜਦੋਂ ਬੱਚੇ ਨੂੰ ਪੜ੍ਹਾਈ ਨਾਲ਼ ਘਿਰਣਾ ਹੋ ਗਈ, ਜਿਸਨੇ ਉਹਦੀ ਪਾਚਣ ਪ੍ਰਣਾਲੀ ਵਿੱਚ ਵਿਘਨ ਪੈ ਗਿਆ ਅਤੇ ਮਿਹਦੇ ਅਤੇ ਆਂਦਰਾਂ ਦੀਆਂ ਬਿਮਾਰੀਆਂ ਹੋ ਗਈਆਂ।

ਅਸਾਂ ਆਪਣੀਆਂ ਪੱਤਝੜ, ਬਸੰਤ ਅਤੇ ਸਿਆਲ਼ ਦੀਆਂ ਛੁੱਟੀਆਂ ਖੁੱਲ੍ਹੀ ਥਾਂ ਵਿੱਚ, ਪ੍ਰਕਿਰਤੀ ਵਿੱਚ ਬਿਤਾਈਆਂ—ਸਫ਼ਰ ਕਰਦੇ ਹੋਏ, ਅਰਾਮ ਕਰਦੇ ਹੋਏ, ਜੰਗਲ਼ ਵਿੱਚ, ਖੇਡਦੇ ਹੋਏ।... ਸਿਆਲ਼ ਦੀਆਂ ਸਾਡੀਆਂ ਪਹਿਲੀਆਂ ਛੁੱਟੀਆਂ ਵਿੱਚ ਬੱਚਿਆਂ ਨੇ ਸਕੀਆਂ ਪਹਿਨ ਲਈਆਂ ਅਤੇ ਜੰਗਲ਼ ਵਿੱਚ ਗਏ, ਜਿੱਥੇ ਉਹਨਾਂ ਬੇਪਹੀਆ ਗੱਡੀਆਂ ਉੱਤੇ ਘਸੀਟੀਆਂ ਲਾਈਆਂ। **ਖ਼ੁਸ਼ੀ ਦੇ ਸਕੂਲ** ਦੇ ਸਿਆਲ਼ ਵਾਂਗ ਹੀ ਅਸਾਂ ਬਰਫ਼ ਦੇ ਕਿਲ੍ਹੇ ਬਣਾਏ ਅਤੇ ਬਰਫ਼ ਉੱਤੇ ਚੱਕਰ-ਚੂੰਢਾ ਬਣਾਇਆ। ਜਦੋਂ ਬੱਚੇ ਨੰਨ੍ਹੇ ਪਾਉਨੀਅਰ ਬਣੇ ਤਾਂ ਉਹਨਾਂ ਦੇ ਦਸਤਿਆਂ ਦੀਆਂ ਸਭ ਤੋਂ ਰੌਚਕ ਇਕੱਤ੍ਰਤਾਵਾਂ ਜੰਗਲ਼ ਵਿੱਚ ਹੁੰਦੀਆਂ ਸਨ।

ਚੰਗੀ ਸਿਹਤ ਦਾ ਇੱਕ ਬਹੁਤ ਮਹੱਤਵਪੂਰਨ ਸੋਮਾ ਸਿਆਲ਼ ਦੇ ਦਿਨੀਂ ਸਾਡਾ ਖੁੱਲ੍ਹੀ ਹਵਾ ਵਿੱਚ ਕੰਮ ਸੀ। ਹਲਕੇ ਕੱਕਰ (ਸਿਫ਼ਰ ਤੋਂ ਦਸ ਦਰਜੇ ਹੇਠਾਂ ਤਾਪਮਾਨ) ਵਿੱਚ ਅੱਠਾਂ ਵਰ੍ਹਿਆਂ ਦੇ ਬੱਚੇ ਹਫ਼ਤੇ ਵਿੱਚ ਦੋ ਘੰਟੇ ਖੁੱਲ੍ਹੀ ਥਾਂ ਕੰਮ ਕਰਦੇ, ਨੌਂ ਅਤੇ ਦਸ ਵਰ੍ਹਿਆਂ ਦੇ ਬੱਚੇ ਤਿੰਨ ਘੰਟੇ ਅਤੇ ਯਾਰ੍ਹਾਂ ਵਰ੍ਹਿਆਂ ਦੇ ਚਾਰ ਘੰਟੇ। ਉਹ ਰੁੱਖਾਂ ਦੇ ਤਨਿਆਂ ਦੁਆਲ਼ੇ ਬੈਂਤ ਬੰਨ੍ਹਦੇ, ਬੂਟਿਆਂ ਨੂੰ ਸਰਦੀ ਤੋਂ ਬਚਾਉਣ ਲਈ ਨਿੱਕੀਆਂ ਰੇੜ੍ਹੀਆਂ ਵਿੱਚ ਬਰਫ਼ ਲਿਆਉਂਦੇ, ਇਤਿਆਦਿ। ਖੁੱਲ੍ਹੀ ਹਵਾ ਵਿੱਚ ਇਹ ਕੰਮ ਉਹਨਾਂ ਦੇ ਸਰੀਰਾਂ ਨੂੰ ਪੱਕਿਆਂ ਬਣਾਉਣ ਅਤੇ ਜ਼ੁਕਾਮ ਵਿਰੁੱਧ ਉਹਨਾਂ ਦੀ ਰੱਖਿਆ ਕਰਨ ਦਾ ਸ਼ਾਨਦਾਰ ਸਾਧਨ ਸੀ।

ਬੱਚਿਆਂ ਨੇ ਆਪਣੀਆਂ ਹੁਨਾਲ਼ ਦੀਆਂ ਛੁੱਟੀਆਂ ਜੂਹਾਂ, ਖੇਤਾਂ ਅਤੇ ਜੰਗਲ਼ਾਂ ਵਿੱਚ ਸੈਰਾਂ ਕਰਦੇ ਹੋਏ ਬਿਤਾਈਆਂ। ਪ੍ਰਕਿਰਤੀ ਨਾਲ਼ ਸਿੱਧੇ ਸਬੰਧਾਂ ਦੇ ਕਈ ਮਹੀਨਿਆਂ ਨੇ

ਉਹਨਾਂ ਦੀ ਸਿਹਤ ਵੀ ਮਜ਼ਬੂਤ ਕੀਤੀ ਅਤੇ ਉਹਨਾਂ ਦਾ ਬੌਧਿਕ ਵਿਕਾਸ ਵੀ ਵਧਾਇਆ। ਪਹਿਲੀ ਸ਼੍ਰੇਣੀ ਦੀ ਪੜ੍ਹਾਈ ਮੁਕਾਉਣ ਤੋਂ ਪਿੱਛੋਂ ਬੱਚਿਆਂ ਨੇ ਅਗਸਤ ਦਾ ਮਹੀਨਾ ਪੰਚਾਇਤੀ ਫ਼ਾਰਮ ਦੇ ਬਾਗ਼ ਅਤੇ ਮਖਿਆਰੀਆਂ ਪਾਲਣ ਵਾਲ਼ੀ ਥਾਂ ਵਿੱਚ ਬਿਤਾਇਆ। ਦੂਜੀ ਸ਼੍ਰੇਣੀ ਤੋਂ ਪਿੱਛੋਂ ਉਹ ਪੰਚਾਇਤੀ ਫ਼ਾਰਮ ਦੇ ਹਦਵਾਨਿਆਂ ਵਾਲ਼ੇ ਖੇਤ ਵਿੱਚ ਰਹੇ।

ਅਗਸਤ ਪ੍ਰਕਿਰਤੀ ਵੱਲੋਂ ਖੁੱਲ੍ਹੀਆਂ ਸੁਗ਼ਾਤਾਂ ਦਾ ਮਹੀਨਾ ਹੈ, ਉਹਦੇ ਖਿੜੇ ਸੁਹੱਪਣ ਦੀ ਸਿਖਰ, ਖ਼ੁਸ਼ੀਆਂ ਭਰੀ ਕਿਰਤ ਦਾ ਸਮਾਂ। ਇਸ ਸਮੇਂ ਹਵਾ ਵਿਸ਼ੇਸ਼ ਤੌਰ ਉੱਤੇ ਸਾਫ਼, ਪਾਰਦਰਸ਼ੀ ਅਤੇ ਅਰੋਗਤਾਦਾਇਕ ਹੁੰਦੀ ਹੈ, ਜਿਵੇਂ ਉਹਦੇ ਵਿੱਚ ਵੱਢੀ ਗਈ ਕਣਕ, ਪੱਕੇ ਹਦਵਾਨਿਆਂ, ਅੰਗੂਰਾਂ ਅਤੇ ਸਿਊਆਂ ਦੀ ਵਾਸ਼ਨਾ ਹੋਵੇ। ਹੁਨਾਲ਼ ਅਤੇ ਪੱਤਝੜ ਦੀਆਂ ਹੱਦਾਂ ਉੱਤੇ ਪਿੰਡਾਂ ਵਿੱਚ ਹਵਾ ਵਿਸ਼ੇਸ਼ ਤੌਰ ਉੱਤੇ ਕੀਟਾਣੂਮਾਰ ਅੰਸ਼ਾਂ ਨਾਲ਼ ਭਰਪੂਰ ਹੁੰਦੀ ਹੈ। ਜੇ ਤੁਸੀਂ ਕਿਸੇ ਅਜਿਹੇ ਬੱਚੇ ਨੂੰ ਜਿਸਨੂੰ ਫੇਫੜਿਆਂ ਦੀਆਂ ਬਿਮਾਰੀਆਂ ਜ਼ੁਕਾਮ ਜਾਂ ਗਠੀਏ ਜਿਹੀਆਂ ਬਿਮਾਰੀਆਂ ਹੋ ਜਾਂਦੀਆਂ ਹੋਣ, ਸਾਰਾ ਮਹੀਨਾ ਖੁੱਲ੍ਹੀ ਹਵਾ ਵਿੱਚ ਰਹਿਣ ਦਿਓ।

ਇੱਕ ਵਾਰ ਬੱਚਿਆਂ ਨੇ ਪੂਰਾ ਦਿਨ ਪੰਚਾਇਤੀ ਫ਼ਾਰਮ ਦੇ ਹਦਵਾਨਿਆਂ ਦੇ ਖੇਤ ਵਿੱਚ ਬਿਤਾਇਆ। ਉਹਨਾਂ ਨੂੰ ਖੁੱਲ੍ਹੇ ਦਿਲ ਨਾਲ਼ ਹਦਵਾਣੇ ਅਤੇ ਸਰਦੇ ਖਾਣ ਲਈ ਦਿੱਤੇ ਗਏ। ਅਸੀਂ ਸਤੈਪ ਭੂਮੀ ਦੀ ਕੀਲਣ ਵਾਲ਼ੀ ਵਿਸ਼ਾਲਤਾ ਤੋਂ ਬੜੀ ਉਦਾਸੀ ਨਾਲ਼ ਵਿਛੜੇ। ਉਸੇ ਦਿਨ ਪੰਚਾਇਤੀ ਫ਼ਾਰਮ ਦੇ ਪ੍ਰਧਾਨ ਨੇ ਹਦਾਇਤ ਦਿੱਤੀ ਕਿ ਹਦਵਾਨਿਆਂ ਦੇ ਖੇਤ ਵਿੱਚ ਚਾਰ ਹੋਰ ਝੁੱਗੀਆਂ ਬਣਾ ਦਿੱਤੀਆਂ ਜਾਣ। ਜਦੋਂ ਮੈਂ ਬੱਚਿਆਂ ਨੂੰ ਦੱਸਿਆ ਕਿ ਅਸੀਂ ਹੁਨਾਲ਼ ਹਦਵਾਨਿਆਂ ਦੇ ਖੇਤ ਵਿੱਚ ਬਿਤਾਵਾਂਗੇ ਤਾਂ ਉਹਨਾਂ ਨੂੰ ਮੇਰੀ ਗੱਲ ਉੱਤੇ ਇਤਬਾਰ ਹੀ ਨਾ ਆਇਆ: "ਉਹ ਸਾਨੂੰ ਸੱਚਮੁੱਚ ਉੱਥੇ ਰਹਿਣ ਦੇਣਗੇ ?" ਉਹਨਾਂ ਨੂੰ ਮੇਰੇ ਉੱਤੇ ਉਦੋਂ ਹੀ ਇਤਬਾਰ ਆਇਆ ਜਦੋਂ ਉਹਨਾਂ ਪਰਾਲ਼ੀ ਦੀ ਛੱਤ ਵਾਲ਼ੀਆਂ ਉਹ ਝੁੱਗੀਆਂ ਵੇਖੀਆਂ ਜਿਹੜੀਆਂ ਉਹਨਾਂ ਲਈ ਬਣਾਈਆਂ ਗਈਆਂ ਸਨ। ਇਹ ਖ਼ਬਰ ਸੁਣਕੇ ਕਿ ਅਸੀਂ ਰਾਤ ਉੱਥੇ ਬਿਤਾਵਾਂਗੇ ਬੱਚੇ ਖ਼ੁਸ਼ੀ ਨਾਲ਼ ਖੀਵੇ ਹੋ ਗਏ। ਅਸਾਂ ਝੁੱਗੀਆਂ ਦੇ ਫ਼ਰਸ਼ਾਂ ਉੱਤੇ ਖ਼ੁਸ਼ਬੋਦਾਰ ਦੱਭ ਵਿਛਾ ਦਿੱਤੀ, ਚਾਦਰਾਂ ਅਤੇ ਕੰਬਲ਼ ਲਿਆਏ, ਹੱਥ ਮੂੰਹ ਧੋਣ ਲਈ ਇੱਕ ਅੱਡਾ ਬਣਾਇਆ ਅਤੇ ਮਾਤਾ ਪਿਤਾਵਾਂ ਨੇ ਇੱਕ ਰਸੋਈ ਬਣਾ ਦਿੱਤੀ ਤਾਂ ਜੋ ਬੱਚਿਆਂ ਨੂੰ ਖਾਣਾ ਮਿਲ਼ ਸਕੇ। ਮੁੰਡੇ ਦੋ ਝੁੱਗੀਆਂ ਵਿੱਚ ਰਹੇ ਅਤੇ ਕੁੜੀਆਂ ਦੋ ਵਿੱਚ। ਅਸਾਂ ਹਦਵਾਨਿਆਂ ਦੇ ਖੇਤ ਵਿੱਚ ਜਿਹੜਾ ਇੱਕ ਮਹੀਨਾ ਬਿਤਾਇਆ, ਨੀਲੇ ਅਸਮਾਨ ਦੇ ਸੰਗੀਤ ਅਤੇ ਟਹਿਕਦੀ ਧੁੱਪ ਵਾਂਗ ਬੱਚਿਆਂ ਨੇ ਕਦੀ ਨਹੀਂ ਭੁਲਾਇਆ।

ਅਸੀਂ ਪਹੁ-ਫੁਟਾਲੇ ਨਾਲ਼ ਜਾਗਦੇ, ਪ੍ਰਕਿਰਤੀ ਦੇ ਦੁਹਰਾਏ ਨਾ ਜਾ ਸਕਣ ਵਾਲ਼ੇ ਸੁਹੱਪਣ ਦੀ ਸ਼ਲਾਘਾ ਕਰਦੇ, ਸੁਪਨਿਆਂ ਭਰੀ ਰਾਤ ਪਿੱਛੋਂ ਜਾਗਕੇ, ਅਸੀਂ ਤ੍ਰੇਲ਼ ਉੱਤੇ ਇੱਧਰ ਉਧਰ-ਫਿਰਦੇ, ਝਰਨੇ ਦੇ ਪਾਣੀ ਨਾਲ਼ ਮੂੰਹ-ਹੱਥ ਧੋਂਦੇ, ਜਿਹੜਾ ਵੱਡੇ-ਵੱਡੇ ਢੋਲਾਂ ਵਿੱਚ ਲਿਆਇਆ ਜਾਂਦਾ ਅਤੇ ਅਡੇ ਵਿੱਚ ਪਾਇਆ ਜਾਂਦਾ। ਹਰ ਗੱਲ ਬੱਚਿਆਂ ਲਈ ਮੌਜ ਮੇਲਾ ਸੀ: ਸਵੇਰ ਦੀ ਕਸਰਤ, ਠੰਢੇ ਪਾਣੀ ਨਾਲ਼ ਮੂੰਹ-ਹੱਥ ਧੋਣਾ, ਟਮਾਟਰਾਂ ਅਤੇ ਹਦਵਾਨਿਆਂ ਅਤੇ ਸਰਦਿਆਂ ਨਾਲ਼ ਖਾਣ ਲਈ ਆਲੂ ਪਕਾਉਣੇ। ਨਾਸ਼ਤੇ ਤੋਂ ਪਿੱਛੋਂ ਅਸੀਂ ਕੰਮ ਕਰਦੇ,

ਅਸੀਂ ਪੰਚਾਇਤੀ ਕਿਸਾਨਾਂ ਨੂੰ ਸਰਦੇ ਅਤੇ ਹਦਵਾਣੇ ਇਕੱਠੇ ਕਰਨ ਵਿੱਚ ਸਹਾਇਤਾ ਦੇਂਦੇ।

ਸ਼ਹਿਰ ਤੋਂ ਬੱਚੇ ਅਤੇ ਉਹਨਾਂ ਦੇ ਮਾਤਾ-ਪਿਤਾ ਸਾਨੂੰ ਮਿਲ਼ਣ ਆਏ। ਅਸਾਂ ਮਾਣ ਨਾਲ਼ ਉਹਨਾਂ ਨੂੰ ਹਦਵਾਣਿਆਂ ਦੇ ਖੇਤ ਵਿਖਾਏ ਅਤੇ ਉਹਨਾਂ ਨੂੰ ਹਦਵਾਣੇ ਅਤੇ ਸਰਦੇ ਖਵਾਏ। ਬੱਚਿਆਂ ਬਸ ਵੇਖ ਕੇ ਇਹ ਦੱਸਣਾ ਸਿੱਖ ਲਿਆ ਕਿ ਹਦਵਾਣੇ ਜਾਂ ਸਰਦੇ ਕੱਚੇ ਹਨ ਜਾਂ ਪੱਕੇ। ਹਦਵਾਣਿਆਂ ਅਤੇ ਸਰਦਿਆਂ ਦੇ ਖੇਤਾਂ ਦੇ ਨਾਲ਼-ਨਾਲ਼ ਫੁੱਲਾਂ ਵਾਲ਼ੀਆਂ ਬੂਟੀਆਂ ਉਗਾਈਆਂ ਗਈਆਂ ਅਤੇ ਪੰਚਾਇਤੀ ਫ਼ਾਰਮ ਦਾ ਮਖਿਆਰੀਆਂ ਪਾਲਣ ਵਾਲ਼ਾ ਅਗਸਤ ਵਿੱਚ ਉੱਥੇ ਆਉਂਦਾ। ਸੋ ਅਸੀਂ ਰੋਜ਼ ਦਾਦਾ ਆਂਦਰੇਈ ਨੂੰ ਮਿਲ਼ਦੇ। ਅਸੀਂ ਉਹਦੇ ਲਈ ਹਦਵਾਣੇ ਅਤੇ ਸਰਦੇ ਅਤੇ ਗਰਮ ਕਟਲਟ ਲਿਆਉਂਦੇ, ਜਿਹੜੇ ਸਾਡੀ ਬਾਵਰਚਣ ਮਾਸੀ ਪਾਸ਼ਾ ਸਾਡੇ ਲਈ ਲਿਆਉਂਦੀ। ਦਾਦਾ ਆਂਦਰੇਈ ਨੇ ਸਾਡੀ ਸ਼੍ਰੇਣੀ ਨੂੰ ਮਖਿਆਰੀਆਂ ਸਮੇਤ ਇੱਕ ਖੱਖਰ ਦਿੱਤੀ। "ਇਹ ਆਪਣੇ ਸਕੂਲ ਦੇ ਬਾਗ਼ ਵਿੱਚ ਲੈ ਜਾਓ," ਉਹਨੇ ਕਿਹਾ। ਬੱਚਿਆਂ ਨੇ ਬੜੀ ਰੌਚਕਤਾ ਨਾਲ਼ ਮਖਿਆਰੀਆਂ ਦੇ ਜੀਵਨ ਦਾ ਅਧਿਐਨ ਕੀਤਾ।

ਹਰ ਰੋਜ਼ ਬੱਚੇ ਤਲਾਅ ਵਿੱਚ ਨਹਾਉਂਦੇ, ਫਿਰ ਜੰਗਲ਼ ਵਿੱਚ ਜਾਂਦੇ ਜਾਂ ਦਾਦਾ ਆਂਦਰੇਈ ਅਤੇ ਮਾਸੀ ਪਾਸ਼ਾ ਨੂੰ ਦੇਣ ਲਈ ਜੰਗਲ਼ੀ ਫੁੱਲ ਚੁਣਦੇ। ਦੁਪਹਿਰ ਦੀ ਗਰਮੀਂ ਸਮੇਂ ਅਸੀ ਝੁੱਗੀਆਂ ਵਿੱਚ ਜਾ ਕੇ ਸੌਂਦੇ, ਅਸੀਂ ਸੱਜਰੀ ਪੌਣ ਲਈ ਝੁੱਗੀਆਂ ਦੀਆਂ ਕੰਧਾਂ ਵਿੱਚ ਕਈ ਨਿੱਕੀਆਂ ਨਿੱਕੀਆਂ ਬਾਰੀਆਂ ਖ਼ਾਲੀ ਛੱਡ ਦੇਂਦੇ ਜਿਨ੍ਹਾਂ ਵਿੱਚ ਉਹਨਾਂ ਫੁੱਲਾਂ ਵਾਲ਼ੇ ਬੂਟਿਆਂ ਦੀਆਂ ਡੰਡੀਆਂ ਹੁੰਦੀਆਂ ਜਿਨ੍ਹਾਂ ਨੂੰ ਮੱਖੀਆਂ ਅਤੇ ਮੱਛਰ ਸਹਾਰ ਨਹੀਂ ਸਕਦੇ। ਬਾਹਰ ਗਰਮੀ ਹੁੰਦੀ ਪਰ ਝੁੱਗੀਆਂ ਵਿੱਚ ਠੰਢੀਰ ਸੀ। ਖ਼ੁਸ਼ੀ ਦੇ ਸਕੂਲ ਦੇ ਹੋਂਦ ਵਿੱਚ ਆਉਣ ਦੇ ਪਹਿਲੇ ਦਿਨ ਤੋਂ ਹੀ ਮੈਂ ਬੱਚਿਆਂ ਨੂੰ ਇਹ ਸਿਖਾਇਆ ਸੀ ਕਿ ਉਹ ਝੀਥਾਂ ਵਿੱਚੋਂ ਆਉਂਦੇ ਹਵਾ ਦੇ ਪਰਵਾਹ ਤੋਂ ਨਾ ਡਰਿਆ ਕਰਨ। ਜੀਵਨ ਦਰਸਾਉਂਦਾ ਹੈ ਕਿ ਅਜਿਹੇ ਪਰਵਾਹ ਉੱਕਾ ਹੀ ਖ਼ਤਰਨਾਕ ਨਹੀਂ ਜੇ ਬੰਦਾ ਬਚਪਨ ਤੋਂ ਉਹਨਾਂ ਦਾ ਆਦੀ ਹੋ ਜਾਵੇ। ਬੰਦੇ ਨੂੰ ਅਜਿਹੇ ਕਮਰੇ ਦੀ, ਜਿਸ ਵਿੱਚ ਹਵਾ ਫਿਰਨ ਦਾ ਪ੍ਰਬੰਧ ਨਾ ਹੋਵੇ, ਹੁੱਸੜੀ ਹਵਾ ਨਾਲ਼ ਘਿਰਣਾ ਕਰਨਾ ਸਿਖਾਉਣਾ ਓਨਾ ਹੀ ਮਹੱਤਵਪੂਰਨ ਹੈ ਜਿੰਨਾ ਸਿਹਤ-ਸਫ਼ਾਈ ਦੀਆਂ ਚੰਗੀਆਂ ਆਦਤਾਂ।

ਜਦੋਂ ਗਰਮੀ ਘੱਟ ਗਈ ਹੁੰਦੀ, ਬੱਚੇ ਕੰਮ ਕਰਦੇ; ਵਧੇਰੇ ਵਾਰ ਕਿਸਾਨ ਤਿਪਹਿਰੇ ਹਦਵਾਣੇ ਅਤੇ ਸਰਦੇ ਲੈਣ ਆਉਂਦੇ। ਸੂਰਜ ਅਸਤ ਹੋਣ ਪਿੱਛੋਂ, ਜਦੋਂ ਖੇਤ, ਪਹਾੜੀਆਂ ਅਤੇ ਜੂਹਾਂ ਡੇਕ-ਰੰਗੇ ਧੁੰਦਲਕੇ ਵਿੱਚ ਕੱਜੀਆਂ ਹੁੰਦੀਆਂ ਅਤੇ ਇੱਕ ਤੋਂ ਪਿੱਛੋਂ ਦੂਜਾ ਤਾਰਾ ਚਮਕਣ ਲੱਗ ਪੈਂਦੇ, ਬੱਚੇ ਇੱਕ ਝੁੱਗੀ ਦੁਆਲ਼ੇ ਇਕੱਠੇ ਹੁੰਦੇ। ਉਹ ਸੰਝ ਦੀਆਂ ਘੜੀਆਂ ਵਿੱਚ ਅਸਧਾਰਨ ਮਾਹਰਕਿਆਂ ਅਤੇ ਸਫ਼ਰਾਂ, ਸੂਰਮਾ ਕਾਰਨਾਮਿਆਂ ਸਬੰਧੀ ਕਹਾਣੀਆਂ ਅਤੇ ਪਰੀ-ਕਹਾਣੀਆਂ ਵਿਸ਼ੇਸ਼ ਤੌਰ ਉੱਤੇ ਸੁਣਨਾ ਚਾਹੁੰਦੇ। ਮੈਂ ਉਹਨਾਂ ਨੂੰ ਸਾਡੇ ਲੋਕਾਂ ਦੀਆਂ ਕਲਪਨਾਵਾਂ ਵੱਲੋਂ ਸਿਰਜੇ ਪਰੀ-ਕਹਾਣੀਆਂ ਦੇ ਜੀਵਾਂ ਸਬੰਧੀ ਦੱਸਦਾ, ਜਲ-ਪਰੀਆਂ ਅਤੇ ਜਾਦੂਗਰਨੀਆਂ ਸਬੰਧੀ ਅਤੇ ਪੱਤਝੜ ਦੀ ਸੁੰਦਰੀ ਸਬੰਧੀ, ਜਿਹੜੀ ਜਨਤਕ ਨਿਸ਼ਚੇ ਅਨੁਸਾਰ, ਅਗਸਤ ਦੀਆਂ ਰਾਤਾਂ ਲਈ ਉਪਜਾਇਕਤਾ ਦੀ ਸੁਗ਼ਾਤ ਲਿਆਉਂਦੀ ਹੈ।

ਰਾਤ ਦੀ ਚੁੱਪ ਵਿੱਚ ਅਸਾਂ ਇੱਕ ਵਾਰ ਅਣੋਖੀ ਲੈਅ ਸੁਣੀ: ਖੇਤਾਂ ਦੇ ਉੱਤੋਂ, ਜਿੱਥੋਂ ਕਣਕ ਵੱਢਿਆਂ ਅਜੇ ਬਹੁਤਾ ਸਮਾਂ ਨਹੀਂ ਸੀ ਹੋਇਆ, ਅਲਗੋਜ਼ਿਆਂ ਦੀ ਅਵਾਜ਼ ਜਿਹੀ ਇੱਕ ਬੜੀ ਸੁਰੀਲੀ ਅਵਾਜ਼ ਗੂੰਜ ਰਹੀ ਸੀ। ਗੱਲ ਸਾਫ਼ ਸੀ, ਕੋਈ ਅਣਜਾਇਆ ਰਾਤ ਸਮੇਂ ਚਹਿਕਣ ਵਾਲ਼ਾ ਪੰਛੀ ਬੋਲ ਰਿਹਾ ਸੀ, ਪਰ ਬੱਚਿਆਂ ਦੀ ਕਲਪਨਾ ਨੇ ਇੱਕ ਦਿਆਲ ਅਣੋਖਾ ਪਾਤਰ ਸਿਰਜਿਆ—ਇੱਕ ਨਿੱਕਾ ਮੁੰਡਾ, ਜਿਸਦੇ ਗਲ਼ੇ ਵਿੱਚ ਕਣਕ ਦਾ ਹਾਰ ਸੀ, ਜਿਹੜਾ ਲੋਕਾਂ ਨੂੰ ਖ਼ੁਸ਼ ਕਰਨ ਲਈ ਅਲਗੋਜ਼ੇ ਵਜਾਉਂਦਾ। ਬੱਚਿਆਂ ਉਹਦਾ ਨਾਂ ਸੂਰਜ-ਨੜਾ ਰੱਖਿਆ। ਉਹਨਾਂ ਦੇ ਮਨ ਵਿੱਚ ਸੂਰਜ-ਨੜਾ ਸੂਰਜ ਅਤੇ ਉਪਜਾਊ ਭੋਂ ਦਾ ਪੁੱਤਰ ਸੀ। ਜਦੋਂ ਕਦੀ ਕਣਕ ਦੇ ਸਿੱਟੇ ਪੱਕ ਰਹੇ ਹੁੰਦੇ ਤੁਸੀਂ ਸੂਰਜ-ਨੜੇ ਨੂੰ ਵੇਖਦੇ। ਜਦੋਂ ਕਣਕ ਗਾਹ ਲਈ ਜਾਂਦੀ ਹੈ ਤਾਂ ਉਹ ਸੋਹਣੀ ਖ਼ੁਸ਼ਬੋ ਵਾਲ਼ੇ ਤੂੜੀ ਦੇ ਕੁੱਪ ਵਿੱਚ ਚਲਾ ਜਾਂਦਾ ਹੈ ਅਤੇ ਸ਼ਾਮਾਂ ਨੂੰ ਖ਼ੁਸ਼ ਅਤੇ ਉਦਾਸ ਗੀਤ ਗਾਉਂਦਾ ਹੈ। ਜਦੋਂ ਸਿਆਲ਼ ਨੇੜੇ ਆਉਂਦਾ ਹੈ ਤਾਂ ਉਹਨੂੰ ਨਿੱਘੀ ਧਰਤੀ ਵਿੱਚ ਜਾਣਾ ਪੈਂਦਾ ਹੈ ਜਿੱਥੇ ਉਪਜਾਇਕਤਾ ਦੇ ਜੀਵਨਦਾਤੇ ਰਸ ਸੁੱਤੇ ਹੁੰਦੇ ਹਨ। ਪਰ ਜਦੋਂ ਹਰੀ ਕਣਕ ਉੱਗ ਪੈਂਦੀ ਹੈ ਤਾਂ ਸੂਰਜ-ਨੜਾ ਇੱਕ ਵਾਰ ਫਿਰ ਸੋਹਣੇ ਗੀਤ ਗਾਉਂਦਾ ਹੋਇਆ ਖੇਤਾਂ ਵਿੱਚ ਆ ਜਾਂਦਾ ਹੈ।

ਇਹ ਜਾਪ ਸਕਦਾ ਹੈ ਕਿ ਬੱਚੇ ਪ੍ਰਕਿਰਤੀ ਨੂੰ ਲੋੜੋਂ ਵੱਧ ਵਾਰ ਸੰਜੀਵ ਕਰਦੇ ਹਨ ਅਤੇ ਇਹ ਕਿ ਖ਼ਿਆਲ-ਉਡਾਰੀ ਕਿਸੇ ਹੱਦ ਤੱਕ ਉਹਨਾਂ ਨੂੰ ਯਥਾਰਥ ਤੋਂ ਦੂਰ ਲੈ ਜਾ ਸਕਦੀ ਹੈ। ਇਹਦਾ ਉੱਤਰ ਹਜ਼ਾਰ ਵਾਰ ਨਾਂਹ ਵਿੱਚ ਹੈ। ਅਸਲ ਵਿੱਚ ਇਹ ਜੀਵਨ, ਉਪਜਾਇਕਤਾ, ਮਨੁੱਖ ਸਬੰਧੀ ਪਰੀ-ਕਹਾਣੀਆਂ ਹੀ ਹਨ ਜਿਹੜੀਆਂ ਪ੍ਰੇਰਨਾਂ ਦੇ ਬਲਵਾਨ ਸੋਮੇ ਹਨ। ਬੱਚਿਆਂ ਨੇ ਸੂਰਜ-ਨੜਾ ਸਬੰਧੀ ਜਿਹੜਾ ਗੀਤ ਬਣਾਇਆ ਉਹ ਆਪਣੇ ਆਪ ਵਿੱਚ ਜੀਵਨ, ਸੁੱਹਪਣ ਅਤੇ ਬਹੁਲਤਾ ਨੂੰ ਸੰਜੀਵ ਕਰਨ ਵਾਲ਼ੇ ਜੀਵ ਦਾ ਸੰਜੀਵ ਕੀਤਾ, ਪਰੀ-ਕਹਾਣੀ ਬਿੰਬ ਸੀ। ਇਹ ਹੈ ਉਹ ਸਾਦਾ ਗੀਤ :

ਸੂਰਜ ਨੇ ਧਰਤੀ ਨੂੰ ਜਗਾਇਆ,
ਪੱਕਣ ਲੱਗ ਪਏ ਕਣਕ ਦੇ ਸਿੱਟੇ;
ਅਲਗੋਜ਼ਾ ਪਿਆ ਕੌਣ ਵਜਾਏ ?
ਸੂਰਜ-ਨੜਾ, ਸੂਰਜ-ਨੜਾ।
ਜਾਦੂਈ ਉਹਨੇ ਕੱਪੜੇ ਪਾਏ,
ਕਣਕ ਦੇ ਸਿੱਟਿਆਂ ਦੇ ਜੋ ਬਣੇ ਨੇ,
ਬਾਬੂ ਦੀਆਂ ਉਹਨਾਂ ਸੋਨ ਭਵਾਂ ਨੇ,
ਹੱਸਣ ਪਈਆਂ ਉਹਦੀਆਂ ਝਿਮਣੀਆਂ...

ਜਦੋਂ ਬੱਚੇ ਪਰੀ-ਕਹਾਣੀ ਬਿੰਬਾਂ ਦੇ ਪ੍ਰਭਾਵ ਅਧੀਨ ਹੁੰਦੇ ਹਨ ਤਾਂ ਇੱਕ ਅਜੀਬ ਗੱਲ ਵਾਪਰਦੀ ਹੈ: ਕੋਈ ਸ਼ਬਦ ਜਿਹੜਾ ਉਹਨਾਂ ਕਿਧਰੇ ਪੜ੍ਹਿਆ ਜਾਂ ਸੁਣਿਆ ਹੁੰਦਾ ਹੈ

ਉਹਨਾਂ ਦੀ ਚੇਤਨਤਾ ਵਿੱਚ ਲਿਸ਼ਕਦੇ ਰੰਗਾਂ ਨਾਲ਼ ਚਮਕਦਾ, ਖੇਤਾਂ ਅਤੇ ਜੂਹਾਂ ਦੀ ਖ਼ੁਸ਼ਬੋ ਨਾਲ਼ ਭਰਿਆ, ਉਹਨਾਂ ਦੀ ਚੇਤਨਤਾ ਦੇ ਧੁਰ ਅੰਦਰ ਜਾਗ ਪੈਂਦਾ ਹੈ ਅਤੇ ਬੱਚਾ ਕਾਵਿਕ ਬਿੰਬ ਬਣਾਉਂਦਾ ਹੋਇਆ ਸਿਰਜਣਾ ਕਰਦਾ ਹੈ।

ਪਾਠਕ ਪੁੱਛ ਸਕਦਾ ਹੈ ਕਿ ਮੈਂ ਸਿਹਤ ਨੂੰ ਸਮਰਪਿਤ ਪੰਨਿਆਂ ਉੱਤੇ ਪਰੀ-ਕਹਾਣੀਆਂ, ਅਨੋਖੇ ਬਿੰਬਾਂ, ਬੱਚਿਆਂ ਦੀ ਰਚਨਾਤਮਕਤਾ ਸਬੰਧੀ ਕਿਉਂ ਲਿਖ ਰਿਹਾ ਹਾਂ। ਕਿਉਂਕਿ ਇਹ ਬੱਚਿਆਂ ਦੀ ਖ਼ੁਸ਼ੀ ਹੈ ਅਤੇ ਖ਼ੁਸ਼ੀ ਤੋਂ ਬਿਨਾਂ ਆਤਮਕ ਅਤੇ ਸਰੀਰਕ ਸਿਹਤ ਦਾ ਸੁਮੇਲ ਅਸੰਭਵ ਹੈ। ਜੇ ਬੱਚਾ ਸੋਹਣੇ ਖੇਤਾਂ ਅਤੇ ਟਿਮਟਿਮਾਉਂਦੇ ਤਾਰਿਆਂ, ਟਿੱਡਿਆਂ ਦੇ ਅਨੰਤ ਗੀਤ ਅਤੇ ਜੰਗਲ਼ੀ ਫੁੱਲਾਂ ਦੀ ਖ਼ੁਸ਼ਬੋ ਦਾ ਕੀਲਿਆ ਗੀਤ ਲਿਖਦਾ ਹੈ ਤਾਂ ਇਹਦਾ ਅਰਥ ਇਹ ਹੈ ਕਿ ਉਹ ਆਤਮਾ ਅਤੇ ਸਰੀਰ ਦੇ ਸੁਮੇਲ ਦੀ ਸਿਖਰ ਉੱਤੇ ਹੈ। ਕਿਸੇ ਬੰਦੇ ਦੀ ਸਿਹਤ ਦਾ ਧਿਆਨ ਰੱਖਣ ਦੇ ਅਰਥ, ਉਸ ਤੋਂ ਵੀ ਵੱਧ ਬੱਚੇ ਦੀ ਸਿਹਤ ਦਾ ਧਿਆਨ ਰੱਖਣ ਦੇ ਅਰਥ, ਕੇਵਲ ਸਿਹਤ-ਸਫ਼ਾਈ ਦੀਆਂ ਪੇਚਦਾਰ ਪੱਧਰਾਂ ਅਤੇ ਨਿਯਮ ਹੀ ਨਹੀਂ, ਖ਼ੁਰਾਕ, ਕੰਮ ਅਤੇ ਮੌਜ-ਮੇਲੇ ਦੀਆਂ ਮੰਗਾਂ ਦੀ ਸੰਘਤਾ ਹੀ ਨਹੀਂ, ਇਹਦਾ ਅਰਥ ਸਭ ਤੋਂ ਪਹਿਲਾਂ ਸਾਰੀਆਂ ਸਰੀਰਕ ਅਤੇ ਆਤਮਕ ਸ਼ਕਤੀਆਂ ਦੀ ਸੁਮੇਲੀ ਪੂਰਨਤਾ ਵੱਲ ਧਿਆਨ ਦੇਣਾ ਹੀ ਨਹੀਂ ਅਤੇ ਇਸ ਸੁਮੇਲ ਦੀ ਸਿਖਰ ਰਚਨਾਤਮਕਤਾ ਦੀ ਖ਼ੁਸ਼ੀ ਹੈ।

ਜਦੋਂ ਬੱਚਿਆਂ ਨੇ ਤੀਜੀ ਸ਼੍ਰੇਣੀ ਦੀ ਪੜ੍ਹਾਈ ਮੁਕੰਮਲ ਕਰ ਲਈ ਤਾਂ ਵੀ ਅਸਾਂ ਹੁਨਾਲ਼ ਹਦਵਾਣਿਆਂ ਦੇ ਖੇਤ ਵਿੱਚ ਬਿਤਾਇਆ, ਪਰ ਅੰਗੂਰਾਂ ਦੀ ਝਿੜੀ ਦੇ ਨੇੜੇ ਇੱਕ ਵੱਖਰੀ ਥਾਂ ਵਿਖੇ। ਬੱਚਿਆਂ ਨੇ ਅੰਗੂਰਾਂ ਦੇ ਗੁੱਛੇ ਟੋਕਰੀਆਂ ਵਿੱਚ ਪਾਉਣ ਵਿੱਚ ਵੱਡਿਆਂ ਦੀ ਸਹਾਇਤਾ ਕਰਕੇ ਝਿੜੀ ਵਿੱਚ ਕੰਮ ਕੀਤਾ। ਉਹ ਸਵੇਰੇ ਅਤੇ ਸ਼ਾਮ ਨੂੰ ਛੱਪੜ ਵਿੱਚ ਤੈਰਨ ਜਾਂਦੇ। ਉਹ ਇੱਕ ਰੌਚਕ ਖੇਡ ਖੇਡਦੇ: ਉਹਨਾਂ ਦੀ ਕਲਪਨਾ ਵਿੱਚ ਤਿੰਨ ਬੇੜੀਆਂ ਵੇਲ੍ਹ ਮੱਛੀਆਂ ਫੜਨ ਵਾਲ਼ੀਆਂ ਕਿਸ਼ਤੀਆਂ ਬਣ ਗਈਆਂ। ਉਹ ਨਿੱਕਾ ਛੱਪੜ ਮਹਾਂਸਾਗਰ ਬਣ ਗਿਆ ਅਤੇ ਅਸੀਂ ਵੇਲ੍ਹ ਮੱਛੀਆਂ ਲੱਭਦੇ ਹੋਏ ਸੂਹ ਕੱਢਣ ਲਈ ਜਾਂਦੇ।... ਅਸਾਂ ਉੱਥੇ ਬੰਸਰੀਆਂ ਬਣਾਈਆਂ; ਸਾਡੇ ਸੰਗੀਤ ਕਲੱਬ ਦੀ ਇਕੱਤ੍ਰਤਾ ਸ਼ਾਮਾਂ ਨੂੰ ਹੁੰਦੀ। ਅਸੀਂ ਲੋਕ ਗੀਤਾਂ ਦੀਆਂ ਧੁਨਾਂ ਵਜਾਉਂਦੇ ਅਤੇ ਹੁਨਾਲ਼ ਦੀਆਂ ਸ਼ਾਮਾਂ ਸਬੰਧੀ, ਮੀਂਹ ਅਤੇ ਝੱਖੜਾਂ ਸਬੰਧੀ ਅਤੇ ਕਿਰਮਚੀ ਅਸਮਾਨ ਸਬੰਧੀ, ਬੰਨ੍ਹ ਦੇ ਨੇੜੇ ਗੁੱਝੀ ਛੰਭ ਸਬੰਧੀ, ਮੌਸਮੀ ਪੰਛੀਆਂ ਸਬੰਧੀ ਗੀਤ ਬਣਾਏ। ਵਰ੍ਹਿਆਂ ਦੇ ਲੰਘਣ ਨਾਲ਼ ਸੰਗੀਤ ਸਾਡੇ ਆਤਮਕ ਜੀਵਨ ਵਿੱਚ ਵਧੇਰੇ ਡੂੰਘਾ ਧਸ ਗਿਆ। ਬੱਚੇ ਛੁੱਟੀਆਂ ਵਿੱਚ ਜਿੱਥੇ ਕਿਧਰੇ ਜਾਂਦੇ, ਉਹ ਸਿਰਕੱਢ ਸਵਰਕਾਰਾਂ ਦੀਆਂ ਕਿਰਤਾਂ ਅਤੇ ਲੋਕ-ਗੀਤਾਂ ਦੇ ਟੇਪ ਸੁਣਦੇ।

ਚੌਥੀ ਜਮਾਤ ਖ਼ਤਮ ਕਰਨ ਤੋਂ ਪਿੱਛੋਂ, 1956 ਦੇ ਹੁਨਾਲ਼ ਵਿੱਚ, ਬੱਚਿਆਂ ਨੇ ਆਪਣੀਆਂ ਛੁੱਟੀਆਂ ਜੂਹ ਵਿੱਚ ਬਲੂਤ ਦੀ ਝੰਗੀ ਦੇ ਨੇੜੇ ਅਤੇ ਝੀਲ ਦੇ ਕੰਢੇ ਉੱਤੇ ਬਿਤਾਈਆਂ। ਉਹਨਾਂ ਰੁੱਖਾਂ ਦੀਆਂ ਟਹਿਣੀਆਂ ਦੀਆਂ ਝੁੱਗੀਆਂ ਬਣਾਈਆਂ ਅਤੇ ਉਹਨਾਂ ਉੱਤੇ ਪਰਾਲੀ ਪਾਈ। ਉਹਨਾਂ ਦੇ ਮਾਤਾ-ਪਿਤਾ ਨੇ ਇੱਕ ਹਮਾਮ ਅਤੇ ਰਸੋਈ ਬਣਾਉਣ ਵਿੱਚ ਸਾਡੀ ਸਹਾਇਤਾ ਕੀਤੀ। ਬੱਚੇ ਰਸੋਈ ਵਿੱਚ ਬਾਵਰਚਣ ਦੀ ਸਹਾਇਤਾ ਕਰਨ, ਪਿੰਡੋਂ

ਡਬਲਰੋਟੀ, ਆਲੂ, ਮੱਛੀ, ਦੁੱਧ ਅਤੇ ਸਬਜ਼ੀਆਂ ਲਿਆਉਣ ਲਈ ਉਹ ਚੋਖੀ ਉਮਰ ਦੇ ਹੋ ਗਏ ਸਨ। ਅਸਾਂ 20 ਵੱਛੇ-ਵੱਛੀਆਂ ਅਤੇ ਦੋ ਘੋੜੇ ਸਾਂਭ ਲਏ। ਬੱਚੇ ਦਿਨੇ ਵੱਛੇ-ਵੱਛੀਆਂ ਨੂੰ ਜੂਹ ਵਿੱਚ ਚਰਨ ਲੈ ਜਾਂਦੇ ਅਤੇ ਰਾਤ ਨੂੰ ਉਹਨਾਂ ਨੂੰ ਝੀਲ ਦੇ ਨੇੜੇ ਨਿੱਕੇ ਜਿਹੇ ਵਾੜੇ ਵਿੱਚ ਡੱਕ ਦੇਂਦੇ। ਹਰ ਇੱਕ ਨੇ ਘੋੜੇ ਉੱਤੇ ਸਵਾਰੀ ਕਰਨੀ ਸਿੱਖ ਲਈ ਅਤੇ ਸੌਦਾ ਲੈਣ ਘੋੜੇ ਉੱਤੇ ਪਿੰਡ ਜਾਂਦੇ। ਘੋੜੇ ਦੀ ਸਵਾਰੀ ਦੀ ਵਾਰੀ ਸਖ਼ਤੀ ਨਾਲ਼ ਮਿਥੀ ਜਾਂਦੀ ਸੀ ਕਿਉਂਕਿ ਸਾਰੇ ਹੀ ਕੁੱਝ ਕਿਲੋਮੀਟਰ ਘੋੜੇ ਦੀ ਸਵਾਰੀ ਕਰਨਾ ਚਾਹੁੰਦੇ ਸਨ। ਮੈਨੂੰ ਇਸ ਗੱਲ ਉੱਤੇ ਬਹੁਤ ਖ਼ੁਸ਼ੀ ਹੋਈ ਕਿ ਵੋਲੋਦੀਆ, ਸਾਨੀਆ ਅਤੇ ਤੀਨਾ ਵਿਸ਼ੇਸ਼ ਤੌਰ ਉੱਤੇ ਚੰਗੇ ਘੋੜਸਵਾਰ ਬਣ ਗਏ। ਘੋੜੇ ਦੀ ਸਵਾਰੀ ਨੇ ਸਿਹਤ ਚੰਗੀ ਬਣਾਉਣ ਵਿੱਚ ਉਹਨਾਂ ਦੀ ਸਹਾਇਤਾ ਕੀਤੀ।

ਉਸ ਵਰ੍ਹੇ ਸਾਰੇ ਬੱਚੇ ਡੂੰਘੀ ਝੀਲ ਵਿੱਚ ਤੈਰੇ ਅਤੇ ਤੈਰਨਾ ਸੋਹਣੀ ਤਰ੍ਹਾਂ ਸਿੱਖ ਲਿਆ। ਮੈਂ ਇੱਕ ਸੁਰੱਖਿਅਤ ਥਾਂ ਚੁਣੀ ਅਤੇ ਹਰ ਵਾਰੀ ਬੱਚਿਆਂ ਵਿੱਚੋਂ ਇੱਕ ਨਾਲ਼ ਤੈਰਦਾ।

ਦੱਭ ਵੱਢਣ ਦੇ ਦਿਨ ਵਿਸ਼ੇਸ਼ ਤੌਰ ਉੱਤੇ ਖ਼ੁਸ਼ੀਆਂ ਭਰੇ ਸਨ। ਅਸਾਂ ਦੱਭ ਦੇ ਢੇਰ ਲਾਉਣ ਵਿੱਚ ਵੱਡਿਆਂ ਦੀ ਸਹਾਇਤਾ ਕੀਤੀ ਅਤੇ ਸ਼ਾਮ ਨੂੰ ਦੱਭ ਦੇ ਢੇਰ ਉੱਤੇ ਉੱਚੇ ਚੜ੍ਹ ਜਾਂਦੇ। ਬੱਚੇ ਇਹਨਾਂ ਘੜੀਆਂ ਵਿੱਚ ਉੱਕਾ ਹੀ ਕੀਲੇ ਜਾਂਦੇ: ਉਹ ਤਾਰਿਆਂ ਅਤੇ ਦੁਰਾਡੀ ਦੁਨੀਆਵਾਂ ਸਬੰਧੀ ਕਹਾਣੀਆਂ ਸੁਣਨਾ ਚਾਹੁੰਦੇ। ਤਾਰਿਆਂ-ਜੜੇ ਗੁੰਬਦ ਹੇਠਾਂ ਬੱਚੇ ਆਪਣੇ ਆਪ ਨੂੰ ਸ੍ਰਿਸ਼ਟੀ ਦੇ ਸਨਮੁਖ ਸਮਝਦੇ ਅਤੇ ਮੇਰੇ ਕੋਲੋਂ ਪ੍ਰਸ਼ਨ ਪੁੱਛਦੇ: "ਇਹ ਸਭ ਕੁੱਝ ਕਿੱਥੋਂ ਆਇਆ—ਧਰਤੀ, ਸੂਰਜ, ਤਾਰੇ ?" ਮੈਨੂੰ ਨਿਸ਼ਚਾ ਹੈ ਕਿ ਅਜਿਹੇ ਪ੍ਰਸ਼ਨ ਉਸ ਸਮੇਂ ਪੁੱਛੇ ਜਾਂਦੇ ਹਨ ਜਦੋਂ ਮਨ ਹੈਰਾਨੀ ਨਾਲ਼, ਪ੍ਰਕਿਰਤੀ ਦੇ ਸੁਹੱਪਣ ਅਤੇ ਮਹਾਨਤਾ ਸਨਮੁਖ ਹੱਕੇ ਬੱਕੇ ਹੋਣ ਦੀ ਭਾਵਨਾ ਨਾਲ਼ ਭਰਿਆ ਜਾਂਦਾ ਹੈ।

ਮੈਨੂੰ ਇਹ ਗੱਲ ਕਦੀ ਨਹੀਂ ਭੁੱਲਣ ਲੱਗੀ ਕਿ ਕਿਵੇਂ ਨਛੱਤਰਾਂ ਸਬੰਧੀ ਇੱਕ ਕਹਾਣੀ ਪਿੱਛੋਂ ਬੱਚਿਆਂ ਨੇ ਪੁੱਛਿਆ, "ਪਰ ਇਹਨਾਂ ਤੋਂ ਅੱਗੇ ਕੀ ਹੈ ?" ਜਦੋਂ ਮੈਂ ਉਹਨਾਂ ਨੂੰ ਦੱਸਿਆ ਕਿ ਦਿਸਦੇ ਸੰਸਾਰਾਂ ਤੋਂ ਪਰ੍ਹੇ ਵੀ ਉਹੋ ਸ੍ਰਿਸ਼ਟੀ ਹੈ ਅਤੇ ਉਹ ਅਣਗਿਣਤ ਹਨ ਤਾਂ ਬੱਚੇ ਹੱਕੇ ਬੱਕੇ ਰਹਿ ਗਏ: "ਪਰ ਸੰਸਾਰ ਦਾ ਅੰਤ ਕਿੱਥੇ ਹੁੰਦਾ ਹੈ ?" ਸ੍ਰਿਸ਼ਟੀ ਦੀ ਅਨੰਤਤਾ ਉਹਨਾਂ ਲਈ ਸਭ ਤੋਂ ਵੱਧ ਸਮਝੋਂ ਬਾਹਰੀਆਂ ਗੱਲਾਂ ਵਿੱਚੋਂ ਇੱਕ ਸੀ। ਮੈਨੂੰ ਯਾਦ ਹੈ ਕਿਵੇਂ ਬੱਚੇ ਇਹ ਤ੍ਰਭਕਾ ਦੇਣ ਵਾਲ਼ਾ ਤੱਥ ਸੁਣ ਕੇ ਚੁੱਪ ਕਰ ਗਏ ਸਨ, ਅਨੰਤਤਾ ਦੀ ਕਲਪਨਾ ਕਰਦੇ ਹੋਏ ਪਰ ਅਜਿਹਾ ਨਾ ਕਰ ਸਕਦੇ ਹੋਏ। ਉਸ ਰਾਤ ਉਹ ਦੇਰ ਤੱਕ ਨਾ ਸੁੱਤੇ ਅਤੇ ਇੱਕ ਤੋਂ ਵੱਧ ਨੂੰ ਸੂਰਜ ਅਤੇ ਦੁਰਾਡੇ ਨਛੱਤਰਾਂ ਸਬੰਧੀ ਸੁਪਨੇ ਆਏ। ਅਗਲੇ ਦਿਨ ਨਿੱਕੇ ਮੁੰਡੇ ਅਤੇ ਕੁੜੀਆਂ ਘੜੀ-ਮੁੜੀ ਉਸ ਪ੍ਰਸ਼ਨ ਵੱਲ ਮੁੜੇ ਜਿਹੜੇ ਉਹਨਾਂ ਨੂੰ ਪ੍ਰੇਸ਼ਾਨ ਕਰ ਰਹੇ ਸਨ: ਅਨੰਤਤਾ ਕੀ ਹੈ ? ਸਕੂਲ ਵਿੱਚ ਪੜ੍ਹਨ ਦੇ ਸਾਰੇ ਵਰ੍ਹਿਆਂ ਵਿੱਚ ਉਹਨਾਂ ਲਈ ਇਸ ਪ੍ਰਸ਼ਨ ਦੀ ਨਵੀਨਤਾ ਨਾ ਗਈ।

... **ਖ਼ੁਸ਼ੀ ਦੇ ਸਕੂਲ** ਦੇ ਬੱਚਿਆਂ ਨੂੰ ਪੜ੍ਹਾਉਣ ਦੇ ਪਹਿਲੇ ਹਫ਼ਤਿਆਂ ਤੋਂ ਮੈਂ ਖੇਡਾਂ ਉੱਤੇ ਬਹੁਤ ਜ਼ੋਰ ਦਿੱਤਾ। ਵਡੇਰੇ ਵਿਦਿਆਰਥੀਆਂ ਨੇ ਸਾਨੂੰ ਖੇਡ ਦਾ ਮੈਦਾਨ ਤਿਆਰ ਕਰਨ ਅਤੇ ਇੱਕ ਪੀਂਘ ਬਣਾਉਣ ਵਿੱਚ ਸਹਾਇਤਾ ਦਿੱਤੀ। ਸਾਡੇ ਕੋਲ਼ ਚੋਖੇ ਗੇਂਦ ਸਨ ਅਤੇ ਦੂਜੀ

ਸ਼੍ਰੇਣੀ ਤੱਕ ਉਹਨਾਂ ਟੇਬਲ-ਟੈਨਸ ਖੇਡਣੀ ਸ਼ੁਰੂ ਕਰ ਦਿੱਤੀ। ਬੱਚਿਆਂ ਨੂੰ ਚਕਲਣੀਆਂ ਅਤੇ ਗੇਂਦ ਸੁੱਟਣ ਅਤੇ ਰੱਸਿਆਂ ਅਤੇ ਖੰਭਿਆਂ ਉੱਤੇ ਚੜ੍ਹਨ ਦਾ ਵੀ ਓਨਾ ਹੀ ਸ਼ੌਕ ਸੀ।

ਸਾਰਾ ਹੁਨਾਲ਼ ਬੱਚੇ ਨੰਗੇ ਪੈਰੀਂ ਘੁੰਮਦੇ ਰਹੇ ਅਤੇ ਉਹ ਮੀਂਹ ਤੋਂ ਨਹੀਂ ਸਨ ਡਰਦੇ। ਮੈਂ ਇਹਨੂੰ ਵਰਜ਼ਸ਼ ਦੇ ਇੱਕ ਵਿਸ਼ੇਸ਼ ਤੌਰ ਉੱਤੇ ਮਹੱਤਵਪੂਰਨ ਸਾਧਨ ਸਮਝਿਆ। ਪਹਿਲੀ ਅਤੇ ਦੂਜੀ ਸ਼੍ਰੇਣੀ ਵਿੱਚ ਕੇਵਲ ਤਿੰਨ ਬੱਚਿਆਂ ਨੂੰ ਜ਼ੁਕਾਮ ਹੋਇਆ ਅਤੇ ਤੀਜੀ ਅਤੇ ਚੌਥੀ ਵਿੱਚ ਕੋਈ ਵੀ ਬਿਮਾਰ ਨਾ ਹੋਇਆ।

ਮੈਂ ਸਿਰ ਨੂੰ ਚੜ੍ਹਦੇ ਜ਼ੁਕਾਮ ਤੋਂ ਰੱਖਿਆ ਨੂੰ ਵਿਸ਼ੇਸ਼ ਤੌਰ ਉੱਤੇ ਮਹੱਤਤਾ ਦੇਂਦਾ ਸਾਂ। ਮੈਂ ਇਸ ਸਬੰਧੀ ਕਈ ਵਰ੍ਹੇ ਫ਼ਿਕਰ ਕੀਤਾ: ਮੌਸਮ ਵਿੱਚ ਤਿੱਖੀਆਂ ਤਬਦੀਲੀਆਂ ਸਮੇਂ ਲੱਗਭੱਗ ਅੱਧੇ ਲੋਕ ਨਿੱਛਾਂ ਮਾਰ ਰਹੇ ਸਨ। ਜੇ ਬੱਚੇ ਨੂੰ ਬੁਖ਼ਾਰ ਨਾ ਵੀ ਹੋਵੇ ਤਾਂ ਵੀ ਅਜਿਹੀ ਬਿਮਾਰੀ ਹੁੰਦਿਆਂ ਉਹ ਸਧਾਰਨ ਢੰਗ ਨਾਲ਼ ਕੰਮ ਨਹੀਂ ਕਰ ਸਕਦਾ ਅਤੇ ਸਿਰ ਨੂੰ ਚੜ੍ਹ ਜਾਣ ਵਾਲ਼ੇ ਜ਼ੁਕਾਮ ਦਾ ਕੋਈ ਬੁਨਿਆਦੀ ਇਲਾਜ ਨਹੀਂ। ਚਕਿਤਸਾ ਵਿਗਿਆਨ ਨੇ ਸਾਬਤ ਕੀਤਾ ਹੈ ਕਿ ਕਈ ਤਰ੍ਹਾਂ ਦਾ ਸਿਰ ਨੂੰ ਚੜ੍ਹ ਜਾਣ ਵਾਲ਼ੇ ਜ਼ੁਕਾਮ ਕੋਈ ਛੂਤ ਦੀਆਂ ਬਿਮਾਰੀਆਂ ਨਹੀਂ ਸਗੋਂ ਸੂਖਮ ਸਰੀਰ ਵੱਲੋਂ ਆਲ਼ੇ-ਦੁਆਲ਼ੇ ਵਿੱਚ ਤਬਦੀਲੀਆਂ ਵੱਲ ਪ੍ਰਤੀਕਰਮ ਹਨ। ਜੇ ਪੈਰ ਮਾਮੂਲੀ ਠੰਢ ਦਾ ਸ਼ਿਕਾਰ ਹੋ ਸਕਦੇ ਹੋਣ ਤਾਂ ਬੰਦੇ ਨੂੰ ਅਜਿਹੇ ਸਿਰ ਨੂੰ ਚੜ੍ਹ ਜਾਣ ਵਾਲ਼ੇ ਜ਼ੁਕਾਮ ਹੋਣਗੇ ਜਿਹੜੇ ਛੂਤ ਵਾਲ਼ੇ ਨਹੀਂ ਹੁੰਦੇ। ਸਾਡੇ ਵਿੱਦਿਅਕ ਕੰਮ ਵਿੱਚ ਸਰੀਰ ਨੂੰ ਮਜ਼ਬੂਤ ਕਰਨ ਦਾ ਜਿਹੜਾ ਕੰਮ ਸ਼ੁਰੂ ਹੋਇਆ, ਉਹਦਾ ਮੁੱਢ ਪੈਰਾਂ ਨੂੰ ਕਰੜਾ ਬਣਾਉਣ ਨਾਲ਼ ਬੱਝਾ। ਪਰ ਅਜਿਹਾ ਕਰਨ ਤੋਂ ਪਹਿਲਾਂ ਇਹ ਲਾਜ਼ਮੀ ਹੈ ਕਿ ਬੰਦਾ ਬੱਚੇ ਦੀ ਆਮ ਪ੍ਰਸਥਿਤੀ ਨੂੰ ਮੁੱਖ ਰੱਖੇ। ਕੁੱਝ ਸਮੇਂ ਤੱਕ ਕੀਤੀਆਂ ਜਾਣ ਵਾਲ਼ੀਆਂ ਪੈਰਾਂ ਨੂੰ ਕਰੜਾ ਬਣਾਉਣ ਵਾਲ਼ੀਆਂ ਕੋਈ ਖ਼ਾਸ ਵਰਜ਼ਸ਼ਾਂ ਨਹੀਂ। ਲੋੜ ਇਸ ਗੱਲ ਦੀ ਹੈ ਕਿ ਨਿਰੰਤਰ ਇੱਕ ਆਮ ਨੇਮ ਉੱਤੇ ਅਮਲ ਕੀਤਾ ਜਾਵੇ, ਬੱਚਿਆਂ ਨੂੰ "ਗਰਮਖ਼ਾਨੇ ਦੇ ਵਾਯੂਮੰਡਲ" ਦਾ ਆਦੀ ਨਾ ਹੋਣ ਦਿੱਤਾ ਜਾਵੇ, ਅਜਿਹੀਆਂ ਬੇਲੋੜੀਆਂ ਚਿੰਤਾਵਾਂ ਤੋਂ ਬਚਿਆ ਜਾਵੇ ਜਿਹੜੀਆਂ ਸਰੀਰ ਦਾ ਮੁਕਾਬਲਾ ਕਰਨ ਦੀ ਸ਼ਕਤੀ ਨੂੰ ਤੋੜ ਦੇਣਗੀਆਂ। ਜੇ ਬੱਚਾ ਹੁਨਾਲ਼ ਵਿੱਚ ਨੰਗੇ ਪੈਰੀਂ ਨਹੀਂ ਚੱਲਦਾ ਤਾਂ ਗਿੱਲੇ ਤੌਲੀਆਂ ਨਾਲ਼ ਪੂੰਝਣ ਅਤੇ ਨਹਾਉਣ ਨਾਲ਼ ਕੋਈ ਫ਼ਰਕ ਨਹੀਂ ਪਵੇਗਾ।

... ਇਉਂ ਬੱਚਿਆਂ ਨੇ ਮੁੱਢਲੇ ਸਕੂਲ ਦੀ ਵਿੱਦਿਆ ਮੁਕਾ ਲਈ। ਛੁੱਟੀਆਂ ਦੇ ਅਖ਼ੀਰੀ ਦਿਨ ਉਹ ਝੀਲ ਵਿੱਚ ਤਾਰੀ ਲਾਉਣ ਪਿੱਛੋਂ ਹਰੇ ਘਾਹ ਉੱਤੇ ਇਕੱਠੇ ਹੋਏ—ਤਕੜੇ, ਧੁੱਪ-ਸੰਵਲਾਏ ਅਤੇ ਸੋਹਣੇ। ਉਹ ਯਾਰ੍ਹਾਂ ਵਰ੍ਹਿਆਂ ਦੇ ਸਨ ਪਰ ਉਹਨਾਂ ਨੂੰ ਸੌਖੇ ਹੀ ਬਾਰ੍ਹਾਂ ਜਾਂ ਤੇਰ੍ਹਾਂ ਵਰ੍ਹਿਆਂ ਦਾ ਸਮਝਿਆ ਜਾ ਸਕਦਾ ਸੀ। ਇੱਥੋਂ ਤੱਕ ਕਿ ਨਿੱਕਾ ਦਾਨਕੋ, ਜਿਸਨੂੰ ਲੰਮੇ ਸਮੇਂ ਤੋਂ "ਮੱਛਰ" ਕਿਹਾ ਜਾਂਦਾ ਸੀ, ਬਹੁਤ ਸਾਰੇ ਪੰਜਵੀਂ ਸ਼੍ਰੇਣੀ ਵਾਲ਼ਿਆਂ ਜਿੰਨਾ ਲੰਮਾ ਸੀ।

ਡਾਕਟਰ ਨੇ ਵਰ੍ਹੇ ਵਿੱਚ ਕਈ ਵਾਰ ਉਹਨਾਂ ਦਾ ਮੁਆਇਨਾ ਕੀਤਾ ਸੀ। ਪਹਿਲੀ ਸ਼੍ਰੇਣੀ ਵਿੱਚ ਚਾਰ ਬੱਚਿਆਂ ਦੀ ਨਜ਼ਰ ਕਮਜ਼ੋਰ ਸੀ, ਦੂਜੀ ਵਿੱਚ ਅਜਿਹੇ ਦੋ ਸਨ ਅਤੇ ਤੀਜੀ ਵਿੱਚ ਇੱਕ ਵੀ ਨਹੀਂ ਸੀ। ਜੀਵਨ ਦਰਸਾਉਂਦਾ ਹੈ ਕਿ ਕਮਜ਼ੋਰ ਨਜ਼ਰ ਅੱਖਾਂ ਦੇ ਨੁਕਸਾਂ ਕਾਰਨ ਨਹੀਂ ਹੁੰਦੀ ਸਗੋਂ ਸਰੀਰਕ ਅਤੇ ਆਤਮਕ ਵਿਕਾਸ ਵਿੱਚ ਅਣਮੇਲ ਕਾਰਨ ਹੁੰਦੀ ਹੈ।

ਪਹਿਲੇ ਦੋ ਵਰ੍ਹਿਆਂ ਵਿੱਚ ਦੋ ਬੱਚਿਆਂ ਸਬੰਧੀ ਇਹ ਤਸ਼ਖ਼ੀਸ ਕੀਤੀ ਗਈ ਕਿ ਉਹਨਾਂ ਵਿੱਚ ਦਿਲ ਅਤੇ ਨਾੜੀਆਂ ਦੀ ਕਮਜ਼ੋਰੀ ਦੀਆਂ ਨਿਸ਼ਾਨੀਆਂ ਹਨ; ਦੋ ਵਿੱਚ ਪਿਲੂਰਸੀ ਦੇ ਬਾਕੀ ਰਹਿ ਗਏ ਨੁਕਸ ਸਨ; ਦੋ ਵਿੱਚ ਫੇਫੜਿਆਂ ਦੀ ਸੋਜ ਦੀਆਂ ਨਿਸ਼ਾਨੀਆਂ ਸਨ ਅਤੇ ਇੱਕ ਬੱਚੇ ਨੂੰ ਗੁੱਝਾ ਤਪਦਿਕ ਸੀ। ਮੁੱਢਲੇ ਸਕੂਲ ਦੀ ਪੜ੍ਹਾਈ ਮੁਕਾਉਣ ਦੇ ਸਮੇਂ ਤੱਕ ਇੱਕ ਬੱਚੇ ਵਿੱਚ ਦਿਲ ਅਤੇ ਨਾੜੀਆਂ ਦੀ ਕਮਜ਼ੋਰੀ ਦੀਆਂ ਨਿਸ਼ਾਨੀਆਂ ਸਨ ਅਤੇ ਉਹ ਵੀ ਸਕੂਲ ਦੇ ਪਹਿਲੇ ਦੋ ਵਰ੍ਹਿਆਂ ਨਾਲ਼ੋਂ ਬਹੁਤ ਘੱਟ ਸਨ।

## ਪੜ੍ਹਨਾ—ਆਤਮਕ ਜੀਵਨ ਦਾ ਇੱਕ ਹਿੱਸਾ

ਇਹ ਮਹੱਤਵਪੂਰਨ ਹੈ ਕਿ ਪ੍ਰਕਿਰਤੀ, ਖੇਡਾਂ, ਸੁਹੱਪਣ, ਸੰਗੀਤ, ਖ਼ਿਆਲ–ਉਡਾਰੀ ਅਤੇ ਰਚਨਾਤਮਕਤਾ ਦਾ ਜਿਸ ਸੰਸਾਰ ਨੇ ਬੱਚਿਆਂ ਨੂੰ ਉਹਨਾਂ ਦੇ ਸਕੂਲ ਦੀ ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਘੇਰਿਆ ਹੁੰਦਾ ਹੈ, ਉਹਨੂੰ ਸ਼੍ਰੇਣੀ ਦੇ ਕਮਰੇ ਦੇ ਬਾਹਰ ਹੀ ਨਾ ਰੋਕ ਦਿੱਤਾ ਜਾਵੇ। ਸਕੂਲ ਦੇ ਪਹਿਲੇ ਮਹੀਨਿਆਂ ਅਤੇ ਵਰ੍ਹਿਆਂ ਵਿੱਚ ਸਕੂਲ ਦੇ ਜੀਵਨ ਨੂੰ ਇੱਕੋ ਤਰ੍ਹਾਂ ਦੀ ਸਰਗਰਮੀ ਵਿੱਚ ਤਬਦੀਲ ਨਹੀਂ ਕਰਨਾ ਚਾਹੀਦਾ। ਬੱਚਾ ਤਾਂ ਹੀ ਸਕੂਲ ਨੂੰ ਪਿਆਰ ਕਰੇਗਾ ਜੇ ਅਧਿਆਪਕ ਉਦਾਰਤਾ ਨਾਲ਼ ਉਹੋ ਖ਼ੁਸ਼ੀਆਂ ਖੋਹਲੇਗਾ ਜਿਹੜੀਆਂ ਉਹਨੂੰ ਪਹਿਲਾਂ ਪ੍ਰਾਪਤ ਸਨ। ਇਹ ਲਾਜ਼ਮੀ ਹੈ ਕਿ ਅਧਿਆਪਕ ਪੜ੍ਹਾਈ ਨੂੰ ਬੱਚਿਆਂ ਦੀ ਮਰਜ਼ੀਆਂ ਦਾ ਅਨੁਸਾਰੀ ਨਾ ਬਣਾਵੇ ਅਤੇ ਉਹਨੂੰ ਜਾਣ ਬੁੱਝ ਕੇ ਇਸ ਹੱਦ ਤੱਕ ਹੌਲਾ ਨਾ ਬਣਾਵੇ ਕਿ ਬੱਚੇ ਅੱਕ ਜਾਣ। ਹੌਲ਼ੀ–ਹੌਲ਼ੀ ਬੱਚਿਆਂ ਨੂੰ ਮਨੁੱਖੀ ਜੀਵਨ ਦੇ ਉਸ ਅਤਿਅੰਤ ਮਹੱਤਵਪੂਰਨ ਪਾਸੇ ਲਈ ਤਿਆਰ ਕੀਤਾ ਜਾਵੇ—ਗੰਭੀਰ, ਨਿਰੰਤਰ, ਔਖੀ ਕਿਰਤ, ਜਿਹੜੀ ਬੌਧਿਕ ਯਤਨ ਤੋਂ ਬਿਨਾਂ ਅਸੰਭਵ ਹੈ।

ਮੈਂ ਹੌਲ਼ੀ–ਹੌਲ਼ੀ ਇੱਕ ਮਹੱਤਵਪੂਰਨ ਵਿੱਦਿਅਕ ਕੰਮ ਵਜੋਂ ਬੱਚਿਆਂ ਵਿੱਚ ਔਖੇ ਕੰਮ ਅਤੇ ਰਚਨਾਤਮਕ ਕਿਰਤ ਦੀਆਂ ਆਦਤਾਂ ਪੈਦਾ ਕਰ ਰਿਹਾ ਸਾਂ। ਇਹ ਲਾਜ਼ਮੀ ਹੈ ਕਿ ਮਿਥੀ ਘੜੀ ਬੱਚਾ ਆਪਣੇ ਆਪ ਨੂੰ ਆਲ਼ੇ–ਦੁਆਲ਼ੇ ਦੇ ਸੰਸਾਰ ਤੋਂ ਵੱਖ ਕਰ ਲਵੇ ਅਤੇ ਆਪਣੇ ਬੌਧਿਕ ਯਤਨ ਉਸ ਟੀਚੇ ਵੱਲ ਮੋੜੇ ਜਹੜਾ ਅਧਿਆਪਕ ਜਾਂ ਖ਼ੁਦ ਬੱਚੇ ਨੇ ਆਪਣੇ ਸਾਹਮਣੇ ਰੱਖਿਆ ਹੈ। ਮੈਂ ਇਸ ਗੱਲ ਲਈ ਉਤਸੁਕ ਸਾਂ ਕਿ ਬੱਚਿਆਂ ਨੂੰ ਅਜਿਹੀ ਇਕਾਗਰਤਾ ਦਾ ਆਦੀ ਬਣਾਇਆ ਜਾਵੇ, ਤਾਂ ਹੀ ਬੌਧਿਕ ਕਿਰਤ ਇੱਕ ਮਨਪਸੰਦ ਸਰਗਰਮੀ ਬਣ ਸਕਦੀ ਹੈ।

ਮੁੱਢਲੇ ਸਕੂਲ ਦਾ ਕਾਰਜ ਵਿਦਿਆਰਥੀਆਂ ਨੂੰ ਹੌਲ਼ੀ–ਹੌਲ਼ੀ ਨਾ ਕੇਵਲ ਸਰੀਰਕ ਸਗੋਂ ਆਤਮਕ ਔਕੜਾਂ ਉੱਤੇ ਵੀ ਕਾਬੂ ਪਾਉਣਾ ਸਿਖਾਉਣਾ ਹੈ। ਬੱਚਿਆਂ ਨੂੰ ਬੌਧਿਕ ਕਿਰਤ ਦਾ ਐਨ ਤੱਤ ਸਮਝ ਲੈਣਾ ਚਾਹੀਦਾ ਹੈ, ਜਿਹੜੀ ਦਿਮਾਗ਼ੀ ਯਤਨ ਅਤੇ ਵਸਤਾਂ, ਤੱਥਾਂ ਅਤੇ ਵਰਤਾਰਿਆਂ ਵਿੱਚ ਵੱਖ–ਵੱਖ ਗੁੰਝਲਾਂ, ਸੂਖਮ ਨੁਕਤਿਆਂ ਅਤੇ ਵਿਰੋਧਾਂ ਦੇ ਅੰਦਰ ਘੁਸਣ ਤੋਂ ਬਣਦੀ ਹੈ। ਕਿਸੇ ਹਾਲਤ ਵਿੱਚ ਵੀ ਪੜ੍ਹਾਈ ਸੌਖੇਰੀ ਬਣਾਉਣ ਲਈ ਬੱਚੇ ਨੂੰ

ਇਹਨਾਂ ਔਖਿਆਈਆਂ ਦੇ ਗਿਆਨ ਤੋਂ ਬਚਾਉਣਾ ਨਹੀਂ ਚਾਹੀਦਾ। ਵਿਸ਼ੇ-ਵਸਤੂ ਵਿੱਚ ਨਿਪੁੰਨਤਾ ਦੇ ਨਾਲ਼ ਹੀ ਨਾਲ਼ ਸੁਤੰਤਰ ਬੌਧਿਕ ਕਿਰਤ ਵੀ ਹੋਣੀ ਚਾਹੀਦੀ ਹੈ। ਬੌਧਿਕ ਵਿੱਦਿਆ ਆਤਮਕ ਜੀਵਨ ਦੇ ਉਹਨਾਂ ਖੇਤਰਾਂ ਵਿੱਚੋਂ ਇੱਕ ਹੈ, ਜਿਨ੍ਹਾਂ ਵਿੱਚ ਸਿੱਖਿਅਕ ਦਾ ਪ੍ਰਭਾਵ ਜੀਵੀ ਤੌਰ ਉੱਤੇ ਸਵੈ-ਵਿੱਦਿਆ ਨਾਲ਼ ਜੁੜਿਆ ਹੋਇਆ ਹੁੰਦਾ ਹੈ। ਇੱਛਾ ਦੀ ਵਿੱਦਿਆ ਮਨੁੱਖ ਸਾਹਮਣੇ ਆਸ਼ਿਆਂ ਦੀ ਦਿਮਾਗ਼ੀ ਜੱਥੇਬੰਦੀ, ਬੌਧਿਕ ਸ਼ਕਤੀ ਦੇ ਕੇਂਦਰੀਣ, ਸਮਝਣ ਅਤੇ ਸਵੈ-ਸੰਜਮ ਦੇ ਯਤਨ ਨਾਲ਼ ਸ਼ੁਰੂ ਹੁੰਦੀ ਹੈ। ਮੈਂ ਚਾਹੁੰਦਾ ਸਾਂ ਕਿ ਬੱਚਿਆਂ ਨੂੰ ਬੌਧਿਕ ਕਿਰਤ ਤੋਂ ਪਤਾ ਲੱਗ ਜਾਵੇ ਕਿ ਸ਼ਬਦ ਔਖਾ ਦੇ ਅਰਥ ਕੀ ਹਨ।

ਜੇ ਹਰ ਉਹ ਕੰਮ ਜਿਹੜਾ ਬੱਚਾ ਸਕੂਲ ਵਿੱਚ ਕਰਦਾ ਹੈ ਉਹਦੇ ਲਈ ਸੌਖਾ ਹੋਵੇ ਤਾਂ ਉਹਦੇ ਦਿਮਾਗ਼ੀ ਅਮਲ ਸਮਾਂ ਪਾਕੇ ਆਲਸੀ ਬਣ ਜਾਣਗੇ। ਉਹ ਇੱਕ ਭ੍ਰਿਸ਼ਟ ਵਿਅਕਤੀ ਬਣ ਜਾਵੇਗਾ ਜਿਸਦਾ ਜੀਵਨ ਵੱਲ ਵਤੀਰਾ ਹੋਛਾ ਹੋਵੇਗਾ। ਇਹ ਗੱਲ ਅਜੀਬ ਜਾਪਦੀ ਹੈ ਪਰ ਜਦੋਂ ਪੜ੍ਹਨਾ ਉਹਨਾਂ ਲਈ ਵੰਗਾਰ ਨਾ ਹੋਵੇ ਤਾਂ ਆਲਸੀ ਸੋਚ ਸਭ ਤੋਂ ਵੱਧ ਵਾਰ ਗੁਣੀ ਬੱਚਿਆਂ ਵਿੱਚ ਪ੍ਰਗਟ ਹੁੰਦੀ ਹੈ ਅਤੇ ਸਭ ਤੋਂ ਵੱਧ ਵਾਰ ਆਲਸੀ ਸੋਚ ਪਹਿਲੀਆਂ ਸ਼੍ਰੇਣੀਆਂ ਵਿੱਚ ਪੈਦਾ ਹੁੰਦੀ ਹੈ, ਜਦੋਂ ਗੁਣੀ ਬੱਚਾ ਉਸ ਕੁੱਝ ਵਿੱਚ ਸੌਖੇ ਹੀ ਨਿਪੁੰਨਤਾ ਪ੍ਰਾਪਤ ਕਰ ਲੈਂਦਾ ਹੈ, ਜੋ ਕੁੱਝ ਹੋਰ ਬੱਚਿਆਂ ਲਈ ਦਿਮਾਗ਼ੀ ਯਤਨ ਦੀ ਕੁੱਝ ਮਾਤਰਾ ਨਾਲ਼ ਸਬੰਧਤ ਹੁੰਦਾ ਹੈ ਅਤੇ ਉਹ ਜ਼ਰੂਰ ਹੀ ਵਿਹਲਾ ਫਿਰਦਾ ਹੈ। ਸ਼ਾਗਿਰਦਾਂ ਨੂੰ ਵਿਹਲੇ ਨਾ ਰਹਿਣ ਦੇਣਾ ਵੀ ਇੱਕ ਅਭਰਿੱਠ ਵਿੱਦਿਅਕ ਕਾਰਜ ਹੈ।

ਸਾਡੀ ਪਹਿਲੀ ਸ਼੍ਰੇਣੀ ਇੱਕ ਨਿੱਕੀ ਇਮਾਰਤ ਵਿੱਚ ਸੀ, ਜਿਹੜੀ ਕੱਲ-ਮੁਕੱਲੀ ਸੀ। ਜਿਹੜੇ ਵੱਡੇ, ਖ਼ੂਬ ਲੋਅ ਵਾਲ਼ੇ ਕਮਰੇ ਵਿੱਚ ਅਸੀਂ ਪੜ੍ਹਦੇ, ਉਹਦੇ ਵਿੱਚ ਪੂਰਬ ਅਤੇ ਦੱਖਣ ਵੱਲ ਬਾਰੀਆਂ ਸਨ, ਸੋ ਸ਼੍ਰੇਣੀ ਵਿੱਚ ਖ਼ੂਬ ਧੁੱਪ ਆਉਂਦੀ। ਬਾਰੀਆਂ ਦੇ ਬਾਹਰ ਅਖ਼ਰੋਟਾਂ ਅਤੇ ਬਦਾਮਾਂ ਦੇ ਰੁੱਖ ਸਨ ਅਤੇ ਉਹਨਾਂ ਤੋਂ ਅੱਗੇ ਸਿਉਆਂ, ਨਾਖਾਂ ਅਤੇ ਖੁਰਮਾਣੀਆਂ ਦੇ ਅਤੇ ਹੋਰ ਵਧੇਰੇ ਦੂਰ ਬਲੂਤ ਦੀ ਝੰਗੀ ਸੀ। ਨਾ ਕੇਵਲ ਸਾਡੀ ਸਕੂਲ ਦੀ ਇਮਾਰਤ ਦੁਆਲ਼ੇ ਸਗੋਂ ਹੋਰ ਇਮਾਰਤਾਂ ਦੁਆਲ਼ੇ ਵੀ ਹਰਿਆਲੀ ਸੀ। ਰੁੱਖਾਂ ਦੇ ਪੱਤੇ ਹਵਾ ਨੂੰ ਆਕਸੀਜਨ ਨਾਲ਼ ਭਰਪੂਰ ਬਣਾਉਂਦੇ। ਸਕੂਲ ਦੇ ਫ਼ਾਰਮ ਵਿੱਚ ਸਦਾ ਚੁੱਪ ਰਹਿੰਦੀ। ਸਾਡੇ ਸਕੂਲੀ ਕਮਰੇ ਦੇ ਨਾਲ਼ ਇੱਕ ਲੰਮਾ ਲਾਂਘਾ ਸੀ ਜਿਸਦਾ ਦਰਵਾਜ਼ਾ ਇੱਕ ਹੋਰ ਇਮਾਰਤ ਵਿੱਚ ਖੁੱਲ੍ਹਦਾ: ਅਸੀਂ ਇੱਥੇ ਪਰੀ-ਕਹਾਣੀਆਂ ਲਈ ਕਮਰਾ ਉਸਾਰਨ ਦੇ ਸੁਪਨੇ ਲੈਂਦੇ।

ਸਾਡੀ ਇਮਾਰਤ ਦੇ ਸਾਹਮਣੇ ਕੰਕਰੀਟ ਦਾ ਇੱਕ ਚੌਂਕ ਸੀ ਜਿੱਥੇ ਰੱਖੇ ਮੀਂਹ ਦੇ ਪਾਣੀ ਨਾਲ਼ ਬੂਟ ਧੋਣ ਲਈ ਇੱਕ ਥਾਂ ਸੀ। ਕਈ ਰਸਤੇ ਸਨ, ਜਿਨ੍ਹਾਂ ਦੇ ਨਾਲ਼-ਨਾਲ਼ ਆੜੂ, ਲਿੰਡਨ ਅਤੇ ਚੈਸਟਨਟ ਦੇ ਰੁੱਖ ਲੱਗੇ ਹੋਏ ਸਨ। ਇੱਕ ਰਾਹ ਸਕੂਲ ਦੇ ਫ਼ਾਰਮ ਦੇ ਵਿਚਕਾਰ ਸਥਿਤ ਅੰਗੂਰਾਂ ਦੇ ਇੱਕ ਵਾੜੇ ਵੱਲ ਜਾਂਦਾ ਅਤੇ ਇੱਕ ਹੋਰ ਸਾਡੇ ਸਭ ਤੋਂ ਨੇੜੇ ਦੇ ਗੁਆਂਢੀਆਂ, ਪੰਜਵੀਂ ਸ਼੍ਰੇਣੀ ਦੇ ਬੱਚਿਆਂ ਵੱਲ, ਇੱਕ ਤੀਜਾ ਹਰਿਆਲੇ ਮੈਦਾਨਾਂ ਅਤੇ ਝੰਗੀਆਂ ਵੱਲ ਅਤੇ ਇੱਕ ਚੌਥਾ ਦਰੁਗ ਵੱਲ, ਜਿੱਥੇ ਬਹੁਤ ਜ਼ਿਆਦਾ ਝਾੜੀਆਂ ਉੱਗੀਆਂ ਹੋਈਆਂ ਸਨ।

ਇਹ ਗੱਲ ਮੈਨੂੰ ਯੋਗ ਜਾਪੀ ਕਿ ਪਹਿਲੀ ਅਤੇ ਦੂਜੀ ਸ਼੍ਰੇਣੀ ਵੱਖ-ਵੱਖ ਇਮਾਰਤਾਂ

ਵਿੱਚ ਪੜ੍ਹਨਾ। ਉਹਨਾਂ ਦਾ ਪੜ੍ਹਨ, ਕਿਰਤ ਅਤੇ ਜੀਅ-ਪ੍ਰਚਾਵੇ ਦਾ ਆਪਣਾ ਕਾਰਜ-ਕ੍ਰਮ ਸੀ—ਵਿਸ਼ੇਸ਼ ਤੌਰ ਉੱਤੇ ਪਹਿਲੀ ਸ਼੍ਰੇਣੀ ਦਾ। ਖੱਪ ਅਤੇ ਹਿਲ-ਜੁਲ ਜਿਹੜੀ ਵਡੇਰੇ ਸਮੂਹਾਂ ਦੀ ਲਖਣਾਇਕ ਹੈ, ਛੋਟੇ ਸਕੂਲੀ ਬੱਚਿਆਂ ਵਿੱਚ ਉਹਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਨਿੱਕੇ ਸਕੂਲੀ ਬੱਚਿਆਂ ਨੂੰ ਜਿੰਨਾ ਸਮਾਂ ਸੰਭਵ ਹੋ ਸਕੇ ਉਸ ਚੁੱਪ ਦੀਆਂ ਬਰਕਤਾਂ ਮਾਣਨ ਦਿਓ ਜਿਹੜੀ ਪੂਰੇ ਬੌਧਿਕ ਵਿਕਾਸ ਲਈ ਇੰਨੀ ਜ਼ਰੂਰੀ ਹੈ। ਕਈ ਵਰ੍ਹਿਆਂ ਦੇ ਅਨੁਭਵ ਤੋਂ ਪਿੱਛੋਂ ਮੈਂ ਇਸ ਸਿੱਟੇ ਉੱਤੇ ਅੱਪੜਿਆ ਹਾਂ ਕਿ ਬੱਚਾ ਆਪਣੇ ਆਪ ਨੂੰ ਪਹਿਲੇ ਕੁੱਝ ਦਿਨਾਂ ਵਿੱਚ ਸਕੂਲ ਵਿੱਚ ਜਿਸ ਪ੍ਰਸਥਿਤੀ ਵਿੱਚ ਵੇਖਦਾ ਹੈ, ਉਹ ਉਹਨੂੰ ਭੌਂਦਲਾ ਦੇਂਦੀ ਹੈ। ਬੱਚੇ ਇੰਨਾ ਬੌਧਿਕ ਕਿਰਤ ਕਾਰਨ ਨਹੀਂ ਥਕਦੇ ਜਿੰਨਾ ਖੱਪ ਪਾਉਣ, ਇੱਧਰ-ਉੱਧਰ ਦੌੜਨ ਦੀ ਨਿਰੰਤਰ ਉਤੇਜਨਾ, ਅੱਧੀਆਂ ਛੁੱਟੀਆਂ* ਅਤੇ ਪੜ੍ਹਾਈ ਤੋਂ ਪਹਿਲਾਂ ਦੀ ਹਿਲ-ਜੁਲ ਕਾਰਨ ਥੱਕਦੇ ਹਨ। ਪੰਜ ਵਰ੍ਹੇ ਦੇ ਸਮੇਂ ਵਿੱਚ ਮੈਂ ਪਹਿਲੀ ਸ਼੍ਰੇਣੀ ਦੇ ਬੱਚਿਆਂ ਨੂੰ ਲੰਮੀ ਦੇਰ ਦੀ ਵਿਚਲੀ ਛੁੱਟੀ ਪਿੱਛੋਂ ਵੇਖਿਆ। ਅੱਧਾ ਘੰਟਾ ਬੱਚੇ ਖੱਪ, ਉੱਚੀ-ਉੱਚੀ ਬੋਲਣ, ਧੱਕੇ ਮਾਰਨ ਅਤੇ ਸਮੁੱਚੇ ਤੌਰ ਉੱਤੇ ਸਕੂਲ ਦੇ ਸਮੂਹ ਦੀ ਹਿਲ-ਜੁਲ ਦੇ ਵਾਯੂਮੰਡਲ ਵਿੱਚ ਰਹੇ ਸਨ। ਵਿਚਲੀ ਛੁੱਟੀ ਖ਼ਤਮ ਹੋ ਗਈ ਅਤੇ ਬੱਚੇ ਆਪਣੀਆਂ ਸ਼੍ਰੇਣੀਆਂ ਵਿੱਚ ਮੁੜ ਆਏ। ਅਨੁਭਵੀ ਅਧਿਆਪਕਾਂ ਦੇ ਸਬਕਾਂ ਦੇ ਪਹਿਲੇ ਦਸ ਮਿੰਟ ਬੱਚਿਆਂ ਨੂੰ ਸ਼ਾਂਤ ਕਰਨ ਉੱਤੇ ਲੱਗੇ। ਜਦੋਂ ਬੱਚੇ ਆਪਣੀ ਵਿਚਲੀ ਛੁੱਟੀ ਆਪਣੇ ਨਿੱਕੇ ਸਮੂਹ ਵਿੱਚ ਲੈਂਦੇ ਹਨ ਤਾਂ ਵੱਖਰੀ ਤਰ੍ਹਾਂ ਦਾ ਚਿੱਤਰ ਦਿਸਦਾ ਹੈ। ਉਤੇਜਨਾ ਤੋਂ ਪਿੱਛੋਂ ਬੱਚਿਆਂ ਨੂੰ ਸ਼ਾਂਤ ਕਰਨ ਉੱਤੇ ਦੋ ਮਿੰਟ ਤੋਂ ਵੱਧ ਸਮਾਂ ਨਹੀਂ ਲੱਗਦਾ।

ਬੇਰੋਕ-ਟੋਕ ਰੌਲ਼ਾ ਅਤੇ ਇੱਧਰ-ਉੱਧਰ ਦੌੜਨਾ ਕਿਸੇ ਸਕੂਲ ਦਾ ਸਭ ਤੋਂ ਚੰਗਾ ਚਿੰਨ੍ਹ ਨਹੀਂ। ਬੱਚਿਆਂ ਦੀ ਖ਼ੁਸ਼ੀ ਇੰਨਾ ਵੱਡਾ ਦਰਿਆ ਹੈ ਕਿ ਇਹਦੇ ਦੌਰਿਆਂ ਅਤੇ ਇੱਛਾਵਾਂ ਨੂੰ ਰੋਕਣ ਲਈ ਜ਼ਰੂਰੀ ਹੀ ਕੰਢਾ ਹੋਣਾ ਚਾਹੀਦਾ ਹੈ।

ਅੱਜ-ਕੱਲ੍ਹ ਸਾਡੇ ਪਹਿਲੀ ਅਤੇ ਦੂਜੀ ਸ਼੍ਰੇਣੀ ਦੇ ਬੱਚੇ ਨਵੇਕਲੀਆਂ, ਸੁਖਦਾਇਕ ਇਮਾਰਤਾਂ ਵਿੱਚ ਪੜ੍ਹਦੇ ਹਨ, ਜਿਹੜੀਆਂ ਹਰਿਆਲੀ ਨਾਲ਼ ਘਿਰੀਆਂ ਹੋਈਆਂ ਹਨ। ਬੱਚਿਆਂ ਲਈ ਸਿਰਜੀ ਪ੍ਰਸਥਿਤੀ ਕੰਮ ਅਤੇ ਖੇਡਾਂ ਦੇ ਆਪੋ ਵਿੱਚ ਬਦਲਣ ਨੂੰ ਸਹਾਇਤਾ ਦੇਂਦੀ ਹੈ।

ਪਹਿਲੇ ਹਫ਼ਤਿਆਂ ਵਿੱਚ ਮੈਂ ਉਹਨਾਂ ਦੇ ਨਵੇਂ ਜੀਵਨ ਵਿੱਚ ਦਾਖ਼ਲ ਹੋਣ ਵਿੱਚ ਬੱਚਿਆਂ ਦੀ ਸਹਾਇਤਾ ਕੀਤੀ। ਪੜ੍ਹਾਈ **ਖ਼ੁਸ਼ੀ ਦੇ ਸਕੂਲ** ਨਾਲ਼ੋਂ ਬਹੁਤ ਘੱਟ ਵੱਖਰੀ ਸੀ ਅਤੇ ਮੈਂ ਇਹਨੂੰ ਅਜਿਹਾ ਬਣਾਉਣ ਦਾ ਯਤਨ ਕੀਤਾ। ਸਤੰਬਰ ਵਿੱਚ ਦਿਨ ਵਿੱਚ ਚਾਲ਼ੀ ਮਿੰਟ ਤੋਂ ਵੱਧ ਸ਼੍ਰੇਣੀ ਦੇ ਕਮਰੇ ਵਿੱਚ ਨਾ ਰਹੇ ਅਤੇ ਅਕਤੂਬਰ ਵਿੱਚ ਦੋ ਘੰਟੇ ਤੋਂ ਵੱਧ ਨਾ ਰਹੇ। ਇਹ ਸਮਾਂ ਲਿਖਣ ਅਤੇ ਹਿਸਾਬ ਦੇ ਪਾਠਾਂ ਲਈ ਵੱਖ ਰੱਖਿਆ ਗਿਆ। ਬਾਕੀ ਦੋ ਘੰਟੇ ਖੁੱਲ੍ਹੀ ਹਵਾ ਵਿੱਚ ਬਿਤਾਏ ਗਏ। ਬੱਚੇ ਉਤਸੁਕਤਾ ਨਾਲ਼ **ਅਸਲੀ ਸਬਕਾਂ** ਦੀ ਉਡੀਕ ਕਰਦੇ, ਸ਼੍ਰੇਣੀ ਦੇ

** ਸੋਵੀਅਤ ਯੂਨੀਅਨ ਵਿੱਚ ਹਰ ਸਬਕ ਤੋਂ ਪਿੱਛੋਂ, ਜਿਹੜਾ 45 ਮਿੰਟ ਚੱਲਦਾ ਹੈ, 15 ਮਿੰਟ ਦੀ ਛੁੱਟੀ ਹੁੰਦੀ ਹੈ। ਦੂਜੇ ਸਬਕ ਤੋਂ ਪਿੱਛੋਂ ਇਹ 20 ਮਿੰਟ ਦੀ ਹੁੰਦੀ ਹੈ। —**ਅਨੁ:***

ਕਮਰੇ ਵਿੱਚ ਕੀਤੇ ਕੰਮ ਨੂੰ ਉਹਨਾਂ ਇਹ ਨਾਂ ਦਿੱਤਾ ਸੀ। ਮੈਂ ਇਸ ਇੱਛਾ ਉੱਤੇ ਖ਼ੁਸ਼ ਹੋਇਆ ਅਤੇ ਸੋਚਿਆ, "ਬੱਚਿਓ ਜੇ ਕਿਤੇ ਤੁਹਾਨੂੰ ਪਤਾ ਹੁੰਦਾ ਕਿ ਤੁਹਾਡੇ ਸਕੂਲ ਦੇ ਸਾਥੀ, ਹੁੱਸੜੇ ਕਮਰਿਆਂ ਵਿੱਚ ਥੱਕੇ, ਵਿਚਲੀ ਛੁੱਟੀ ਦੀ ਘੰਟੀ ਵੱਜਣ ਦੀ ਕਿਵੇਂ ਉਡੀਕ ਕਰਦੇ ਹਨ।..."

ਬੱਚਿਆਂ ਨੂੰ ਸ਼੍ਰੇਣੀ ਵਿੱਚ ਪੜ੍ਹਾਈ ਲਈ ਤਿਆਰ ਕਰਨ ਵਿੱਚ ਦਰਜੇਵਾਰਤਾ ਪੂਰੀ ਵਿਰਤਕ, ਸਦਾਚਾਰਕ, ਸਰੀਰਕ ਅਤੇ ਬੌਧਿਕ ਵਿੱਦਿਆ ਲਈ ਇੱਕ ਜ਼ਰੂਰੀ ਸ਼ਰਤ ਹੈ। ਅੰਤਮ ਨਿਸ਼ਾਨਾ ਬੰਦੇ ਨੂੰ ਵੱਖ-ਵੱਖ ਪ੍ਰਸਥਿਤੀਆਂ ਅਧੀਨ ਕੰਮ ਕਰਨ ਲਈ ਤਿਆਰ ਕਰਨਾ ਹੈ। ਸ਼੍ਰੇਣੀ ਦੇ ਕਮਰੇ ਵਿੱਚ ਸਬਕ ਕੋਈ ਲੋੜੀਂਦੀ ਬੁਰਾਈ ਨਹੀਂ, ਜਿਸ ਸਬੰਧੀ ਬੰਦੇ ਨੂੰ ਚਾਹੇ ਜਾਂ ਅਣਚਾਹੇ ਰਜ਼ਾਮੰਦ ਹੋਣਾ ਪੈਂਦਾ ਹੈ। ਉਹ ਬੌਧਿਕ ਕਿਰਤ ਲਈ ਸਭ ਤੋਂ ਸੁਖਾਵੀਂ ਪ੍ਰਸਥਿਤੀ ਹੈ ਪਰ ਬੰਦੇ ਨੂੰ ਬੱਚੇ ਨੂੰ ਇਹਦੇ ਲਈ ਹੌਲ਼ੀ-ਹੌਲ਼ੀ ਤਿਆਰ ਕਰਨਾ ਚਾਹੀਦਾ ਹੈ ਅਤੇ ਇਹਦੇ ਵਿੱਚ ਹੀ ਨਿੱਕੇ ਸਕੂਲੀ ਬੱਚਿਆਂ ਲਈ ਵਿਸ਼ੇਸ਼ ਸਬਕ ਹੈ। ਜੇ ਤੁਸੀਂ ਉਹਨਾਂ ਨੂੰ ਮੁੱਢ ਤੋਂ ਹੀ ਚਾਰ ਘੰਟੇ ਸ਼੍ਰੇਣੀ ਦੇ ਕਮਰੇ ਵਿੱਚ ਕੰਮ ਕਰਨਾ ਲਾ ਦਿਓ ਤਾਂ ਉਹਨਾਂ ਦੀ ਸਿਹਤ ਉੱਤੇ ਇਸ ਕਾਰਨ ਬੁਰਾ ਪ੍ਰਭਾਵ ਪਵੇਗਾ ਜਿਹੜਾ ਹੋਰ ਤਰ੍ਹਾਂ ਪੜ੍ਹਾਈ ਲਈ ਸੁਖਾਵੀਂ ਪ੍ਰਸਥਿਤੀ ਬਣ ਜਾਂਦੀ ਸੀ।

ਸ਼੍ਰੇਣੀ ਵਿੱਚ ਅਸਾਂ ਆਪਣੇ ਅੱਖਰ-ਬੋਧ ਪੜ੍ਹੇ, ਗੋਲ਼ੇ, ਲਕੀਰਾਂ ਅਤੇ ਅੱਖਰ ਵਾਹੇ ਅਤੇ ਪ੍ਰਸ਼ਨ ਘੜੇ ਅਤੇ ਹੱਲ ਕੀਤੇ। ਇਹ ਸਭ ਕੁੱਝ ਉਹਨਾਂ ਨੂੰ ਅਕੇਵੇਂ ਨਾਲ਼ ਥਕਾਏ ਬਿਨਾਂ ਹੌਲ਼ੀ-ਹੌਲ਼ੀ ਬੱਚਿਆਂ ਦੇ ਬਹੁਪੱਖੀ ਜੀਵਨ ਵਿੱਚ ਦਾਖ਼ਲ ਹੋ ਗਿਆ। ਸਾਨੂੰ ਅੱਖਰ-ਬੋਧ ਵਿੱਚੋਂ ਇੱਕ ਗੱਲ ਘੜੀ-ਮੁੜੀ ਨਾ ਪੜ੍ਹਨੀ ਪਈ ਕਿਉਂਕਿ ਸਾਰੇ ਬੱਚੇ ਵਰਣਮਾਲਾ ਚੰਗੀ ਤਰ੍ਹਾਂ ਜਾਣਦੇ ਸਨ ਅਤੇ ਪੜ੍ਹਨ ਦੀ ਤਕਨੀਕ ਤਿਆਰ ਕਰਨ ਲਈ ਮੈਂ ਸਰਗਰਮੀ ਦੇ ਵੱਖ-ਵੱਖ ਢੰਗਾਂ ਦਾ ਸਹਾਰਾ ਲਿਆ। ਬੱਚੇ ਪ੍ਰਕਿਰਤੀ ਸਬੰਧੀ ਨਿੱਕੇ-ਨਿੱਕੇ ਲੇਖ ਘੜਦੇ ਅਤੇ ਲਿਖਦੇ ਅਤੇ ਇਹ ਇੱਕੋ ਪਾਠ ਘੜੀ-ਮੁੜੀ ਪੜ੍ਹਨ ਨਾਲ਼ੋਂ ਉਹਨਾਂ ਦੀ ਪੜ੍ਹਨ ਦੀ ਯੋਗਤਾ ਦੇ ਵਿਕਾਸ ਲਈ ਕਿਧਰੇ ਵੱਧ ਸਹਾਈ ਸੀ।

ਮੈਂ ਇਹ ਗੱਲ ਨਿਸ਼ਚਿਤ ਬਣਾਈ ਕਿ ਹਰ ਬੱਚਾ ਲੋੜੀਂਦੀਆਂ ਪੜ੍ਹਨ ਦੀਆਂ ਯੋਗਤਾਵਾਂ ਵਿਕਸਤ ਕਰੇ। ਮਸ਼ਕਾਂ ਜਾਂ ਮਿਥੀਆਂ ਪੱਧਰਾਂ ਤੋਂ ਬਿਨਾਂ ਤੁਸੀਂ ਪੜ੍ਹਨਾ ਸਿਖਾਉਣ ਵਿੱਚ ਕੋਈ ਸਿੱਟੇ ਪ੍ਰਾਪਤ ਨਹੀਂ ਕਰ ਸਕਦੇ: ਇਹ ਲਾਜ਼ਮੀ ਹੈ ਕਿ ਵਿਦਿਆਰਥੀ ਮਾਤਰਾਵਾਂ ਅਤੇ ਸ਼ਬਦ ਪੜ੍ਹਨ ਯੋਗ ਹੋਣ। ਪੜ੍ਹਨਾ ਸੰਸਾਰ ਵੱਲ ਇੱਕ ਬਾਰੀ ਹੈ ਅਤੇ ਪੜ੍ਹਾਈ ਰਵਾਨੀ ਅਤੇ ਤੇਜ਼ੀ ਨਾਲ਼ ਕੀਤੀ ਜਾਵੇ। ਤਾਂ ਹੀ ਸੰਦ ਅਮਲ ਲਈ ਤਿਆਰ ਹੁੰਦਾ ਹੈ। ਮੈਂ ਬੱਚਿਆਂ ਨੂੰ ਵੱਖ-ਵੱਖ ਸਰਗਰਮੀਆਂ—ਪ੍ਰਗਟਾਊ ਪੜ੍ਹਨ, ਲਿਖਣ ਅਤੇ ਮੂਰਤਾਂ ਵਾਹੁਣ—ਵਿੱਚ ਸ਼ਾਮਲ ਕਰਨ ਦਾ, ਪੜ੍ਹਨ ਦੀ ਇੱਕ ਅਰਧ-ਸਵੈਕਾਰ ਅਮਲ ਵਿੱਚ ਤਬਦੀਲੀ ਕਰਨ ਦਾ ਯਤਨ ਕੀਤਾ ਤਾਂ ਜੋ ਦੂਜੀ ਸ਼੍ਰੇਣੀ ਤੱਕ ਉਹ ਬਹੁ-ਮਾਤਰਕ ਸ਼ਬਦਾਂ ਨੂੰ ਇਕਹਿਰੀ ਇਕਾਈਆਂ ਵਜੋਂ ਸਮਝਣ ਲੱਗ ਪੈਣਾ ਅਤੇ ਪ੍ਰਕਿਰਤੀ ਸਬੰਧੀ ਨਿੱਕੀਆਂ ਕਹਾਣੀਆਂ ਘੜਨ ਦਾ ਸਹਾਰਾ ਲਿਆ। ਜੇ ਮੈਂ ਬੱਚਿਆਂ ਵਿੱਚ ਅਜਿਹੇ ਕੰਮ ਲਈ ਜਿਊਂਦੀ ਰੌਚਕਤਾ ਜਗਾਉਣ ਦਾ ਯਤਨ ਕੀਤਾ ਤਾਂ ਬੁਨਿਆਦੀ ਤੌਰ ਉੱਤੇ ਇੱਕ ਨਿਸ਼ਾਨੇ ਉੱਤੇ ਅੱਪੜਨ—ਬੱਚਿਆਂ ਨੂੰ ਚੰਗੀ ਤਰ੍ਹਾਂ

ਪੜ੍ਹਨਾ ਸਿਖਾਉਣ—ਲਈ ਲੋੜੀਂਦਾ ਇੱਕ ਵਿੱਦਿਅਕ ਢੰਗ ਸੀ।

ਸਬਕਾਂ ਸਮੇਂ ਕੰਮ ਦੇ ਵੱਖ-ਵੱਖ ਰੂਪ ਅਜਿਹਾ ਇੱਕ ਢੰਗ ਗਿਣੇ ਜਾ ਸਕਦੇ ਹਨ। ਅਨੁਭਵ ਤੋਂ ਪਤਾ ਲੱਗਦਾ ਹੈ ਕਿ ਸ਼੍ਰੇਣੀ ਦੇ ਕਮਰੇ ਵਿੱਚ ਬਿਤਾਏ ਪਹਿਲੇ ਘੰਟੇ ਕੇਵਲ ਪੜ੍ਹਨ, ਲਿਖਣ ਅਤੇ ਹਿਸਾਬ ਦੇ ਸਬਕਾਂ ਵਿੱਚ ਹੀ ਨਹੀਂ ਬੀਤਣੇ ਚਾਹੀਦੇ। ਇਕਸਾਰਤਾ ਵਿਦਿਆਰਥੀਆਂ ਨੂੰ ਛੇਤੀ ਥਕਾ ਦੇਂਦੀ ਹੈ। ਜਿਉਂ ਹੀ ਬੱਚੇ ਥੱਕਣ ਲੱਗਦੇ ਮੈਂ ਕੰਮ ਦੇ ਕਿਸੇ ਨਵੇਂ ਰੂਪ ਵੱਲ ਚਲਾ ਜਾਂਦਾ। ਮੂਰਤਾਂ ਵਾਹੁਣਾ ਵੰਨ-ਸੁਵੰਨਤਾ ਦਾ ਇੱਕ ਬਲਵਾਨ ਸੰਦ ਸੀ। ਜਦੋਂ ਮੈਂ ਵੇਖਦਾ ਕਿ ਬੱਚੇ ਪੜ੍ਹਦੇ-ਪੜ੍ਹਦੇ ਥੱਕਣ ਲੱਗੇ ਹਨ, ਮੈਂ ਕਹਿੰਦਾ, "ਬੱਚਿਓ, ਆਪਣੀਆਂ ਡਰਾਇੰਗ ਦੀਆਂ ਕਾਪੀਆਂ ਖੋਹਲੋ ਅਤੇ ਅਸੀਂ ਜਿਹੜੀ ਕਹਾਣੀ ਪੜ੍ਹ ਰਹੇ ਹਾਂ ਉਸ ਸਬੰਧੀ ਇੱਕ ਮੂਰਤ ਵਾਹੋ।" ਬੱਚਿਆਂ ਦੀਆਂ ਅੱਖਾਂ ਵਿੱਚੋਂ ਥਕਾਵਟ ਦੇ ਪਹਿਲੇ ਚਿੰਨ੍ਹ ਦੂਰ ਹੋ ਜਾਂਦੇ ਅਤੇ ਖ਼ੁਸ਼ੀ ਦੀਆਂ ਚੰਗਿਆੜੀਆਂ ਉਹਦੀ ਥਾਂ ਲੈ ਲੈਂਦੀਆਂ। ਅਕਾਊ ਸਰਗਰਮੀ ਦੀ ਰਚਨਾਤਮਕਤਾ ਵਿੱਚ ਕਾਇਆਪਲਟ ਹੋ ਜਾਂਦੀ।... ਮੈਂ ਹਿਸਾਬ ਸਬੰਧੀ ਸਬਕਾਂ ਸਮੇਂ ਵੀ ਅਜਿਹਾ ਹੀ ਕਰਦਾ। ਜੇ ਮੈਂ ਵੇਖਦਾ ਕਿ ਮੈਂ ਉਹਨਾਂ ਨੂੰ ਜਿਹੜਾ ਪ੍ਰਸ਼ਨ ਦਿੱਤਾ ਹੈ ਉਹਦੀਆਂ ਸ਼ਰਤਾਂ ਸੁਤੰਤਰ ਕੰਮ ਲਈ ਸਮਝਣ ਲਈ ਔਖੀਆਂ ਸਨ, ਤਾਂ ਡਰਾਇੰਗ ਦੀ ਰਚਨਾਤਮਕਤਾ ਨੂੰ ਸਹਾਇਤਾ ਲਈ ਬੁਲਾਇਆ ਜਾਂਦਾ। ਉਹ ਸ਼ਰਤਾਂ ਜਿਹੜੀਆਂ ਉਸ ਸਮੇਂ ਤੱਕ ਉੱਕਾ ਹੀ ਸਮਝੋਂ ਬਾਹਰੀਆਂ ਜਾਪਦੀਆਂ ਸਨ, ਸਪੱਸ਼ਟ ਹੋ ਜਾਂਦੀਆਂ।... ਲੰਮੇ ਸਮੇਂ ਤੱਕ ਸੁਣਨਾ ਵੀ ਬੱਚਿਆਂ ਨੂੰ ਥਕਾ ਦੇਂਦਾ ਹੈ। ਜੇ ਮੈਂ ਵੇਖਦਾ ਕਿ ਬੱਚਿਆਂ ਦੀਆਂ ਅੱਖਾਂ ਧੁੰਦਲੀਆਂ ਹੁੰਦੀਆਂ ਜਾ ਰਹੀਆਂ ਹਨ ਤਾਂ ਮੈਂ ਕਹਾਣੀ ਨੂੰ ਵਿੱਚੇ ਰੋਕ ਕੇ "ਗੱਲ ਮੁਕਾਉਂਦਾ" ਅਤੇ ਅਸੀਂ ਚਿੱਤਰ ਵਾਹੁਣ ਲੱਗ ਪੈਂਦੇ।

ਸਕੂਲੀ ਵਰ੍ਹਾ ਸ਼ੁਰੂ ਹੋਣ ਤੋਂ ਤਿੰਨ ਹਫ਼ਤੇ ਪਿੱਛੋਂ ਮੇਰੇ ਵਿਦਿਆਰਥੀਆਂ ਨੇ ਪ੍ਰਕਿਰਤੀ ਸਬੰਧੀ ਮੂਰਤਾਂ ਦੀ ਕਿਤਾਬ ਤਿਆਰ ਕਰਨੀ ਸ਼ੁਰੂ ਕੀਤੀ। ਵੱਡੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੇ ਹਰ ਬੱਚੇ ਲਈ ਪੱਕੀ ਜਿਲਦ ਵਾਲ਼ੀ ਇੱਕ ਕਾਪੀ ਤਿਆਰ ਕੀਤੀ ਜਿਸ ਵਿੱਚ ਮੋਟੇ ਕਾਗ਼ਜ਼ ਦੇ ਵੀਹ ਤਾਅ ਸਨ ਅਤੇ ਜਿਲਦ ਨਾਲ਼ ਪੈਂਸਲ ਬੰਨ੍ਹ ਦਿੱਤੀ। ਹਫ਼ਤੇ ਵਿੱਚ ਇੱਕ ਵਾਰ ਅਸੀਂ ਚਿੰਤਨ ਅਤੇ ਬੋਲੀ ਦੇ ਸੋਮਿਆਂ ਤੱਕ ਜਾਂਦੇ ਅਤੇ ਇੱਕ ਚਿੱਤਰ ਬਣਾਉਂਦੇ—ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਕਹਾਣੀ। ਸਾਡਾ ਪਹਿਲਾਂ "ਸਫ਼ਰ" ਫਲ਼ਾਂ ਦੇ ਬਾਗ਼ ਵੱਲ ਸੀ, ਜਿੱਥੇ ਸਿਉ, ਜਿਹੜਾ ਦੇਰ ਨਾਲ਼ ਪੱਕਣ ਵਾਲ਼ਾ ਫਲ਼ ਹੈ, ਉੱਗੇ ਹੋਏ ਸਨ। ਬੱਚਿਆਂ ਨੇ ਕਹਾਣੀਆਂ ਘੜੀਆਂ ਜਿਹੜੀਆਂ ਉਹਨਾਂ ਦੇ ਅਨੁਭਵ ਅਤੇ ਵਿਚਾਰਾਂ ਦੇ ਵਿਅਕਤੀਗਤ ਸੰਸਾਰਾਂ ਨੂੰ ਪ੍ਰਤੀਬਿੰਬਤ ਕਰਦੀਆਂ।

"ਸਿਉ ਧਰਤੀ ਵੱਲ ਝੁਕ ਰਹੇ ਹਨ", "ਸਿਉ ਧੁੱਪ ਸੇਕ ਰਹੇ ਹਨ", "ਹਰੇ ਪੱਤਿਆਂ ਵਿੱਚ ਲਾਲ ਸਿਉ", "ਸੂਰਜ ਸਿਉ ਨੂੰ ਪਲ਼ੋਸਦਾ ਹੈ ਅਤੇ ਹਵਾ ਉਹਨੂੰ ਝੁਲਾਉਂਦੀ ਹੈ", "ਬਸੰਤ ਵਿੱਚ ਚਿੱਟੇ ਫੁੱਲ ਅਤੇ ਪੱਤਝੜ ਵਿੱਚ ਸੁਨਹਿਰੀ ਸਿਉ", "ਅਸੀਂ ਸਿਉਆਂ ਨੂੰ ਮਿਲ਼ਣ ਗਏ", ਬੱਚਿਆਂ ਨੇ ਆਪਣੀਆਂ ਚਿੱਤਰ-ਪੁਸਤਕਾਂ ਵਿੱਚ ਪ੍ਰਕਿਰਤੀ ਸਬੰਧੀ ਲਿਖਿਆ। ਬੱਚਿਆਂ ਨੇ ਆਪਣੇ ਲਘੂ-ਲੇਖ ਸ਼੍ਰੇਣੀ ਵਿੱਚ ਪੜ੍ਹੇ ਜਿਸ ਉੱਤੇ ਉਹਨਾਂ ਨੂੰ ਬਹੁਤ

ਖ਼ੁਸ਼ੀ ਹੋਈ। ਬਾਗ਼ ਵਿੱਚ ਪੜ੍ਹਨਾ ਆਪਣੇ ਆਪ ਵਿੱਚ ਮੰਤਵ ਨਹੀਂ ਸੀ। ਲਘੂ-ਲੇਖ ਲਿਖਣਾ ਬੱਚਿਆਂ ਨੂੰ ਭਵਿੱਖ ਵਿੱਚ ਸਿਰੜੀ, ਗੰਭੀਰ ਬੌਧਿਕ ਕਿਰਤ ਲਈ ਤਿਆਰ ਕਰਨ ਦਾ ਬਹੁਤ ਹੀ ਸੋਹਣਾ ਸਾਧਨ ਸੀ। ਪਹਿਲੀ ਸ਼੍ਰੇਣੀ ਅਤੇ ਖ਼ਾਸ ਤੌਰ ਉੱਤੇ ਦੂਜੀ ਸ਼੍ਰੇਣੀ ਵਿੱਚ ਮੈਂ ਇਸ ਗੱਲ ਦਾ ਧਿਆਨ ਰੱਖਣ ਦਾ ਯਤਨ ਕੀਤਾ ਕਿ ਹਰ ਵਿਦਿਆਰਥੀ ਨੂੰ ਵੱਖਰਾ ਵਿਅਕਤੀਗਤ ਕਾਰਜ ਮਿਲ਼ੇ ਅਤੇ ਉਹ ਇਹਨੂੰ ਅੰਤ ਤੱਕ ਪੂਰਾ ਕਰੇ। ਇਹ ਬੌਧਿਕ ਕਿਰਤ ਵਿੱਚ ਅਨੁਸ਼ਾਸ਼ਨ ਸਿਖਾਉਣ ਲਈ ਬਹੁਤ ਮਹੱਤਤਾ ਰੱਖਦਾ ਸੀ।

ਪੜ੍ਹਾਈ ਦੇ ਪਹਿਲੇ ਵਰ੍ਹੇ ਸਾਰੀਆਂ ਚਿੱਤਰ-ਪੁਸਤਕਾਂ ਡਰਾਇੰਗ-ਲੇਖਾਂ ਨਾਲ਼ ਭਰੀਆਂ ਗਈਆਂ। ਬੱਚਿਆਂ ਨੇ ਸਨੋਬਾਲ ਬੇਰਾਂ ਦੇ ਲਾਲ ਗੁੱਛਿਆਂ ਸਬੰਧੀ ਲਿਖਿਆ, ਵਾਦੀ ਸਬੰਧੀ, ਸੁੱਤੀ ਹੋਈ ਝੀਲ ਸਬੰਧੀ (ਉਹਨਾਂ ਕਿਹਾ ਕਿ ਝੀਲ ਸੁੱਤੀ ਹੋਈ ਸੀ, ਸ਼ਾਇਦ ਇਸ ਲਈ ਕਿ ਜਦੋਂ ਕਦੀ ਅਸੀਂ ਉੱਥੇ ਜਾਂਦੇ ਪਾਣੀ ਸ਼ੀਸ਼ੇ ਵਾਂਗ ਸਾਫ਼ ਅਤੇ ਸ਼ਾਂਤ ਹੁੰਦਾ), ਬੱਚਿਆਂ ਦੇ ਬਾਗ਼ ਵਿੱਚ ਕੰਮ ਕਰਨ ਸਬੰਧੀ, ਪਹੁ-ਫੁਟਾਲੇ ਸਮੇਂ ਕਿਰਮਚੀ ਅਕਾਸ਼ ਸਬੰਧੀ, ਪੱਤਝੜ ਦੇ ਪਹਿਲੇ ਕੱਕਰਾਂ ਸਬੰਧੀ, ਪੱਤਝੜ ਦੇ ਮੀਂਹ ਅਤੇ ਬੱਦਲ਼ਾਂ ਵਾਲ਼ੇ ਦਿਨਾਂ ਸਬੰਧੀ, ਮਹਾਨ ਅਕਤੂਬਰ ਸੋਸ਼ਲਿਸ਼ਟ ਇਨਕਲਾਬ ਦੀ ਵਰ੍ਹੇ-ਗੰਢ ਦੇ ਜਸ਼ਨਾਂ ਸਬੰਧੀ, ਸਾਡੇ ਪਿੰਡ ਦੇ ਜੀਵਨ ਸਬੰਧੀ, ਪਹਿਲੀ ਵਾਰ ਬਰਫ਼ ਪੈਣ ਸਬੰਧੀ, ਜਨਵਰੀ ਦੇ ਬਰਫ਼ ਦੇ ਤੂਫ਼ਾਨਾਂ ਸਬੰਧੀ, ਕੱਕਰ ਦਾਦੇ ਸਬੰਧੀ, ਜਿਹੜਾ ਪਰੀ-ਕਹਾਣੀਆਂ ਵਿੱਚ ਦਰਿਆਵਾਂ ਅਤੇ ਝੀਲਾਂ ਨੂੰ ਜੰਦਰੇ ਮਾਰ ਦੇਂਦਾ ਹੈ, ਫ਼ਰਵਰੀ ਵਿੱਚ ਬਰਫ਼ ਪਿਘਲਣ ਸਬੰਧੀ, ਬਰਫ਼ ਉੱਤੇ ਮਾਰਚ ਦੇ ਨੀਲੇ ਪਰਛਾਵਿਆਂ ਸਬੰਧੀ, ਕਰਾਕਸ ਦੇ ਪਹਿਲੇ ਫੁੱਲਾਂ ਸਬੰਧੀ, ਉਹਨਾਂ ਤਿਲੀਅਰਾਂ ਸਬੰਧੀ ਜਿਹੜੇ ਗਰਮ ਇਲਾਕਿਆਂ ਤੋਂ ਬਹੁਤ ਅਗੇਤੇ ਮੁੜ ਆਏ ਅਤੇ ਮਾਰਚ ਦੇ ਬਰਫ਼ ਦੇ ਤੂਫ਼ਾਨਾਂ ਵਿੱਚ ਅਚਿੰਤੇ ਫਸ ਗਏ, ਮੌਸਮੀ ਪੰਛੀਆਂ ਦੇ ਬਸੰਤ ਰੁੱਤ ਦੀਆਂ ਖ਼ੁਸ਼ ਡਾਰਾਂ ਸਬੰਧੀ ("**ਬਸੰਤ ਰੁੱਤ ਦੀਆਂ ਖ਼ੁਸ਼ ਡਾਰਾਂ**" ਬੱਚਿਆਂ ਦੇ ਆਪਣੇ ਸ਼ਬਦ ਸਨ) ਅਤੇ ਪੱਤਝੜ ਦੇ ਅਖ਼ੀਰੀ ਦਿਨਾਂ ਵਿੱਚ ਗੁੱਲ-ਬਹਾਰ ਨੂੰ ਵਿਦਾ ਕਰਦੀਆਂ ਉੱਡਦੀਆਂ ਮਖਿਆਰੀਆਂ ਸਬੰਧੀ।

ਪ੍ਰਕਿਰਤੀ ਸਬੰਧੀ ਚਿੱਤਰ-ਪੁਸਤਕਾਂ ਸਾਡੇ ਸਮੂਹ ਲਈ ਅਭਰਿੱਠ ਕਾਵਿਕ ਅੱਖਰ-ਬੋਧ ਬਣ ਗਈਆਂ ਜਿਨ੍ਹਾਂ ਵਿੱਚ ਸਾਡੇ ਪ੍ਰਕਿਰਤਕ ਆਲ਼ੇ-ਦੁਆਲ਼ੇ ਦੇ ਰੰਗਾਂ, ਧਰਤੀ ਅਤੇ ਅਕਾਸ਼ ਦੇ ਸੰਗੀਤ, ਸ਼ਬਦਾਂ ਦੀ ਖ਼ੁਸ਼ਬੋ ਦਾ ਪ੍ਰਤੀਬਿੰਬ ਦਿੱਸਦਾ ਸੀ। ਉਹ ਬੱਚਿਆਂ ਲਈ ਅਜਿਹੀ ਖ਼ੁਸ਼ੀ ਸਨ, ਜਿਸਤੋਂ ਬਿਨਾਂ ਪੜ੍ਹਨ ਨੂੰ ਉਹਨਾਂ ਦੇ ਅੰਦਰਲੇ ਜੀਵਨ ਵਿੱਚ ਥਾਂ ਨਾ ਮਿਲ਼ ਸਕਦੀ।

ਜੇ ਅਸੀਂ ਬੱਚਿਆਂ ਵੱਲੋਂ ਸ਼੍ਰੇਣੀ ਵਿੱਚ ਬਿਤਾਏ ਸਮੇਂ ਨੂੰ ਸਬਕਾਂ ਵਿੱਚ ਵੰਡੀਏ ਤਾਂ ਸਕੂਲ ਦੇ ਪਹਿਲੇ ਦੋ ਮਹੀਨਿਆਂ ਵਿੱਚ ਅਸਾਂ ਦਿਨ ਵਿੱਚ ਇੱਕ ਸਬਕ ਪੜ੍ਹਿਆ; ਤੀਜੇ ਅਤੇ ਚੌਥੇ ਮਹੀਨੇ ਦੋ ਸਬਕ; ਪੰਜਵੇਂ ਅਤੇ ਛੇਵੇਂ ਵਿੱਚ ਢਾਈ; ਸਤਵੇਂ ਅਤੇ ਅੱਠਵੇਂ ਵਿੱਚ ਤਿੰਨ ਸਬਕ। ਪਹਿਲੇ ਦੋ ਮਹੀਨੇ ਸਬਕ ਅੱਧੇ ਘੰਟੇ ਦਾ ਅਤੇ ਉਸ ਤੋਂ ਪਿੱਛੋਂ ਪੰਜਤਾਲ਼ੀ ਮਿੰਟ ਦਾ। ਜੇ ਕਿਸੇ ਬੱਚੇ ਨੇ ਵਿਚਕਾਰਲੀ ਛੁੱਟੀ ਤੋਂ ਪਹਿਲਾਂ ਬਾਹਰ ਜਾਣਾ ਹੁੰਦਾ ਤਾਂ ਉਹ ਆਗਿਆ ਲੈ ਕੇ ਅਜਿਹਾ ਕਰ ਸਕਦਾ। ਜੇ ਅਧਿਆਪਕ ਦੀ ਗੱਲ ਟੋਕਣਾ ਅਸੰਭਵ ਹੁੰਦਾ ਤਾਂ ਵਿਦਿਆਰਥੀ

ਬਸ ਖੜਾ ਹੋ ਜਾਂਦਾ ਅਤੇ ਅਧਿਆਪਕ ਵੇਖਦਾ ਕਿ ਬੱਚੇ ਨੇ ਬਾਹਰ ਜਾਣਾ ਹੈ ਅਤੇ ਚੁੱਪ-ਚਾਪ ਆਗਿਆ ਦੇ ਦੇਂਦੇ। ਪਰ ਜਿੱਥੇ ਕਈ ਬੱਚਿਆਂ ਨੂੰ ਉਸ ਨਿੱਤ-ਕ੍ਰਮ ਦੇ ਆਦੀ ਹੋਣ ਵਿੱਚ ਔਖ ਹੋਈ ਉੱਥੇ ਬਹੁਤ ਵੱਡੀ ਬਹੁ-ਗਿਣਤੀ ਇਹਦੀ ਔਖ ਤੋਂ ਬਿਨਾਂ ਆਦੀ ਹੋ ਗਈ। ਤੋਲੀਆ, ਕਾਤੀਆ, ਕੋਸਤੀਆ ਅਤੇ ਸ਼ੂਰਾ ਛੇਤੀ ਥੱਕ ਜਾਂਦੇ। ਸਬਕਾਂ ਸਮੇਂ ਨਿਚਲਾ ਬਹਿਣ ਦੇ ਯਤਨ ਕਿਸੇ ਹੋਰ ਗੱਲ ਨਾਲੋਂ ਉਹਨਾਂ ਉੱਤੇ ਵਧੇਰੇ ਬੋਝ ਪਾਉਂਦੇ ਕਿਉਂਕਿ ਉਹ ਅਨੁਭਵ ਕਰਦੇ ਕਿ ਮਿਥੇ ਨਿੱਤ-ਕ੍ਰਮ ਕਾਰਨ ਉਹਨਾਂ ਦੀ ਸਰਗਰਮੀ ਦੀ ਅਜ਼ਾਦੀ ਉੱਤੇ ਚੋਖੀ ਰੋਕ ਲੱਗ ਜਾਂਦੀ। ਪਰ, ਨਿਸ਼ਚੇ ਹੀ, ਮੈਂ ਉਹਨਾਂ ਦੀ ਹਰ ਇੱਛਾ ਪੂਰੀ ਨਹੀਂ ਸਾਂ ਕਰ ਸਕਦਾ। ਸਾਰਿਆਂ ਵਿਦਿਆਰਥੀਆਂ ਨੂੰ ਆਪਣੇ ਡੈਸਕਾਂ ਉੱਤੇ ਬਹਿ ਕੇ ਗੰਭੀਰਤਾ ਨਾਲ਼ ਕੰਮ ਕਰਨ ਦਾ ਆਦੀ ਹੋਣਾ ਪੈਣਾ ਸੀ, ਪਰ ਮੈਂ ਉਹਨਾਂ ਦੀਆਂ ਇੱਛਾਵਾਂ ਅਤੇ ਆਦਤਾਂ ਨੂੰ ਬਹੁਤ ਸਖ਼ਤੀ ਨਾਲ਼ ਤੋੜ ਵੀ ਨਹੀਂ ਸਾਂ ਸਕਦਾ। ਮੈਂ ਕਈ ਹਫ਼ਤੇ ਬੱਚਿਆਂ ਨੂੰ ਸਬਕਾਂ ਸਮੇਂ ਬਾਹਰ ਜਾਣ ਦੇਂਦਾ ਰਿਹਾ, ਹੌਲ਼ੀ-ਹੌਲ਼ੀ ਉਹਨਾਂ ਨੂੰ ਆਪਣੇ ਡੈਸਕਾਂ ਉੱਤੇ ਕੰਮ ਕਰਨ ਦਾ ਆਦੀ ਬਣਾਇਆ। ਸਕੂਲੀ ਵਰ੍ਹਾ ਸ਼ੁਰੂ ਹੋਣ ਤੋਂ ਤਿੰਨ ਜਾਂ ਚਾਰ ਮਹੀਨੇ ਪਿੱਛੋਂ ਸਾਰੇ ਬੱਚੇ ਸਕੂਲ ਦੇ ਕੰਮ ਦਾ ਨਿੱਤ-ਕ੍ਰਮ ਪੂਰਾ ਕਰ ਸਕਦੇ ਸਨ।

ਪੱਤਝੜ ਦੇ ਧੁਪਿਆਲੇ ਦਿਨੀਂ ਅਸੀਂ "ਹਰੇ ਸ਼੍ਰੇਣੀ-ਕਮਰਿਆਂ" ਵਿੱਚੋਂ ਇੱਕ ਵਿੱਚ ਪੜ੍ਹਦੇ, ਸਿਉਆਂ ਦੇ ਉੱਚੇ ਰੁੱਖਾਂ ਵਿਚਕਾਰ ਉੱਗੇ ਹਰੇ ਘਾਹ ਉੱਤੇ। ਕਈ ਵਰ੍ਹੇ ਹੋਏ ਵਡੇਰੀਆਂ ਸ਼੍ਰੇਣੀਆਂ ਦੇ ਬੱਚਿਆਂ ਨੇ ਮੈਨੂੰ ਭਵਿੱਖ ਦੇ "ਹਰੇ ਸ਼੍ਰੇਣੀ-ਕਮਰੇ" ਲਈ ਤਾਰਾਂ ਅਤੇ ਲੋਹੇ ਦੇ ਡੰਡਿਆਂ ਦੇ ਕਾਲਬ ਬਣਾਉਣ ਵਿੱਚ ਸਹਾਇਤਾ ਦਿੱਤੀ ਸੀ। ਫਿਰ ਅਸਾਂ ਸਾਰੇ ਪਾਸੇ ਵੇਲਾਂ ਲਾਈਆਂ—ਜੰਗਲ਼ੀ ਅੰਗੂਰ ਅਤੇ ਹਾਪਸ। ਦੋ ਵਰ੍ਹਿਆਂ ਵਿੱਚ "ਹਰੇ ਸ਼੍ਰੇਣੀ-ਕਮਰੇ" ਤਿਆਰ ਹੋ ਗਏ ਸਨ—ਬੂਟਿਆਂ ਨੇ ਛੱਤ ਨੂੰ ਵੀ ਕੱਜ ਦਿੱਤਾ ਸੀ। ਕਈ ਨਿੱਕੀਆਂ "ਬਾਰੀਆਂ" ਸਧਾਰਨ ਲੋਅ ਪ੍ਰਯਾਪਤ ਕਰਦੀਆਂ। ਗਰਮ ਦਿਨਾਂ ਨੂੰ ਉੱਥੇ ਠੰਢੀਰ ਹੁੰਦੀ ਸੀ ਅਤੇ ਪੱਤਝੜ ਵਿੱਚ ਨਿੱਘ ਅਤੇ ਸੁੱਖ ਹੁੰਦਾ। "ਹਰੇ ਸ਼੍ਰੇਣੀ-ਕਮਰੇ" ਵਿੱਚ ਸਦਾ ਚੁੱਪ ਰਹਿੰਦੀ। "ਬਾਰੀਆਂ" ਅੰਗੂਰ ਅਤੇ ਹਾਪਸ ਦੀਆਂ ਵੇਲਾਂ ਨਾਲ਼ ਬੰਦ ਕੀਤੀਆਂ ਜਾ ਸਕਦੀਆਂ ਸਨ ਅਤੇ ਫਿਰ ਪਲਾਤਾ ਹਨੇਰਾ ਹੋ ਜਾਂਦਾ, ਜਿਸ ਵਿੱਚ ਵੇਲਾਂ ਵਿਚਲੀਆਂ ਮੋਰੀਆਂ ਵਿੱਚੋਂ ਸੂਰਜ ਦੀਆਂ ਕਿਰਨਾਂ ਛਣਦੀਆਂ ਹੋਈਆਂ ਆਉਂਦੀਆਂ ਅਤੇ ਲੋਅ ਅਤੇ ਪਰਛਾਵੇਂ ਦੀ ਤਰੰਗੀ ਖੇਡ ਖੇਡੀਆਂ। ਬੱਚੇ ਇਹਨੂੰ "ਪਰੀ-ਕਹਾਣੀਆਂ ਲਈ ਬਾਰੀਆਂ ਬੰਦ ਕਰਨਾ" ਕਹਿੰਦੇ। ਪੜ੍ਹਨ, ਲਿਖਣ ਅਤੇ ਪ੍ਰਸ਼ਨ ਹੱਲ ਕਰਨ ਲਈ "ਹਰੇ ਸ਼੍ਰੇਣੀ-ਕਮਰੇ" ਵਿੱਚ ਨਿੱਕੇ ਮੇਜ਼ ਅਤੇ ਸਟੂਲ ਸਨ।

ਦੂਜਾ "ਹਰਾ ਸ਼੍ਰੇਣੀ-ਕਮਰਾ" ਘਾਹ ਦਾ ਇੱਕ ਤਖ਼ਤਾ ਸੀ ਜਿਹੜਾ ਤਿੰਨਾਂ ਪਾਸਿਆਂ ਤੋਂ ਕੱਕਰ ਦਾ ਮੁਕਾਬਲਾ ਕਰਨ ਵਾਲ਼ੀ ਕਿਸਮ ਦੀ ਅੰਗੂਰ ਦੀ ਵੇਲ ਨੇ ਢੱਕਿਆ ਹੋਇਆ ਸੀ। ਜਦੋਂ ਬਹੁਤ ਗਰਮੀ ਹੁੰਦੀ ਅਤੇ ਦੇਸ਼ ਦੇ ਸਾਡੇ ਹਿੱਸੇ ਵਿੱਚ ਪੱਤਝੜ ਅਤੇ ਬਸੰਤ ਦੇ ਦਿਨੀਂ ਗਰਮ ਦਿਨ ਕੋਈ ਅਨੋਖੇ ਨਹੀਂ ਸਨ—ਤਾਂ ਉੱਥੇ ਠੰਢੀਰ ਹੁੰਦੀ।

ਦਰੂਗ ਦੇ ਨਾਲ਼ ਲੱਗਦੀ ਇੱਕ ਦੁਰਾਡੀ ਝੰਗੀ ਵਿੱਚ ਸਾਡਾ ਇੱਕ ਹੋਰ "ਹਰਾ

ਸ਼੍ਰੇਣੀ-ਕਮਰਾ" ਵੀ ਸੀ। ਜਦੋਂ ਅਸਾਂ ਕਿਸੇ ਗੱਲ ਲਈ ਸਕੂਲ ਦੀ ਇਮਾਰਤ ਵਿੱਚ ਵਾਪਸ ਨਾ ਜਾਣਾ ਹੁੰਦਾ ਤਾਂ ਅਸੀਂ ਅਖ਼ੀਰੀ ਸਬਕ ਲਈ ਕਦੀ-ਕਦੀ ਉੱਥੇ ਚਲੇ ਜਾਂਦੇ। ਸਾਲ ਵਿੱਚ ਸਾਡੇ ਸਬਕਾਂ ਦੇ ਸੌ ਵਿੱਚੋਂ ਲਗਭਗ 40 "ਹਰੇ ਸ਼੍ਰੇਣੀ-ਕਮਰਿਆਂ" ਵਿੱਚ ਹੁੰਦੇ ਅਤੇ ਬਾਕੀ 60 ਵਿੱਚੋਂ ਚੋਖੀ ਗਿਣਤੀ "ਹਰੀ ਪ੍ਰਯੋਗਸ਼ਾਲਾ" ਜਾਂ ਸਕੂਲ ਦੇ ਗਰਮ-ਖ਼ਾਨਿਆਂ ਵਿੱਚ ਹੁੰਦੇ। "ਹਰੀ ਪ੍ਰਯੋਗਸ਼ਾਲਾ" ਇੱਕ ਵੱਖਰੀ ਇਮਾਰਤ ਸੀ ਜਿਸਦੇ ਦੁਆਲ਼ੇ ਰੁੱਖ ਅਤੇ ਅੰਗੂਰ ਦੀਆਂ ਵੇਲਾਂ ਸਨ। ਇਹ ਬੂਟਿਆਂ ਅਤੇ ਫੁੱਲਾਂ ਨਾਲ਼ ਭਰਿਆ ਇੱਕ ਅਧਿਐਨ ਕਮਰਾ ਸੀ।

ਇਹ ਤੱਥ ਕਿ ਸਾਡੇ ਸਬਕਾਂ ਦਾ ਚੋਖਾ ਹਿੱਸਾ ਪ੍ਰਕਿਰਤੀ ਵਿੱਚ, ਸੱਜਰੀ ਪੌਣ ਵਿੱਚ, ਨੀਲੇ ਅਕਾਸ਼ ਹੇਠ ਬੀਤਦਾ, ਪੜ੍ਹਾਏ ਜਾਂਦੇ ਬੱਚਿਆਂ ਲਈ ਅਸਧਾਰਨ ਅਰਥ ਸਨ। ਪੜ੍ਹਾਈ ਦੇ ਬਾਕੀ ਸਮੇਂ ਵਿੱਚ ਉਹ ਖ਼ੁਸ਼ ਰਹਿੰਦੇ ਅਤੇ ਕਦੀ ਸਿਰ ਪੀੜ ਲੈ ਕੇ ਘਰ ਨਾ ਮੁੜਦੇ।

ਸਬਕ ਖ਼ਤਮ ਹੋਣ ਪਿੱਛੋਂ ਬੱਚੇ ਘਰ ਜਾ ਕੇ ਅਰਾਮ ਕਰਦੇ। ਇਹ ਧਿਆਨ ਰੱਖਣ ਲਈ ਕਿੰਨੇ ਕਦਮ ਕਿਉਂ ਨਾ ਚੁੱਕੇ ਜਾਣ ਕਿ ਬੱਚਿਆਂ ਨੂੰ ਸਕੂਲ ਵਿੱਚ ਬਹੁਤ ਕੰਮ ਨਾ ਕਰਨਾ ਪਵੇ, ਉਹ ਥੱਕ ਜਾਂਦੇ ਅਤੇ ਉਹਨਾਂ ਨੂੰ ਪੜ੍ਹਾਈ ਪਿੱਛੋਂ ਅਰਾਮ ਦੀ ਲੋੜ ਹੁੰਦੀ। ਕਈ ਵਰ੍ਹਿਆਂ ਦੇ ਅਨੁਭਵ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਕਿ ਦਿਨ ਦੇ ਦੂਜੇ ਅੱਧ ਵਿੱਚ ਆਮ ਤੌਰ ਉੱਤੇ ਬੱਚੇ ਤਿੱਖੀ ਬੌਧਿਕ ਕਿਰਤ ਵਿੱਚ ਰੁੱਝੇ ਨਹੀਂ ਹੋਣੇ ਚਾਹੀਦੇ ਜਿਵੇਂ ਉਹ ਸਕੂਲ ਵਿੱਚ ਹੁੰਦੇ ਹਨ। ਇਹ ਗੱਲ ਇਸ ਲਈ ਹੋਰ ਵੀ ਜ਼ਰੂਰੀ ਹੈ ਕਿ ਨਿੱਕੇ ਬੱਚੇ ਉੱਤੇ ਲੋੜੋਂ ਵੱਧ ਭਾਰ ਪਾਉਣਾ ਅਯੋਗ ਹੈ। ਜੇ ਸਕੂਲ ਵਿੱਚ ਤਿੰਨ ਜਾਂ ਚਾਰ ਘੰਟੇ ਦੀ ਬੌਧਿਕ ਕਿਰਤ ਪਿੱਛੋਂ ਬੱਚੇ ਨੂੰ ਘਰ ਵਿੱਚ ਵੀ ਉਸੇ ਤਰ੍ਹਾਂ ਤਿੱਖਾ ਕੰਮ ਕਰਨ ਵੱਲ ਲਾਇਆ ਜਾਵੇ ਤਾਂ ਉਹਦੇ ਉੱਤੇ ਛੇਤੀ ਹੀ ਉਹਦੀ ਸ਼ਕਤੀ ਤੋਂ ਬਾਹਰਾ ਭਾਰ ਪੈ ਜਾਵੇਗਾ।

ਘਰ ਦੇ ਕੰਮ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ। ਇਹ ਲਾਜ਼ਮੀ ਹੈ ਕਿ ਬੱਚਾ ਆਪਣੀਆਂ ਬੌਧਿਕ ਸ਼ਕਤੀਆਂ ਇਕਾਗਰ ਕਰਨਾ, ਧਿਆਨ ਦੇਣਾ ਸਿੱਖੇ। ਪਰ ਸਭ ਤੋਂ ਪਹਿਲਾਂ ਅਜਿਹਾ ਸਬਕਾਂ ਸਮੇਂ ਕਰਨਾ ਚਾਹੀਦਾ ਹੈ, ਹੌਲ਼ੀ-ਹੌਲ਼ੀ ਸੁਤੰਤਰ ਬੌਧਿਕ ਕਿਰਤ ਦੀ ਆਦਤ ਪਾਉਣੀ ਚਾਹੀਦੀ ਹੈ। ਬੱਚੇ ਲਈ ਧਿਆਨ ਅਤੇ ਇਕਾਗਰਤਾ ਨਾਲ਼ ਕੰਮ ਕਰਨਾ ਸਿੱਖਣਾ ਸੌਖਾ ਨਹੀਂ। ਅਨੁਭਵੀ ਅਧਿਆਪਕ ਜਾਂ ਅਧਿਆਪਕਾ ਬੱਚੇ ਦਾ ਧਿਆਨ ਆਪਣੀਆਂ ਕਹਾਣੀਆਂ ਅਤੇ ਵਿਆਖਿਆਵਾਂ ਵਿਸ਼ੇਸ਼ ਸਾਧਨਾਂ ਤੋਂ ਬਿਨਾਂ ਕੇਵਲ ਸਧਾਰਨ ਪਾਠ ਸਮੱਗਰੀ ਨਾਲ਼ "ਜੋੜ" ਲੈਂਦਾ ਹੈ। ਛੋਟੀ ਉਮਰੇ ਬੌਧਿਕ ਕਿਰਤ ਜੱਥੇਬੰਦ ਕਰਨ ਵਿੱਚ ਨਿਪੁੰਨਤਾ ਦੇ ਅਰਥ ਹਨ ਬੱਚੇ ਨੂੰ ਅਧਿਆਪਕ ਦੀ ਗੱਲ ਧਿਆਨ ਨਾਲ਼ ਸੁਣਨ ਵੱਲ, ਜੋ ਕੁੱਝ ਕਿਹਾ ਗਿਆ ਹੈ ਉਹ ਯਾਦ ਰੱਖਣ ਅਤੇ ਉਸ ਸਬੰਧੀ ਸੋਚਣ, ਇਹ ਨਾ ਵੇਖਣ ਕਿ ਉਹ ਅਜਿਹਾ ਕਰਦੇ ਹੋਏ ਯਤਨ ਕਰਦਾ ਹੈ, ਵੱਲ ਲਾਉਣਾ ਹੈ।

ਜੇ ਅਧਿਆਪਕ ਇਸ ਵਿੱਚ ਸਫ਼ਲ ਹੋ ਜਾਵੇ ਤਾਂ ਬੱਚਾ ਹਰ ਉਹ ਗੱਲ ਚੇਤੇ ਰੱਖੇਗਾ ਜਿਹੜੀ ਉਹਦੀ ਰੌਚਕਤਾ ਜਗਾਉਂਦੀ ਹੈ ਅਤੇ ਇਹ ਗੱਲ ਹੋਰ ਵੀ ਅਚੰਭਾਜਨਕ ਹੈ। ਮੇਰੇ ਬੱਚਿਆਂ ਲਈ ਵਰਣਮਾਲ਼ਾ ਸਿੱਖ ਲੈਣਾ ਅਤੇ ਪੜ੍ਹਨਾ ਅਤੇ ਲਿਖਣਾ ਸਿੱਖ ਲੈਣਾ ਇੰਨਾ ਸੌਖਾ ਕਿਉਂ ਸੀ ? ਕਿਉਂਕਿ ਉਹਨਾਂ ਤੋਂ ਅਜਿਹਾ ਕਰਨ ਦੀ ਮੰਗ ਨਾ ਕੀਤੀ ਗਈ। ਕਿਉਂਕਿ

ਬੱਚੇ ਲਈ ਹਰ ਅੱਖਰ ਇੱਕ ਸਪੱਸ਼ਟ ਬਿੰਬ ਦਾ ਸੰਜੀਵ ਰੂਪ ਸੀ, ਜਿਹੜਾ ਸ਼ਲਾਘਾ ਦੀ ਭਾਵਨਾ ਨੂੰ ਜਨਮ ਦੇਂਦਾ। ਜੇ ਮੈਂ ਸਕੂਲ ਜਾਣ ਤੋਂ ਪਹਿਲਾਂ ਦੀ ਉਮਰ ਦੇ ਬੱਚਿਆਂ ਨੂੰ ਹਰ ਰੋਜ਼ "ਗਿਆਨ ਦਾ ਇੱਕ ਭੋਰਾ" ਦੇਂਦਾ, ਉਹਨਾਂ ਨੂੰ ਇੱਕ ਅੱਖਰ ਵਿਖਾਉਂਦਾ ਅਤੇ ਮੰਗ ਕਰਦਾ ਕਿ ਉਹ ਉਹਨੂੰ ਚੇਤੇ ਰੱਖਣ ਤਾਂ ਕੁੱਝ ਵੀ ਪ੍ਰਾਪਤ ਨਾ ਹੁੰਦਾ। ਨਿਰਸੰਦੇਹ, ਇਹਦਾ ਅਰਥ ਇਹ ਨਹੀਂ ਕਿ ਬੰਦਾ ਆਪਣਾ ਨਿਸ਼ਾਨਾ ਬੱਚੇ ਤੋਂ ਲੁਕਾਵੇ। ਬੰਦੇ ਨੂੰ ਬਸ ਇਉਂ ਪੜ੍ਹਾਉਣਾ ਚਾਹੀਦਾ ਹੈ ਕਿ ਬੱਚੇ ਨਿਸ਼ਾਨੇ ਸਬੰਧੀ ਨਾ ਸੋਚਣ—ਇਸ ਨਾਲ਼ ਉਹਨਾਂ ਦੇ ਦਿਮਾਗ਼ੀ ਯਤਨ ਹੌਲ਼ੇ ਹੋ ਜਾਂਦੇ ਹਨ। ਇਹ ਗੱਲ ਓਨੀ ਸੌਖੀ ਨਹੀਂ ਜਿੰਨੀ ਇਹ ਪਹਿਲੀ ਨਜ਼ਰੇ ਜਾਪਦੀ ਹੈ। ਅਸੀਂ ਬੱਚੇ ਦੇ ਮਾਨਸਿਕ ਵਿਕਾਸ ਵਿੱਚ ਇੱਕ ਖ਼ਾਸ ਪੜਾਅ ਦੀ ਗੱਲ ਕਰ ਰਹੇ ਹਾਂ, ਉਸ ਸਮੇਂ ਦੀ ਜਿਸਨੂੰ ਆਲਮ ਤੰਤੂ-ਪ੍ਰਣਾਲੀ ਦੀ ਬਾਲ-ਵਰੇਸ ਕਹਿੰਦੇ ਹਨ। ਇਸ ਸਮੇਂ ਵਿੱਚ ਸਕੂਲ ਜਾਣ ਦੀ ਉਮਰ ਦੇ ਨਿੱਕੇ ਬੱਚੇ, ਵਿਸ਼ੇਸ਼ ਤੌਰ ਉੱਤੇ ਪੜ੍ਹਾਈ ਦੇ ਪਹਿਲੇ ਵਰ੍ਹੇ ਵਿੱਚ ਧਿਆਨ ਬਸ ਕੇਂਦਰਤ ਕਰ ਹੀ ਨਹੀਂ ਸਕਦੇ। ਇਹ ਲਾਜ਼ਮੀ ਹੈ ਕਿ ਅਧਿਆਪਕ ਬੱਚਿਆਂ ਦਾ ਧਿਆਨ ਪ੍ਰਾਪਤ ਕਰੇ, ਉਹ ਕੁੱਝ ਜਗਾਵੇ ਜਿਸਨੂੰ ਮਨੋਵਿਗਿਆਨ ਵਿੱਚ ਅਚੇਤ ਧਿਆਨ ਕਿਹਾ ਜਾਂਦਾ ਹੈ।

ਬੱਚੇ ਦਾ ਧਿਆਨ ਇੱਕ ਮੌਜੀ "ਜੀਵ" ਹੈ। ਮੈਂ ਇਹਦੇ ਸਬੰਧੀ ਇੱਕ ਅਜਿਹੇ ਛੇਤੀ ਡਰ ਜਾਣ ਵਾਲ਼ੇ ਪੰਛੀ ਵਜੋਂ ਸੋਚਦਾ ਹਾਂ ਜਿਹੜਾ ਜਿੰਨੀ ਵਾਰ ਬੰਦਾ ਉਹਦੇ ਨੇੜੇ ਜਾਣ ਦਾ ਯਤਨ ਕਰਦਾ ਹੈ, ਆਲ੍ਹਣੇ ਤੋਂ ਹੋਰ ਦੂਰ ਉੱਡ ਜਾਂਦਾ ਹੈ। ਅਖ਼ੀਰ ਜਦੋਂ ਬੰਦਾ ਪੰਛੀ ਦੇ ਕੋਲ਼ ਅੱਪੜਦਾ ਹੈ ਤਾਂ ਉਹ ਇਹਨੂੰ ਆਪਣੇ ਹੱਥ ਜਾਂ ਪਿੰਜਰੇ ਵਿੱਚ ਹੀ ਰੱਖ ਸਕਦਾ ਹੈ। ਜੇ ਪੰਛੀ ਫਸਿਆ ਹੋਇਆ ਅਨੁਭਵ ਕਰੇ ਤਾਂ ਬੰਦਾ ਉਹਦੇ ਤੋਂ ਚਹਿਕਣ ਦੀ ਆਸ ਨਹੀਂ ਰੱਖ ਸਕਦਾ। ਬੱਚੇ ਦਾ ਧਿਆਨ ਅਜਿਹਾ ਹੁੰਦਾ ਹੈ: ਜੇ ਤੁਸੀਂ ਇਹਨੂੰ ਕੈਦੀ ਪੰਛੀ ਵਾਂਗ ਰੱਖੋ ਤਾਂ ਇਹ ਮਾੜਾ ਸਹਾਇਕ ਹੋਵੇਗਾ।

ਕੁੱਝ ਅਧਿਆਪਕ ਅਜਿਹੇ ਹਨ, ਜਿਹੜੇ ਇਸ ਗੱਲ ਨੂੰ ਇੱਕ ਪ੍ਰਾਪਤੀ ਸਮਝਦੇ ਹਨ ਕਿ ਉਹ ਸਬਕਾਂ ਸਮੇਂ ਬੱਚਿਆਂ ਵਿੱਚ "ਨਿਰੰਤਰ ਬੌਧਿਕ ਯਤਨ ਦੀ ਪ੍ਰਸਥਿਤੀ" ਪੈਦਾ ਕਰਦੇ ਹਨ। ਵਧੇਰੇ ਵਾਰ ਅਜਿਹਾ ਹੁੰਦਾ ਹੈ ਕਿ ਕੋਈ ਬਾਹਰੀ ਅੰਸ਼ ਅਜਿਹਾ ਹੁੰਦਾ ਹੈ ਜਿਹੜਾ ਬੱਚੇ ਦੇ ਧਿਆਨ ਲਈ ਲਗਾਮ ਬਣ ਜਾਂਦਾ ਹੈ: ਧਿਆਨ ਨਾਲ਼ ਸੁਣਨ ਲਈ ਘੜੀ-ਮੁੜੀ ਚਿਤਾਉਣੀ, ਇੱਕ ਤਰ੍ਹਾਂ ਦੇ ਕੰਮ ਤੋਂ ਦੂਜੀ ਤਰ੍ਹਾਂ ਦੇ ਕੰਮ ਵੱਲ ਤਿੱਖੀ ਤਬਦੀਲੀ, ਵਿਆਖਿਆ ਦਿੱਤੇ ਜਾਣ ਤੋਂ ਇੱਕਦਮ ਪਿੱਛੋਂ ਸਮਝਣ ਦੀ ਪੜਤਾਲ (ਵਧੇਰੇ ਸ਼ੁੱਧਤਾ ਨਾਲ਼: ਜੇ ਵਿਦਿਆਰਥੀ ਕਹੀ ਗਈ ਗੱਲ ਧਿਆਨ ਨਾਲ਼ ਨਾ ਸੁਣੇ ਤਾਂ ਉਹਨੂੰ ਫ਼ੇਲ੍ਹ ਹੋਣ ਵਾਲ਼ੇ ਨੰਬਰ ਦੇਣ ਦੀ ਧਮਕੀ), ਕਿਸੇ ਸਿਧਾਂਤਕ ਪ੍ਰਸਤਾਵਨਾ ਦੀ ਵਿਆਖਿਆ ਦਿੱਤੇ ਜਾਣ ਤੋਂ ਇੱਕਦਮ ਪਿੱਛੋਂ ਕਿਸੇ ਤਰ੍ਹਾਂ ਦਾ ਅਮਲੀ ਕੰਮ ਕਰਨ ਦੀ ਲੋੜ।

ਪਹਿਲੀ ਨਜ਼ਰੇ ਇਹ ਸਾਰੇ ਢੰਗ ਸਰਗਰਮ ਬੌਧਿਕ ਕਿਰਤ ਦਾ ਪ੍ਰਭਾਵ ਪੈਦਾ ਕਰਦੇ ਹਨ: ਕਿਉਂਕਿ ਕੰਮ ਦੀਆਂ ਕਿਸਮਾਂ ਗੁਲਬੀਨ ਵਾਂਗ ਤਬਦੀਲ ਕੀਤੀਆਂ ਜਾਂਦੀਆਂ ਹਨ, ਬੱਚੇ ਇਕਾਗਰਤਾ ਨਾਲ਼ ਹਰ ਸ਼ਬਦ ਸੁਣਦੇ ਹਨ ਅਤੇ ਸ਼੍ਰੇਣੀ ਦੇ ਕਮਰੇ ਵਿੱਚ ਮੁਕੰਮਲ ਚੁੱਪ ਹੁੰਦੀ ਹੈ। ਪਰ ਇਹਦੇ ਲਈ ਕਿੰਨੇ ਯਤਨ ਦੀ ਲੋੜ ਹੈ ਅਤੇ ਇਹਦੇ ਸਿੱਟੇ ਕੀ ਹਨ?

ਨਿਰੰਤਰ ਧਿਆਨ ਦੇਣ ਅਤੇ ਕੁੱਝ ਖੁੰਝ ਨਾ ਜਾ ਦੇਣ ਦਾ ਯਤਨ; ਪਰ ਉਸ ਉਮਰੇ, ਅਜੇ ਬੱਚਾ ਆਪਣੇ ਆਪ ਨੂੰ ਧਿਆਨ ਦੇਣ ਵਾਲ਼ਾ ਨਹੀਂ ਬਣਾ ਸਕਦਾ—ਉਹ ਥੱਕ ਜਾਂਦਾ ਹੈ, ਬਹੁਤ ਜ਼ਿਆਦਾ ਭਾਰ ਹੇਠ ਦੱਬਿਆ ਜਾਂਦਾ ਹੈ ਅਤੇ ਹੁਟ ਜਾਂਦਾ ਹੈ। ਉਹਦੀ ਤੰਤੂ-ਪ੍ਰਣਾਲੀ ਦਾ ਸਾਹ-ਸੱਤ ਨਿੱਕਲ਼ ਜਾਂਦਾ ਹੈ। ਸਬਕ ਸਮੇਂ ਇੱਕ ਮਿੰਟ ਨਾ ਗੁਆਉਣਾ, ਸਰਗਰਮ ਬੌਧਿਕ ਕਿਰਤ ਤੋਂ ਬਿਨਾਂ ਇੱਕ ਛਿਣ ਨਾ ਹੋਣਾ—ਕਿਸੇ ਬੰਦੇ ਦੀ ਵਿੱਦਿਆ ਜਿਹੇ ਮਲੂਕ ਮਾਮਲੇ ਵਿੱਚ ਇਸਤੋਂ ਮੂਰਖ ਗੱਲ ਕਿਹੜੀ ਹੋ ਸਕਦੀ ਹੈ। ਅਧਿਆਪਕ ਦੇ ਕੰਮ ਵਿੱਚ ਮੰਤਵ ਦੀ ਅਜਿਹੀ ਇਕਾਗਰਤਾ, ਬੱਚਿਆਂ ਵਿੱਚੋਂ ਉਹ ਸਭ ਕੁੱਝ ਨਿਚੋੜ ਲੈਣਾ ਜੋ ਉਹ ਦੇ ਸਕਦੇ ਹਨ, ਓਨਾ ਹੀ ਮੂਰਖ ਹੈ। ਅਜਿਹੇ "ਕਾਰਗਰ" ਸਬਕ ਤੋਂ ਪਿੱਛੋਂ ਬੱਚੇ ਥੱਕੇ ਹੋਏ ਘਰ ਜਾਂਦੇ ਹਨ। ਉਹ ਚਿੜਚਿੜੇ ਹੁੰਦੇ ਹਨ ਅਤੇ ਸੌਖੇ ਹੀ ਭੜਕ ਪੈਂਦੇ ਹਨ। ਉਹਨਾਂ ਨੂੰ ਅਰਾਮ ਕਰਨ ਅਤੇ ਖੇਡਣ ਦੀ ਲੋੜ ਹੁੰਦੀ ਹੈ ਪਰ ਅਜੇ ਉਹਨਾਂ ਘਰ ਦਾ ਕੰਮ ਕਰਨਾ ਹੁੰਦਾ ਹੈ ਅਤੇ ਜਦੋਂ ਉਹ ਆਪਣੀਆਂ ਪੁਸਤਕਾਂ ਅਤੇ ਕਾਪੀਆਂ ਆਪਣੇ ਬਸਤਿਆਂ ਵਿੱਚੋਂ ਕੱਢਦੇ ਹਨ ਤਾਂ ਉਹ ਦੁਖੀ ਅਨੁਭਵ ਕਰਦੇ ਹਨ।

ਇਹ ਕੋਈ ਸਬੱਬੀ ਗੱਲ ਨਹੀਂ ਕਿ ਬੰਦਾ ਸਾਰੇ ਸਬਕ ਸਮੇਂ ਸ਼੍ਰੇਣੀ ਦਾ ਧਿਆਨ "ਉੱਚ ਕਾਰਗਰਤਾ" ਦੀ ਪੱਧਰ ਉੱਤੇ ਰੱਖਣ ਅਤੇ ਵਿਸ਼ੇ-ਵਸਤੂ ਨੂੰ ਗੁਲਬੀਨ ਵਾਂਗ ਤਬਦੀਲ ਕਰਨ ਇਹਨਾਂ ਯਤਨਾਂ ਕਾਰਨ ਬਹੁਤ ਸਾਰਾ ਭੈੜਾ ਵਤੀਰਾ ਵੇਖਦਾ ਹੈ, ਬੱਚੇ ਅਧਿਆਪਕਾਂ ਅਤੇ ਇੱਕ ਦੂਜੇ ਨਾਲ਼ ਗੁਸਤਾਖ਼ੀ ਨਾਲ਼ ਪੇਸ਼ ਆਉਂਦੇ ਹਨ, ਤਾੜਨਾ ਦਾ ਪ੍ਰਤੀਕਰਮ ਨਿਧੜਕੀ ਨਾਲ਼ ਦੇਂਦੇ ਹਨ, ਜਿਸ ਦੇ ਸਿੱਟੇ ਵਜੋਂ ਬਹੁਤ ਸਾਰੀਆਂ ਟੱਕਰਾਂ ਉੱਭਰਦੀਆਂ ਹਨ—ਕਿਉਂਕਿ ਬੱਚੇ ਦੀ ਤੰਤੂ-ਪ੍ਰਣਾਲੀ ਉੱਤੇ ਵੱਧ ਤੋਂ ਵੱਧ ਦਬਾਅ ਪਾਇਆ ਜਾਂਦਾ ਹੈ ਅਤੇ ਨਾ ਹੀ ਅਧਿਆਪਕ ਕੋਈ ਗਣਿਤ-ਮਸ਼ੀਨ ਹੈ। ਇਹ ਕੋਈ ਸਬੱਬੀ ਗੱਲ ਨਹੀਂ ਕਿ ਬੱਚੇ ਪੜ੍ਹਾਈ ਤੋਂ ਪਿੱਛੋਂ ਉਦਾਸ, ਵਿਟਰੇ ਹੋਏ ਅਤੇ ਹਰ ਗੱਲੋਂ ਬੇਪਰਵਾਹ ਜਾਂ ਇਹਦੇ ਐਨ ਉਲਟ ਬਹੁਤ ਚਿੜਚਿੜੇ ਹੋਏ ਘਰ ਮੁੜਦੇ ਹਨ।

ਬੰਦੇ ਨੂੰ ਇਹ ਮੁੱਲ ਤਾਰ ਕੇ ਬੱਚਿਆਂ ਦਾ ਧਿਆਨ, ਇਕਾਗਰਤਾ ਅਤੇ ਦਿਮਾਗ਼ੀ ਸਰਗਰਮੀ ਪ੍ਰਾਪਤ ਕਰਨ ਦਾ ਯਤਨ ਨਹੀਂ ਕਰਨਾ ਚਾਹੀਦਾ। ਬੱਚਿਆਂ, ਵਿਸ਼ੇਸ਼ ਤੌਰ ਉੱਤੇ ਨਿੱਕਿਆਂ ਦਾ, ਬਲ ਅਤੇ ਤੰਤੂ ਸ਼ਕਤੀ ਕੋਈ ਅਥਾਹ ਖੂਹ ਨਹੀਂ ਜਿਸ ਵਿੱਚੋਂ ਤੁਸੀਂ ਨਿਰੰਤਰ ਪਾਣੀ ਕੱਢੀ ਜਾ ਸਕਦੇ ਹੋ। ਇਹ ਲਾਜ਼ਮੀ ਹੈ ਕਿ ਇਸ ਖੂਹ ਵਿੱਚੋਂ ਪਾਣੀ ਸਿਆਣਪ ਅਤੇ ਸੋਘ ਨਾਲ਼ ਲਿਆ ਜਾਵੇ ਅਤੇ ਜਿਸ ਗੱਲ ਦੀ ਵਧੇਰੇ ਮਹਾਨਤਾ ਹੈ, ਇਹ ਲਾਜ਼ਮੀ ਹੈ ਕਿ ਤੁਸੀਂ ਬੱਚੇ ਦੇ ਤੰਤੂ ਸ਼ਕਤੀ ਦੇ ਸੋਮਿਆਂ ਨੂੰ ਨਿਰੰਤਰ ਨਵਿਆਉਂਦੇ ਰਹੋ। ਇਹ ਸੋਮੇ ਹਨ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਵਰਤਾਰਿਆਂ ਨੂੰ, ਪ੍ਰਕਿਰਤੀ ਵਿੱਚ ਘਿਰੇ ਜੀਵਨ ਨੂੰ ਗਹੁ ਨਾਲ਼ ਵੇਖਣਾ, ਪੜ੍ਹਨਾ, ਪਰ ਇਹੋ ਜਿਹਾ, ਜਿਹੜਾ ਸ਼੍ਰੇਣੀ ਵਿੱਚ ਪੜ੍ਹ ਕੇ ਸੁਣਾਉਣ ਦੇ ਡਰ ਕਾਰਨ ਨਹੀਂ ਸਗੋਂ ਉਸ ਕਿਸਮ ਦਾ ਜਿਹੜਾ ਰੌਚਕਤਾ, ਕੁੱਝ ਲੱਭਣ ਦੀ ਇੱਛਾ ਜਗਾਵੇ ਅਤੇ ਜਿਉਂਦੇ ਚਿੰਤਨ ਅਤੇ ਬੋਲੀ ਦੇ ਸੋਮਿਆਂ ਤੱਕ "ਸਫ਼ਰ"।

ਸਕੂਲ ਦੇ ਸਮੂਹ ਦੇ ਜੀਵਨ ਵਿੱਚ ਕੁੱਝ ਭੁਲਾਵਾਂ ਹੈ, ਜਿਸਨੂੰ ਆਤਮਕ ਸਮਤੋਲ

ਕਿਹਾ ਜਾਂਦਾ ਹੈ। ਮੈਂ ਇਸ ਸੰਕਲਪ ਵਿੱਚ ਹੇਠ ਲਿਖੀਆਂ ਗੱਲਾਂ ਨੂੰ ਸ਼ਾਮਲ ਕਰਦਾ ਹਾਂ: ਬੱਚਿਆਂ ਦੇ ਜੀਵਨ ਦੀ ਭਰਪੂਰਤਾ, ਸੋਚ ਦੀ ਸਪੱਸ਼ਟਤਾ ਦੀ ਭਾਵਨਾ, ਆਪਣੀ ਸ਼ਕਤੀ ਵਿੱਚ ਭਰੋਸਾ, ਔਕੜਾਂ ਉੱਤੇ ਕਾਬੂ ਪਾਉਣ ਦੀ ਸੰਭਾਵਨਾ ਵਿੱਚ ਨਿਸ਼ਚਾ। ਮਨੋਰਥ-ਭਰਪੂਰ ਕਿਰਤ ਦੀ ਸ਼ਾਂਤੀ, ਮੁਨਸਫ਼ੀ, ਮਿੱਤਰਾਂ ਵਾਲ਼ੇ ਪ੍ਰਸਪਰ ਸਬੰਧ ਅਤੇ ਚਿੜਚਿੜੇਪੁਣੇ ਦੀ ਅਣਹੋਂਦ, ਆਤਮਕ ਸਮਤੋਲ ਦੀ ਲਖਣਾਇਕ ਵਿਸ਼ੇਸ਼ਤਾ ਹਨ। ਆਤਮਕ ਸਮਤੋਲ ਤੋਂ ਬਿਨਾਂ ਸਧਾਰਨ ਤੌਰ ਉੱਤੇ ਕੰਮ ਕਰਨਾ ਅਸੰਭਵ ਹੈ; ਜਦੋਂ ਇਸ ਸਮਤੋਲ ਵਿੱਚ ਵਿਗਾੜ ਆ ਜਾਂਦਾ ਹੈ, ਸਮੂਹਿਕ ਜੀਵਨ ਨਰਕ ਬਣ ਜਾਂਦਾ ਹੈ, ਵਿਦਿਆਰਥੀ ਇੱਕ ਦੂਜੇ ਨੂੰ ਨਰਾਜ਼ ਕਰਦੇ ਅਤੇ ਦੁੱਖ ਦੇਂਦੇ ਹਨ ਅਤੇ ਸਕੂਲ ਵਿੱਚ ਘਾਬਰੀ ਦਾ ਰਾਜ ਹੋ ਜਾਂਦਾ ਹੈ। ਕਿਹੜੇ ਢੰਗ ਨਾਲ਼ ਆਤਮਕ ਸਮਤੋਲ ਪੈਦਾ ਕੀਤਾ ਜਾਵੇ ਅਤੇ ਜਿਸ ਗੱਲ ਦੀ ਵਧੇਰੇ ਮਹੱਤਤਾ ਹੈ, ਕਾਇਮ ਰਖਿਆ ਜਾਵੇ ? ਸਰਵਉੱਤਮ ਸਿਖਿਅਕਾਂ ਦੇ ਅਨੁਭਵ ਨੇ ਮੈਨੂੰ ਨਿਸ਼ਚਾ ਦਿਵਾਇਆ ਹੈ ਕਿ ਇੱਥੇ ਮੁੱਖ ਗੱਲ ਵਿੱਦਿਆ ਦਾ ਬੜਾ ਸੂਖਮ ਖੇਤਰ ਹੈ—ਆਤਮਕ ਸ਼ਕਤੀ ਵਿੱਚ ਹਝੋਕਿਆਂ, ਕਾਹਲ਼ ਜਾਂ ਸੰਤਾਪ ਤੋਂ ਬਿਨਾਂ ਨਿਰੰਤਰ ਸੋਚਣ ਦੀ ਸਰਗਰਮੀ।

ਆਤਮਕ ਸਮਤੋਲ ਲਈ ਸਦਭਾਵਨਾ, ਪ੍ਰਸਪਰ ਸਹਾਇਤਾ, ਹਰ ਵਿਦਿਆਰਥੀ ਵਿੱਚ ਬੌਧਿਕ ਯੋਗਤਾਵਾਂ ਅਤੇ ਉਹ ਜੋ ਕੰਮ ਕਰ ਸਕਦਾ ਜਾਂ ਸਕਦੀ ਹੈ, ਉਸ ਵਿੱਚ ਸੁਰਮੇਲ ਦਾ ਲਖਣਾਇਕ ਵਾਯੂਮੰਡਲ ਹੋਣਾ ਚਾਹੀਦਾ ਹੈ। ਮੈਂ ਕਈ ਮੁੱਢਲੇ ਸਕੂਲਾਂ ਦੇ ਅਧਿਆਪਕਾਂ ਵਿੱਚ ਆਤਮਕ ਸਮਤੋਲ ਦੇ ਉਸਤਾਦਾਂ ਦੇ ਕੰਮ ਦਾ ਧਿਆਨ ਨਾਲ਼ ਅਧਿਐਨ ਕੀਤਾ। ਮੈਂ, ਸਭ ਤੋਂ ਸਿਆਣੀ ਅਤੇ ਨਾਲ਼-ਨਾਲ਼ ਮੇਰੀ ਰਾਏ ਵਿੱਚ ਸਭ ਤੋਂ ਸੁਭਾਵਕ ਗੱਲ ਦੇ "ਭੇਤ" ਲੱਭਣ ਦਾ ਯਤਨ ਕੀਤਾ: ਉਹਨਾਂ ਦੇ ਸਾਰੇ ਵਿਦਿਆਰਥੀ ਆਪਣੀ ਯੋਗਤਾ ਅਨੁਸਾਰ ਚੰਗੇ ਤੋਂ ਚੰਗਾ ਪੜ੍ਹਦੇ। ਕੋਈ ਬੱਚਾ ਅਜਿਹਾ ਨਹੀਂ ਜਿਹੜਾ, ਜੇ ਉਹ ਉੱਤਮ ਵਿਦਿਆਰਥੀ ਹੋ ਸਕਦਾ ਹੋਵੇ, ਤਾਂ ਸਧਾਰਨ ਵਿਦਿਆਰਥੀ ਬਣਨਾ ਚਾਹੇਗਾ। ਅਜਿਹੀਆਂ ਸ਼੍ਰੇਣੀਆਂ ਵਿੱਚ ਜਿਹੜੇ ਸਧਾਰਨ ਵਿਦਿਆਰਥੀ ਹੁੰਦੇ ਹਨ ਉਹ ਆਪਣੇ ਆਪ ਨੂੰ ਕਰਮਾਂ ਦਾ ਮਾਰਿਆ ਨਹੀਂ ਸਮਝਦੇ ਅਤੇ ਉਹਨਾਂ ਦੇ ਸਾਥੀ ਉਹਨਾਂ ਨਾਲ਼ ਨਿਵਾਜਵਾਂ ਸਲੂਕ ਨਹੀਂ ਕਰਦੇ।

ਮੈਨੂੰ ਸਭ ਤੋਂ ਚੰਗੇ ਨੰਬਰ ਲੈਣ ਦੇ ਖ਼ਬਤ ਸਬੰਧੀ ਹਮੇਸ਼ਾਂ ਫ਼ਿਕਰ ਰਿਹਾ ਹੈ— ਇਹ ਖ਼ਬਤ ਘਰ ਵਿੱਚ ਪੈਦਾ ਹੁੰਦਾ ਹੈ ਅਤੇ ਅਧਿਆਪਕ ਇਹਨੂੰ ਚੰਬੜ ਜਾਂਦੇ ਹਨ। ਇਹ ਵਿਦਿਆਰਥੀਆਂ ਦੀਆਂ ਆਤਮਾਵਾਂ ਉੱਤੇ ਭਾਰੀ ਬੋਝ ਪਾਉਂਦੇ ਹੋਏ ਉਹਨਾਂ ਨੂੰ ਲੂਲ੍ਹਾ, ਲੰਗੜਾ ਬਣਾ ਦੇਂਦਾ ਹੈ। ਉਸ ਘੜੀ ਅਜੇ ਬੱਚੇ ਵਿੱਚ ਸਰਵਉੱਚ ਨੰਬਰ ਪ੍ਰਾਪਤ ਕਰਨ ਦੀ ਯੋਗਤਾ ਨਹੀਂ ਹੁੰਦੀ, ਪਰ ਮਾਤਾ-ਪਿਤਾ ਉਹਦੇ ਤੋਂ ਸਰਵਉਤਮ ਨੰਬਰਾਂ ਦੀ ਮੰਗ ਕਰਦੇ ਹਨ, ਜਾਂ ਘੱਟੋ ਘੱਟ, ਸਰਵਉੱਚ ਤੋਂ ਹੇਠਲੇ। ਜੇ ਬੱਚੇ ਨੂੰ ਮੰਦੇ ਭਾਗੀਂ ਔਸਤ ਨੰਬਰ ਮਿਲ਼ਣ ਤਾਂ ਉਹ ਆਪਣੇ ਆਪ ਨੂੰ ਹੀਣਾ ਅਨੁਭਵ ਕਰਦਾ ਹੈ। ਅਨੁਭਵੀ ਅਧਿਆਪਕਾਂ ਦੀ ਹਾਲਤ ਵਿੱਚ ਅਜਿਹਾ ਨਹੀਂ ਹੁੰਦਾ। ਸ਼ਾਨਦਾਰ ਵਿਦਿਆਰਥੀ ਆਪਣੇ ਆਪ ਨੂੰ ਵਰੋਸਾਏ ਨਹੀਂ ਸਮਝਦੇ ਅਤੇ ਔਸਤ ਵਿਦਿਆਰਥੀਆਂ ਵਿੱਚ ਅਪੂਰਣਤਾ ਦਾ ਅਨੁਭਵ ਨਹੀਂ ਹੁੰਦਾ। ਮੈਂ ਇਹਨਾਂ ਅਸਲੀ ਸਿੱਖਿਅਕਾਂ ਤੋਂ ਸਿਆਣੀ, ਇਕਾਗਰ ਦਿਮਾਗ਼ੀ ਕਿਰਤ ਵਿੱਚ ਸੱਚੀ ਨਿਪੁੰਨਤਾ

ਸਿੱਖੀ। ਮੈਂ ਉਹਨਾਂ ਵਿੱਚ ਵਿੱਦਿਅਕ ਕਲਾ ਦਾ ਇੱਕ ਸੂਖਮ ਵਸਫ਼ ਵੇਖਿਆ: ਬੱਚਿਆਂ ਦੇ ਦਿਲਾਂ ਅਤੇ ਮਨਾਂ ਵਿੱਚ ਗਿਆਨ ਦੀ ਖ਼ੁਸ਼ੀ ਦਾ ਬੌਧਿਕ ਅਨੁਭਵ ਜਗਾਉਣ ਦੀ ਯੋਗਤਾ। ਹਰ ਸਫ਼ਲਤਾ, ਭਾਵੇਂ ਉਹ ਨਿੱਕੀ ਤੋਂ ਨਿੱਕੀ ਕਿਉਂ ਨਾ ਹੋਵੇ, ਇਹਨਾਂ ਅਧਿਆਪਕਾਂ ਦੇ ਵਿਦਿਆਰਥੀਆਂ ਵਿੱਚੋਂ ਕਿਸੇ ਵਿੱਚ ਵੀ ਸੱਚ ਅਤੇ ਖੋਜ ਦੀ ਲੱਭਤ ਨਾਲ਼ ਸਬੰਧਤ ਖ਼ੁਸ਼ੀ-ਭਰਿਆ ਆਤਮਕ ਉਭਾਰ ਪੈਦਾ ਕਰਨ ਵਿੱਚ ਅਸਫ਼ਲ ਨਾ ਰਹਿੰਦੀ। ਇਹਨਾਂ ਅਨੁਭਵੀ ਅਧਿਆਪਕਾਂ, ਸਿਆਣਪ ਦੇ ਮਾਣਕਾਂ, ਦਾ ਸਾਰ ਕੱਢਦੇ ਹੋਏ ਮੈਂ ਇਹ ਯਤਨ ਕੀਤਾ ਕਿ ਬੱਚੇ ਨੰਬਰਾਂ ਲਈ ਨਹੀਂ ਸਗੋਂ ਬੌਧਿਕ ਗੱਲਾਂ ਦੀ ਉਤੇਜਨਾ ਅਨੁਭਵ ਕਰਨ ਲਈ ਕੰਮ ਕਰਨ। ਮੈਂ ਇਸ ਗੱਲ ਉੱਤੇ ਬਹੁਤ ਖ਼ੁਸ਼ ਹੋਇਆ ਕਿ ਸਾਡੇ ਬੱਚਿਆਂ ਵਿੱਚ ਸਰਵਉੱਤਮ ਨੰਬਰਾਂ ਲਈ ਕੋਈ ਜੰਮ ਨਹੀਂ ਸੀ ਅਤੇ ਨਾ ਹੀ ਸਾਡੇ ਬੱਚਿਆਂ ਦੇ ਸਮੂਹ ਵਿੱਚ ਔਸਤ ਨੰਬਰਾਂ ਉੱਤੇ ਕਲੇਸ਼ਿਆ ਪ੍ਰਤੀਕਰਮ ਸੀ।

... ਹਰ ਹਫ਼ਤੇ ਅਸੀਂ ਇੱਕ ਸਬਕ ਚਿੰਤਨ ਅਤੇ ਆਪਣੀ ਮਾਤ-ਭਾਸ਼ਾ ਵੱਲ "ਸਫ਼ਰਾਂ" ਨੂੰ, ਦੇਖ-ਭਾਲ਼ ਨੂੰ ਸਮਰਪਤ ਕਰਦੇ। ਇਹਨਾਂ ਵਿੱਚ ਪ੍ਰਕਿਰਤੀ ਨਾਲ਼ ਸਿੱਧਾ ਮੇਲ਼-ਜੋਲ਼ ਹੁੰਦਾ, ਜਿਸਤੋਂ ਬਿਨਾਂ ਬੱਚੇ ਦੀਆਂ ਦਿਮਾਗ਼ੀ ਯੋਗਤਾਵਾਂ ਅਤੇ ਤੰਤੂ ਸ਼ਕਤੀ ਦੇ ਸੋਮੇ ਛੇਤੀ ਹੀ ਸੁੱਕ ਜਾਂਦੇ ਹਨ। ਗਰਮ ਮੌਸਮ ਵਿੱਚ, ਪੱਤਝੜ, ਬਸੰਤ ਅਤੇ ਹੁਨਾਲ਼ ਵਿੱਚ ਅਸੀਂ ਪਹੁ-ਫੁਟਾਲੇ ਤੋਂ ਬਹੁਤ ਪਹਿਲਾਂ ਆਪਣੇ ਸਫ਼ਰ ਉੱਤੇ ਚੱਲ ਪੈਂਦੇ। ਪਿੰਡਾਂ ਦੇ ਬੱਚੇ ਜਾਗ ਪੈਂਦੇ ਹਨ। ਪ੍ਰਕਿਰਤੀ ਸਬੰਧੀ, ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਵਰਤਾਰਿਆਂ ਸਬੰਧੀ ਕਹਾਣੀਆਂ ਨੇ ਪਹਿਲਾਂ ਹੀ ਬੱਚਿਆਂ ਦੀ ਉਤਸੁਕਤਾ ਜਗਾ ਦਿੱਤੀ ਸੀ ਅਤੇ ਮੈਨੂੰ ਬਹੁਤ ਸਾਰੇ ਪ੍ਰਸ਼ਨਾਂ ਦਾ ਉੱਤਰ ਦੇਣਾ ਪਿਆ। ਮੈਂ ਉਹਨਾਂ ਵਿੱਚੋਂ ਕੁੱਝ ਹੇਠਾਂ ਦੇਂਦਾ ਹਾਂ: "ਸਵੇਰੇ ਸਾਝਰੇ ਸੂਰਜ ਲਾਲ ਅਤੇ ਦੁਪਹਿਰੇ ਲੂੰਹਣਾ ਕਿਉਂ ਹੁੰਦਾ ਹੈ? ਬੱਦਲ਼ ਕਿੱਥੋਂ ਆਉਂਦੇ ਹਨ? ਭੱਖੜੇ ਦੇ ਫੁੱਲ ਸਵੇਰੇ ਖੁੱਲ੍ਹ ਕਿਉਂ ਜਾਂਦੇ ਹਨ ਅਤੇ ਸ਼ਾਮ ਨੂੰ ਬੰਦ ਕਿਉਂ ਹੋ ਜਾਂਦੇ ਹਨ? ਅਸਮਾਨੀ ਬਿਜਲੀ ਲਿਸ਼ਕਦੀ ਅਤੇ ਕੜਕਦੀ ਕਿਉਂ ਹੈ? ਪੱਛੋਂ ਦੀ ਹਵਾ ਮੀਂਹ ਕਿਉਂ ਲਿਆਉਂਦੀ ਅਤੇ ਪੂਰਬ ਦੀ ਪੌਣ ਸੋਕਾ ਕਿਉਂ ਲਿਆਉਂਦੀ ਹੈ? ਸੂਰਜਮੁਖੀ ਦਾ ਫੁੱਲ ਸੂਰਜ ਨਾਲ਼ ਕਿਉਂ ਮੁੜਦਾ ਹੈ—ਕੀ ਉਹ ਮਨੁੱਖਾਂ ਵਾਂਗ ਵੇਖ ਸਕਦਾ ਹੈ? ਲੋਹੇ ਨੂੰ ਜੰਗਾਲ਼ ਕਿਉਂ ਲੱਗਦਾ ਹੈ? ਕਬੂਤਰ ਕਦੀ ਵੀ ਰੁੱਖਾਂ ਉੱਤੇ ਕਿਉਂ ਨਹੀਂ ਬਹਿੰਦੇ? ਹੁਨਾਲ਼ ਵਿੱਚ, ਜਦੋਂ ਉਹਨਾਂ ਨੂੰ ਪੱਤੇ ਲੱਗੇ ਹੁੰਦੇ ਹਨ, ਰੁੱਖਾਂ ਦੇ ਗੱਚ ਕਿਉਂ ਨਹੀਂ ਲੱਗ ਸਕਦੇ? ਡਿੱਗਦੇ ਤਾਰੇ ਕਿੱਥੇ ਡਿੱਗਦੇ ਹਨ? ਬਰਫ਼ ਦੇ ਗੋੜ੍ਹੇ ਇੰਨੇ ਸੋਹਣੇ ਕਿਉਂ ਹੁੰਦੇ ਹਨ, ਜਿਵੇਂ ਕਿਸੇ ਨੇ ਉਹਨਾਂ ਨੂੰ ਕਾਗ਼ਜ਼ ਤੋਂ ਕੱਟਿਆ ਹੋਵੇ? ਜਦੋਂ ਉਹਨਾਂ ਦੂਰ ਜਾਣਾ ਹੁੰਦਾ ਹੈ ਤਾਂ ਪੰਛੀ ਰਾਹ ਕਿਵੇਂ ਲੱਭਦੇ ਹਨ? ਚੰਨ ਦੁਆਲ਼ੇ ਚਿੱਟਾ ਘੇਰਾ ਕਿੱਥੋਂ ਆਉਂਦਾ ਹੈ? ਮੀਂਹ ਤੋਂ ਪਹਿਲਾਂ ਸੂਰਜ ਉੱਗਣ ਅਤੇ ਡੁੱਬਣ ਸਮੇਂ ਅਸਮਾਨ ਲਾਲ ਕਿਉਂ ਹੁੰਦਾ ਹੈ? ਮਾਖਿਉਂ ਇਕੱਠੀ ਕਰਨ ਲਈ ਜਾਣ ਤੋਂ ਪਹਿਲਾਂ ਮਖਿਆਰੀਆਂ "ਨੱਚਦੀਆਂ" ਕਿਉਂ ਹਨ? ਜਦੋਂ ਰੁੱਖਾਂ ਉੱਤੇ ਫੁੱਲ ਖਿੜੇ ਹੋਣ ਤਾਂ ਬਾਗ਼ ਵਿੱਚ ਦੱਭ ਕਿਉਂ ਬਾਲ਼ੀ ਜਾਂਦੀ ਹੈ? ਅਜਿਹਾ ਕਿਉਂ ਹੁੰਦਾ ਹੈ ਕਿ ਤੁਸੀਂ ਜੰਗਲ਼ ਵਿੱਚ ਆਪਣੀ ਅਵਾਜ਼ ਦੀ ਗੂੰਜ ਸੁਣ ਸਕਦੇ ਹੋ? ਸਤਰੰਗੀ ਪੀਂਘ ਕੀ ਹੁੰਦੀ ਹੈ? ਸਿਆਲ਼ ਵਿੱਚ

ਬਿਜਲੀ ਦੀ ਚਮਕ ਅਤੇ ਕੜਕ ਕਿਉਂ ਨਹੀਂ ਹੁੰਦੀ ? ਲੂਣਾ ਪਾਣੀ ਕੇਵਲ ਓਦੋਂ ਕਿਉਂ ਜੰਮਦਾ ਹੈ ਜਦੋਂ ਹੱਦੋਂ ਵੱਧ ਠੰਢ ਹੋਵੇ ? ਖ਼ਰਗੋਸ਼ ਖੁੱਡਾਂ ਕਿਉਂ ਪੁੱਟਦੇ ਹਨ ਜਦੋਂ ਕਿ ਸਹੇ ਨਹੀਂ ਪੁੱਟਦੇ ? ਅਜਿਹਾ ਕਿਉਂ ਹੁੰਦਾ ਕਿ ਤੁਸੀਂ ਦੁੱਧ ਦੇ ਭਾਂਡੇ ਦੁਆਲ਼ੇ ਹੁਨਾਲ਼ ਵਿੱਚ ਗਿੱਲਾ ਤੌਲੀਆ ਲਪੇਟ ਦਿਓ ਤਾਂ ਗਰਮ ਤੋਂ ਗਰਮ ਦਿਨਾਂ ਨੂੰ ਵੀ ਦੁੱਧ ਗਰਮ ਨਹੀਂ ਹੁੰਦਾ ? ਮੀਂਹ ਤੋਂ ਐਨ ਪਹਿਲਾਂ ਅਬਾਬੀਲਾਂ ਧਰਤੀ ਦੇ ਬਹੁਤ ਨੇੜੇ ਕਿਉਂ ਉੱਡਦੀਆਂ ਹਨ ? ਚੰਡੋਲ ਆਪਣੇ ਆਲ੍ਹਣੇ ਖੇਤਾਂ ਵਿੱਚ ਕਿਉਂ ਬਣਾਉਂਦੇ ਹਨ, ਪਰ ਤਿਲੀਅਰ ਅਤੇ ਟਿਟਮਾਊਸ ਇਹ ਰੁੱਖਾਂ ਵਿੱਚ ਬਣਾਉਂਦੇ ਹਨ ? ਅਜਿਹਾ ਕਿਉਂ ਹੁੰਦਾ ਹੈ ਕਿ ਬੱਤਖ਼ਾਂ ਤੈਰ ਸਕਦੀਆਂ ਹਨ ਪਰ ਕੁਕੜੀਆਂ ਨਹੀਂ ਤੈਰ ਸਕਦੀਆਂ ? ਅੱਜ ਹਵਾਈ ਜਹਾਜ਼ ਦੇ ਪਿੱਛੇ ਧੂੰਏਂ ਦੀ ਪੂਛ ਕਿਉਂ ਸੀ ਜਦੋਂ ਕਿ ਕੱਲ੍ਹ ਨਹੀਂ ਸੀ ? ਅਸਮਾਨ ਤੋਂ ਤਾਰੇ ਕਿਉਂ ਡਿੱਗਦੇ ਹਨ ਅਤੇ ਉਹ ਕਿੱਥੇ ਡਿੱਗਦੇ ਹਨ ? ਵਾਵਰੋਲਾ ਘੁੰਮਣ-ਘੇਰੀ ਜਿਹੇ ਥੰਮ੍ਹ ਕਿਉਂ ਬਣਾਉਂਦਾ ਹੈ ? ਕਹੂ ਦੇ ਰੁੱਖ ਕਿਉਂ "ਰੋਂਦੇ"* ਹਨ ? ਕਰਾਕਸ ਦੇ ਫੁੱਲ ਕੇਵਲ ਬਸੰਤ ਦੇ ਸ਼ੁਰੂ ਵਿੱਚ ਹੀ ਕਿਉਂ ਖਿੜਦੇ ਹਨ ? ਤੁਸੀਂ ਸਿਆਲ਼ੀ ਕਣਕ ਪੱਤਝੜ ਦੀ ਰੁੱਤੇ ਅਤੇ ਬਸੰਤ ਦੀਆਂ ਫ਼ਸਲਾਂ ਬਸੰਤ ਦੀ ਰੁੱਤੇ ਕਿਉਂ ਬੀਜਦੇ ਹੋ ? ਟਟਹਿਣੇ ਕਿਉਂ ਚਮਕਦੇ ਹਨ ? ਅਜਿਹਾ ਕਿਉਂ ਹੁੰਦਾ ਹੈ ਕਿ ਗਾਂ ਇੱਕੋ ਵੱਛਾ ਦੇਂਦੀ ਹੈ ਪਰ ਸੂਰਾਂ ਦੇ ਬਹੁਤ ਸਾਰੇ ਬੱਚੇ ਹੁੰਦੇ ਹਨ ? ਸੂਰਜ ਹੁਨਾਲ਼ ਵਿੱਚ ਉੱਚਾ ਅਤੇ ਸਿਆਲ਼ ਵਿੱਚ ਨੀਵਾਂ ਕਿਉਂ ਹੁੰਦਾ ਹੈ ? ਬਾਰੀਆਂ ਦੇ ਸ਼ੀਸ਼ਿਆਂ ਉੱਤੇ ਜੰਮੀ ਬਰਫ਼ ਵਿੱਚ ਸੋਹਣੇ-ਸੋਹਣੇ ਨਕਸ਼ ਕਿਉਂ ਬਣੇ ਹੁੰਦੇ ਹਨ ? ਪੱਤਝੜ ਦੀ ਰੁੱਤੇ ਰੁੱਖਾਂ ਦਾ ਰੰਗ ਪੀਲ਼ਾ ਕਿਉਂ ਹੋ ਜਾਂਦਾ ਹੈ ?"

ਮੈਂ ਹਰ ਪ੍ਰਸ਼ਨ ਦਾ ਉੱਤਰ ਇਉਂ ਦੇਣ ਦਾ ਯਤਨ ਕੀਤਾ ਕਿ ਮੈਂ ਨਾ ਕੇਵਲ ਪ੍ਰਕਿਰਤੀ ਦੇ ਵਰਤਾਰਿਆਂ ਦਾ ਤੱਤ ਹੀ ਬੱਚਿਆਂ ਸਾਹਮਣੇ ਖੋਲ੍ਹਾਂ ਸਗੋਂ ਉਹਨਾਂ ਵਿੱਚ ਉਤਸੁਕਤਾ ਅਤੇ ਖੋਜ ਦਾ ਸ਼ੌਕ ਹੋਰ ਵੀ ਉਤੇਜਨ ਕਰਾਂ। ਬੱਚਿਆਂ ਦੇ ਪ੍ਰਸ਼ਨਾਂ ਦੇ ਉੱਤਰ, ਉਹਨਾਂ ਦੇ ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਗੱਲਬਾਤ ਚਿੰਤਨ ਦੇ ਪਹਿਲੇ ਸਕੂਲ ਸਨ। ਮੈਨੂੰ ਕੁੱਝ ਪ੍ਰਸ਼ਨਾਂ ਦਾ ਉੱਤਰ ਦੇਣ ਦਾ ਢੰਗ ਨਾ ਆਇਆ। ਪ੍ਰਸ਼ਨ ਜਿਹੜਾ ਪਹਿਲਾਂ ਜਿੰਨਾ ਸਾਦਾ ਜਾਪਦਾ ਉਹਦਾ ਉੱਤਰ ਦੇਣਾ ਓਨਾ ਹੀ ਔਖਾ ਹੁੰਦਾ। ਮੈਂ ਮੁੱਢਲੇ ਸਕੂਲ ਦੇ ਅਧਿਆਪਕਾਂ ਨਾਲ਼ ਗੱਲਬਾਤ ਕੀਤੀ, ਵਿਸ਼ੇਸ਼ ਤੌਰ ਉੱਤੇ ਉਹਨਾਂ ਤੋਂ ਇਸ ਸਬੰਧੀ ਸਲਾਹ ਲੈਣ ਲਈ ਕਿ ਬੱਚਿਆਂ ਦੇ "ਦਾਰਸ਼ਨਿਕ" ਪ੍ਰਸ਼ਨਾਂ ਦੇ ਉੱਤਰ ਕਿਵੇਂ ਦਿਆਂ। ਅਸੀਂ ਬੱਚਿਆਂ ਦੀ ਸੋਚ ਦੀਆਂ ਭੁੱਲ-ਭੁਲੱਈਆਂ ਸਬੰਧੀ ਵਿਚਾਰ ਕਰਦੇ ਹੋਏ ਪੂਰੀਆਂ ਸ਼ਾਮਾਂ ਬਿਤਾ ਦਿੱਤੀਆਂ। ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ—ਬੱਚਿਆਂ ਦੇ ਸੋਚਣ ਸਬੰਧੀ ਮਾਹਿਰਾਂ—ਦੇ ਅਨੁਭਵ ਨੇ ਮੈਨੂੰ ਇਸ ਸਿੱਟੇ ਉੱਤੇ ਪੁਚਾਇਆ ਕਿ ਸਾਦੇ ਅਤੇ ਪ੍ਰਤੱਖ ਜਾਪਦੇ ਵਿੱਚ ਅਕਸਰ ਔਕੜਾਂ ਲੁਕੀਆਂ ਹੁੰਦੀਆਂ ਹਨ। ਇੱਕ ਪ੍ਰਸ਼ਨ ਦਾ ਕਿ "**ਤੁਸੀਂ ਸਿਆਲ਼ ਦੀ ਕਣਕ ਪੱਤਝੜ ਵਿੱਚ ਅਤੇ ਬਸੰਤ ਦੀਆਂ ਫ਼ਸਲਾਂ ਬਸੰਤ ਵਿੱਚ ਕਿਉਂ ਬੀਜਦੇ ਹੋ ?**" ਉੱਤਰ ਦੇਣਾ ਡਿੱਗਦੇ ਤਾਰਿਆਂ ਅਤੇ ਤਾਰੋਟਿਆਂ ਸਬੰਧੀ ਪ੍ਰਸ਼ਨ ਦਾ ਉੱਤਰ ਦੇਣ ਨਾਲ਼ੋਂ ਚੋਖਾ ਔਖਾ ਹੈ। ਮੈਂ ਪ੍ਰਕਿਰਤੀ ਦੇ

** ਕਹੂ ਦੀ ਇੱਕ ਕਿਸਮ ਦੇ ਪਾਣੀ ਉੱਤੇ ਝੁਕੇ ਹੋਣ ਕਾਰਨ, ਯੂਰਪੀ ਭਾਸ਼ਾਵਾਂ ਵਿੱਚ ਉਹਨੂੰ "ਰੋਣ ਵਾਲ਼ਾ" ਕਹੂ ਕਿਹਾ ਜਾਂਦਾ ਹੈ। —**ਅਨੁ:***

ਸੰਸਾਰ ਵਿੱਚ "ਸਫ਼ਰਾਂ" ਨੂੰ ਅਜਿਹਾ ਬਣਾਉਂਦਾ ਰਿਹਾ ਕਿ ਬੱਚੇ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਕਾਰਨ ਅਤੇ ਪ੍ਰਭਾਵ ਦਾ ਸਬੰਧ ਵੇਖਣ ਅਤੇ ਨਿਰਭਰਤਾਵਾਂ ਨੂੰ ਮਹੱਤਵਪੂਰਨ ਵਿੱਦਿਅਕ ਕਾਰਜ ਸਮਝਣ ਲੱਗ ਪੈਣ।

ਜੇ ਪ੍ਰਕਿਰਤੀ ਵਿੱਚ "ਸਫ਼ਰ" ਅਖ਼ੀਰੀ ਸਬਕ ਸਮੇਂ ਹੁੰਦੇ ਤਾਂ ਅਸੀਂ ਉਸ ਤੋਂ ਪਿੱਛੋਂ ਖੇਡਦੇ। ਬੱਚਿਆਂ ਆਪ ਖੇਡਾਂ ਦੀਆਂ ਟੋਲੀਆਂ ਬਣਾ ਲਈਆਂ। ਪ੍ਰਕਿਰਤੀ ਦੇ ਵਰਤਾਰਿਆਂ ਦਾ ਤਾਣਾ-ਪੇਟਾ ਪਰੀ-ਕਹਾਣੀਆਂ ਨਾਲ਼ ਰਲ਼ਿਆ ਹੋਇਆ ਸੀ। ਇਹ ਹੈ ਇੱਕ ਖੇਡ ਜਿਸ ਵਿੱਚ ਬੱਚੇ ਬਹੁਤ ਹੀ ਮਸਤ ਹੋ ਜਾਂਦੇ। ਇਹਦਾ ਨਾਂ ਸੀ "ਭੇਤ-ਭਰੇ ਟਾਪੂ ਦੀ ਭਾਲ਼"। ਅਸਾਂ ਆਪਣੇ ਆਪ ਨੂੰ ਦੋ ਹਿੱਸਿਆਂ ਵਿੱਚ ਵੰਡ ਲਿਆ। ਇੱਕ ਟੋਲੀ ਨੇ ਜੰਗਲ਼ ਦੇ ਕਿਸੇ ਦੁਰਾਡੇ ਕੋਨੇ ਵਿੱਚ ਥਾਂ ਮੱਲ ਲਈ। ਅਸਾਂ ਖੇਡ ਦੀ ਥਾਂ ਨੂੰ ਨਿਸ਼ਾਨਿਆਂ ਦੀ ਇੱਕ ਲੜੀ ਨਾਲ਼ ਘੇਰ ਦਿੱਤਾ, ਜਿਨ੍ਹਾਂ ਦਾ ਬਸ ਸਾਨੂੰ ਹੀ ਪਤਾ ਸੀ—ਇਹ ਟਾਪੂ ਦਾ ਚੱਟਾਨਾਂ ਵਾਲ਼ਾ ਤੱਟ ਸੀ, ਜਿੱਥੇ ਬਹੁਤ ਸਾਰੇ ਖ਼ੂੰਖਾਰ ਜੰਗਲ਼ੀ ਜਾਨਵਰ ਸਨ। ਭੇਤ-ਭਰੇ ਟਾਪੂ ਉਤਲੇ ਬੱਚੇ ਮੁਸਾਫ਼ਰ ਸਨ ਜਿਨ੍ਹਾਂ ਦਾ ਜਹਾਜ਼ ਤਬਾਹ ਹੋ ਗਿਆ ਸੀ। ਉਹਨਾਂ ਇੱਕ ਤੰਗ ਪੱਟੀ ਉੱਤੇ ਚੰਗੀ ਤਰ੍ਹਾਂ ਲੁਕਾਈਆਂ ਨਿਸ਼ਾਨੀਆਂ ਛੱਡੀਆਂ, ਜਿਹੜੀਆਂ ਟਾਪੂ ਵੱਲ ਰਾਹ ਵਿਖਾਉਂਦੀਆਂ ਸਨ (ਨਿਸ਼ਾਨੀਆਂ ਸਬੰਧੀ ਦੋਹਾਂ ਟੋਲੀਆਂ ਵਿੱਚ ਪਹਿਲਾਂ ਹੀ ਸੰਮਤੀ ਹੋ ਗਈ ਸੀ)। ਅਸਾਂ ਉਹਨਾਂ ਮੁਸਾਫ਼ਰਾਂ ਨੂੰ ਬਚਾਉਣਾ ਸੀ ਜਿਨ੍ਹਾਂ ਦਾ ਜਹਾਜ਼ ਤਬਾਹ ਹੋ ਗਿਆ ਸੀ ਅਤੇ ਬੱਚਿਆਂ ਨੇ ਪੈਰ-ਪੈਰ, "ਤੱਟ" ਦੇ ਕਈ ਕਿਲੋਮੀਟਰਾਂ ਦੇ ਨਾਲ਼-ਨਾਲ਼, ਉਹ ਥਾਂ ਲੱਭਦੇ ਹੋਏ ਜਿਨ੍ਹਾਂ ਤੋਂ ਪਾਰ ਬੰਦਾ ਟਾਪੂ ਤੱਕ ਅੱਪੜ ਸਕਦਾ ਸੀ, ਜੰਗਲ਼ ਦਾ ਮੁਆਇਨਾ ਕੀਤਾ। ਇੱਥੇ ਕੇਵਲ ਤਿੱਖੀ ਨਿਗਾਹ ਅਤੇ ਦਲੇਰੀ ਦੀ ਹੀ ਲੋੜ ਸੀ ਸਗੋਂ ਪ੍ਰਕਿਰਤਕ ਵਰਤਾਰਿਆਂ ਦੀ ਪਰਖ ਕਰਨ ਅਤੇ ਤਰਕ-ਸੰਗਤ ਢੰਗ ਨਾਲ਼ ਸੋਚਣ ਦੀ ਲੋੜ ਸੀ। ਇਹ ਖੇਡ ਇਮਾਨਦਾਰੀ ਅਤੇ ਸੱਚ ਬੋਲਣਾ ਵੀ ਸਿਖਾਉਂਦੀ। ਬੱਚਿਆਂ ਨੇ ਟਾਪੂ ਵੱਲ ਜਾਂਦਾ ਗੁਪਤ ਰਾਹ ਲੱਭ ਲਿਆ ਅਤੇ ਮੁਸਾਫ਼ਰਾਂ ਦੀ ਸਹਾਇਤਾ ਕੀਤੀ, ਉਹਨਾਂ ਬਿਮਾਰਾਂ ਨੂੰ ਹਸਪਤਾਲ ਭੇਜਿਆ। ਖੇਡ ਵਿੱਚ ਪਾਈਲਟ ਅਤੇ ਡਾਕਟਰ ਆ ਗਏ। ਖੇਡ ਦਾ ਅੰਤ ਤਬਾਹ ਹੋਏ ਜਹਾਜ਼ ਦੇ ਮੁਸਾਫ਼ਰਾਂ ਅਤੇ ਉਹਨਾਂ ਦੇ ਸਹਾਇਕਾਂ ਵੱਲੋਂ ਰਲ਼ ਕੇ ਦਲ਼ੀਆ ਬਣਾਉਣ ਨਾਲ਼ ਹੋਇਆ। ਅਸੀਂ ਅੱਗ ਦੁਆਲ਼ੇ ਬਹਿੰਦੇ ਅਤੇ ਮੈਂ ਪਰੀ-ਕਹਾਣੀ ਸੁਣਾਉਂਦਾ। ਕਈ ਬੱਚੇ ਉਸ ਕਹਾਣੀ ਦੇ ਚਿੱਤਰ ਵਾਹੁੰਦੇ ਜਿਹੜੀ ਮੈਂ ਸੁਣਾਉਂਦਾ, ਉਹ ਆਪਣੇ ਅਨੋਖੇ ਬਿੰਬਾਂ ਸਬੰਧੀ ਆਪਣੇ ਵਿਚਾਰਾਂ ਨੂੰ ਕਾਗ਼ਜ਼ ਉੱਤੇ ਪਾ ਦੇਂਦੇ।

ਪ੍ਰਕਿਰਤੀ ਵਿੱਚ "ਸਫ਼ਰਾਂ" ਦੇ ਸਮੇਂ ਪੰਛੀਆਂ ਅਤੇ ਪਸ਼ੂਆਂ ਦੇ ਜੀਵਨ ਨੂੰ ਗਹੁ ਨਾਲ਼ ਵੇਖਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ। ਇੱਕ ਉੱਕਾ ਹੀ ਨਵਾਂ, ਅਦਭੁੱਤ ਸੰਸਾਰ ਸਾਡੇ ਸਾਹਮਣੇ ਖੁੱਲ੍ਹਾ। ਪੱਤਝੜ ਦੇ ਸ਼ਾਂਤ ਦਿਨਾਂ ਨੂੰ ਅਸੀਂ ਝਾਊਆਂ ਦੇ ਇੱਕ ਪੂਰੇ ਝੋਲ ਨੂੰ ਆਪਣੇ ਘੁਰਨੇ ਵਿੱਚੋਂ ਆਪਣੀ ਮਾਂ ਦੇ ਪਿੱਛੇ ਚਲਦੇ ਵੇਖਦੇ ਅਤੇ ਇਹ ਵੇਖਦੇ ਕਿ ਉਹ ਉਹਨਾਂ ਦੀ ਰੱਖਿਆ ਕਿਵੇਂ ਕਰਦੀ। ਬਸੰਤ ਦੀ ਰੁੱਤੇ ਅਸੀਂ ਨਿੱਕੇ ਸਹਿਆਂ ਨੂੰ ਵੇਖਦੇ। ਬੱਚਿਆਂ ਇਹ ਵੇਖ ਲਿਆ ਕਿ ਕਿਵੇਂ ਇੱਕ ਸੋਹਣੀ ਮਾਂ ਨੇ ਆਪਣੇ ਨਵੇਂ ਜੰਮੇ ਬੱਚੇ ਨੂੰ ਸਦਾ ਲਈ, ਢਿੱਡ ਭਰੇ ਜਾਣ ਲਈ ਕਿਸੇ ਹੋਰ ਸਹੇ ਨਾਲ਼ ਸਬੱਬੀ ਮਿਲ਼ਣ ਦੀ ਉਡੀਕ ਕਰਦੇ, ਆਪਣੀ

ਕਿਸਮਤ ਦੇ ਹਵਾਲੇ ਕਰ ਦਿੱਤਾ। ਜੁਲਾਈ ਵਿੱਚ ਬੱਚਿਆਂ ਨੇ ਰੁੱਖਾਂ ਵਿੱਚ ਰਹਿਣ ਵਾਲ਼ੇ ਡੱਡੂਆਂ ਨੂੰ ਧਿਆਨ ਨਾਲ਼ ਵੇਖਿਆ। ਇੱਕ ਦਿਨ ਅਸਾਂ ਇੱਕ ਦੁਰਾਡੀ ਥਾਂ ਇੱਕ ਲੂੰਬੜ ਦਾ ਘੁਰਨਾ ਵੇਖਿਆ। ਬੱਚਿਆਂ ਵੇਖਿਆ ਕਿਵੇਂ ਲੂੰਬੜੀ ਆਪਣੇ ਬੱਚਿਆਂ ਨੂੰ ਸੈਰਾਂ ਕਰਨ ਲੈ ਜਾਂਦੀ, ਉਹਨਾਂ ਨੂੰ ਨੱਠਣਾ ਸਿਖਾਉਂਦੀ ਅਤੇ ਉਹਨਾਂ ਨਾਲ਼ ਖੇਡਦੀ। ਜੰਗਲ਼ ਦੀ ਇੱਕ ਦੁਰਾਡੀ ਨੁੱਕਰੇ ਅਸਾਂ ਊਦ-ਬਿੱਲਿਆਂ ਨੂੰ ਵੇਖਿਆ।

ਸਾਡੇ ਸਫ਼ਰਾਂ ਅਤੇ ਗਹੁ ਨਾਲ਼ ਵੇਖਣ ਨੇ ਸਾਡੇ ਚਿੰਤਨ ਨੂੰ ਭਰਪੂਰ ਬਣਾਇਆ ਅਤੇ ਬੋਲੀ ਅਤੇ ਪ੍ਰਗਟਾਅ ਨੂੰ ਵਿਕਸਤ ਕੀਤਾ। ਸਫ਼ਰਾਂ ਅਤੇ ਸੈਰਾਂ ਦੇ ਦੌਰਾਨ ਬੱਚਿਆਂ ਦੇ ਮਨਾਂ ਵਿੱਚ ਜਿੰਨੇ ਵਧੇਰੇ ਪ੍ਰਸ਼ਨ ਉੱਠਦੇ, ਉਹਨਾਂ ਦੀ ਉਤਸੁਕਤਾ ਅਤੇ ਖੋਜੀਪੁਣਾ ਸ਼੍ਰੇਣੀ ਵਿੱਚ ਪ੍ਰਕਿਰਤੀ ਦੇ ਪ੍ਰਗਟਾਆਂ, ਕੰਮ ਅਤੇ ਦੁਰਾਡੇ ਦੇਸ਼ਾਂ ਸਬੰਧੀ ਗੱਲਬਾਤ ਸਮੇਂ ਓਨੇ ਹੀ ਨਿਥਰ ਜਾਂਦੇ। ਪ੍ਰਕਿਰਤੀ ਵਿੱਚ "ਸਫ਼ਰਾਂ" ਤੋਂ ਪਿੱਛੋਂ ਬੱਚਿਆਂ ਦੀ ਭਾਵੁਕ ਪ੍ਰਸਥਿਤੀ ਵੇਖਦੇ ਹੋਏ, ਮੈਨੂੰ ਪ੍ਰਾਚੀਨ ਅਕਲ ਦੀ ਸੱਚਾਈ ਦਾ ਓਨਾ ਹੀ ਵਧੇਰੇ ਨਿਸ਼ਚਾ ਹੁੰਦਾ ਗਿਆਃ ਗਿਆਨ ਲਈ ਪਿਆਰ ਅਚੰਭੇ ਵਿੱਚ ਸ਼ੁਰੂ ਹੁੰਦਾ ਹੈ।

ਮੈਂ ਪ੍ਰਕਿਰਤੀ ਦੇ ਇਹਨਾਂ ਭੇਤਾਂ ਦੇ ਸਨਮੁੱਖ ਇਸ ਅਚੰਭੇ, ਲੱਭਤ ਉੱਤੇ ਖ਼ੁਸ਼ੀ ਨੂੰ ਬੱਚਿਆਂ ਨੂੰ ਚੇਤਨ ਕਰਨ ਅਤੇ ਸਰਗਰਮ ਬਣਾਉਣ ਲਈ ਵਰਤਣ ਦਾ ਯਤਨ ਕੀਤਾ। ਸਾਡੀ ਸ਼੍ਰੇਣੀ ਵਿੱਚ ਅਜਿਹੇ ਬੱਚੇ ਸਨ, ਜਿਨ੍ਹਾਂ ਨੂੰ ਗ਼ੈਰ-ਪੇਚਦਾਰ ਪ੍ਰਸ਼ਨਾਂ ਨੂੰ ਸਮਝਣ ਲਈ ਕਾਫ਼ੀ ਸਮਾਂ ਲੱਗਦਾ (ਵਾਲੀਆ, ਪੈਤਰਿਕ ਅਤੇ ਨੀਨਾ)। ਹਰ ਹਾਲਤ ਵਿੱਚ ਕਾਰਨ ਵੱਖ-ਵੱਖ ਸਨ ਪਰ ਸਿੱਟੇ ਇੱਕੋ ਹੀ ਸਨਃ ਇਹਨਾਂ ਬੱਚਿਆਂ ਵਿੱਚ ਦਿਮਾਗ਼ ਦੇ ਬਾਹਰਲੇ ਹਿੱਸੇ ਦੀਆਂ ਖੋਲੀਆਂ ਕਿਸੇ ਤਰ੍ਹਾਂ ਦਬੀ ਹਾਲਤ ਵਿੱਚ ਸਨ। ਮੈਂ ਸ਼੍ਰੇਣੀ ਨੂੰ ਜੋ ਕੁੱਝ ਸਮਝਾਉਂਦਾ, ਬੱਚੇ ਉਸ ਵੱਲੋਂ ਲਾਪਰਵਾਹ ਰਹਿੰਦੇ।

ਇਹਨਾਂ ਬੱਚਿਆਂ ਦੀ ਸੋਚ ਕਸਰਵੰਦੀ ਸੀ, ਜਿਸਦੀ ਵਿਆਖਿਆ ਉਹਨਾਂ ਦੇ ਦਿਮਾਗ਼ਾਂ ਦੇ ਬਾਹਰਲੇ ਹਿੱਸੇ ਦੀਆਂ ਖੋਲੀਆਂ ਦੀ ਬੇਹਰਕਤੀ ਅਤੇ ਸਿਥਲਤਾ ਸਬੰਧੀ ਮੇਰੇ ਸਿੱਟੇ ਨੂੰ ਪੱਕਾ ਕਰਦੀ। ਘਾਟਾਂ ਇਸ ਗੱਲ ਵਿੱਚ ਸਨ ਕਿ ਬੱਚਿਆਂ ਲਈ ਕਈ ਤੱਥਾਂ ਅਤੇ ਵਰਤਾਰਿਆਂ ਵਿਚਕਾਰ ਸਬੰਧ ਮਿਥਣਾ ਅਤੇ ਵਿਸ਼ੇਸ਼ ਤੌਰ ਉੱਤੇ ਚੇਤੇ ਰੱਖਣਾ ਔਖਾ ਸੀ। ਉਦਾਹਰਣ ਵਜੋਂ ਮੈਂ ਸਿਉਆਂ, ਟੋਕਰੀਆਂ ਅਤੇ ਬੱਚਿਆਂ ਸਬੰਧੀ ਇੱਕ ਪ੍ਰਸ਼ਨ ਦਿੱਤਾ। ਜਿੱਥੇ ਕਿ ਬੱਚੇ ਨੇ ਸਿਉਆਂ ਅਤੇ ਟੋਕਰੀਆਂ ਸਬੰਧੀ ਸੋਚਿਆ, ਉਹ ਬੱਚਿਆਂ ਸਬੰਧੀ ਭੁੱਲ ਗਿਆ। ਜਦੋਂ ਉਹਨੂੰ ਬੱਚਿਆਂ ਸਬੰਧੀ ਯਾਦ ਰਿਹਾ ਤਾਂ ਉਹ ਸਿਉਆਂ ਅਤੇ ਟੋਕਰੀਆਂ ਸਬੰਧੀ ਭੁੱਲ ਗਿਆ ਅਤੇ ਇਉਂ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਕਾਰਨ ਅਤੇ ਪ੍ਰਭਾਵ ਸਬੰਧੀ ਸੋਚਾਂ ਦੇ ਡੂੰਘੇ ਹੋਣ ਨੇ, ਨਿੱਕੀਆਂ ਲੱਭਤਾਂ ਅਤੇ ਸੱਚ ਦੇ ਸਨਮੁਖ ਅਚੰਭੇ ਦੀ ਭਾਵਨਾ ਨੇ—ਇਸ ਸਭ ਕੁੱਝ ਨੇ ਵਾਲੀਆ, ਪੈਤਰਿਕ ਅਤੇ ਨੀਨਾ ਨੂੰ ਬਹੁਤ ਖ਼ੁਸ਼ੀ ਦਿੱਤੀ। ਬੱਚਿਆਂ ਨੇ ਇੱਕ ਬਹੁਤ ਵੱਡਾ ਆਤਮਕ ਹੁਲਾਰਾ ਅਨੁਭਵ ਕੀਤਾ। ਉਹਨਾਂ ਦੀਆਂ ਅੱਖਾਂ ਵਿੱਚ ਉਤੇਜਨਾ ਦੀ ਲੋਅ ਜਗ ਪਈ। ਲਾਪਰਵਾਹੀ ਲੋਪ ਹੋ ਗਈ ਅਤੇ ਅਧਿਐਨ ਦੀ ਵਸਤੂ ਵਿੱਚ ਨਿੱਜੀ ਰੌਚਕਤਾ ਪੈਦਾ ਹੋਈ। ਜੇ ਮੈਂ ਅਜਿਹਾ ਪ੍ਰਸ਼ਨ ਜਗਾ ਸਕਿਆ, ਜਿਸ ਵਿੱਚ

ਬੱਚੇ ਵਿੱਚ ਸਪੱਸ਼ਟ ਭਾਵੁਕ ਰੰਗਣ ਵੇਖੀ ਜਾ ਸਕਦੀ ਸੀ ਤਾਂ ਉਸ ਸਮੇਂ ਬੱਚੇ ਦੇ ਦਿਮਾਗ਼ ਵਿੱਚ ਗਤੀਸ਼ੀਲ ਅਮਲ ਚੱਲ ਰਹੇ ਸਨ, ਜਿਵੇਂ ਊਂਘਦੀਆਂ ਸ਼ਕਤੀਆਂ ਜਾਗ ਪਈਆਂ ਹੋਣ। ਮੈਨੂੰ ਖ਼ੁਸ਼ੀ ਨਾਲ਼ ਨਿਸ਼ਚਾ ਹੋਇਆ ਕਿ ਜਿੱਥੋਂ ਤੱਕ ਦਿਮਾਗ਼ੀ ਵਿਕਾਸ ਦਾ ਸਬੰਧ ਹੈ—ਸਭ ਤੋਂ ਵੱਧ ਪੇਚਦਾਰ ਬੱਚੇ ਸਦਾ ਵਧੇਰੇ ਜਾਗਣ ਲੱਗ ਪਏ ਸਨ। ਉਹ ਉਤਸੁਕਤਾ ਨਾਲ਼ ਕਹਾਣੀਆਂ ਸੁਣਦੇ, ਮਸਲੇ ਨੂੰ ਚੰਗੇਰੀ ਤਰ੍ਹਾਂ ਸਮਝਦੇ। ਮੈਂ ਆਪਣੇ ਸਿੱਟੇ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨਾਲ਼ ਸਾਂਝੇ ਕੀਤੇ ਅਤੇ ਅਸਾਂ ਇਸ ਕੰਮ ਨੂੰ **ਤਰਕ ਦਾ ਭਾਵੁਕ ਜਾਗਣਾ** ਦਾ ਨਾਂ ਦਿੱਤਾ।

ਮੈਂ ਇਹ ਸਮਝਣ ਦਾ ਯਤਨ ਕੀਤਾ ਕਿ ਜਦੋਂ ਅਧਿਆਪਕ ਉਹਨਾਂ ਵਿੱਚ ਹਥਲੇ ਵਿਸ਼ੇ ਸਬੰਧੀ ਰੌਚਕਤਾ ਜਗਾ ਸਕਿਆ ਤਾਂ ਵਾਲੀਆ, ਪੈਤਰਿਕ ਅਤੇ ਨੀਨਾ ਜਿਹੇ ਬੱਚਿਆਂ ਦੇ ਮਨ ਵਿੱਚ ਕੀ ਬੀਤ ਰਹੀ ਹੋਵੇਗੀ। ਮੈਂ ਜੀਵ-ਵਿਗਿਆਨੀਆਂ, ਸਰੀਰ-ਕਿਰਿਆ-ਵਿਗਿਆਨੀਆਂ, ਮਨੋ-ਵਿਗਿਆਨੀਆਂ, ਸਿੱਖਿਅਕਾਂ ਅਤੇ ਤੰਤੂ-ਵਿਗਿਆਨੀਆਂ ਦੀਆਂ ਕਿਰਤਾਂ ਪੜ੍ਹੀਆਂ। ਉੱਘੇ ਆਲਮ ਸਿਗਮੰਡ ਫ਼ਰਾਇਡ (1856-1939) ਦੀਆਂ ਕਿਰਤਾਂ ਵਿੱਚ ਮੈਨੂੰ ਦਿਮਾਗ਼ ਦੀ ਬਾਹਰਲੀ ਪਰਤ ਅਤੇ ਉਹਦੇ ਐਨ ਹੇਠਲੇ ਕੇਂਦਰਾਂ ਦੀਆਂ ਖੋਲੀਆਂ ਵਿਚਕਾਰ ਪ੍ਰਸਪਰ ਅਮਲ ਸਬੰਧੀ ਰੌਚਕ ਵਿਚਾਰ ਲੱਭਾ। ਫ਼ਰਾਇਡ ਬਾਹਰਲੀ ਪਰਤ ਤੋਂ ਐਨ ਹੇਠਲੇ ਕੇਂਦਰਾਂ ਨੂੰ ਚਿੰਤਨ ਵਿੱਚ ਨਿਰਣਾਇਕ ਰੋਲ ਦੇਂਦਾ ਹੈ ਜਿਹੜੇ, ਜਿਹਾ ਕਿ ਅਨੇਕ ਖੋਜਕਾਰਾਂ ਨੇ ਸਾਬਤ ਕੀਤਾ ਹੈ, ਇਹ ਮਨੁੱਖੀ ਮਨ ਦੇ ਭਾਵੁਕ ਅਮਲਾਂ ਨੂੰ ਨੇਮ-ਬੱਧ ਕਰਦੇ ਹਨ। ਆਲਮ ਭਾਵਨਾ ਅਤੇ ਤਰਕ ਨੂੰ ਘੋੜੇ ਅਤੇ ਸਵਾਰ ਨਾਲ਼ ਤੁਲਨਾ ਦੇਂਦਾ ਹੈ; ਉਹਦੀ ਰਾਏ ਵਿੱਚ ਘੋੜਾ ਰਾਹ ਮਿੱਥਦਾ ਹੈ (ਅਰਥਾਤ ਭਾਵਨਾ—ਬਾਹਰਲੀ ਪਰਤ ਤੋਂ ਐਨ ਹੇਠਲੇ ਕੇਂਦਰ)। ਘੋੜਸਵਾਰ ਨੂੰ ਉੱਥੇ ਲੈ ਜਾਂਦਾ ਹੈ ਜਿੱਥੇ ਉਹ ਜਾਣਾ ਚਾਹੁੰਦਾ ਹੈ ਪਰ ਅਜਿਹਾ ਇੰਨੀ ਚਤੁਰਾਈ ਨਾਲ਼ ਕਰਦਾ ਹੈ ਕਿ ਸਵਾਰ ਸਮਝਦਾ ਹੈ ਉਹ ਘੋੜੇ ਨੂੰ ਚਲਾ ਰਿਹਾ ਹੈ। ਸੋ ਫ਼ਰਾਇਡ ਅਨੁਸਾਰ ਮੁੱਖ ਗੱਲ ਬਾਹਰਲੀ ਪਰਤ ਨਹੀਂ ਸਗੋਂ ਉਸ ਤੋਂ ਐਨ ਹੇਠਲੀ ਪਰਤ।

ਫ਼ਰਾਇਡ ਦੇ ਬਹੁਤ ਸਾਰੇ ਦੋ-ਟੁੱਕ ਦਾਹਵਿਆਂ ਨੂੰ ਰੱਦ ਕਰਦੇ ਹੋਏ ਮਹਾਨ ਰੂਸੀ ਸਰੀਰ-ਕਿਰਿਆ-ਵਿਗਿਆਨੀ ਈ. ਪ. ਪਾਵਲੋਵ (1849-1936) ਦਾ ਵੀ ਖ਼ਿਆਲ ਸੀ ਕਿ ਉੱਪਰਲੀ ਪਰਤ ਨਾਲ਼ੋਂ ਹੇਠਲੀ ਦੀ ਮਹਾਨ ਮਹੱਤਤਾ ਹੈ। ਉਹਨੇ ਲਿਖਿਆ ਕਿ ਦਿਮਾਗ਼ ਦੀ ਉੱਪਰਲੀ ਪਰਤ ਦੀ ਸਰਗਰਮੀ ਲਈ ਮੁੱਖ ਉਤੇਜਕ ਉਸਤੋਂ ਐਨ ਹੇਠਲੀ ਪਰਤ ਵਿੱਚੋਂ ਆਉਂਦਾ ਹੈ ਅਤੇ ਜੇ ਅਸੀਂ ਇਹਨਾਂ ਭਾਵਨਾਵਾਂ ਨੂੰ ਵੱਖ ਕਰ ਦਈਏ ਤਾਂ ਉੱਪਰਲੀ ਪਰਤ ਦਾ ਸ਼ਕਤੀ ਦਾ ਮੁੱਖ ਸੋਮਾ ਜਾਂਦਾ ਰਹੇਗਾ। ਪਰ ਪਾਵਲੋਵ ਅਨੁਸਾਰ ਮਨੁੱਖੀ ਚਿੰਤਨ ਅਤੇ ਵਤੀਰੇ ਨੂੰ ਮੁੱਖ ਨਮਿੱਤਣ ਵਾਲ਼ੇ ਦਾ ਰੋਲ ਦਿਮਾਗ਼ ਦੇ ਉੱਪਰਲੇ ਹਿੱਸੇ ਦੀ ਉੱਪਰਲੀ ਪਰਤ ਅਦਾ ਕਰਦੀ ਹੈ (ਸਵਾਰ ਘੋੜੇ ਨੂੰ ਰੋਕ ਸਕਦਾ ਅਤੇ ਪਿੱਛੇ ਵੱਲ ਮੋੜ ਸਕਦਾ ਹੈ)।

ਬੱਚਿਆਂ ਦੀ ਬੌਧਿਕ ਕਿਰਤ ਨੂੰ ਗਹੁ ਨਾਲ਼ ਵੇਖਣ ਤੋਂ ਮੈਂ ਇਸ ਸਿੱਟੇ ਉੱਤੇ ਅੱਪੜਿਆ ਕਿ ਉੱਪਰਲੀ ਪਰਤ ਤੋਂ ਐਨ ਹੇਠਲੀ ਪਰਤ ਵੱਲੋਂ ਉੱਪਰਲੀ ਪਰਤ ਨੂੰ ਮਿਲ਼ਣ ਵਾਲ਼ੇ ਸੰਕੇਤ (ਖ਼ੁਸ਼ੀ ਭਰੀ ਉਤੇਜਨਾ, ਅਚੰਭੇ, ਹੈਰਾਨ ਦੀ ਭਾਵਨਾ) ਉੱਪਰਲੀ ਪਰਤ ਦੀਆਂ

ਸੁੱਤੀਆਂ ਖੋਲੀਆਂ ਨੂੰ ਜਗਾ ਕੇ, ਸਰਗਰਮ ਕਰਦੇ ਹਨ। ਅਨੁਭਵ ਨੇ ਵਿਖਾਇਆ ਹੈ ਕਿ ਇਹ ਲਾਜ਼ਮੀ ਹੈ ਕਿ ਨਿੱਕੇ ਬੱਚਿਆਂ ਦੀ ਬੌਧਿਕ ਵਿੱਦਿਆ ਉਹਨਾਂ ਵਿੱਚ ਗਿਆਨ ਲਈ ਲੋੜ—ਪੁੱਛ-ਗਿੱਛ ਦਾ ਸ਼ੌਕ, ਚੁਸਤੀਪੁਣਾ—ਪੈਦਾ ਕਰਨ ਦੇ ਰਾਹ ਉੱਤੇ ਪਵੇ।

ਪ੍ਰਕਿਰਤੀ ਵਿੱਚ "ਸਫ਼ਰ" ਮੁੱਢਲੀਆਂ ਸ਼੍ਰੇਣੀਆਂ ਵਿੱਚ ਪ੍ਰੰਪਰਾ ਬਣ ਗਏ। ਬੱਚੇ ਬੇਸਬਰੀ ਨਾਲ਼ ਜੰਗਲ਼, ਖੇਤ ਜਾਂ ਛੱਪੜ ਵੱਲ ਫੇਰੀਆਂ ਦੀ ਉਡੀਕ ਕਰਦੇ ਅਤੇ ਪਹਿਲਾਂ ਤੋਂ ਖੇਡਾਂ ਸੋਚ ਰੱਖਦੇ। ਬੱਚਿਆਂ ਦੀਆਂ ਮਨਪਸੰਦ ਖੇਡਾਂ ਉਹ ਸਨ, ਜਿਨ੍ਹਾਂ ਦਾ ਸਬੰਧ ਔਕੜਾਂ ਉੱਤੇ ਕਾਬੂ ਪਾਉਣਾ ਹੁੰਦਾ, ਖੇਡਾਂ ਜਿਨ੍ਹਾਂ ਵਿੱਚ ਬੱਚੇ ਅਸਲੀ ਜਾਂ ਲੋਕ-ਨਾਇਕ ਬਣ ਜਾਂਦੇ। ਜਦੋਂ ਉਹ ਦੂਜੀ ਸ਼੍ਰੇਣੀ ਵਿੱਚ ਸਨ ਤਾਂ ਮੈਂ ਉਹਨਾਂ ਨੂੰ ਰੌਬਿਨਸਨ ਕਰੂਸੋ* ਸਬੰਧੀ ਦੱਸਿਆ ਅਤੇ ਇੱਕ ਸੁਆਦਲੀ ਖੇਡ ਸ਼ੁਰੂ ਹੋ ਗਈ ਜਿਹੜੀ ਕਈ ਮਹੀਨੇ ਚਲਦੀ ਰਹੀ। ਸਪਾਰਟਾਕਸ** ਸਬੰਧੀ ਕਹਾਣੀ ਪਿੱਛੋਂ ਦਰੁਗ ਉੱਤਲੀ ਚੋਟੀ ਦੇ ਕੋਲ਼ ਉੱਚੀ ਪਹਾੜੀ ਉੱਤੇ ਬਾਗ਼ੀ ਗ਼ੁਲਾਮਾਂ ਦਾ ਇੱਕ ਕਾਲਪਨਿਕ ਡੇਰਾ ਲਾਇਆ ਗਿਆ। ਬੱਚੇ ਪ੍ਰਾਚੀਨ ਅਤੀਤ ਵਿੱਚ ਸਾਡੇ ਇਲਾਕੇ ਵਿੱਚ ਰਹਿਣ ਵਾਲ਼ੇ ਸਕਾਈਥਿਆਈ ਪਸ਼ੂ-ਪਾਲਕਾਂ, ਸ਼ਿਕਾਰੀਆਂ ਅਤੇ ਮਾਛੀਆਂ ਸਬੰਧੀ ਕਹਾਣੀਆਂ ਸੁਣਕੇ ਇੰਨੇ ਹੁਲਾਸੇ ਗਏ ਕਿ ਉਹਨਾਂ ਇੱਕ ਖੇਡ ਬਣਾਈ ਜਿਨ੍ਹਾਂ ਵਿੱਚ ਉਹਨਾਂ ਪ੍ਰਾਚੀਨ ਮਿਹਨਤਕਸ਼ਾਂ ਵਾਂਗ ਰਹਿਣ ਅਤੇ ਕੰਮ ਕਰਨ ਦਾ ਪੱਜ ਬਣਾਇਆ।

ਪੜ੍ਹਾਈ ਦਾ ਦਿਮਾਗ਼ੀ ਅਤੇ ਸਰੀਰਕ ਬਲ ਦੀਆਂ ਬਹੁ-ਪੱਖੀ ਖੇਡਾਂ ਨਾਲ਼ ਤਕੜਾ ਸਬੰਧ ਹੋਣਾ ਚਾਹੀਦਾ ਹੈ ਤਾਂ ਜੋ ਖੇਡਾਂ ਸਪੱਸ਼ਟ, ਉਤੇਜਕ ਭਾਵਨਾਵਾਂ ਜਗਾਉਣ ਅਤੇ ਆਲ਼ੇ-ਦੁਆਲ਼ੇ ਦਾ ਸੰਸਾਰ ਬੱਚਿਆਂ ਸਾਹਮਣੇ ਇੱਕ ਰੌਚਕ ਕਿਤਾਬ ਵਾਂਗ ਆਵੇ, ਜਿਹੜੀ ਉਹ ਪੜ੍ਹਨਾ ਚਾਹੁਣ। ਪ੍ਰਕਿਰਤੀ ਵਿੱਚ "ਸਫ਼ਰਾਂ" ਅਤੇ ਖੇਡਾਂ ਤੋਂ ਬਿਨਾਂ ਸਰੀਰਕ ਕਿਰਤ ਬੌਧਿਕ ਅਤੇ ਸਰੀਰਕ ਬਲ ਦੇ ਵਿਕਾਸ ਦਾ ਇੱਕ ਵਿਸ਼ਾਲ ਖੇਤਰ ਬਣ ਗਈਆਂ। ਕਿਰਤ ਸਰਗਰਮੀ ਦੀ ਖ਼ੁਸ਼ੀ-ਭਰੀ, ਉਤੇਜਕ ਭਾਵਨਾ ਤੋਂ ਬਿਨਾਂ ਸੱਚੇ ਖ਼ੁਸ਼ ਬਚਪਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਅਨੁਭਵ ਤੋਂ ਪਤਾ ਲੱਗਦਾ ਹੈ ਕਿ ਛੋਟੇ ਬੱਚੇ ਲਈ ਸਰੀਰਕ ਕਿਰਤ ਕੇਵਲ ਯੋਗਤਾਵਾਂ ਅਤੇ ਆਦਤਾਂ ਪ੍ਰਾਪਤ ਕਰਨਾ ਹੀ ਨਹੀਂ, ਕੇਵਲ ਸਦਾਚਾਰਕ ਵਿੱਦਿਆ ਹੀ ਨਹੀਂ, ਸਗੋਂ ਚਿੰਤਨ ਦਾ ਅਸੀਮ, ਹੈਰਾਨ ਕਰਨ ਦੀ ਹੱਦ ਤੱਕ ਭਰਪੂਰ ਸੰਸਾਰ ਵੀ ਹੈ। ਇਹ ਸੰਸਾਰ ਸਦਾਚਾਰ, ਬੌਧਿਕ ਅਤੇ ਸੁਹਜ-ਸੁਆਦ ਦੀਆਂ ਭਾਵਨਾਵਾਂ ਜਗਾਉਂਦਾ ਹੈ, ਜਿਨ੍ਹਾਂ ਤੋਂ ਬਿਨਾਂ ਸੰਸਾਰ ਨੂੰ ਜਾਣਨਾ ਅਸੰਭਵ ਹੈ ਅਤੇ ਇਹਦਾ ਅਰਥ ਪੜ੍ਹਾਈ ਵੀ ਹੈ। ਵਾਰੋ ਵਾਰੀ ਸਰੀਰਕ ਕਿਰਤ ਅਤੇ ਪੜ੍ਹਾਈ ਬੱਚੇ ਲਈ ਇੱਕ ਸੁਪਨਿਆਂ ਅਤੇ ਰਚਨਾਤਮਕਤਾ ਦੇ ਸੰਸਾਰ ਵਿੱਚ ਇੱਕ ਉਤੇਜਨਾ-ਭਰਪੂਰ ਸਫ਼ਰ ਬਣਦੇ ਹਨ। ਐਨ ਸਰੀਰਕ ਕਿਰਤ ਦੇ ਅਮਲ ਦੇ ਦੌਰਾਨ ਮੇਰੇ ਵਿਦਿਆਰਥੀਆਂ ਵਿੱਚ ਮਨ ਦੀਆਂ ਮਹੱਤਵਪੂਰਨ ਸਿਫ਼ਤਾਂ: ਚੀਸਤੀਪੁਣਾ, ਪੁੱਛ-ਗਿੱਛ ਦਾ ਸ਼ੌਕ, ਸੋਚ ਦੀ ਲਚਕ ਅਤੇ ਪ੍ਰਗਟਾਅ ਦੀ ਸਪੱਸ਼ਟਤਾ ਨੇ ਰੂਪ ਧਾਰਿਆ।

---

**ਅੰਗਰੇਜ਼ ਨਾਵਲ-ਲੇਖਕ ਡੇਨੀਅਲ ਡੈਫ਼ੋ ਦੀ ਇਸੇ ਦੇ ਨਾਂ ਨਾਵਲ ਦਾ ਨਾਇਕ ਜਿਹੜਾ ਇੱਕ ਲੁਗੇ ਟਾਪੂ ਉੱਤੇ ਕਈ ਵਰ੍ਹੇ ਕੱਲ-ਮੁਕੱਲਾ ਰਹਿ ਗਿਆ।—**ਅਨੁ:***

***ਪ੍ਰਾਚੀਨ ਰੋਮ ਵਿੱਚ ਬਗ਼ਾਵਤ ਕਰਨ ਵਾਲ਼ੇ ਗੁਲਾਮਾਂ ਦਾ ਆਗੂ। —**ਅਨੁ:***

ਜੇ ਬੱਚੇ ਦੇ ਜੀਵਨ ਵਿੱਚ ਸਰੀਰਕ ਕਿਰਤ ਵਿੱਚ ਪ੍ਰੇਰਨਾ-ਭਰਪੂਰ ਵਿਚਾਰ ਹੋਵੇ ਤਾਂ ਬੌਧਿਕ ਕਿਰਤ ਸਬਕਾਂ ਸਮੇਂ ਵਿਕਸਤ ਕਰਨ ਅਤੇ ਭਰਪੂਰ ਬਣਾਉਣ ਵਾਲ਼ੀ ਮਨਪਸੰਦ, ਰੌਚਕ ਗੱਲ ਬਣ ਜਾਂਦੀ ਹੈ। ਦੂਜੀ ਸ਼੍ਰੇਣੀ ਵਿੱਚ ਅਸੀਂ ਆਪਣਾ ਮਨਪਸੰਦ ਕੰਮ ਹਫ਼ਤੇ ਵਿੱਚ ਇੱਕ ਘੰਟੇ ਲਈ ਕਰਦੇ ਅਤੇ ਬੱਚੇ ਉਹਨਾਂ ਕੰਮਾਂ ਵਿੱਚ ਰੁੱਝ ਜਾਂਦੇ ਜਿਨ੍ਹਾਂ ਵਿੱਚ ਉਹ ਸੋਚਾਂ ਅਤੇ ਭਾਵਨਾਵਾਂ ਨਾਲ਼ ਨਿਪੁੰਨਤਾ ਪ੍ਰਾਪਤ ਸਕਦੇ ਸਨ। ਤੀਜੀ ਅਤੇ ਚੌਥੀ ਵਿੱਚ ਅਸੀਂ ਆਪਣਾ ਮਨਪਸੰਦ ਕੰਮ ਹਫ਼ਤੇ ਵਿੱਚ ਦੋ ਘੰਟੇ ਲਈ ਕਰਦੇ।

ਮਨਪਸੰਦ ਕੰਮ।... ਇਹਦਾ ਅਰਥ ਇਹ ਨਹੀਂ ਕਿ ਅਧਿਆਪਕ ਬੇਹਰਕਤ ਤੌਰ ਉੱਤੇ ਉਸ ਸਮੇਂ ਤੱਕ ਉਡੀਕੇ ਜਦੋਂ ਕਿਸੇ ਗੱਲ ਵਿੱਚ ਬੱਚੇ ਦੀ ਰੌਚਕਤਾ ਜਾਗ ਪਵੇ। ਆਮ ਤੌਰ ਉੱਤੇ ਕੁੱਲ ਵਿੱਦਿਅਕ ਕੰਮ ਵਾਂਗ ਕਿਸੇ ਗੱਲ ਨੂੰ ਆਪਣੇ ਰਾਹ ਨਹੀਂ ਚੱਲਣ ਦੇਣਾ ਚਾਹੀਦਾ। ਇਹ ਲਾਜ਼ਮੀ ਹੈ ਕਿ ਬੱਚਿਆਂ ਦੁਆਲ਼ੇ ਕਰਨ ਗੋਚਰੀਆਂ ਰੌਚਕ ਗੱਲਾਂ ਦਾ ਘੇਰਾ ਹੋਵੇ। ਗਭਰੇਟ ਅਤੇ ਜੁਆਨ ਲੋਕ ਮੇਰੇ ਵਿਦਿਆਰਥੀਆਂ ਦੇ ਸਾਰੇ ਪਾਸੇ ਕੰਮ ਕਰ ਰਹੇ ਸਨ। ਸਾਰੇ ਬੱਚੇ ਦਰਜਨਾਂ ਸੁਆਦੀ ਗੱਲਾਂ ਕਰਕੇ ਹੁਲਾਸੇ ਗਏ। ਉਹਨਾਂ ਰੁੱਖ ਅਤੇ ਫ਼ਸਲਾਂ ਲਾਈਆਂ, ਮਸ਼ੀਨਾਂ ਅਤੇ ਪ੍ਰਕਰਣਾਂ ਦੇ ਨਮੂਨੇ ਬਣਾਏ, ਮਿੱਟੀ ਦੇ ਮਿਸ਼ਰਣ ਬਣਾਏ, ਪਸ਼ੂਆਂ ਦਾ ਧਿਆਨ ਰੱਖਿਆ, ਨਵੇਂ ਗਰਮਖ਼ਾਨਿਆਂ ਅਤੇ ਵਰਕਸ਼ਾਪ ਦੀ ਉਸਾਰੀ ਲਈ ਕੰਮ ਕੀਤਾ ਜਾਂ ਪਾਣੀ ਦੇ ਪਾਈਪ ਵਿਛਾਏ।

ਖੋਜ, ਚੀਸਤੀਪੁਣੇ ਅਤੇ ਪੁੱਛ-ਗਿੱਛ ਦਾ ਸ਼ੌਕ ਬੱਚਿਆਂ ਵਿੱਚ ਕਿਰਤ ਲਈ ਰੌਚਕਤਾ ਪੈਦਾ ਕਰਦਾ ਹੈ। ਮੇਰਾ ਨੀਤੀ ਵਾਕ ਸਦਾ ਰਿਹਾ ਹੈ: ਕਿਰਤ ਆਪਣੇ ਆਪ ਵਿੱਚ ਮੰਤਵ ਨਹੀਂ, ਸਗੋਂ ਵਿੱਦਿਅਕ ਅਮਲ ਵਿੱਚ ਅਨੇਕ ਵੱਖ-ਵੱਖ ਮੰਤਵ— ਸਮਾਜੀ, ਵਿਚਾਰਧਾਰਕ, ਸਦਾਚਾਰਕ, ਬੌਧਿਕ, ਰਚਨਾਤਮਕ, ਸੁਹਜ-ਸੁਆਦ ਸਬੰਧੀ ਅਤੇ ਭਾਵੁਕਤਾ— ਪ੍ਰਾਪਤ ਕਰਨ ਦਾ ਸਾਧਨ ਹੈ।

ਜੇ ਉਹ ਚਿੰਤਨ, ਭਾਵਨਾ, ਰਚਨਾਤਮਕਤਾ, ਸੁਹੱਪਣ ਅਤੇ ਖੇਡਾਂ ਦੀ ਤਿੱਖੀ ਲੋਅ ਨਾਲ਼ ਰੁਸ਼ਨਾਇਆ ਹੋਵੇ ਤਾਂ ਪੜ੍ਹਨਾ ਬੱਚਿਆਂ ਲਈ ਰੌਚਕ, ਲੀਨ ਕਰਨ ਵਾਲ਼ੀ ਗੱਲ ਬਣ ਜਾਂਦੀ ਹੈ। ਪੜ੍ਹਾਈ ਵਿੱਚ ਸਫ਼ਲਤਾ ਸਬੰਧੀ ਮੇਰੀ ਫ਼ਿਕਰਮੰਦੀ ਇਹਨਾਂ ਗੱਲਾਂ ਸਬੰਧੀ ਫ਼ਿਕਰਮੰਦੀ ਨਾਲ਼ ਸ਼ੁਰੂ ਹੋਈ: ਬੱਚੇ ਨੂੰ ਕਿਹੋ ਜਿਹਾ ਖਾਣਾ ਮਿਲ਼ਦਾ ਹੈ ਅਤੇ ਉਹ ਕਿਹੋ ਜਿਹੀ ਨੀਂਦ ਸੌਂਦਾ ਹੈ; ਉਹਦੀ ਤਬੀਅਤ ਕਿਹੋ ਜਿਹੀ ਹੈ; ਉਹ ਕਿਸ ਢੰਗ ਨਾਲ਼ ਖੇਡਦਾ ਹੈ; ਉਹ ਕਿੰਨੇ ਘੰਟੇ ਖੁੱਲ੍ਹੀ ਥਾਵੇਂ ਬਿਤਾਉਂਦਾ ਹੈ; ਉਹ ਕਿਹੜੀਆਂ ਪੁਸਤਕਾਂ ਪੜ੍ਹਦਾ ਹੈ ਅਤੇ ਉਹ ਕਿਹੜੀਆਂ ਪਰੀ-ਕਹਾਣੀਆਂ ਸੁਣਦਾ ਹੈ; ਉਹ ਕਿਸ ਢੰਗ ਨਾਲ਼ ਮੂਰਤਾਂ ਵਾਹੁੰਦਾ ਹੈ ਅਤੇ ਮੂਰਤਾਂ ਵਿੱਚ ਉਹ ਕਿਸ ਢੰਗ ਨਾਲ਼ ਆਪਣੇ ਵਿਚਾਰ ਅਤੇ ਭਾਵਨਾਵਾਂ ਪ੍ਰਗਟ ਕਰਦਾ ਹੈ; ਪ੍ਰਕਿਰਤੀ ਦਾ ਸੰਗੀਤ ਅਤੇ ਸੰਗੀਤਕ ਰਚਨਾਵਾਂ, ਲੋਕ ਅਤੇ ਕਲਾਸੀਕੀ, ਉਹਦੀ ਆਤਮਾ ਵਿੱਚ ਕਿਹੜੀਆਂ ਭਾਵਨਾਵਾਂ ਜਗਾਉਂਦੀਆਂ ਹਨ; ਉਹਦੇ ਮਨਪਸੰਦ ਕਾਰਜ ਕਿਹੜੇ ਹਨ; ਉਹ ਕਿਸ ਹੱਦ ਤੱਕ ਹੋਰਾਂ ਦੀਆਂ ਖ਼ੁਸ਼ੀਆਂ ਅਤੇ ਦੁੱਖ ਅਨੁਭਵ ਕਰਦਾ ਹੈ; ਉਹ ਹੋਰਾਂ ਲਈ ਕੀ ਸਿਰਜਦਾ ਹੈ ਅਤੇ ਇਸ ਸਬੰਧੀ ਉਹ ਕਿਹੋ ਜਿਹੀਆਂ ਭਾਵਨਾਵਾਂ ਅਨੁਭਵ ਕਰਦਾ ਹੈ।

ਜਦੋਂ ਗਿਆਨ ਨੂੰ ਸਰਗਰਮੀਆਂ ਨਾਲ਼ੋਂ ਵੱਖ ਨਹੀਂ ਕੀਤਾ ਜਾਂਦਾ ਤਾਂ ਪੜ੍ਹਾਈ ਬੱਚਿਆਂ ਦੇ ਆਤਮਕ ਜੀਵਨ ਦਾ ਅੰਗ ਬਣ ਜਾਂਦੀ ਹੈ। ਉਹਦੀ ਆਪਣੀ ਮਰਜ਼ੀ ਨਾਲ਼ ਪਹਾੜਿਆਂ ਜਾਂ ਕਿਸੇ ਚੌਰਸ ਥਾਂ ਦਾ ਖੇਤਰਫਲ਼ ਕੱਢਣ ਵਿੱਚ ਉਹਦੀ ਰੌਚਕਤਾ ਜਗਾਉਣਾ ਔਖਾ ਹੈ। ਗਿਆਨ ਬੱਚੇ ਲਈ ਉਦੋਂ ਹੀ ਚਾਹਿਆ ਬਣਦਾ ਹੈ ਜਦੋਂ ਉਹ ਕਿਰਤ ਨਾਲ਼ ਸਬੰਧਤ ਰਚਨਾਤਮਕ ਆਸ਼ਿਆਂ ਦੀ ਪ੍ਰਾਪਤੀ ਦਾ ਸਾਧਨ ਬਣ ਜਾਂਦਾ ਹੈ। ਮੈਂ ਮੁੱਢ ਤੋਂ ਹੀ ਸਰੀਰਕ ਕਿਰਤ ਨੂੰ ਰੌਚਕ ਬਣਾਉਣ ਦਾ ਯਤਨ ਕੀਤਾ ਤਾਂ ਜੋ ਇਹ ਚਤੁਰਾਈ ਅਤੇ ਜੁਗਤ ਦੀ ਸੰਭਾਵਨਾ ਨੂੰ ਪ੍ਰਗਟ ਕਰੇ। ਸਕੂਲ ਦੇ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਇਹ ਹੈ ਕਿ ਉਹ ਬੱਚਿਆਂ ਨੂੰ ਆਪਣਾ ਗਿਆਨ ਵਰਤਣਾ ਸਿਖਾਏ। ਜੇ ਗਿਆਨ ਨੂੰ ਸਿਥਲ ਭਾਰ ਬਣਾ ਦਿੱਤਾ ਜਾਵੇ ਤਾਂ ਇਹ ਖ਼ਤਰਨਾਕ ਗੱਲ ਹੈ ਅਤੇ ਮੁੱਢਲੀਆਂ ਸ਼੍ਰੇਣੀਆਂ ਵਿੱਚ ਅਕਸਰ ਅਜਿਹਾ ਹੁੰਦਾ ਹੈ ਜਦੋਂ ਆਪਣੇ ਖ਼ਾਸੇ ਕਾਰਨ ਹੀ ਬੌਧਿਕ ਕਿਰਤ ਹੋਰ ਕਿਸੇ ਗੱਲ ਨਾਲ਼ੋਂ ਵੱਧ ਸਦਾ ਵਧੇਰੇ ਨਵੀਆਂ ਯੋਗਤਾਵਾਂ ਅਤੇ ਆਦਤਾਂ ਦੀ ਪ੍ਰਾਪਤੀ ਨਾਲ਼ ਸਬੰਧਤ ਹੁੰਦੀ ਹੈ। ਜੇ ਇਹ ਯੋਗਤਾਵਾਂ ਅਤੇ ਆਦਤਾਂ ਕੇਵਲ ਸਿੱਖੀਆਂ ਜਾਣ ਅਤੇ ਕਦੀ ਵਰਤੋਂ ਵਿੱਚ ਨਾ ਲਿਆਂਦੀਆਂ ਜਾਣ ਤਾਂ ਪੜ੍ਹਨਾ ਹੌਲ਼ੀ-ਹੌਲ਼ੀ ਬੱਚੇ ਦੇ ਅੰਦਰਲੇ ਜੀਵਨ ਵਿੱਚੋਂ ਬਾਹਰ ਚਲਾ ਜਾਂਦਾ ਹੈ ਜਿਵੇਂ ਇਹ ਉਹਦੀਆਂ ਰੌਚਕਤਾਵਾਂ ਤੋਂ ਕੱਟਿਆ ਗਿਆ ਹੋਵੇ। ਇਸ ਵਰਤਾਰੇ ਉੱਤੇ ਕਾਬੂ ਪਾਉਣ ਦਾ ਯਤਨ ਕਰਦੇ ਹੋਏ ਅਧਿਆਪਕ ਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਹਰ ਬੱਚਾ ਆਪਣੀਆਂ ਯੋਗਤਾਵਾਂ ਅਤੇ ਆਦਤਾਂ ਦੀ ਰਚਨਾਤਮਕ ਵਰਤੋਂ ਕਰੇ।

## ''ਪ੍ਰਕਿਰਤੀ ਦੀ ਪੁਸਤਕ'' ਦੇ ਤਿੰਨ ਸੌ ਪੰਨੇ

ਉੱਘੇ ਜਰਮਨ ਗਣਿਤ-ਵਿਗਿਆਨੀ ਫ਼ੈਲਿਕਸ ਕਲੀਨ (1849-1925) ਨੇ ਸੈਕੰਡਰੀ ਸਕੂਲ ਦੇ ਵਿਦਿਆਰਥੀ ਦੀ ਤੁਲਨਾ ਇੱਕ ਤੋਪ ਨਾਲ਼ ਕੀਤੀ ਹੈ ਜਿਸ ਨੂੰ ਦਸ ਵਰ੍ਹੇ ਗਿਆਨ ਨਾਲ਼ ਭਰਿਆ ਜਾਂਦਾ ਰਿਹਾ ਹੈ ਅਤੇ ਫਿਰ ਚਲਾਏ ਜਾਣ ਪਿੱਛੋਂ ਉਹਦੇ ਅੰਦਰ ਕੁੱਝ ਨਹੀਂ ਸੀ ਰਹਿ ਗਿਆ। ਉਸ ਬੱਚੇ ਦੀ ਜਿਸਨੂੰ ਕੋਈ ਅਜਿਹੀ ਗੱਲ ਚੇਤੇ ਕਰਨ ਉੱਤੇ ਮਜ਼ਬੂਰ ਕੀਤਾ ਗਿਆ ਹੈ ਜਿਹੜੀ ਉਹਨੂੰ ਸਮਝ ਨਹੀਂ ਆਉਂਦੀ ਜਿਸ ਨੇ ਉਹਦੇ ਉੱਤੇ ਸਪੱਸ਼ਟ ਪ੍ਰਭਾਵ ਨਹੀਂ ਪਾਇਆ ਅਤੇ ਜਿਹੜੀ ਬਿੰਬ ਅਤੇ ਸਬੰਧਤ ਪ੍ਰਭਾਵ ਨਹੀਂ ਜਗਾਉਂਦੀ ਬੌਧਿਕ ਕਿਰਤ ਨੂੰ ਵੇਖਦੇ ਹੋਏ ਮੈਨੂੰ ਇਹ ਕਰੜਾ ਠੱਠਾ ਚੇਤੇ ਆਇਆ! ਯਾਦ ਕੀਤੇ ਗਏ ਵਰਤਾਰੇ ਦੇ ਤੱਤ ਸਬੰਧੀ ਚਿੰਤਨ, ਸਪੱਸ਼ਟ ਸੂਝ ਅਤੇ ਨਿਰਖ-ਪਰਖ ਦੀ ਥਾਂ ਯਾਦ ਨੂੰ ਦੇਣਾ ਉਹ ਵੱਡੀ ਊਣਤਾਈ ਹੈ ਜਿਹੜੀ ਬੱਚੇ ਨੂੰ ਖੁੰਢਾ ਬਣਾ ਦੇਂਦੀ ਹੈ ਅਤੇ ਅਖ਼ੀਰ ਉਹਦੀ ਪੜ੍ਹਨ ਦੀ ਇੱਛਾ ਨੂੰ ਮਾਰ ਦੇਂਦੀ ਹੈ।

ਸਾਡੇ ਵਿੱਚੋਂ ਕਿਹੜਾ ਸਕੂਲ ਜਾਣ ਦੀ ਉਮਰ ਤੋਂ ਪਹਿਲਾਂ ਦੇ ਬੱਚਿਆਂ ਦੀ ਤਿੱਖੀ, ਤਕੜੀ ਯਾਦ ਵੇਖ ਕੇ ਹੈਰਾਨ ਨਹੀਂ ਹੋਇਆ। ਪੰਜਾਂ ਵਰ੍ਹਿਆਂ ਦਾ ਬੱਚਾ ਆਪਣੇ ਪਿਤਾ ਜਾਂ ਮਾਤਾ ਨਾਲ਼ ਖੇਤ ਜਾਂ ਜੰਗਲ਼ ਵਿੱਚ ਜਾਂਦਾ ਹੈ। ਉਹ ਸਪੱਸ਼ਟ ਬਿੰਬਾਂ, ਚਿੱਤਰਾਂ ਅਤੇ ਵਰਤਾਰਿਆਂ

ਦੇ ਪ੍ਰਭਾਵਾਂ ਨਾਲ਼ ਭਰਿਆ ਜਾਂਦਾ ਹੈ। ਇੱਕ ਮਹੀਨਾ ਜਾਂ ਇੱਕ ਸਾਲ ਲੰਘ ਜਾਂਦੇ ਹਨ ਅਤੇ ਮਾਤਾ ਜਾਂ ਪਿਤਾ ਫਿਰ ਸੈਰ ਕਰਨ ਜਾਣ ਦਾ ਨਿਰਣਾ ਕਰਦੇ ਹਨ। ਬੱਚਾ ਸ਼ਾਂਤ, ਧੁਪਿਆਲੀ ਸਵੇਰ ਦੀ ਉਤਾਵਲ ਨਾਲ਼ ਉਡੀਕ ਕਰਦਾ ਹੈ, ਇਹ ਗੱਲ ਚੇਤੇ ਕਰਦੇ ਹੋਏ ਕਿ ਕਿਵੇਂ ਇੱਕ ਵਾਰ, ਪਤਾ ਨਹੀਂ ਕਿੰਨਾ ਲੰਮਾ ਸਮਾਂ ਹੋਇਆ ਉਹ ਆਪਣੇ ਮਾਤਾ-ਪਿਤਾ ਨਾਲ਼ ਜੰਗਲ਼ ਵਿੱਚ ਗਿਆ ਸੀ। ਮਾਤਾ ਜਾਂ ਪਿਤਾ ਬੱਚੇ ਦੇ ਚੇਤੇ ਵਿੱਚ ਲਿਸ਼ਕਦੇ ਸਪੱਸ਼ਟ, ਜਿਊਂਦੇ ਵਿਸਥਾਰਾਂ ਨੂੰ ਵੇਖ ਕੇ ਹੈਰਾਨ ਹੁੰਦੇ ਹਨ: ਬੱਚੇ ਨੂੰ ਉਹ ਹੈਰਾਨ ਕਰਨ ਵਾਲ਼ਾ ਫੁੱਲ ਚੇਤੇ ਹੈ ਜਿਸਦੀਆਂ ਦੋ ਵੱਖ-ਵੱਖ ਰੰਗਾਂ ਦੀਆਂ ਪੰਖੜੀਆਂ ਸਨ। ਜਦੋਂ ਬੱਚਾ ਉਸ ਭੈਣ ਅਤੇ ਭਰਾ ਸਬੰਧੀ ਉਪਾਖਿਆਨ ਨੂੰ ਦੁਹਰਾਉਂਦਾ ਹੈ ਜਿਨ੍ਹਾਂ ਨੂੰ ਫੁੱਲ ਬਣਾ ਦਿੱਤਾ ਗਿਆ ਤਾਂ ਪਿਤਾ ਅਚੰਭੇ ਨਾਲ਼ ਸੁਣਦਾ ਹੈ। ਉਹਨੇ ਜੰਗਲ਼ ਦੇ ਕੰਢੇ ਆਪਣੀ ਪਤਨੀ ਨੂੰ ਇਹ ਉਪਾਖਿਆਨ ਸੁਣਾਇਆ ਸੀ; ਇਉਂ ਜਾਪਦਾ ਸੀ ਕਿ ਬੱਚਾ ਆਪਣੇ ਪਿਤਾ ਦੀ ਗੱਲ ਸੁਣ ਹੀ ਨਹੀਂ ਰਿਹਾ। ਉਹ ਇੱਕ ਤਿਤਲੀ ਪਿੱਛੇ ਨੱਠ ਰਿਹਾ ਸੀ—ਉਹਨੇ ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਇੱਕ ਨਿੱਕਾ ਜਿਹਾ ਵਿਸਥਾਰ ਕਿਵੇਂ ਚੇਤੇ ਰਿਹਾ?

ਤੱਥ ਤਾਂ ਇਹ ਹੈ ਕਿ ਰੰਗ ਦੇ ਸਪੱਸ਼ਟ, ਹੁਲਾਸੇ ਬਿਲਾਸ, ਵਿਸਥਾਰਾਂ ਅਤੇ ਬਿੰਬਾਂ ਦੀ ਟੁਣਕਾਰ ਲਈ, ਜਿਹੜੇ ਸਾਰੇ ਉਹਦੀ ਯਾਦ ਵਿੱਚ ਡੂੰਘੇ ਪਏ ਹੋ ਸਕਦੇ ਹਨ, ਬੱਚੇ ਦੀ ਅਚੰਭਾਜਨਕ ਤਿੱਖੀ ਯਾਦ ਹੁੰਦੀ ਹੈ। ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਬਿੰਬ ਵੇਖਣ ਦੇ ਅਮਲ ਵਿੱਚ ਉਹਦੀ ਚੇਤਨਤਾ ਵਿੱਚ ਜਿਹੜੇ ਅਣਕਿਆਸੇ ਪ੍ਰਸ਼ਨ ਪੈਦਾ ਹੁੰਦੇ ਹਨ ਬੱਚਾ ਉਹਨਾਂ ਨਾਲ਼ ਆਪਣੇ ਵੱਡਿਆਂ ਨੂੰ ਹੈਰਾਨ ਕਰ ਦੇਂਦਾ ਹੈ ਅਤੇ ਅਚੰਭਾਜਨਕ ਫੁੱਲ ਸਬੰਧੀ ਚੇਤੇ ਕਰਦੇ ਹੋਏ ਬੱਚਾ ਆਪਣੇ ਪਿਤਾ ਤੋਂ ਪੁੱਛਦਾ ਹੈ: "ਪਰ ਕੀ ਭੈਣ ਅਤੇ ਭਰਾ ਇੱਕ ਦੂਜੇ ਨੂੰ ਵੇਖ ਸਕਦੇ ਹਨ ਜਾਂ ਨਹੀਂ? ਤੁਸਾਂ ਕਿਹਾ ਸੀ ਕਿ ਬੂਟੇ ਜਿਊਂਦੇ ਹਨ—ਇਹਦਾ ਮਤਲਬ ਹੈ ਉਹ ਵੇਖਦੇ ਅਤੇ ਸੁਣਦੇ ਹਨ, ਹੈਂ ਨਾ? ਅਤੇ ਕੀ ਉਹ ਇੱਕ ਦੂਜੇ ਨਾਲ਼ ਗੱਲਾਂ ਕਰਦੇ ਹਨ? ਅਤੇ ਕੀ ਅਸੀਂ ਉਹਨਾਂ ਦੀਆਂ ਗੱਲਾਂ ਸੁਣ ਸਕਦੇ ਹਾਂ?" ਖ਼ਿਆਲਾਂ ਦੀ ਇੱਕ ਪੂਰੀ ਲੜੀ ਪੈਦਾ ਹੋ ਗਈ ਹੈ ਜਿਹੜੀ ਪਿਤਾ ਨੂੰ ਹੈਰਾਨ ਕਰਦੀ ਹੈ, ਪਰ ਬੱਚੇ ਨੇ ਇਹ ਗੱਲਾਂ ਇੱਕ ਵਰ੍ਹਾ ਪਹਿਲਾਂ ਕਿਉਂ ਨਾ ਪੁੱਛੀਆਂ? ਕਿਵੇਂ ਉਹਨੇ ਇੰਨੇ ਸਮੇਂ ਤੱਕ ਯਾਦ ਹੀ ਨਹੀਂ ਸਗੋਂ ਉਹਨਾਂ ਛਿਣਾਂ ਦੀ ਭਾਵੁਕ ਰੰਗਣ ਵੀ ਚੇਤੇ ਰੱਖੀ। ਪਿਤਾ ਨੂੰ ਨਿਸ਼ਚਾ ਹੈ ਕਿ ਨਿੱਕਾ ਬੱਚਾ ਆਪਣੀ ਕਲਪਨਾ ਵਿੱਚ ਫੁੱਲਾਂ ਦੇ ਰੰਗ-ਬਰੰਗੇ ਕੱਜਣ, ਨੀਲੇ ਆਕਾਸ਼ ਅਤੇ ਕਿਧਰੇ ਦੂਰ ਜਾਂਦੇ ਹਵਾਈ ਜਹਾਜ਼ ਦੀ ਗਰਜ ਸਮੇਤ ਜੰਗਲ਼ ਵਿੱਚ ਉਸ ਖੁੱਲ੍ਹੀ ਥਾਂ ਨੂੰ ਵੇਖ ਸਕਦਾ ਸੀ।

ਇਹ ਗੱਲ ਸੋਚਦੇ ਹੋਏ ਮੈਂ ਆਪਣੇ ਆਪ ਤੋਂ ਪੁੱਛਿਆ ਕਿ ਕੀ ਕਾਰਨ ਹੈ ਕਿ ਸਕੂਲ ਵਿੱਚ ਦੋ ਜਾਂ ਤਿੰਨ ਵਰ੍ਹੇ ਪੜ੍ਹਨ ਪਿੱਛੋਂ ਜਿਊਂਦੀ, ਸਪੱਸ਼ਟ ਕਲਪਨਾ, ਤਿੱਖੀ ਯਾਦ, ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਸਬੰਧੀ ਸੂਖਮ, ਭਾਵੁਕ ਪ੍ਰਤੀਕਰਮਾਂ ਵਾਲ਼ਾ ਬੱਚਾ ਵਿਆਕਰਣ ਦੇ ਨਿਯਮ ਚੇਤੇ ਨਹੀਂ ਰੱਖ ਸਕਦਾ, ਬੱਚੇ ਲਈ "ਸਤੈਪ ਭੂਮੀ" ਦੇ ਸ਼ਬਦ-ਜੋੜ ਜਾਂ ਛੇ ਨਾਏਂ ਕਿੰਨਾ ਹੁੰਦਾ ਹੈ ਚੇਤੇ ਰੱਖਣਾ ਔਖਾ ਹੈ? ਮੈਂ ਉਸ ਨਾਲੋਂ ਘੱਟ ਕਰੜੇ ਸਿੱਟੇ ਉੱਤੇ ਅੱਪੜਿਆ ਜਿਸ ਉੱਤੇ ਜਰਮਨ ਆਲਮ ਅੱਪੜਿਆ ਸੀ: ਸਕੂਲ ਦੇ ਵਰ੍ਹਿਆਂ

ਵਿੱਚ ਗਿਆਨ ਸਮੋਣ ਦਾ ਅਮਲ ਅਕਸਰ ਬੱਚੇ ਦੇ ਅੰਦਰਲੇ ਜੀਵਨ ਨਾਲ਼ ਅਣਸਬੰਧਤ ਹੁੰਦਾ ਹੈ। ਬੱਚੇ ਦੀ ਯਾਦ ਐਨ ਇਸੇ ਲਈ ਤਿੱਖੀ ਅਤੇ ਦ੍ਰਿੜ੍ਹ ਹੁੰਦੀ ਹੈ ਕਿਉਂਕਿ ਸਪੱਸ਼ਟ ਬਿੰਬਾਂ, ਚਿੱਤਰਾਂ ਅਨੁਭਵਾਂ ਅਤੇ ਵਿਚਾਰਾਂ ਦੀ ਸਾਫ਼ ਨਦੀ ਇਹਦੇ ਵਿੱਚ ਵਹਿੰਦੀ ਹੈ। ਬੱਚਿਆਂ ਦੀ ਸੋਚ ਸਾਨੂੰ ਆਪਣੇ ਸੂਖਮ, ਅਣਕਿਆਸੇ, "ਦਾਰਸ਼ਨਿਕ" ਪ੍ਰਸ਼ਨਾਂ ਨਾਲ਼ ਇਸੇ ਕਾਰਨ ਹੈਰਾਨ ਕਰਦੀ ਹੈ ਕਿ ਇਸ ਨਦੀ ਦੇ ਜੀਵਨ-ਦਾਤੇ ਸੋਮੇ ਇਹਨੂੰ ਅਹਾਰ ਦੇਂਦੇ ਹਨ। ਇਹ ਲਾਜ਼ਮੀ ਹੈ ਕਿ ਸਕੂਲ ਦੇ ਕਮਰੇ ਦਾ ਬੂਹਾ ਆਲ਼ੇ-ਦੁਆਲ਼ੇ ਦੇ ਸੰਸਾਰ ਨੂੰ ਬੱਚੇ ਦੀ ਚੇਤਨਤਾ ਤੋਂ ਉੱਕਾ ਵੱਖ ਨਾ ਕਰ ਦੇਵੇ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਬਚਪਨ ਦੇ ਸਾਰੇ ਵਰ੍ਹਿਆਂ ਵਿੱਚ ਆਲ਼ੇ-ਦੁਆਲ਼ੇ ਦਾ ਸੰਸਾਰ ਅਤੇ ਪ੍ਰਕਿਰਤੀ ਮੇਰੇ ਵਿਦਿਆਰਥੀਆਂ ਦੇ ਮਨਾਂ ਦੀ ਸਪੱਸ਼ਟ ਬਿੰਬਾਂ, ਚਿੱਤਰਾਂ, ਅਨੁਭਵਾਂ ਅਤੇ ਵਿਚਾਰਾਂ ਨਾਲ਼ ਪੈਰਵਈ ਕਰਨ, ਕਿ ਬੱਚੇ ਇਹ ਸਮਝਣ ਕਿ ਚਿੰਤਨ ਇੱਕ ਸੁਡੌਲ ਇਮਾਰਤ ਦੀ ਤਰ੍ਹਾਂ ਹੈ, ਜਿਸਦੀ ਭਵਨ-ਨਿਰਮਾਣ ਕਲਾ ਇੱਕ ਹੋਰ ਵੀ ਚੰਗੇਰੀ ਤਰ੍ਹਾਂ ਬਣੀ ਇਮਾਰਤ—ਪ੍ਰਕਿਰਤੀ ਦੀ ਇਮਾਰਤ—ਤੋਂ ਪ੍ਰੇਰਿਤ ਹੋਈ ਹੈ। ਬੱਚੇ ਨੂੰ ਕੇਵਲ ਗਿਆਨ ਦਾ ਸੰਗ੍ਰਹਿ, ਸੱਚਾਈਆਂ, ਨਿਯਮਾਂ ਅਤੇ ਗੁਰਾਂ ਦਾ ਭੰਡਾਰ ਬਣਨੋਂ ਰੋਕਣ ਲਈ ਇਹ ਲਾਜ਼ਮੀ ਹੈ ਕਿ ਉਹਨੂੰ ਸੋਚਣਾ ਸਿਖਾਇਆ ਜਾਵੇ। ਬੱਚਿਆਂ ਦੇ ਮਨਾਂ ਅਤੇ ਚੇਤੇ ਦਾ ਖ਼ਾਸਾ ਹੀ ਇਹ ਮੰਗ ਕਰਦਾ ਹੈ ਕਿ ਉਹਦੇ ਨਿਯਮਾਂ ਸਮੇਤ ਉਹਨਾਂ ਦੇ ਆਲ਼ੇ-ਦੁਆਲ਼ੇ ਦਾ ਸੰਸਾਰ ਇੱਕ ਛਿਣ ਲਈ ਉਹਨਾਂ ਸਾਹਮਣੇ ਬੰਦ ਨਾ ਕੀਤਾ ਜਾਵੇ। ਮੈਨੂੰ ਨਿਸ਼ਚਾ ਸੀ ਕਿ ਬੱਚਿਆਂ ਦੀਆਂ ਯਾਦਾਂ ਦੀ ਤੀਖਣਤਾ ਅਤੇ ਉਹਨਾਂ ਦੀ ਸੋਚ ਦੀ ਸਪੱਸ਼ਟਤਾ ਸਕੂਲ ਵਿੱਚ ਦਾਖ਼ਲ ਹੋਣ ਪਿੱਛੋਂ ਲਾਜ਼ਮੀ ਤੌਰ ਉੱਤੇ ਘਟੇਗੀ ਨਹੀਂ ਸਗੋਂ, ਜੇ ਉਸ ਵਾਯੂਮੰਡਲ ਨੂੰ ਚੇਤੇ ਰੱਖਿਆ ਜਾਵੇ ਜਿਸ ਵਿੱਚ ਬੱਚਾ ਸੋਚਣਾ, ਚੇਤੇ ਰੱਖਣਾ ਅਤੇ ਦਲੀਲ ਦੇਣਾ ਸਿੱਖਦਾ ਹੈ ਤਾਂ, ਇਹਨੂੰ ਮਜ਼ਬੂਤ ਬਣਾਇਆ ਜਾ ਸਕਦਾ ਹੈ।

ਬੰਦੇ ਨੂੰ ਬੌਧਿਕ ਵਿੱਦਿਆ ਵਿੱਚ ਪ੍ਰਕਿਰਤੀ ਦੇ ਰੋਲ ਨੂੰ ਵਧਾਉਣਾ ਨਹੀਂ ਚਾਹੀਦਾ। ਜਿਹੜਾ ਅਧਿਆਪਕ ਇਹ ਸੋਚਦਾ ਹੈ ਕਿ ਜੇ ਬੱਚੇ ਪ੍ਰਕਿਰਤੀ ਨਾਲ਼ ਘਿਰੇ ਹੋਏ ਹਨ, ਇਹ ਤੱਥ ਹੀ ਬੌਧਿਕ ਵਿਕਾਸ ਲਈ ਬਲਵਾਨ ਉਤੇਜਕ ਹੈ, ਉਹ ਗੰਭੀਰ ਗ਼ਲਤੀ ਕਰ ਰਿਹਾ ਹੈ। ਪ੍ਰਕਿਰਤੀ ਵਿੱਚ ਕੋਈ ਅਜਿਹੀਆਂ ਜਾਦੂਈ ਸ਼ਕਤੀਆਂ ਨਹੀਂ ਜਿਹੜੀਆਂ ਤਰਕ, ਭਾਵਨਾਵਾਂ ਜਾਂ ਇੱਛਾ ਉੱਤੇ ਸਿੱਧਾ ਪ੍ਰਭਾਵ ਪਾਉਣ। ਪ੍ਰਕਿਰਤੀ ਤਾਂ ਹੀ ਵਿੱਦਿਆ ਦਾ ਬਲਵਾਨ ਸੋਮਾ ਹੈ ਜੇ ਉਸਤੋਂ ਜਾਣੂ ਹੋਣ ਵਾਲ਼ਾ ਮਨੁੱਖ ਕਾਰਨ ਅਤੇ ਪ੍ਰਭਾਵ ਦੇ ਰਿਸ਼ਤੇ ਸਬੰਧੀ ਵਿਚਾਰਾਂ ਨਾਲ਼ ਗੜੁੱਚਿਆ ਹੋਇਆ ਹੈ। ਸਪੱਸ਼ਟ ਨੂੰ ਮੁੜ-ਹਾੜਨਾ ਬੱਚਿਆਂ ਦੇ ਸੋਚਣ ਦੀਆਂ ਵੱਖ-ਵੱਖ ਵਿਸ਼ੇਸ਼ਤਾਈਆਂ ਦਾ ਨਿਰਪੇਖੀਕਰਨ ਹੈ, ਬੋਧ ਦੀਆਂ ਸਰਗਰਮੀਆਂ ਨੂੰ ਸਥੂਲ ਦੇ ਖੇਤਰ ਤੱਕ ਘਟਾਉਣਾ ਹੈ। ਬੰਦਾ ਬੱਚਿਆਂ ਦੇ ਚਿੰਤਨ ਦੇ ਵਿਸ਼ੇਸ਼ ਲੱਛਣਾਂ ਨੂੰ ਪੂਜਮਾਨ ਬਣਾ ਸਕਦਾ ਹੈ, ਵਿਸ਼ੇਸ਼ ਤੌਰ ਉੱਤੇ ਇਸ ਤੱਥ ਨੂੰ ਕਿ ਬੱਚੇ ਬਿੰਬਾਂ, ਰੰਗਾਂ ਅਤੇ ਅਵਾਜ਼ਾਂ ਵਿੱਚ ਸੋਚਦੇ ਹਨ। ਇਹ ਲੱਛਣ ਇੱਕ ਬਾਹਰਮੁਖੀ ਤੱਥ ਹੈ, ਜਿਸਦੀ ਮਹੱਤਤਾ ਉਸ਼ਿੰਸਕੀ ਵੱਲੋਂ ਮਨਾਉਣੇ ਢੰਗ ਨਾਲ਼ ਦਰਸਾਈ ਜਾ ਚੁੱਕੀ ਹੈ। ਪਰ ਜੇ ਬੱਚਾ ਬਿੰਬਾਂ, ਰੰਗਾਂ ਅਤੇ ਅਵਾਜ਼ਾਂ ਵਿੱਚ ਸੋਚਦਾ ਹੈ ਤਾਂ ਇਹਦਾ ਲਾਜ਼ਮੀ ਸਿੱਟਾ ਇਹ ਨਹੀਂ ਕਿ ਉਹਨੂੰ ਅਮੂਰਤ ਰੂਪ ਵਿੱਚ ਸੋਚਣਾ ਨਾ ਸਿਖਾਇਆ

ਜਾਵੇ। ਨੀਝੀ ਸਹਾਇਕ ਵਸਤਾਂ ਦੀ ਮਹੱਤਤਾ, ਬੌਧਿਕ ਵਿੱਦਿਆ ਵਿੱਚ ਪ੍ਰਕਿਰਤੀ ਦੇ ਵੱਡੇ ਰੋਲ ਉੱਤੇ ਜ਼ੋਰ ਦੇਂਦੇ ਹੋਏ, ਅਨੁਭਵੀ ਸਿੱਖਿਅਕ ਇਹਨਾਂ ਢੰਗਾਂ ਵਿੱਚ ਅਮੂਰਤ ਚਿੰਤਨ ਅਤੇ ਮਨੋਰਥ–ਭਰਪੂਰ ਵਿੱਦਿਆ ਦੇ ਵਿਕਾਸ ਦੇ ਸਾਧਨ ਵੇਖਦਾ ਹੈ।

ਮੈਂ ਹਰ ਉਸ ਸ਼ੈਅ ਨੂੰ ਵਿਚਾਰਿਆ ਜਿਸਨੂੰ ਮੇਰੇ ਵਿਦਿਆਰਥੀਆਂ ਲਈ ਸੋਚ ਦਾ ਸੋਮਾ ਬਣਨਾ ਚਾਹੀਦਾ ਸੀ ਅਤੇ ਨਿਰਣਾ ਕੀਤਾ ਕਿ ਚਾਰ ਵਰ੍ਹਿਆਂ ਦੇ ਸਮੇਂ ਵਿੱਚ ਨਿਤਾ–ਪ੍ਰਤੀ ਬੱਚੇ ਆਲ਼ੇ–ਦੁਆਲ਼ੇ ਦੇ ਸੰਸਾਰ ਵਿੱਚ ਉਹ ਵਰਤਾਰੇ ਵੇਖਣਗੇ ਜਿਹੜੇ ਉਹਨਾਂ ਦੇ ਚਿੰਤਨ ਦੇ ਸੋਮੇ ਬਣ ਜਾਣਗੇ। ਇਉਂ ਪ੍ਰਕਿਰਤੀ ਦੀ ਪੁਸਤਕ ਦੇ ਤਿੰਨ ਸੌ ਪੰਨੇ ਵਿਕਸਤ ਹੋਏ। ਇਹਦੇ ਵਿੱਚ ਤਿੰਨ ਸੌ ਰਾਵਾਂ, ਤਿੰਨ ਸੌ ਸਪੱਸ਼ਟ ਚਿੱਤਰ ਸਨ ਜਿਹੜੇ ਬੱਚਿਆਂ ਦੇ ਮਨਾਂ ਉੱਤੇ ਛਾਪ ਛੱਡ ਜਾਂਦੇ। ਹਫ਼ਤੇ ਵਿੱਚ ਦੋ ਵਾਰ ਅਸੀਂ ਸੋਚਣਾ ਸਿੱਖਣ ਲਈ ਸੈਰਾਂ ਕਰਦੇ, ਕੇਵਲ ਵੇਖਣ ਲਈ ਹੀ ਨਹੀਂ ਸਗੋਂ ਸੋਚਣਾ ਸਿੱਖਣ ਲਈ। ਉਹ ਲਾਜ਼ਮੀ ਤੌਰ ਉੱਤੇ ਸੋਚਣ ਦੇ ਸਬਕ ਸਨ, ਰੌਚਕ ਮਟਰ–ਗਸ਼ਤਾਂ ਨਹੀਂ ਸਗੋਂ ਸਬਕ। ਪਰ ਇਹ ਤੱਥ ਕਿ ਸਬਕ ਬਹੁਤ ਕੀਲਣ ਵਾਲ਼ਾ, ਬਹੁਤ ਰੌਚਕ ਹੋ ਸਕਦਾ ਸੀ, ਇੱਕ ਅਜਿਹੀ ਪ੍ਰਸਥਿਤੀ ਸੀ, ਜਿਹੜੀ ਬੱਚੇ ਦੇ ਅੰਦਰਲੇ ਜੀਵਨ ਨੂੰ ਹੋਰ ਭਰਪੂਰ ਬਣਾਉਂਦੀ।

ਮੈਂ ਬੱਚਿਆਂ ਦੇ ਮਨਾਂ ਉੱਤੇ ਯਥਾਰਥ ਦੇ ਸਪੱਸ਼ਟ ਪ੍ਰਭਾਵਾਂ ਦੀ ਛਾਪ ਲਾਉਣ ਦਾ, ਇੱਕ ਅਜਿਹੀ ਥਾਂ ਅੱਪੜ ਜਾਣ ਦਾ ਨਿਸ਼ਾਨਾ ਰੱਖਿਆ ਜਿੱਥੇ ਸੋਚਣ ਦੇ ਅਮਲ ਜੀਵਨ ਦੇ ਅਧਾਰਾਂ ਤੱਕ, ਤਸਵੀਰੀ ਸੰਕਲਪਾਂ ਵਿੱਚ ਘੁਸ ਜਾਂਦੇ ਹਨ ਤਾਂ ਜੋ ਆਪਣੇ ਆਲ਼ੇ–ਦੁਆਲ਼ੇ ਦੇ ਸੰਸਾਰ ਨੂੰ ਵੇਖਦੇ ਹੋਏ ਬੱਚੇ ਵਰਤਾਰਿਆਂ ਦੇ ਕਾਰਨ ਅਤੇ ਪ੍ਰਭਾਵ ਦਾ ਪਤਾ ਕੱਢ ਸਕਣ, ਤਾਂ ਜੋ ਉਹ ਵਸਤਾਂ ਦੀ ਸਿਫ਼ਤ ਅਤੇ ਚਿੰਨ੍ਹਾਂ ਦਾ ਮੁਕਾਬਲਾ ਕਰ ਸਕਣ। ਗਹੁ ਨਾਲ਼ ਕੀਤੇ ਨਿਰੀਖਣ ਨੇ ਬੱਚੇ ਦੇ ਬੌਧਿਕ ਵਿਕਾਸ ਦਾ ਇੱਕ ਅਤਿ ਮਹੱਤਵਪੂਰਨ ਨਿਯਮ ਪਕੇਰਾ ਕੀਤਾ ਹੈ: ਸਬਕਾਂ ਵਿੱਚ ਜਿਹੜੀਆਂ ਸੱਚਾਈਆਂ ਦਾ ਸਾਰ ਪੇਸ਼ ਕੀਤਾ ਗਿਆ ਹੈ, ਉਹ ਜਿੰਨੇ ਵੱਧ ਅਮੂਰਤ ਹੁੰਦੇ ਹਨ, ਜਿੰਨੇ ਵੱਧ ਬੌਧਿਕ ਯਤਨ ਦੀ ਲੋੜ ਹੁੰਦੀ ਹੈ, ਓਨੀ ਵਧੇਰੇ ਵਾਰ ਬੱਚੇ ਨੂੰ ਗਿਆਨ ਦੇ ਸੋਮਿਆਂ—ਪ੍ਰਕਿਰਤੀ—ਵੱਲ ਜਾਣਾ ਚਾਹੀਦਾ ਹੈ ਅਤੇ ਆਲ਼ੇ–ਦੁਆਲ਼ੇ ਦਾ ਸੰਸਾਰ ਉਹਦੀ ਚੇਤਨਤਾ ਉੱਤੇ ਜਿਹੜੇ ਬਿੰਬ ਅਤੇ ਚਿੱਤਰ ਪਾਏਗਾ ਉਹਨਾਂ ਦਾ ਪ੍ਰਭਾਵ ਓਨਾ ਹੀ ਵਧੇਰੇ ਸਪੱਸ਼ਟ ਹੋਵੇਗਾ। ਪਰ ਸਪੱਸ਼ਟ ਬਿੰਬ ਬੱਚੇ ਦੇ ਮਨ ਉੱਤੇ ਉਸ ਤਰ੍ਹਾਂ ਪ੍ਰਤੀਬਿੰਬਤ ਨਹੀਂ ਹੁੰਦੇ ਜਿਵੇਂ ਫ਼ੋਟੋ ਦੀ ਫ਼ਿਲਮ ਉੱਤੇ। ਭਾਵੇਂ ਸੰਕਲਪ ਕਿੰਨੇ ਸਪੱਸ਼ਟ ਕਿਉਂ ਨਾ ਹੋਣ ਉਹ ਆਪਣੇ ਆਪ ਵਿੱਚ ਨਿਸ਼ਾਨਾ ਨਹੀਂ, ਨਾ ਹੀ ਉਹ ਅਧਿਐਨ ਦਾ ਆਸ਼ਾ ਹਨ। ਬੌਧਿਕ ਵਿੱਦਿਆ ਉੱਥੇ ਸ਼ੁਰੂ ਹੁੰਦੀ ਹੈ ਜਿੱਥੇ ਸਿਧਾਂਤਕ ਸੋਚ ਹੁੰਦੀ ਹੈ, ਜਿੱਥੇ ਜਿਊਂਦਾ ਧਿਆਨ ਆਪਣੇ ਆਪ ਵਿੱਚ ਨਿਸ਼ਾਨਾ ਨਹੀਂ ਕੇਵਲ ਇੱਕ ਸਾਧਨ ਹੈ; ਆਲ਼ੇ–ਦੁਆਲ਼ੇ ਦੇ ਜੀਵਨ ਦਾ ਸਪੱਸ਼ਟ ਬਿੰਬ, ਵੱਖ–ਵੱਖ ਰੂਪਾਂ, ਰੰਗਾਂ ਅਤੇ ਅਵਾਜ਼ਾਂ ਵਿੱਚ ਹਜ਼ਾਰਾਂ ਪ੍ਰਸ਼ਨਾਂ ਦਾ ਸੋਮਾ ਹੈ। ਇਹਨਾਂ ਦੇ ਤੱਤ ਨੂੰ ਉਘਾੜਦਾ ਹੋਇਆ ਅਧਿਆਪਕ **ਪ੍ਰਕਿਰਤੀ ਦੀ ਪੁਸਤਕ** ਦੇ ਪੰਨੇ ਫਰੋਲ਼ਦਾ ਹੈ।

**ਪ੍ਰਕਿਰਤੀ ਦੀ ਪੁਸਤਕ** ਦੇ ਪਹਿਲੇ ਪੰਨੇ ਦਾ ਨਾਂ ਹੈ "ਜਾਨਦਾਰ ਅਤੇ ਬੇਜਾਨ"। ਪੱਤਝੜ ਦੇ ਸ਼ੁਰੂ ਵਿੱਚ ਇੱਕ ਨਿੱਘੇ ਧੁਪਿਆਲੇ ਦਿਨ ਅਸੀਂ ਦਰਿਆ ਦੇ ਕੰਢੇ ਗਏ ਅਤੇ ਘਾਹ

ਉੱਤੇ ਨਿਸਰ ਕੇ ਬਹਿ ਗਏ। ਸਾਡੇ ਸਾਹਮਣੇ ਇੱਕ ਜੂਹ ਸੀ ਜਿਸ ਵਿੱਚ ਪੱਤਝੜ ਦੇ ਫੁੱਲ ਉੱਗੇ ਹੋਏ ਸਨ। ਨਿਰਮਲ ਦਰਿਆ ਦੀਆਂ ਡੂੰਘਾਈਆਂ ਵਿੱਚ ਮੱਛੀਆਂ ਤੈਰ ਰਹੀਆਂ ਸਨ ਅਤੇ ਤਿੱਤਲੀਆਂ ਉੱਡ ਰਹੀਆਂ ਸਨ। ਉੱਪਰ ਅਕਾਸ਼ ਵਿੱਚ ਅਬਾਬੀਲਾਂ ਉੱਡ ਰਹੀਆਂ ਸਨ। ਅਸੀਂ ਉੱਚੀ ਚੋਟੀ ਵੱਲ ਗਏ, ਜਿੱਥੇ ਭੋਂ ਦਾ ਇੱਕ ਹਿੱਸਾ ਬੜੇ ਸਮੇਂ ਤੋਂ ਨੰਗਾ ਹੋ ਗਿਆ ਸੀ। ਬੱਚਿਆਂ ਨੇ ਚੀਕਣੀ ਮਿੱਟੀ ਅਤੇ ਰੇਤ ਦੀਆਂ ਵੱਖ-ਵੱਖ ਤਹਿਆਂ ਧਿਆਨ ਨਾਲ਼ ਵੇਖੀਆਂ— ਪੀਲ਼ੀ, ਲਾਲ, ਸੰਤਰੀ ਅਤੇ ਚਿੱਟੀ। ਚਿੱਟੀ ਚੀਕਣੀ ਮਿੱਟੀ ਦੀ ਇੱਕ ਪਤਲੀ ਜਿਹੀ ਤਹਿ ਸੀ ਅਤੇ ਉਹਦੇ ਹੇਠਾਂ ਸੁਨਹਿਰੀ ਰੇਤ ਅਤੇ ਉਸ ਤੋਂ ਵੀ ਤੰਗ ਸੋਹਣੀਆਂ ਕਲਮਾਂ ਦੀ ਤਹਿ। ਬੱਚਿਆਂ ਨੇ ਕਾਲ਼ੀ ਉੱਪਰਲੀ ਮਿੱਟੀ ਦਾ ਡੂੰਘੇਰੀਆਂ ਤਹਿਆਂ ਨਾਲ਼ ਮੁਕਾਬਲਾ ਕੀਤਾ।

"ਭੋਂ ਦੀਆਂ ਉੱਪਰਲੀਆਂ ਤਹਿਆਂ ਵਿੱਚ ਤੁਹਾਨੂੰ ਕੀ ਦਿਸਦਾ ਹੈ ?" ਮੈਂ ਪੁੱਛਿਆ।

"ਘਾਹ ਦੀਆਂ ਜੜ੍ਹਾਂ", ਬੱਚਿਆਂ ਨੇ ਉੱਤਰ ਦਿੱਤਾ। "ਡੂੰਘੇਰੀਆਂ ਤਹਿਆਂ ਵਿੱਚ ਕੋਈ ਜੜ੍ਹਾਂ ਨਹੀਂ।"

"ਦੰਦੀ ਦੇ ਐਨ ਕੰਢੇ ਉੱਤੇ ਉੱਗੇ ਘਾਹ ਅਤੇ ਸੁਨਹਿਰੀ ਰੇਤ ਦੀ ਪੱਟੀ ਵੱਲ ਵੇਖੋ। ਘਾਹ ਅਤੇ ਰੇਤ ਵਿਚਕਾਰ ਕੀ ਫ਼ਰਕ ਹਨ।"

"ਘਾਹ ਹੁਨਾਲ਼ ਵਿੱਚ ਉੱਗਦਾ ਹੈ, ਪੱਤਝੜ ਵਿੱਚ ਮੁਰਝਾ ਜਾਂਦਾ ਹੈ ਅਤੇ ਬਸੰਤ ਵਿੱਚ ਫਿਰ ਜਿਊਂਦਾ ਹੋ ਜਾਂਦਾ ਹੈ।..." ਬੱਚਿਆਂ ਨੇ ਕਿਹਾ। "ਅਤੇ ਘਾਹ ਦੇ ਨਿੱਕੇ ਬੀਅ ਹੁੰਦੇ ਹਨ, ਜਿਹੜੇ ਧਰਤੀ ਉੱਤੇ ਖਿੱਲਰ ਜਾਂਦੇ ਹਨ ਅਤੇ ਉਹਨਾਂ ਤੋਂ ਨਵਾਂ ਘਾਹ ਉੱਗਦਾ ਹੈ।..."

"ਅਤੇ ਰੇਤ ਦੀ ਕੀ ਗੱਲ ਹੈ ?" ਮੈਂ ਚਾਹੁੰਦਾ ਸਾਂ ਕਿ ਸਾਰੇ ਬੱਚੇ, ਵਿਸ਼ੇਸ਼ ਤੌਰ ਉੱਤੇ ਧੀਮੀ ਸੋਚ ਵਾਲ਼ੇ ਪੈਤਰਿਕ, ਵਾਲੀਆ ਅਤੇ ਨੀਨਾ ਆਲ਼ੇ-ਦੁਆਲ਼ੇ ਦੀਆਂ ਵਸਤਾਂ ਦਾ ਮੁਕਾਬਲਾ ਕਰਨ। ਸ਼੍ਰੇਣੀ ਵਿੱਚ ਅਜੇ ਤੱਕ ਅਜਿਹੇ ਬੱਚੇ ਹਨ ਜਿਨ੍ਹਾਂ ਦੇ ਸੋਚਣ ਦੇ ਢੰਗ ਦਾ ਧੀਮੇ ਪਰ ਭਰਪੂਰ ਦਰਿਆ ਨਾਲ਼ ਮੁਕਾਬਲਾ ਕੀਤਾ ਜਾ ਸਕਦਾ ਹੈ-ਮੀਸ਼ਾ ਅਤੇ ਸਾਸ਼ਾ। ਅਜੇ ਵੀ ਇੱਕ ਨਿੱਕੀ ਕੁੜੀ ਲਿਊਦਾ—ਹੈ, ਜਿਸ ਦਾ ਸੋਚਣ ਦਾ ਢੰਗ ਮੇਰੇ ਲਈ ਉਸੇ ਤਰ੍ਹਾਂ ਇੱਕ ਭੇਤ ਸੀ ਜਿਵੇਂ ਸੱਤ ਜੰਦਰਿਆਂ ਵਾਲ਼ਾ ਢੋਲ। ਪਹਿਲਾਂ ਪਹਿਲ ਮੈਂ ਸੋਚਿਆ ਕਿ ਬੱਚੇ ਦਾ ਦਿਮਾਗ਼ੀ ਵਿਕਾਸ ਦਾ ਅਮਲ ਬਸ ਢਿੱਲਾ ਹੈ ਅਤੇ ਉਹਦੇ ਲਈ ਉਹ ਕੁੱਝ ਸਮਝਣਾ ਔਖਾ ਹੈ ਜਿਹੜਾ ਹੋਰ ਬੱਚਿਆਂ ਲਈ ਸਧਾਰਨ ਗੱਲ ਸੀ। ਪਰ ਨਿੱਕੀ ਕੁੜੀ ਦੀਆਂ ਅੱਖਾਂ ਜਿਊਂਦੀਆਂ ਅਤੇ ਪ੍ਰਭਾਵੁਕ ਸਨ। ਉਹ ਵਿਚਾਰ ਨੂੰ ਅਨੁਭਵ ਕਰਦੀ, ਉਹਨੂੰ ਇੱਕ ਤਰ੍ਹਾਂ ਦੀ ਅੰਦਰਲੀ ਸ਼ਕਤੀ ਨਾਲ਼ ਰੋਕ ਰੱਖਦੀ; ਇਉਂ ਜਾਪਦਾ ਸੀ ਕਿ ਉਹ ਕੁੱਝ ਕਹਿਣ ਦੀ ਕਾਹਲ ਨਹੀਂ ਸੀ ਕਰ ਰਹੀ ਜੋ ਉਹ ਬਹੁਤ ਚੰਗੀ ਤਰ੍ਹਾਂ ਜਾਣਦੀ ਸੀ।

"ਬੱਚਿਉ, ਸੁਨਹਿਰੀ ਰੇਤ ਅਤੇ ਹਰੇ ਘਾਹ ਵੱਲ ਵੇਖੋ, ਜਾਂ ਇਸ ਤੋਂ ਵੀ ਚੰਗੀ ਗੱਲ, ਹਰੀ ਰੇਤ ਅਤੇ ਹਰੇ ਘਾਹ ਵੱਲ ਵੇਖੋ। ਉਹ ਸਾਰੂਪ ਕਿਵੇਂ ਹਨ ਅਤੇ ਵੱਖ-ਵੱਖ ਕਿਵੇਂ ਹਨ ?"

ਬੱਚੇ ਹਰੀ ਜੂਹ ਅਤੇ ਨੰਗ-ਮੁਨੰਗੀ ਦੰਦੀ ਵੱਲ ਵੇਖਦੇ ਹੋਏ ਸੋਚਦੇ ਹਨ। ਲਿਊਦਾ ਦੀਆਂ ਅੱਖਾਂ ਸੋਚ ਵਿੱਚ ਡੁੱਬੀਆਂ ਹਨ ਅਤੇ ਪੈਤਰਿਕ ਦੇ ਭਰਵੱਟੇ ਸੁੰਗੜੇ ਹੋਏ ਹਨ। ਵਾਲੀਆ

ਰੇਤ ਇੱਕ ਹੱਥ ਤੋਂ ਦੂਜੇ ਹੱਥ ਵਿੱਚ ਪਾ ਰਹੀ ਹੈ।

"ਰੇਤ ਨੂੰ ਫੁੱਲ ਨਹੀਂ ਲੱਗਦੇ ਅਤੇ ਘਾਹ ਨੂੰ ਲੱਗਦੇ ਹਨ," ਲਿਊਦਾ ਨੇ ਕਿਹਾ।

"ਗਊਆਂ ਘਾਹ ਚਰਦੀਆਂ ਨੇ, ਜ਼ਰਾ ਉਹਨਾਂ ਨੂੰ ਰੇਤ ਉੱਤੇ ਚਰਾ ਕੇ ਤਾਂ ਵੇਖੋ!" ਪੈਤਰਿਕ ਨੇ ਵਿਆਖਿਆ ਕੀਤੀ।

"ਮੀਂਹ ਪੈਂਦਾ ਹੈ ਤਾਂ ਘਾਹ ਵਧਦਾ ਹੈ," ਸੋਚਵਾਨ ਮੀਸ਼ਾ ਨੇ ਕਿਹਾ, "ਪਰ ਮੀਂਹ ਪੈਣ 'ਤੇ ਰੇਤ ਕਿਵੇਂ ਵਧ ਸਕਦੀ ਹੈ?"

"ਰੇਤ ਧਰਤੀ ਵਿੱਚ ਬਹੁਤ ਹੇਠਾਂ ਹੈ, ਜਦੋਂ ਕਿ ਘਾਹ ਤਲ ਉੱਤੇ ਹੈ।" ਯੂਰਾ ਬੋਲਿਆ।

ਪਰ ਸੇਰਯੋਜ਼ਾ ਨੇ ਇਤਰਾਜ਼ ਕੀਤਾ, "ਪਰ ਕੀ ਸਮੁੰਦਰ ਦੇ ਕੰਢੇ ਰੇਤ ਨਹੀਂ ਹੁੰਦੀ? ਘਾਹ ਸੂਰਜ ਵੱਲ ਵਧਦਾ ਹੈ ਅਤੇ ਰੇਤ ਧੁੱਪ ਵਿੱਚ ਬਸ ਨਿੱਘੀ ਹੀ ਹੁੰਦੀ ਹੈ।"

ਫਿਰ ਅਸਾਂ ਨਿੱਕੇ ਗੀਟੇ ਦਾ, ਜਿਹੜਾ ਕਿਸੇ ਨੇ ਚੁੱਕ ਲਿਆ ਸੀ ਅਤੇ ਬਦਾਨੇ ਦੇ ਹਰੇ ਪੱਤਿਆਂ ਦਾ, ਲਾਲ ਸ਼ੀਸ਼ੇ ਦਾ ਇੱਕ ਟੋਟੇ ਦਾ, ਗੁੱਲਬਹਾਰ ਦੇ ਫੁੱਲਾਂ ਦਾ, ਛੱਪੜ ਵਿੱਚ ਤੈਰਦੀਆਂ ਮੱਛੀਆਂ ਦਾ, ਮਘ ਦੇ ਇੱਕ ਪਰ ਦਾ, ਪੁੱਲ਼ ਦੇ ਦੇਗੀ ਲੋਹੇ ਦੇ ਜੰਗਲ਼ੇ ਦਾ ਅਤੇ ਰੁੱਖਾਂ ਵਿੱਚ ਵਲ਼ੀਆਂ ਹੋਈਆਂ ਵੇਲਾਂ ਦਾ ਮੁਕਾਬਲਾ ਕੀਤਾ। ਬੱਚਿਆਂ ਦੇ ਵਿਚਾਰਾਂ ਦਾ ਪਰਵਾਹ ਪੂਰੇ ਜ਼ੋਰ ਨਾਲ਼ ਚੱਲ ਰਿਹਾ ਸੀ। ਨਿੱਕੇ ਮੁੰਡਿਆਂ ਅਤੇ ਕੁੜੀਆਂ ਨੇ ਆਪਣੇ ਆਪਣੇ ਆਲ਼ੇ-ਦੁਆਲ਼ੇ ਦੀ ਦੁਨੀਆਂ ਵਿੱਚ ਪ੍ਰਤੱਖ ਪ੍ਰਸਪਰ-ਨਿਰਭਰਤਾਵਾਂ ਵੇਖੀਆਂ ਅਤੇ ਉਹ ਸਬੰਧ ਲੱਭੇ ਜਿਹੜੇ ਇੱਕਦਮ ਸਪੱਸ਼ਟ ਨਹੀਂ ਸਨ। ਜਾਨਦਾਰ ਅਤੇ ਬੇਜਾਨ ਦੇ ਪਹਿਲੇ ਸੰਕਲਪਾਂ ਨੇ ਬੱਚਿਆਂ ਦੇ ਮਨਾਂ ਵਿੱਚ ਰੂਪ ਧਾਰਿਆ। ਕੁੱਝ ਵਸਤਾਂ ਜਾਨਦਾਰ ਹਨ ਅਤੇ ਕੁੱਝ ਬੇਜਾਨ—ਬੱਚਿਆਂ ਨੇ ਇਹ ਗੱਲ ਤੱਥਾਂ ਦੇ ਸਮੂਹ ਵਿੱਚ ਵੇਖੀ, ਪਰ ਜਦੋਂ ਮੈਂ ਪੁੱਛਿਆ, "ਜਾਨਦਾਰ ਨੂੰ ਬੇਜਾਨ ਤੋਂ ਕੀ ਨਿਖੇੜਦਾ ਹੈ?" ਉਹ ਉੱਤਰ ਨਾ ਦੇ ਸਕੇ। ਸਿੱਟਾ ਇਹ ਕੱਢਿਆ ਗਿਆ ਕਿ ਇਸ ਪ੍ਰਸ਼ਨ ਦੇ ਸਨਮੁੱਖ ਬੱਚੇ ਫਿਰ ਉਸ ਗੱਲ ਵੱਲ ਮੁੜ ਗਏ ਜਿਹੜੀ ਉਹ ਆਪਣੀਆਂ ਅੱਖਾਂ ਨਾਲ਼ ਵੇਖਦੇ ਸਨ। ਉਹਨਾਂ ਚਿੰਨਾਂ ਦੇ ਨਾਲ਼-ਨਾਲ਼ ਜਿਹੜੇ ਬੱਚਿਆਂ ਨੇ ਠੀਕ ਤਰ੍ਹਾਂ ਵੇਖੇ ਸਨ, ਬੱਚਿਆਂ ਨੇ ਗ਼ਲਤੀਆਂ ਕੀਤੀਆਂ ਜਿਹੜੀਆਂ ਉਸ ਜਿਊਂਦੀ ਨਿਰਖ-ਪਰਖ ਦੇ ਅਮਲ ਰਾਹੀਂ ਠੀਕ ਕੀਤੀਆਂ ਗਈਆਂ ਜਿਹੜੀ ਅਸਾਂ ਉੱਥੇ ਕੀਤੀ। ਜਦੋਂ ਕੋਸਤੀਆ ਨੇ ਕਿਹਾ, "ਜਾਨਦਾਰ ਵਸਤਾਂ ਚਲਦੀਆਂ ਅਤੇ ਹਿਲਦੀਆਂ ਹਨ ਪਰ ਬੇਜਾਨ ਵਸਤਾਂ ਅਜਿਹਾ ਨਹੀਂ ਕਰਦੀਆਂ", ਲੱਗਭੱਗ ਸਾਰੇ ਉਹਦੇ ਨਾਲ਼ ਸਹਿਮਤ ਹੋ ਗਏ ਪਰ ਫਿਰ ਚੁੱਪ ਛਾ ਗਈ ਅਤੇ ਬੱਚਿਆਂ ਆਪਣੇ ਆਲ਼ੇ-ਦੁਆਲ਼ੇ ਵੇਖਿਆ ਅਤੇ ਇਹ ਬਹਿਸ ਸੁਣੀ ਗਈ।

"ਦਰਿਆ ਉੱਤੇ ਤਰਦੀ ਜਾਂਦੀ ਟਹਿਣੀ ਚਲਦੀ ਹੈ ਪਰ ਉਹ ਜਿਊਂਦੀ ਨਹੀਂ।"

"ਟਰੈਕਟਰ ਚਲਦਾ ਹੈ ਪਰ ਉਹ ਵੀ ਜਾਨਦਾਰ ਨਹੀਂ।"

"ਮੱਕੜੀ ਦਾ ਜਾਲ਼ਾ ਹਵਾ ਵਿੱਚ ਉੱਡਦਾ ਹੈ ਪਰ ਉਹ ਜਾਨਦਾਰ ਨਹੀਂ।"

"ਪੁਰਾਣੀ ਛੱਤ ਉੱਤੇ ਕਾਈ ਹਿੱਲਦੀ ਨਹੀਂ ਪਰ ਉਹ ਜਾਨਦਾਰ ਹੈ? ਜਾਂ ਕੀ ਕਾਈ ਸੱਚਮੁੱਚ ਜਿਊਂਦੀ ਨਹੀਂ।"

"ਅਤੇ ਰੇਤ ਵੀ ਚਲਦੀ ਹੈ। ਅਸੀਂ ਰੇਤ ਦੇ ਟੋਏ ਕੋਲ਼ ਗਏ ਸਾਂ ਅਤੇ ਅਸਾਂ ਵੇਖਿਆ ਕਿਵੇਂ ਰੇਤ ਧਾਰਾਂ ਵਿੱਚ ਚਲਦੀ ਹੈ।"

ਨਹੀਂ, ਫ਼ਰਕ ਹਰਕਤ ਨਹੀਂ ਸੀ। ਜਾਨਦਾਰ ਨੂੰ ਬੇਜਾਨ ਤੋਂ ਕਿਹੜੀ ਗੱਲ ਵੱਖ ਰੱਖਦੀ ਹੈ ? ਬੱਚਿਆਂ ਨੇ ਆਪਣੇ ਆਲ਼ੇ-ਦੁਆਲ਼ੇ ਦੀਆਂ ਵੱਖ-ਵੱਖ ਵਸਤਾਂ ਦਾ ਆਪੋ ਵਿੱਚ ਮੁਕਾਬਲਾ ਕੀਤਾ। ਸ਼ੂਰਾ ਖ਼ੁਸ਼ੀ ਨਾਲ਼ ਕੂਕ ਪਿਆ :

"ਜਾਨਦਾਰ ਵਧਦਾ ਹੈ ਪਰ ਬੇਜਾਨ ਵਧਦਾ ਨਹੀਂ।"

ਬੱਚਿਆਂ ਨੇ ਇਹਨਾਂ ਸ਼ਬਦਾਂ ਉੱਤੇ ਵਿਚਾਰ ਕੀਤੀ, ਉਹਨਾਂ ਦੀ ਨਿਗਾਹ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਵੱਲ ਖਿੱਚੀ ਗਈ। ਉਹਨਾਂ ਉੱਚੀ-ਉੱਚੀ ਸੋਚਿਆ: ਘਾਹ ਜਿਊਂਦਾ ਹੈ—ਘਾਹ ਵਧਦਾ ਹੈ; ਰੁੱਖ ਜਿਊਂਦੇ ਹਨ—ਉਹ ਵਧਦੇ ਹਨ; ਜੰਗਲ਼ੀ ਗੁਲਾਬ ਜਿਊਂਦਾ ਹੈ—ਉਹ ਵਧਦਾ ਹੈ, ਪੱਥਰ ਬੇਜਾਨ ਹੈ—ਉਹ ਵਧਦਾ ਨਹੀਂ, ਰੇਤ ਬੇਜਾਨ ਹੈ ਕਿਉਂਕਿ ਉਹ ਵਧਦੀ ਨਹੀਂ ਅਤੇ ਇਉਂ ਸਿੱਟਾ ਇਹ ਨਿੱਕਲ਼ਿਆ— ਹਰ ਜਿਊਂਦੀ ਸ਼ੈਅ ਵਧਦੀ ਹੈ; ਹਰ ਉਹ ਸ਼ੈਅ ਜਿਹੜੀ ਬੇਜਾਨ ਹੈ ਵਧਦੀ ਨਹੀਂ।... ਮੀਸ਼ਾ ਕੁੱਝ ਸੋਚ ਰਿਹਾ ਸੀ ਅਤੇ ਉਹਨੇ ਦੁਰਾਡੇ ਵੇਖਿਆ। ਕੀ ਉਹਦੇ ਸਾਥੀ ਜੋ ਕੁੱਝ ਕਹਿ ਰਹੇ ਸਨ ਉਹਨੇ ਉਹ ਸੁਣਿਆ ਸੀ ? ਜਦੋਂ ਬੱਚਿਆਂ ਨੇ ਆਪਣੇ ਆਲ਼ੇ-ਦੁਆਲ਼ੇ ਦੀਆਂ ਸਾਰੀਆਂ ਜਿਊਂਦੀਆਂ ਅਤੇ ਬੇਜਾਨ ਵਸਤਾਂ ਗਿਣ ਲਈਆਂ, ਤਾਂ ਨਿੱਕੇ ਮੁੰਡੇ ਨੇ ਕਿਹਾ :

"ਜਿਊਂਦਾ ਸੂਰਜ ਬਗ਼ੈਰ ਨਹੀਂ ਜੀ ਸਕਦਾ," ਅਤੇ ਉਹਨੇ ਉਂਗਲੀ ਨਾਲ਼ ਜੰਗਲ਼, ਜੂਹ ਅਤੇ ਖੇਤ ਵੱਲ ਇਸ਼ਾਰਾ ਕੀਤਾ।

ਇਹਨਾਂ ਸ਼ਬਦਾਂ ਨੇ ਮੈਨੂੰ ਫਿਰ ਨਿਸ਼ਚਾ ਕਰਵਾ ਦਿੱਤਾ ਕਿ ਧੀਮੀ ਸੋਚ ਵਾਲ਼ੇ ਬੱਚੇ ਅਕਸਰ ਆਪਣੀ ਸੂਝ, ਇਕਾਗਰਤਾ ਅਤੇ ਵੇਖਣ ਸਮਝਣ ਦੀ ਤੀਖਣਤਾ ਕਾਰਨ ਧਿਆਨ ਖਿੱਚਦੇ ਹਨ। ਮੀਸ਼ਾ ਦੇ ਸ਼ਬਦਾਂ ਨੇ ਬੱਚਿਆਂ ਦੀ ਕਲਪਨਾ ਨੂੰ ਜਗਾ ਦਿੱਤਾ। "ਮੈਂ ਇਹ ਗੱਲ ਪਹਿਲਾਂ ਕਿਉਂ ਨਾ ਸੋਚੀ," ਬੱਚਿਆਂ ਨੇ ਚੁੱਪ ਚਾਪ ਪੁੱਛਿਆ। ਇਹ ਦ੍ਰਿੜ੍ਹ ਵਿਚਾਰ ਇੱਕ ਵਾਰ ਫਿਰ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਨੂੰ ਟੋਂਹਦਾ ਜਾਪਦਾ ਅਤੇ ਬੱਚਿਆਂ ਨੇ ਇੱਕ ਵਾਰ ਫਿਰ ਉੱਚੀ-ਉੱਚੀ ਸੋਚਿਆ: "ਘਾਹ, ਫੁੱਲ, ਰੁੱਖ, ਕਣਕ ਸੂਰਜ ਤੋਂ ਬਿਨਾਂ ਨਹੀਂ ਜੀਅ ਸਕਦੇ। ਲੋਕ ਵੀ ਸੂਰਜ ਤੋਂ ਬਿਨਾਂ ਨਹੀਂ ਜੀ ਸਕਦੇ।... ਜਾਂ ਸ਼ਾਇਦ ਲੋਕ ਜੀਅ ਸਕਦੇ ਹਨ ? ਨਹੀਂ, ਤੁਸੀਂ ਲੋਕਾਂ ਦੇ ਧਰਤੀ ਵਿੱਚ ਕਿਸੇ ਡੂੰਘੀ ਥਾਂ ਰਹਿਣ ਦੀ ਤਾਂ ਕਲਪਨਾ ਵੀ ਨਹੀਂ ਕਰ ਸਕਦੇ। ਅਸੀਂ ਜਾਣਦੇ ਹਾਂ ਕਿ ਰੁੱਖ ਦੀਆਂ ਸ਼ਾਖਾਂ ਪਰਛਾਵਾਂ ਪਾਉਂਦੀਆਂ ਹਨ ਅਤੇ ਘਾਹ ਮੁਰਝਾ ਜਾਂਦਾ ਹੈ। ਮੇਰੇ ਅੱਬਾ ਨੇ ਮੈਨੂੰ ਇੱਕ ਵਾਰ ਦੱਸਿਆ ਕਿ 'ਜੇ ਮੀਂਹ ਪਿੱਛੋਂ ਸੂਰਜ ਧਰਤੀ ਨੂੰ ਨਿੱਘਾ ਨਾ ਕਰਦਾ ਤਾਂ ਸਿਆਲ਼ ਦੀਆਂ ਫ਼ਸਲਾਂ ਹਰੀਆਂ ਨਾ ਹੁੰਦੀਆਂ ਅਤੇ ਇਹ ਕਿ ਸੂਰਜ ਤੋਂ ਬਿਨਾਂ ਹਾਲਤ ਮਾੜੀ ਹੁੰਦੀ।...' ਪਰ ਪੱਥਰ ਸੂਰਜ ਤੋਂ ਬਿਨਾਂ ਵੀ ਉਹੋ ਜਿਹੇ ਰਹਿੰਦੇ। ਨਹੀਂ ਉਹ ਉਹੋ ਜਿਹੇ ਨਾ ਰਹਿੰਦੇ; ਧੁੰਦਲਕੇ ਵਿੱਚ ਉਹਨਾਂ ਉੱਤੇ ਕਾਈ ਜੰਮ ਜਾਂਦੀ ਹੈ। ਕਾਈ ਜਾਨਦਾਰ ਹੈ ਜਾਂ ਬੇਜਾਨ ? ਸੂਰਜ ਕੇਵਲ ਲਾਹੇਵੰਦੀ ਵਸਤਾਂ ਹੀ ਨਹੀਂ ਦੇਂਦਾ; ਜੇ ਲੰਮੇ ਸਮੇਂ ਤੱਕ ਮੀਂਹ ਨਾ ਪਵੇ ਤਾਂ ਉਹ ਫ਼ਸਲਾਂ ਨੂੰ ਲੂਹ ਸਕਦਾ ਹੈ। ਇਹਦਾ ਅਰਥ ਇਹ ਹੈ ਕਿ

ਜਿਉਂਦੀਆਂ ਵਸਤਾਂ ਨੂੰ ਕੇਵਲ ਸੂਰਜ ਦੀ ਹੀ ਨਹੀਂ ਪਾਣੀ ਦੀ ਵੀ ਲੋੜ ਹੈ"।

ਅਜਿਹੀਆਂ ਸਨ ਬੱਚਿਆਂ ਦੀਆਂ ਵਿਚਾਰਾਂ ਦੀਆਂ ਕੂਲ੍ਹਾਂ, ਫਿਰ ਇਹ ਕੂਲ੍ਹਾਂ ਇੱਕੋ-ਇੱਕ ਨਦੀ ਵਿੱਚ ਰਲ਼ ਗਈਆਂ ਅਤੇ ਇਹ ਗੱਲ ਬੱਚਿਆਂ ਲਈ ਵਧੇਰੇ ਸਪੱਸ਼ਟ ਹੋ ਗਈ ਕਿ ਕੁੱਝ ਤਰ੍ਹਾਂ ਦੇ ਵਰਤਾਰੇ ਅਜਿਹੇ ਹਨ ਜਿਹੜੇ ਉਹਨਾਂ ਲਈ ਸਪੱਸ਼ਟ ਨਹੀਂ, ਜਿਹੜੇ ਜਾਨਦਾਰਾਂ ਵਿੱਚ ਵਾਪਰਦੇ ਹਨ ਅਤੇ ਇਹ ਕਿ ਇਹ ਵਰਤਾਰੇ ਸੂਰਜ, ਪਾਣੀ ਅਤੇ ਸਾਡੇ ਆਲ਼ੇ-ਦੁਆਲ਼ੇ ਪ੍ਰਕਿਰਤੀ ਦੀ ਹਰ ਵਸਤ ਉੱਤੇ ਨਿਰਭਰ ਹਨ।... ਬੱਚੇ **ਪ੍ਰਕਿਰਤੀ ਦੀ ਪੁਸਤਕ** ਦੇ ਪਹਿਲੇ ਪੰਨੇ ਦੀ ਪਹਿਲੀ ਪੰਗਤੀ ਪੜ੍ਹ ਰਹੇ ਸਨ। ਉਹ ਇਹ ਸਮਝ ਗਏ ਕਿ ਸਾਰਾ ਸੰਸਾਰ ਦੋ ਅੰਸ਼ਾਂ—ਜਾਨਦਾਰ ਅਤੇ ਬੇਜਾਨ ਤੋਂ ਬਣਦਾ ਹੈ। ਉਹਨਾਂ ਦੇ ਜਾਨਦਾਰ ਅਤੇ ਬੇਜਾਨ ਦੇ ਪਹਿਲੇ ਪ੍ਰਭਾਵ ਨੇ ਕਈ ਪ੍ਰਸ਼ਨ ਉਠਾਏ। ਘਰ ਮੁੜਦੇ ਹੋਏ ਬੱਚਿਆਂ ਨੇ ਹਰ ਉਸ ਸ਼ੈਅ ਨੂੰ ਗਹੁ ਨਾਲ਼ ਵੇਖਿਆ ਜਿਸਤੋਂ ਉਹ ਜਾਣੂ ਸਨ ਅਤੇ ਉਹਨਾਂ ਅਨੁਭਵ ਕੀਤਾ ਕਿ ਉਹਨਾਂ ਪਹਿਲਾਂ ਕੁੱਝ ਵੀ ਨਹੀਂ ਸੀ ਵੇਖਿਆ ਅਤੇ ਇਹ ਕਿ ਉਹ ਜਿੰਨਾਂ ਵਧੇਰੇ ਵੇਖਦੇ ਓਨੇ ਵਧੇਰੇ ਪ੍ਰਸ਼ਨ ਉਹ ਪੁੱਛਦੇ: ਬਲੂਤ ਦੇ ਬੀਅ ਵਿੱਚੋਂ ਨਿੱਕਲ਼ਦੀਆਂ ਨਿੱਕੀਆਂ ਕਰੂੰਬਲਾਂ ਬਲੂਤ ਦਾ ਬਲਵਾਨ ਰੁੱਖ ਕਿਵੇਂ ਬਣ ਜਾਂਦੀਆਂ ਹਨ ? ਪੱਤੇ, ਟਹਿਣੀਆਂ ਅਤੇ ਮੋਟਾ ਤਣਾ ਕਿੱਥੋਂ ਆਉਂਦਾ ਹੈ ? ਪੱਤਝੜ ਦੀ ਰੁੱਤੇ ਪੱਤੇ ਝੜ ਕਿਉਂ ਜਾਂਦੇ ਹਨ ? ਰੁੱਖ ਸਿਆਲ਼ ਵਿੱਚ ਵੀ ਵਧਦੇ ਹਨ ਜਾਂ ਨਹੀਂ ? ਸਾਰੇ ਪ੍ਰਸ਼ਨਾਂ ਦਾ ਇੱਕੋ ਸਮੇਂ ਉੱਤਰ ਦੇਣਾ ਅਸੰਭਵ ਸੀ ਅਤੇ ਮਨੁੱਖ ਨੂੰ ਅਜਿਹਾ ਕਰਨ ਦਾ ਯਤਨ ਵੀ ਨਹੀਂ ਕਰਨਾ ਚਾਹੀਦਾ। ਚੰਗੀ ਗੱਲ ਤਾਂ ਇਹ ਸੀ ਕਿ ਬੱਚਿਆਂ ਦੇ ਇਹ ਪ੍ਰਸ਼ਨ ਸਨ। ਇਹ ਚੰਗੀ ਗੱਲ ਸੀ ਕਿ ਸੋਚਦੇ ਹੋਏ ਬੱਚੇ ਨੇ ਗਿਆਨ ਅਤੇ ਚਿੰਤਨ ਦੇ ਮੂਲ ਸੋਮੇ—ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ—ਵੱਲ ਜਾਣਾ ਸਿੱਖਿਆ। ਇਹ ਗੱਲ ਚੰਗੀ ਸੀ ਕਿ ਆਪਣੇ ਵਿਚਾਰ ਦੱਸਦੇ ਹੋਏ ਉਹਨੇ ਨਿਸ਼ਚਿਤ, ਠੀਕ ਸ਼ਬਦ ਲੱਭ ਲਿਆ। ਸੋਚ ਦੀ ਸਪੱਸ਼ਟਤਾ ਆਲ਼ੇ-ਦੁਆਲ਼ੇ ਦੇ ਸੰਸਾਰ ਨਾਲ਼ ਸਿੱਧੇ ਮੇਲ-ਜੋਲ ਦੇ ਦੌਰਾਨ ਪ੍ਰਾਪਤ ਕੀਤਾ ਇੱਕ ਮਹੱਤਵਪੂਰਨ ਅੰਸ਼ ਹੈ।

ਬੱਚਾ ਬਿੰਬਾਂ, ਰੰਗਾਂ ਅਤੇ ਅਵਾਜ਼ਾਂ ਵਿੱਚ ਸੋਚਦਾ ਹੈ, ਪਰ ਇਹਦਾ ਅਰਥ ਇਹ ਨਹੀਂ ਕਿ ਉਹ ਨਿਸ਼ਚਿਤ ਸੋਚ ਦੇ ਘੇਰੇ ਵਿੱਚ ਸੰਕੁਚਤ ਰਹੇ। ਬਿੰਬਾਂ ਵਿੱਚ ਸੋਚਣਾ ਵਿਚਾਰਾਂ ਦੀ ਸੂਝ ਤੱਕ ਅੱਪੜਨ ਦੇ ਅਮਲ ਵਿੱਚ ਇੱਕ ਲੋੜੀਂਦਾ ਕਦਮ ਹੈ। ਹੌਲ਼ੀ-ਹੌਲ਼ੀ ਮੈਂ ਬੱਚਿਆਂ ਨੂੰ ਹੇਠ ਲਿਖੇ ਕਰਮ-ਕਾਰੀ ਸੰਕਲਪ ਦੇਣ ਦਾ ਯਤਨ ਕੀਤਾ; **ਵਰਤਾਰਾ**, **ਕਾਰਨ**, **ਸਿੱਟਾ**, **ਘਟਨਾ**, **ਸ਼ਰਤੀਅਤਾ**, **ਨਿਰਭਰਤਾ**, **ਫ਼ਰਕ**, **ਸਾਰੂਪਤਾ**, **ਭਾਈਚਾਰਾ**, **ਮੇਲ**, **ਅਣਮੇਲ**, **ਸੰਭਵਤਾ**, **ਅਸੰਭਵਤਾ** ਅਤੇ ਹੋਰ। ਕਈ ਵਰ੍ਹਿਆਂ ਦੇ ਅਨੁਭਵ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਹੈ ਕਿ ਇਹ ਸੰਕਲਪ ਅਮੂਰਤ ਚਿੰਤਨ ਦੇ ਬਣਨ ਵਿੱਚ ਇੱਕ ਵੱਡਾ ਰੋਲ ਅਦਾ ਕਰਦੇ ਹਨ। ਜਿਉਂਦੇ ਤੱਥਾਂ ਅਤੇ ਵਰਤਾਰਿਆਂ ਸਬੰਧੀ ਖੋਜ, ਬੱਚਾ ਜੋ ਕੁੱਝ ਵੇਖਦਾ ਹੈ ਉਸ ਸਬੰਧੀ ਸੋਚੇ ਬਿਨਾਂ, ਸਥੂਲ ਵਸਤਾਂ, ਤੱਥਾਂ ਅਤੇ ਵਰਤਾਰਿਆਂ ਤੋਂ ਆਮ ਅਮੂਰਤ ਸਿੱਟਿਆਂ ਤੱਕ ਹੌਲ਼ੀ-ਹੌਲ਼ੀ ਅੱਪੜੇ ਬਿਨਾਂ ਇਹਨਾਂ ਸੰਕਲਪਾਂ ਵਿੱਚ ਨਿਪੁੰਨਤਾ ਪ੍ਰਾਪਤ ਕਰਨਾ ਅਸੰਭਵ ਹੈ। ਪ੍ਰਕਿਰਤੀ ਦੀ ਖੋਜ ਦੇ ਦੌਰਾਨ ਬੱਚਿਆਂ ਦੇ ਮਨਾਂ ਵਿੱਚ ਜਿਹੜੇ ਪ੍ਰਸ਼ਨ ਉੱਠਦੇ ਹਨ ਉਹ ਇਸ ਤਬਦੀਲੀ ਵਿੱਚ ਸਹਾਇਤਾ ਦੇਂਦੇ ਹਨ। ਮੈਂ ਬੱਚਿਆਂ ਨੂੰ ਪ੍ਰਕਿਰਤੀ ਵਿੱਚ ਸਥੂਲ ਵਰਤਾਰਿਆਂ ਦੀ ਗਹੁ

ਨਾਲ਼ ਵੇਖਣ ਅਤੇ ਕਾਰਨ ਅਤੇ ਸਿੱਟਾ ਸਬੰਧਾਂ ਦੀ ਭਾਲ ਕਰਨਾ ਸਿਖਾਇਆ। ਚਿੰਤਨ ਅਤੇ ਸਥੂਲ ਬਿੰਬਾਂ ਵਿਚਕਾਰ ਨੇੜਵੇਂ ਸਬੰਧ ਸਦਕਾ ਬੱਚਾ ਹੌਲ਼ੀ-ਹੌਲ਼ੀ ਅਮੂਰਤ ਸੰਕਲਪਾਂ ਨਾਲ਼ ਸੋਚਣਾ ਸਿੱਖ ਲੈਂਦਾ ਹੈ। ਨਿਸ਼ਚੇ ਹੀ ਇਹ ਇੱਕ ਲੰਮਾ ਅਮਲ ਹੈ, ਜਿਹੜਾ ਕਈ ਵਰ੍ਹਿਆਂ ਦੇ ਸਮੇਂ ਵਿੱਚ ਵਾਪਰਦਾ ਹੈ।

**ਪ੍ਰਕਿਰਤੀ ਦੀ ਪੁਸਤਕ** ਪੜ੍ਹਨਾ ਬੱਚਿਆਂ ਲਈ ਰੌਚਕ ਸੀ। ਪਰ ਇਹ ਰੌਚਕਤਾ ਆਪਣੇ ਆਪ ਵਿੱਚ ਨਿਸ਼ਾਨਾ ਨਹੀਂ ਸੀ। ਸੋਵੀਅਤ ਸਿੱਖਿਅਕ ਪੜ੍ਹਾਈ ਵਿੱਚ ਬੱਚੇ ਦੀ ਸਿੱਧੀ ਹੱਦੋਂ ਵੱਧ ਰੌਚਕਤਾ ਤੋਂ ਇਨਕਾਰੀ ਹੈ, ਵਿੱਦਿਆ ਦੇ ਅੰਤਮ ਅਮਲ ਵਜੋਂ ਬੱਚਿਆਂ ਦੀ ਸਰਗਰਮੀ ਤੋਂ ਇਨਕਾਰੀ ਹੈ। ਬੜਾ ਸਮਾਂ ਹੋਇਆ ਕ. ਦ. ਉਸ਼ਿੰਸਕੀ ਨੇ ਲਿਖਿਆ: "ਬੱਚੇ ਨੂੰ ਕੇਵਲ ਉਹ ਕੁੱਝ ਕਰਨਾ ਨਾ ਸਿਖਾਓ ਜਿਸ ਵਿੱਚ ਉਹਦੀ ਰੌਚਕਤਾ ਹੈ ਸਗੋਂ ਉਹ ਕੁੱਝ ਵੀ ਸਿਖਾਓ ਜਿਸ ਵਿੱਚ ਉਹਦੀ ਰੌਚਕਤਾ ਨਹੀਂ ਅਤੇ ਅਜਿਹਾ ਆਪਣੀਆਂ ਜ਼ਿੰਮੇਵਾਰੀਆਂ ਪੂਰੀਆਂ ਕਰਨ ਦੀ ਖ਼ੁਸ਼ੀ ਲਈ ਸਿਖਾਓ। ਤੁਸੀਂ ਬੱਚੇ ਨੂੰ ਜੀਵਨ ਲਈ ਤਿਆਰ ਕਰ ਰਹੇ ਹੋ ਅਤੇ ਜੀਵਨ ਵਿੱਚ ਸਾਰੀਆਂ ਜ਼ਿੰਮੇਵਾਰੀਆਂ ਸੁਆਦਲੀਆਂ ਨਹੀਂ ਹੁੰਦੀਆਂ।"* ਬੁਰਜੂਆ ਆਲਮਾਂ ਦੀ ਵਿੱਦਿਆ ਦੀ ਸਮੱਗਰੀ, ਰੂਪ ਅਤੇ ਢੰਗਾਂ ਦਾ ਵਿਦਿਆਰਥੀਆਂ ਦੀਆਂ ਨਿੱਜੀ ਲੋੜਾਂ ਹੀ ਤ੍ਰਿਪਤੀ ਦੇ ਦ੍ਰਿਸ਼ਟੀਕੋਣ ਤੋਂ ਅਧਿਐਨ ਕਰਨ ਦੀ ਪ੍ਰਵਿਰਤੀ ਸੋਵੀਅਤ ਵਿੱਦਿਆ ਵਿਗਿਆਨ ਲਈ ਓਪਰੀ ਹੈ।

ਸੋਵੀਅਤ ਵਿੱਦਿਆ ਵਿੱਚ ਬੱਚੇ ਦੀਆਂ ਨਿੱਜੀ ਰੌਚਕਤਾਵਾਂ ਨੂੰ ਸਕੂਲ ਵਿੱਚ ਵਿੱਦਿਅਕ ਆਸ਼ਿਆਂ ਦੀ ਪੂਰਤੀ ਤੱਕ ਅੱਪੜਨ ਦੇ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਂਦਾ ਹੈ— ਵਿਗਿਆਨਕ ਗਿਆਨ ਦੀ ਪ੍ਰਾਪਤੀ ਅਤੇ ਦਵੰਦਵਾਦੀ-ਪਦਾਰਥਵਾਦੀ ਨਿਸ਼ਚਿਆਂ ਦਾ ਬਣਨਾ। **ਪ੍ਰਕਿਰਤੀ ਦੀ ਪੁਸਤਕ** ਪੜ੍ਹਦੇ ਹੋਏ ਅਸੀਂ ਕੇਵਲ ਸਮਾਂ ਨਹੀਂ ਸਾਂ ਲੰਘਾ ਰਹੇ, ਰੌਚਕ ਖੇਡ ਵਿੱਚ ਨਹੀਂ ਸਾਂ ਰੁੱਝੇ ਹੋਏ ਸਗੋਂ ਇੱਕ ਅਜਿਹੇ ਰਾਹ ਉੱਤੇ ਚੱਲ ਰਹੇ ਸਾਂ ਜਿਹੜਾ ਸਾਨੂੰ ਵਿਗਿਆਨਕ ਗਿਆਨ ਦੇ ਸੰਸਾਰ ਵਿੱਚ ਲੈ ਜਾਵੇਗਾ। ਬੱਚਿਆਂ ਨੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਉਹਨਾਂ ਵਰਤਾਰਿਆਂ ਸਬੰਧੀ ਸੋਚਿਆ ਜਿਨ੍ਹਾਂ ਵਿੱਚ ਪ੍ਰਕਿਰਤੀ ਦੇ ਨਿਯਮਾਂ ਦਾ ਤੱਤ ਪ੍ਰਗਟ ਹੁੰਦਾ ਸੀ। ਮੈਂ **ਪ੍ਰਕਿਰਤੀ ਦੀ ਪੁਸਤਕ** ਵਿੱਚ ਸਮੱਗਰੀ ਹਰ ਬੱਚੇ ਦੀਆਂ ਨਿੱਜੀ ਰੌਚਕਤਾਵਾਂ ਦੀ ਤ੍ਰਿਪਤੀ ਲਈ ਨਹੀਂ ਸਗੋਂ ਸੰਸਾਰ ਦੇ ਦਵੰਦਵਾਦੀ, ਵਿਗਿਆਨਕ ਬੋਧ ਲਈ ਮਿਥੀਆਂ। ਸੋਵੀਅਤ ਅਧਿਆਪਕੀ ਸਿਧਾਂਤ ਵਿੱਚ ਸਕੂਲੀ ਬੱਚੇ ਦੀ ਸਰਗਰਮੀ ਉਲੀਕਣ ਵਾਲ਼ੇ ਨਿਯਮ ਪ੍ਰਯੋਗਵਾਦੀਆਂ ਦੀ ਪ੍ਰਸਿੱਧ ਪ੍ਰਸਤਾਵਨਾ—ਕਰਨ ਰਾਹੀਂ ਸਿੱਖੋ—ਨਾਲ਼ੋਂ ਇਸ ਗੱਲੋਂ ਵੱਖ ਹਨ।

ਸੋਵੀਅਤ ਅਧਿਆਪਕੀ ਸਿਧਾਂਤ ਵਿੱਚ ਸਰਗਰਮੀ ਨੇਮ-ਬੱਧ ਵਿਗਿਆਨਕ ਵਿੱਦਿਆ ਦਾ ਚਿੰਨ੍ਹ ਨਹੀਂ ਸਗੋਂ ਵਿੱਦਿਅਕ ਅਤੇ ਆਮ ਪਾਲਣ-ਪੋਸਣ ਦੇ ਮੰਤਵ ਪ੍ਰਾਪਤ ਕਰਨ ਲਈ ਇੱਕ ਸਾਧਨ ਹੈ। ਨਿਰਸੰਦੇਹ ਬੱਚੇ ਦੀ ਨਿੱਜੀ ਰੌਚਕਤਾ ਤੋਂ ਬਿਨਾਂ ਸਰਗਰਮੀ

** **ਕ.ਦ. ਉਸ਼ਿੰਸਕੀ**, ਲੇਖ, ਸੈਂਚੀ 6, ਮਾਸਕੋ, ਰੂਸੀ ਸੰਘ ਦੀ ਅਧਿਆਪਕੀ ਵਿਗਿਆਨ ਦੀ ਅਕਾਦਮੀ ਪ੍ਰਕਾਸ਼ਨ, 1949, ਪੰਨਾ 252 (ਰੂਸੀ ਵਿੱਚ)।*

ਅਤੇ ਗਿਆਨ ਵਿੱਚ ਨਿਪੁੰਨਤਾ ਬੇਅਰਥ ਹਨ। ਸੋਵੀਅਤ ਵਿੱਦਿਅਕ ਸਿਧਾਂਤ ਵਿੱਚ ਰੌਚਕਤਾ ਨੂੰ ਤਰਕ ਅਤੇ ਖੋਜ ਦੇ ਅਮਲ ਵਿੱਚ ਸਕੂਲੀ ਬੱਚੇ ਦੀ ਰਚਨਾਤਮਕ ਅੰਦਰਲੀ ਸ਼ਕਤੀ ਦਾ ਸਰਗਰਮ ਹਿੱਸਾ ਸਮਝਿਆ ਜਾਂਦਾ ਹੈ। ਜਿਸ ਗੱਲ ਦਾ ਅਧਿਐਨ ਕੀਤਾ ਜਾ ਸਕਦਾ ਹੈ ਅਤੇ ਜਿਹੜੀ ਜਾਣੀ ਜਾ ਸਕਦੀ ਹੈ ਉਸ ਵਿੱਚ ਰੌਚਕਤਾ ਉਸ ਹੱਦ ਤੱਕ ਡੂੰਘੇਰੀ ਕੀਤੀ ਜਾਂਦੀ ਹੈ ਕਿ ਵਿਦਿਆਰਥੀ ਜਿਹੜੀਆਂ ਸੱਚਾਈਆਂ ਵਿੱਚ ਨਿਪੁੰਨਤਾ ਪ੍ਰਾਪਤ ਕਰਦਾ ਹੈ ਉਹ ਉਹਦੇ ਨਿੱਜੀ ਨਿਸ਼ਚਿਆਂ ਦਾ ਹਿੱਸਾ ਬਣ ਜਾਂਦੀਆਂ ਹਨ। ਸੋਵੀਅਤ ਵਿੱਦਿਅਕ ਸਿਧਾਂਤ ਵਿੱਚ ਰੌਚਕਤਾ ਵਿਚਾਰਧਾਰਾ ਨਾਲ਼, ਵਿਗਿਆਨਕ-ਪਦਾਰਥਵਾਦੀ ਵਿੱਦਿਆ ਨਾਲ਼ ਅਨਿੱਖੜਵੇਂ ਢੰਗ ਨਾਲ਼ ਬਝੀ ਹੋਈ ਹੈ।

ਅਸਾਂ ਪ੍ਰਕਿਰਤੀ ਦੀ ਪੁਸਤਕ ਦਾ ਇੱਕ ਤੋਂ ਪਿੱਛੋਂ ਦੂਜਾ ਪੰਨਾ ਪੜ੍ਹਿਆ ਅਤੇ ਅਧਿਐਨ ਕੀਤਾ ਅਤੇ ਵਿਚਾਰਿਆ। ਬੱਚੇ ਜਿਹੜੇ ਦੂਜੇ ਪੰਨੇ ਤੋਂ ਜਾਣੂ ਹੋਏ ਉਹਦਾ ਨਾਂ ਸੀ "ਬੇਜਾਨ ਜਾਨਦਾਰ ਨਾਲ਼ ਜੁੜਿਆ ਹੋਇਆ ਹੈ"। ਅਸੀਂ ਗਰਮਖ਼ਾਨਿਆਂ ਵਿੱਚ ਗਏ ਅਤੇ ਵੇਖਿਆ ਕਿ ਕਿਵੇਂ ਵਡੇਰੇ ਵਿਦਿਆਰਥੀ ਇੱਟਾਂ ਦੇ ਟੋਟਿਆਂ ਉੱਤੇ ਵਿਛਾਈ ਸੁਨਹਿਰੀ ਰੇਤ ਵਿੱਚ, ਜਿਹੜੀ ਧਰਤੀ ਦੀਆਂ ਡੂੰਘਾਈਆਂ ਵਿੱਚੋਂ ਆਉਂਦੀ ਹੈ, ਖੀਰੇ, ਟਮਾਟਰ, ਜੌਂ ਅਤੇ ਜਵੀਂ ਉੱਗਾ ਰਹੇ ਸਨ। ਬੱਚਿਆਂ ਵੇਖਿਆ ਕਿ ਕਿਵੇਂ ਧਾਤ ਅਤੇ ਲੱਕੜੀ ਦੇ ਡੱਬਿਆਂ ਵਿੱਚ ਇੱਟਾਂ ਦੇ ਟੋਟੇ ਅਤੇ ਰੇਤ ਪਾਈ ਜਾਂਦੀ ਅਤੇ ਕਿਵੇਂ ਰਸਾਇਣੀ ਪਦਾਰਥਾਂ ਦਾ ਇੱਕ ਮਿਸ਼ਰਣ ਉਹਦੇ ਵਿੱਚ ਪਾਇਆ ਜਾਂਦਾ ਸੀ। ਖੀਰਿਆਂ ਅਤੇ ਟਮਾਟਰਾਂ ਦੀਆਂ ਜੜ੍ਹਾਂ ਇਸ ਮਾਧਿਅਮ ਵਿੱਚੋਂ ਉਹ ਕੁੱਝ ਲੈ ਲੈਂਦੀਆਂ ਹਨ ਜਿਸਦੀ ਉਹਨਾਂ ਨੂੰ ਉੱਗਣ ਅਤੇ ਪੱਕਣ ਲਈ ਲੋੜ ਹੁੰਦੀ ਹੈ। ਬੇਜਾਨ ਗੀਟੇ ਅਤੇ ਪਾਣੀ ਵਿੱਚ ਘੋਲ਼ਿਆ ਚਿੱਟਾ ਬੁਰਾਦਾ—ਇਉਂ ਜਾਪਦਾ ਸੀ ਕਿ ਜੀਵਨ ਲਈ ਬਸ ਇਹੋ ਕੁੱਝ ਲੋੜੀਂਦਾ ਸੀ ਅਤੇ ਜਵੀਂ ਦੇ ਹਰੇ ਬੂਟੇ ਚੁਪਟ ਭਾਂਡਿਆਂ ਵਿੱਚ ਰੇਤ ਅਤੇ ਗੀਟਿਆਂ ਤੋਂ ਵੀ ਬਿਨਾਂ ਉੱਗ ਰਹੇ ਸਨ: ਉਹਨਾਂ ਦੀਆਂ ਜੜ੍ਹਾਂ ਚਿੱਟੇ ਬੁਰਾਦੇ ਦੇ ਘੋਲ਼ ਵਿੱਚੋਂ ਸਿੱਧਾ ਅਹਾਰ ਲੈ ਲੈਂਦੀਆਂ। ਪਰ ਫੁੱਲਾਂ ਅਤੇ ਪੱਕ ਰਹੇ ਫਲ਼ਾਂ ਵੱਲ ਧਿਆਨ ਨਾਲ਼ ਵੇਖਦੇ ਹੋਏ ਬੱਚਿਆਂ ਨੇ ਵੇਖਿਆ ਕਿ ਬੇਜਾਨ ਜਾਨਦਾਰ ਲਈ ਕੇਵਲ ਉੱਥੇ ਹੀ ਆਲ਼ਾ-ਦੁਆਲ਼ਾ ਬਣਦਾ ਹੈ ਜਿੱਥੇ ਪਾਣੀ ਅਤੇ ਧੁੱਪ ਦੀ ਹੋਂਦ ਹੋਵੇ। ਲੋਅ, ਨਿੱਘ ਅਤੇ ਪਾਣੀ ਤੋਂ ਬਿਨਾਂ ਜੀਵਨ ਅਸੰਭਵ ਹੈ। ਦਿਨ ਬੱਦਲ਼ਵਾਈ ਵਾਲ਼ਾ ਸੀ ਅਤੇ ਗਰਮਖ਼ਾਨਿਆਂ ਵਿੱਚ ਬਿਜਲੀ ਦੇ ਬਲਬ ਬਲ਼ ਰਹੇ ਸਨ। ਬਾਹਰ ਠੰਢ ਸੀ ਪਰ ਗਰਮਖ਼ਾਨਿਆਂ ਵਿੱਚ ਗਰਮੀ ਦਾ ਕੇਂਦਰਿਆਇਆ ਪ੍ਰਬੰਧ ਚਾਲੂ ਸੀ।

ਮੈਂ ਉਹਨਾਂ ਨੂੰ ਕਿਹਾ, "ਬੱਚਿਓ, ਤੁਸੀਂ ਆਪਣੇ ਆਲ਼ੇ-ਦੁਆਲ਼ੇ ਜੋ ਕੁੱਝ ਵੇਖਦੇ ਹੋ ਉਹਨੂੰ ਗਹੁ ਨਾਲ਼ ਤੱਕੋ ਅਤੇ ਵਿਚਾਰੋ ਕਿ ਜਾਨਦਾਰ ਬੇਜਾਨ ਤੋਂ ਬਿਨਾਂ ਜੀ ਸਕਦਾ ਹੈ ਜਾਂ ਨਹੀਂ ? ਤੁਹਾਡੇ ਸਾਹਮਣੇ ਇੱਕ ਵੱਡਾ ਭਾਂਡਾ ਹੈ ਜਿਸ ਵਿੱਚ ਵੱਖ-ਵੱਖ ਤਰ੍ਹਾਂ ਦੀਆਂ ਰਸਾਇਣੀ ਖਾਦਾਂ ਨਾਲ਼ ਭਰੇ ਅਨੇਕ ਨਿੱਕੇ ਭਾਂਡੇ ਹਨ। ਜ਼ਰਾ ਵੇਖੋ ਕਿਵੇਂ ਤੁਹਾਡੇ ਵਡੇਰੇ ਸਾਥੀ ਵੱਖ-ਵੱਖ ਭਾਂਡਿਆਂ ਵਿੱਚੋਂ ਚਿੱਟੇ, ਪੀਲ਼ੇ ਅਤੇ ਭੂਰੇ ਬੁਰਾਦੇ ਲੈਂਦੇ ਹਨ, ਉਹਨਾਂ ਨੂੰ ਆਪੋ ਵਿੱਚ ਮਿਲ਼ਾਉਂਦੇ ਹਨ ਅਤੇ ਉਹਨਾਂ ਨੂੰ ਪਾਣੀ ਵਿੱਚ ਘੋਲ਼ ਦੇਂਦੇ ਹਨ। ਉਹ ਖੁਰਦਰੀ ਰੇਤ ਨੂੰ ਮੱਲ੍ਹੜ ਨਾਲ਼

ਮਿਲ਼ਾਕੇ ਉਪਜਾਊ ਭੋਂ ਤਿਆਰ ਕਰਦੇ ਹਨ। ਵੇਖੋ ਇਸ ਮਿਸ਼ਰਣ ਵਿੱਚ ਕਿੰਨੇ ਰਸਦਾਰ ਟਮਾਟਰ ਉੱਗ ਰਹੇ ਹਨ! ਬੂਟੇ ਨੂੰ ਪੱਤਿਆਂ, ਤਣਿਆਂ ਅਤੇ ਫਲ਼ ਲਈ ਲੋੜੀਂਦੇ ਪਦਾਰਥ ਕਿੱਥੋਂ ਮਿਲ਼ਦੇ ਹਨ? ਬੇਜਾਨ ਵਿੱਚੋਂ। ਬੇਜਾਨ ਜਾਨਦਾਰ ਲਈ ਆਲ਼ਾ-ਦੁਆਲ਼ਾ ਪ੍ਰਯਾਪਤ ਕਰਦਾ ਹੈ।"

ਇੱਕ ਵਾਰ ਫਿਰ ਪ੍ਰਾਚੀਨ ਕਥਨ ਮੈਨੂੰ ਚੇਤੇ ਆਇਆ, ਜਿਹੜਾ ਅਰਸਤੂ (384-322 ਪੂਰਬ ਈਸਾ) ਦਾ ਦੱਸਿਆ ਜਾਂਦਾ ਹੈ, ਕਿ ਗਿਆਨ ਲਈ ਪਿਆਰ ਹੈਰਾਨੀ ਨਾਲ਼ ਸ਼ੁਰੂ ਹੁੰਦਾ ਹੈ। ਪ੍ਰਕਿਰਤੀ ਦੇ ਭੇਤਾਂ ਦੀ ਲੱਭਤ ਦੇ ਸਨਮੁੱਖ ਸੱਚੀ ਹੈਰਾਨੀ ਵਿਚਾਰਾਂ ਦੇ ਵਹਿਣ ਨੂੰ ਸੇਧ ਦੇਣ ਲਈ ਬਲਵਾਨ ਉਤੇਜਕ ਹੈ। ਜਦੋਂ ਬੱਚਿਆਂ ਨੇ ਵੇਖਿਆ ਕਿ ਕਿਵੇਂ ਵੱਖ-ਵੱਖ ਕਿਸਮ ਦੇ ਬੂਟੇ—ਟਮਾਟਰ, ਖੀਰੇ ਅਤੇ ਜੌਂ—ਰਸਾਇਣੀ ਪਦਾਰਥਾਂ ਦੇ ਘੋਲ਼ ਵਿੱਚੋਂ ਉੱਗਦੇ ਹਨ ਤਾਂ ਉਹਨਾਂ ਮੇਰੇ ਉੱਤੇ ਪ੍ਰਸ਼ਨਾਂ ਦੀ ਵਾਛੜ ਲਾ ਦਿੱਤੀ: "ਨਿਰਮਲ ਘੋਲ਼ ਮੋਟੇ ਤਣੇ ਅਤੇ ਮਖਿਆਰੀਆਂ ਨਾਲ਼ ਕੱਜੇ ਰੰਗ-ਬਰੰਗੇ ਫੁੱਲ ਅਤੇ ਰਸਦਾਰ ਫਲ਼ ਕਿਵੇਂ ਬਣ ਜਾਂਦਾ ਹੈ?" "ਜਾਨਦਾਰ ਕਿੱਥੋਂ ਆਉਂਦਾ ਹੈ? ਕੀ ਸੂਰਜ ਬੂਟਿਆਂ ਲਈ ਹਰਿਆਲੀ ਦੇ ਟੋਟੇ ਲਿਆਉਂਦਾ ਹੈ ਜਾਂ ਉਹ ਉਹਨਾਂ ਨੂੰ ਕੇਵਲ ਨਿੱਘ ਅਤੇ ਲੋਅ ਦੇਂਦਾ ਹੈ?" "ਇੱਕੋ-ਇੱਕ ਘੋਲ਼ ਵਿੱਚੋਂ ਹਰੇ ਖੀਰੇ ਅਤੇ ਲਾਲ ਟਮਾਟਰ ਕਿਉਂ ਪੈਦਾ ਹੁੰਦੇ ਹਨ?" "ਇਹ ਵੱਖ-ਵੱਖ ਰੰਗ ਦੇ ਬੁਰਾਦੇ ਕੀ ਹਨ?" "ਜਦੋਂ ਭੋਂ ਵਿੱਚ ਮੱਲ੍ਹੜ ਮਿਲ਼ਾਇਆ ਜਾਂਦਾ ਹੈ ਤਾਂ ਬੂਟੇ ਹਰੇ ਕਿਉਂ ਹੋ ਜਾਂਦੇ ਹਨ?"

ਜਾਨਦਾਰ ਅਤੇ ਬੇਜਾਨ ਵਿਚਕਾਰ ਪਹਿਲੇ ਨੀਝੀ ਵਿਚਾਰ ਬੱਚੇ ਦੇ ਹੋਰ ਬੌਧਿਕ ਵਿਕਾਸ ਲਈ ਬਹੁਤ ਮਹੱਤਵਪੂਰਨ ਹਨ। ਇਹਨਾਂ ਪ੍ਰਸ਼ਨਾਂ ਸਬੰਧੀ ਸੋਚਦੇ ਹੋਏ, "ਜਾਨਦਾਰ ਕਿੱਥੋਂ ਆਉਂਦਾ ਹੈ?" ਅਤੇ "ਸੂਰਜ ਬੇਜਾਨ ਵਿੱਚੋਂ ਜਾਨਦਾਰ ਕਿਵੇਂ 'ਬਣਾਉਂਦਾ' ਹੈ?" ਬੱਚਾ ਆਪਣੇ ਆਪ ਨੂੰ ਜੀਵਨ ਦੀ ਮਹਾਨ ਪੁਸਤਕ ਪੜ੍ਹਨ ਲਈ ਅਤੇ ਅਤਿ-ਅੰਤ ਗੁੰਝਲਦਾਰ ਅਮਲਾਂ ਦੇ ਭੇਤ ਸਿੱਖਣ ਲਈ ਤਿਆਰ ਕਰਦਾ ਹੈ।

ਮੈਂ **ਪ੍ਰਕਿਰਤੀ ਦੀ ਪੁਸਤਕ** ਪੜ੍ਹਨ ਨੂੰ ਦਿਮਾਗ਼ੀ ਸਰਗਰਮੀ ਲਿਆਉਣ ਦੇ ਸਾਧਨ ਵਜੋਂ ਵਰਤਿਆ। ਵਿਚਾਰ, ਚਿੱਤਰ ਅਤੇ ਬਿੰਬ ਕੇਵਲ ਸਰਗਰਮ ਸੋਚ ਦਾ ਮੁੱਢ ਹੀ ਸਨ। "ਹਰ ਢੰਗ ਉਸ ਹੱਦ ਤੱਕ ਘਟੀਆ ਹੈ ਜਿਸ ਤੱਕ ਇਹ ਵਿਦਿਆਰਥੀ ਨੂੰ ਸਾਦੇ ਅਨੁਭਵ ਜਾਂ ਸਿਥਲਤਾ ਦੀ ਸਿੱਖਿਆ ਦੇਂਦਾ ਹੈ ਅਤੇ ਹਰ ਢੰਗ ਉਸ ਹੱਦ ਤੱਕ ਚੰਗਾ ਹੈ ਜਿੱਥੋਂ ਤੱਕ ਇਹ ਵਿਦਿਆਰਥੀ ਵਿੱਚ ਸਰਗਰਮੀ ਜਗਾਉਂਦਾ ਹੈ।"* ਮੈਂ **ਪ੍ਰਕਿਰਤੀ ਦੀ ਪੁਸਤਕ** ਦੇ ਪੜ੍ਹਨ ਨੂੰ ਕੇਵਲ ਪ੍ਰਕਿਰਤੀ ਦੇ ਚਿੱਤਰਾਂ ਅਤੇ ਬਿੰਬਾਂ ਦਾ ਅਨੁਭਵ ਪ੍ਰਾਪਤ ਕਰਨਾ ਹੀ ਨਹੀਂ ਸਗੋਂ ਸਰਗਰਮ ਸੋਚ, ਸੰਸਾਰ ਦੇ ਸਿਧਾਂਤਕ ਬੋਧ ਅਤੇ ਨੇਮ-ਬੱਧ ਵਿਗਿਆਨਕ ਗਿਆਨ ਦਾ ਮੁੱਢ ਵੀ ਬਣਾਇਆ।

"ਸਭ ਤੋਂ ਚੰਗੀ ਸਮੱਗਰੀ ਵਿਦਿਆਰਥੀਆਂ ਦੀ ਚੇਤਨਤਾ ਵਿੱਚ ਉਦੋਂ ਅੱਪੜਦੀ ਹੈ ਜਦੋਂ ਇਹ ਉਹਨਾਂ ਦੀ ਨਿੱਜੀ ਸਰਗਰਮੀ ਵਿੱਚ ਸ਼ਾਮਲ ਕੀਤੀ ਜਾਵੇ," ਉੱਘਾ ਸੋਵੀਅਤ

---

*****ਫ. ਅ. ਦਿਸਤਰਵੇਗ**, ਚੋਣਵੇਂ ਵਿੱਦਿਅਕ ਲੇਖ, ਮਾਸਕੋ, ਉਚਪੇਦਗਿਜ਼ ਪ੍ਰਕਾਸ਼ਕ, 1956, ਪੰਨਾ 128 (ਰੂਸੀ ਵਿੱਚ)।*

ਮਨੋਵਿਗਿਆਨਕ ਗ. ਕੋਸਤਯੁਕ ਲਿਖਦਾ ਹੈ। ਕੇਵਲ ਸਰਗਰਮੀ ਲਈ ਹੀ ਸਰਗਰਮੀ ਨਹੀਂ, ਨਿੱਜੀ ਰੌਚਕਤਾਵਾਂ ਦੀ ਪੂਰਤੀ ਲਈ ਹੀ ਨਹੀਂ ਸਗੋਂ ਅਜਿਹੀ ਸਰਗਰਮੀ ਜਿਹੜੀ ਵਿਗਿਆਨਕ ਗਿਆਨ ਲਈ ਸਮੱਗਰੀ ਨੂੰ ਪ੍ਰਗਟ ਕਰੇਗੀ—ਸੋਵੀਅਤ ਵਿੱਦਿਆ-ਵਿਗਿਆਨ ਵਿੱਚ ਸਰਗਰਮੀ ਅਤੇ ਵਿਗਿਆਨਕ ਏਕਤਾ ਦਾ ਤੱਤ ਅਜਿਹਾ ਹੈ।

"ਪ੍ਰਕਿਰਤੀ ਵਿੱਚ ਸਭ ਕੁੱਝ ਤਬਦੀਲ ਹੁੰਦਾ ਹੈ"—**ਪ੍ਰਕਿਰਤੀ ਦੀ ਪੁਸਤਕ** ਦੇ ਅਗਲੇ ਪੰਨੇ ਦਾ ਇਹ ਸਿਰਲੇਖ ਸੀ। ਅਸੀਂ ਕਈ ਵਾਰ ਇਸ ਪੰਨੇ ਵੱਲ ਮੁੜੇ। ਪੱਤਝੜ ਦੇ ਇੱਕ ਧੁਪਿਆਲੇ ਦਿਨ, ਦੁਪਹਿਰ ਦੇ ਖਾਣੇ ਦੇ ਨੇੜੇ ਅਸੀਂ ਫਲ਼ਾਂ ਦੇ ਬਾਗ਼ ਵਿੱਚ ਗਏ। ਸਿਉਆਂ ਅਤੇ ਨਾਖਾਂ ਦੇ ਰੁੱਖਾਂ ਦੀਆਂ ਟਹਿਣੀਆਂ ਫਲ਼ਾਂ ਦੇ ਭਾਰ ਹੇਠ ਲਿਫੀਆਂ ਹੋਈਆਂ ਸਨ। ਮੈਂ ਉਹਨਾਂ ਨੂੰ ਕਿਹਾ, "ਬੱਚਿਓ, ਚੇਤੇ ਰੱਖੋ ਸਾਡੇ ਬਾਗ਼ ਦਾ ਦ੍ਰਿਸ਼ ਸਰਦੀਆਂ ਵਿੱਚ ਕਿਹੋ ਜਿਹਾ ਸੀ—ਉੱਕਾ ਹੀ ਨੰਗ-ਮੁਨੰਗਾ, ਟਹਿਣੀਆਂ ਕੱਕਰ ਨਾਲ਼ ਕੱਜੀਆਂ ਅਤੇ ਤਣਿਆਂ ਦੁਆਲ਼ੇ ਬਰਫ਼।... ਪਰ ਹੁਣ ਟਹਿਣੀਆਂ ਘਣੀ ਹਰਿਆਲੀ ਨਾਲ਼ ਕੱਜੀਆਂ ਹੋਈਆਂ ਹਨ ਅਤੇ ਸਿਉ ਅਤੇ ਨਾਖਾਂ ਧਰਤੀ ਦੇ ਰਸਾਂ ਨਾਲ਼ ਭਰੀਆਂ ਜਾ ਰਹੀਆਂ ਹਨ।"

ਦੋ ਮਹੀਨੇ ਪਿੱਛੋਂ ਅਸੀਂ ਫਿਰ ਫਲ਼ਾਂ ਦੇ ਬਾਗ਼ ਵਿੱਚ ਗਏ। ਉਹਦੀ ਦਿਖ ਕਿਹੋ ਜਿਹੀ ਸੀ ? ਪੀਲ਼ੇ ਪੱਤਿਆਂ ਦੇ ਗ਼ਲੀਚੇ ਨੇ ਧਰਤੀ ਨੂੰ ਕੱਜਿਆ ਹੋਇਆ ਸੀ ਅਤੇ ਟਹਿਣੀਆਂ ਅੱਧੀਆਂ ਨੰਗੀਆਂ ਸਨ। ਇੱਕ ਪੁਰਾਣਾ ਖੋਖਲ਼ਾ ਸਿਉ ਦਾ ਰੁੱਖ ਅਤੇ ਜੰਗਲ਼ੀ ਸਿਉ ਦਾ ਇੱਕ ਨਿੱਕਾ ਰੁੱਖ ਨਾਲ਼-ਨਾਲ਼ ਉੱਗ ਰਹੇ ਸਨ। ਸਿਉ ਦਾ ਰੁੱਖ ਸਾਡੇ ਦਾਦਿਆਂ ਨੇ ਲਾਇਆ ਸੀ। ਉਹਦੀਆਂ ਅੱਧੀਆਂ ਸ਼ਾਖ਼ਾਂ ਮਰ ਚੁੱਕੀਆਂ ਸਨ। ਕੇਵਲ ਕੁੱਝ ਹਰੀਆਂ ਸਨ ਅਤੇ ਉਹਨਾਂ ਉੱਤੇ ਗੋਲ਼, ਰਸ-ਭਰੇ ਸਿਉ ਸਨ। ਇੱਕ, ਦੋ ਵਰ੍ਹੇ ਹੋਰ ਅਤੇ ਸਿਉ ਦਾ ਬੁੱਢਾ ਰੁੱਖ ਕੱਟਣਾ ਪੈਣਾ ਸੀ। ਪਰ ਇੱਕ ਨਾਜ਼ਕ, ਨਿੱਕੀ ਟਹਿਣੀ ਉੱਤੇ ਇੱਕ ਕੋਂਪਲ ਹਰੀ ਹੋ ਰਹੀ ਸੀ। ਬੱਚਿਆਂ ਨੇ ਬੁੱਢੇ ਰੁੱਖ ਦੀ ਇਸ ਕੋਂਪਲ ਦੀ ਪਿਉਂਦ ਲਾ ਦਿੱਤੀ। ਵਰ੍ਹੇ ਲੰਘਣ ਨਾਲ਼ ਕੋਂਪਲ ਰੁੱਖ ਬਣ ਜਾਵੇਗੀ, ਖਿੜੇਗੀ ਅਤੇ ਇਹਦੇ ਉੱਤੇ ਸੁਨਹਿਰੀ ਫਲ਼ ਪੱਕਣਗੇ।

"ਬੱਚਿਓ, ਆਲ਼ੇ-ਦੁਆਲ਼ੇ ਧਿਆਨ ਨਾਲ਼ ਵੇਖੋ—ਕੀ ਤੁਹਾਨੂੰ ਇੱਕ ਵੀ ਰੁੱਖ ਅਜਿਹਾ ਦਿਸਦਾ ਹੈ ਜਿਹੜਾ ਸਾਰਾ ਵਰ੍ਹਾ ਇੱਕੋ ਜਿਹਾ ਰਹੇ ?"

ਬੱਚਿਆਂ ਦਾ ਜੀਵਨ ਦਾ ਅਨੁਭਵ ਬਹੁਤਾ ਨਹੀਂ ਸੀ ਪਰ ਆਪਣੀ ਬਾਲ ਵਰੇਸ ਤੋਂ ਹੀ ਉਹ ਕਿਰਤ ਅਤੇ ਪ੍ਰਕਿਰਤੀ ਦੇ ਸੰਸਾਰ ਵਿੱਚ ਰਹੇ ਸਨ ਅਤੇ ਉਹ ਜਾਣਦੇ ਸਨ ਕਿ ਬੂਟੇ ਉੱਗਦੇ ਹਨ, ਖਿੜਦੇ ਅਤੇ ਫਲ਼ ਦੇਂਦੇ ਹਨ।... ਉਹਨਾਂ ਦੱਸਿਆਂ ਕਿਵੇਂ ਕਰੂੰਬਲਾਂ ਧਰਤੀ ਵਿੱਚੋਂ ਫੁੱਟਦੀਆਂ ਹਨ ਅਤੇ ਰੁੱਖ ਦਾ ਮੋਟਾ ਤਣਾ ਬਣ ਜਾਂਦੀਆਂ ਹਨ, ਕਿਵੇਂ ਰੁੱਖਾਂ ਉੱਤੇ ਕੋਂਪਲਾਂ ਉੱਗਦੀਆਂ ਹਨ ਅਤੇ ਪੱਤੇ ਆ ਜਾਂਦੇ ਹਨ।... ਬੱਚੇ ਜਿਊਂਦੀਆਂ ਵਸਤਾਂ ਵਿੱਚ ਤਿੱਖੀਆਂ, ਛਾਲ਼ੀਂ ਵਧਦੀਆਂ ਤਬਦੀਲੀਆਂ ਵੇਖ ਕੇ ਹੈਰਾਨ ਰਹਿ ਗਏ। ਪਰਸੋਂ ਅਸੀਂ ਆੜੂਆਂ ਦੇ ਬਾਗ਼ ਵਿੱਚ ਗਏ ਸਾਂ ਅਤੇ ਕਾਲ਼ੀਆਂ ਕਰੂੰਬਲਾਂ ਅਤੇ ਨੰਗੀਆਂ ਟਹਿਣੀਆਂ ਵੇਖੀਆਂ ਸਨ। ਅੱਜ ਅਸੀਂ ਸਵੇਰੇ-ਸਵੇਰੇ ਗਏ ਅਤੇ ਸਾਡੀ ਨਿਗਾਹ ਸਾਹਮਣੇ ਇੱਕ ਨਵਾਂ ਦ੍ਰਿਸ਼ ਖੁੱਲ੍ਹਿਆ ਹੋਇਆ ਸੀ: ਟਹਿਣੀਆਂ ਉੱਤੇ ਗੁਲਾਬੀ ਫੁੱਲ ਖਿੜ ਰਹੇ ਸਨ।... ਕਰੂੰਬਲਾਂ ਇੰਨੀ

ਛੇਤੀ ਕਿਉਂ ਫੁੱਟ ਪਈਆਂ—ਰਾਤੋ ਰਾਤ—ਅਤੇ ਰੁੱਖਾਂ ਉੱਤੇ ਫੁੱਲ ਖਿੜ ਪਏ ? ਕੀ ਉਹ ਰਾਤ ਨੂੰ ਸੌਂਦੇ ਸਨ ਜਾਂ ਨਹੀਂ ? ਜਦੋਂ ਉਹਦੀਆਂ ਟਹਿਣੀਆਂ ਵੱਢੀਆਂ ਜਾਂਦੀਆਂ ਹਨ ਤਾਂ ਕੀ ਰੁੱਖ ਨੂੰ ਪੀੜ ਹੁੰਦੀ ਹੈ ? ਰੁੱਖ ਬੁੱਢੇ ਕਿਉਂ ਹੁੰਦੇ ਹਨ ਅਤੇ ਮਰ ਕਿਉਂ ਜਾਣਦੇ ਹਨ ? ਮੈਨੂੰ ਇਹਨਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਲਈ ਇਹਨਾਂ ਸਬੰਧੀ ਦੇਰ ਤੱਕ ਸੋਚਣਾ ਪਿਆ। ਪਰ ਉੱਤਰਾਂ ਨੇ ਪ੍ਰਸ਼ਨਾਂ ਦੀ ਨਵੀਂ ਵਾਛੜ ਲਿਆ ਦਿੱਤੀ।

ਅਸਾਂ **ਪ੍ਰਕਿਰਤੀ ਦੀ ਪੁਸਤਕ** ਦਾ ਇਹ ਕਾਂਡ ਛੱਪੜ ਦੇ ਕੰਢੇ, ਦਰੁਗ ਵਿੱਚ ਅਤੇ ਝਾੜੀਆਂ ਦੀਆਂ ਝਿੜੀਆਂ ਅਤੇ ਖੇਤਾਂ ਵਿੱਚ ਪੜ੍ਹਿਆ। ਪੇਤਲੇ ਪਾਣੀ ਵਿੱਚ ਡੱਡੂਆਂ ਦੇ ਪੂਛ ਵਾਲ਼ੇ ਨਿੱਕੇ ਬੱਚੇ ਤੈਰ ਰਹੇ ਸਨ। ਬੱਚਿਆਂ ਨੂੰ ਪਤਾ ਸੀ ਕਿ ਉਹ ਡੱਡੂ ਬਣ ਜਾਣਗੇ। ਅਜਿਹਾ ਕਿਉਂ ਹੁੰਦਾ ਹੈ ? ਮੱਛੀਆਂ ਦੇ ਤਲਾਅ ਵਿੱਚ ਨਿੱਕੀ ਤੋਂ ਨਿੱਕੀ ਮੱਛੀ ਵੀ ਮੱਛੀ ਜਿਹੀ ਜਾਪਦੀ ਹੈ ਪਰ ਡੱਡੂਆਂ ਦੇ ਬੱਚੇ ਉੱਕਾ ਹੀ ਡੱਡੂਆਂ ਜਿਹੇ ਕਿਉਂ ਨਹੀਂ ਜਾਪਦੇ ? ਅਸਾਂ ਵੇਖਿਆ ਕਿਵੇਂ ਪੰਚਾਇਤੀ ਕਿਸਾਨ ਰੇਸ਼ਮ ਦੇ ਕੀੜਿਆਂ ਨੂੰ ਖਾਣਾ ਦੇਂਦੇ ਹਨ। ਖ਼ਸਖ਼ਸ ਜਿਹੇ ਅੰਡਿਆਂ ਵਿੱਚੋਂ ਹਾਬੜੇ ਹੋਏ ਕੀੜੇ ਪੈਦਾ ਹੁੰਦੇ ਹਨ। ਉਹ ਸਿਰਫ਼ ਤੂਤ ਦੇ ਪੱਤੇ ਖਾਂਦੇ ਹਨ—ਕਿਉਂ ? ਰੇਸ਼ਮ ਦਾ ਕੀੜਾ ਆਪਣੇ ਮੂਲ ਅਕਾਰ ਤੋਂ ਕਈ ਗੁਣਾ ਵੱਡਾ ਹੋ ਜਾਂਦਾ ਹੈ ਜਿਵੇਂ ਪੁਰਾਣੀ ਚਮੜੀ ਲਾਹ ਕੇ ਸੁੱਟ ਰਿਹਾ ਹੋਵੇ ਕਿਉਂ ? ਉਹ ਆਪਣੇ ਦੁਆਲ਼ੇ ਰੇਸ਼ਮ ਦਾ ਨਾਜ਼ਕ ਧਾਗਾ ਵਲ਼ਦਾ ਹੈ, ਸੁਨਹਿਰੀ ਕੋਏ ਵਿੱਚ ਲੁਕਦਾ ਹੈ—ਇਸ ਕੋਏ ਵਿੱਚ ਉਹਦੇ ਨਾਲ਼ ਕੀ ਵਾਪਰਦਾ ਹੈ ? ਅਸਾਂ ਰੇਸ਼ਮ ਦੇ ਕਈ ਕੋਏ ਲਏ ਅਤੇ ਉਹਨਾਂ ਨੂੰ ਬਾਰੀ ਦੀ ਮੁਹਾਠ ਉੱਤੇ ਰੱਖ ਦਿੱਤਾ। ਕੁੱਝ ਦਿਨਾਂ ਪਿੱਛੋਂ ਅਸਾਂ ਵੇਖਿਆ ਕਿਵੇਂ ਵੱਡੀਆਂ, ਸੋਹਣੀਆਂ ਤਿੱਤਲੀਆਂ ਪ੍ਰਗਟ ਹੋਈਆਂ। ਤਿੱਤਲੀਆਂ ਨੇ ਅੰਡੇ ਦਿੱਤੇ ਅਤੇ ਸਾਰਾ ਅਮਲ ਦੁਹਰਾਇਆ ਗਿਆ। ਕੀੜੇ ਰੇਸ਼ਮ ਦਾ ਨਾਜ਼ਕ ਧਾਗਾ ਕਿਵੇਂ ਬਣਾਉਂਦੇ ਹਨ ? ਉਹ ਕੋਏ ਬਣਾਉਣੇ ਸ਼ੁਰੂ ਕਰਨ ਤੋਂ ਪਹਿਲਾਂ ਤੂਤ ਦੇ ਪੱਤੇ ਇੰਨੀ ਵੱਡੀ ਮਾਤਰਾ ਵਿੱਚ ਕਿਉਂ ਖਾਂਦੇ ਹਨ ?

ਸਰਗਰਮੀ ਦਾ ਸਬੰਧ ਜਿੰਨਾ ਵਧੇਰੇ ਪ੍ਰਕਿਰਤੀ ਦੇ ਸਰਗਰਮ ਬੋਧ ਨਾਲ਼ ਹੁੰਦਾ ਹੈ, ਜੋ ਕੁੱਝ ਸੋਚਿਆ ਜਾਂਦਾ ਹੈ, ਉਹ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਓਨਾਂ ਵਧੇਰੇ ਦਿਸਣ ਲੱਗ ਪੈਂਦਾ ਹੈ। ਹਰ ਲੰਘਦੇ ਮਹੀਨੇ ਬੱਚਿਆਂ ਨੇ ਆਪਣੇ ਆਲ਼ੇ-ਦੁਆਲ਼ੇ ਉਹਨਾਂ ਸਦਾ ਵਧੇਰੇ ਵਰਤਾਰਿਆਂ ਵੱਲ ਧਿਆਨ ਦਿੱਤਾ ਜਿਨ੍ਹਾਂ ਵੱਲ ਉਹ ਪਹਿਲਾਂ ਧਿਆਨ ਨਹੀਂ ਸਨ ਦੇਂਦੇ। ਉਹਨਾਂ ਜੀਵਨ ਦੇ ਉਹ ਰੂਪ ਵੇਖੇ ਜਿਹੜੇ ਉਹਨਾਂ ਨਾਲ਼ੋਂ ਉੱਕਾ ਹੀ ਵੱਖਰੇ ਸਨ ਜਿਨ੍ਹਾਂ ਤੋਂ ਉਹ ਜਾਣੂ ਸਨ: ਹਨ੍ਹੇਰੇ, ਸਿਲ੍ਹੇ ਭੋਰੇ ਵਿੱਚ ਉਹਨਾਂ ਆਲੂ ਵਿੱਚ ਚਿੱਟੀ ਫੋਟ ਵੇਖੀ। ਕੀ ਉਹ ਜੜ੍ਹਾਂ ਸਨ ਜਾਂ ਭਵਿੱਖ ਦੇ ਤਣੇ ? ਤਣਿਆਂ ਦੇ ਹਨ੍ਹੇਰੇ, ਉੱਤਰੀ ਪਾਸੇ ਉੱਤੇ ਹਰੀ ਕਾਈ ਉੱਗਦੀ ਸੀ। ਉਹ ਆਪਣੇ ਆਪ ਨੂੰ ਸੂਰਜ ਤੋਂ ਕਿਉਂ ਲੁਕਾਉਂਦੀ ਸੀ ? ਉਹਦਾ ਵਾਧਾ ਕਿਵੇਂ ਹੁੰਦਾ ? ਕਾਈ ਤੋਂ ਬਿਨਾਂ ਸਾਰੇ ਬੂਟਿਆਂ ਨੂੰ ਫੁੱਲ ਲੱਗਦੇ ਹਨ। ਕਾਈ ਕਿਹੋ ਜਿਹਾ ਬੂਟਾ ਹੈ ?

**ਪ੍ਰਕਿਰਤੀ ਦੀ ਪੁਸਤਕ** ਵਿੱਚੋਂ ਕਈ ਪੰਨਿਆਂ ਨੇ ਬੱਚਿਆਂ ਨੂੰ ਨਿਸ਼ਚਾ ਕਰਵਾ ਦਿੱਤਾ ਕਿ ਕੇਵਲ ਜਿਊਂਦੀਆਂ ਵਸਤਾਂ ਹੀ ਤਬਦੀਲ ਨਹੀਂ ਹੁੰਦੀਆਂ। ਅਸੀਂ ਦਰਿਆ ਦੇ ਕੰਢੇ ਉੱਤੇ ਚੱਟਾਨ ਵੱਲ ਗਏ। ਬੱਚਿਆਂ ਨੇ ਭੂਰੇ ਪੱਥਰ ਵੇਖੇ ਅਤੇ ਉਹਨਾਂ ਵਿੱਚ ਨਿੱਕੀਆਂ

ਤਰੇੜਾਂ ਵੇਖੀਆਂ। ਪੱਥਰਾਂ ਦੇ ਨਿੱਕੇ-ਨਿੱਕੇ ਟੋਟੇ ਬੱਚਿਆਂ ਦੇ ਹੱਥਾਂ ਵਿੱਚ ਭੁਰ ਗਏ। ਇਹਦਾ ਅਰਥ ਇਹ ਸੀ ਕਿ ਪੱਥਰ ਵੀ ਹਮੇਸ਼ਾ ਪੱਥਰ ਨਹੀਂ ਰਹਿੰਦੇ। ਬੱਚਿਆਂ ਚੇਤੇ ਕੀਤੇ ਕਿਵੇਂ ਕੁੱਝ ਮਹੀਨੇ ਪਹਿਲਾਂ ਉਹਨਾਂ ਕਿਹਾ ਸੀ: "ਪੱਥਰ ਧੁੱਪੇ ਅਤੇ ਭੋਰੇ ਵਿੱਚ ਇੱਕੋ ਜਿਹੇ ਹੁੰਦੇ ਹਨ।" ਪੱਥਰ ਦਿਨੇ ਗਰਮ ਹੋ ਜਾਂਦੇ ਹਨ ਅਤੇ ਰਾਤੀਂ ਠੰਢੇ। ਉਹਨਾਂ ਵਿੱਚ ਤਰੇੜਾਂ ਆਉਂਦੀਆਂ ਹਨ ਅਤੇ ਉਹਨਾਂ ਵਿੱਚ ਪਾਣੀ ਪੈ ਜਾਂਦਾ ਹੈ। ਜਾਪਦਾ ਸੀ ਕਿ ਪੱਥਰ ਵੀ ਸਦੀਵੀ ਨਹੀਂ।

"ਪ੍ਰਕਿਰਤੀ ਵਿੱਚ ਹਰ ਸ਼ੈਅ ਤਬਦੀਲ ਹੁੰਦੀ ਹੈ," ਨੂੰ ਸਮਰਪਿਤ ਚਿੰਤਨ ਦਾ ਵਿਸ਼ਲੇਸ਼ਣ ਕਰਦੇ ਹੋਏ ਮੈਨੂੰ ਨਿਸ਼ਚਾ ਸੀ ਕਿ ਬੱਚਾ ਜਿੰਨਾ ਵਧੇਰੇ ਲੱਭਦਾ ਹੈ, ਜਿੰਨਾ ਵਧੇਰੇ ਨਿੱਤ ਦੇ ਜੀਵਨ ਦੇ ਨਿਯਮਾਂ ਦਾ ਪਤਾ ਕੱਢਦਾ ਹੈ, ਜਿੰਨਾ ਵਧੇਰੇ ਉਹ ਜਾਣਨਾ ਚਾਹੁੰਦਾ ਹੈ, ਉਨਾ ਵਧੇਰੇ ਉਹਦੀਆਂ ਗਿਆਨ ਇੰਦਰੀਆਂ ਆਲ਼ੇ-ਦੁਆਲ਼ੇ ਦੇ ਜੀਵਨ ਨੂੰ ਹੁੰਗਾਰਾ ਭਰਨ ਵਾਲ਼ੀਆਂ ਬਣ ਜਾਂਦੀਆਂ ਹਨ ਅਤੇ ਓਨਾ ਵਧੇਰੇ ਚਿੰਤਨ ਦੇ ਅਮਲ ਗਿਆਨ ਇੰਦਰੀਆਂ ਨਾਲ਼ ਜੁੜੇ ਬਣ ਜਾਂਦੇ ਹਨ। ਸੋਵੀਅਤ ਮਾਨਵ-ਵਿਗਿਆਨੀ ਮ. ਫ. ਨੇਸਤੁਰਖ਼ ਦਾ ਇੱਕ ਵਾਕੰਸ਼ ਹੈ, ਜਿਹੜਾ, ਮੇਰੇ ਖ਼ਿਆਲ ਅਨੁਸਾਰ, ਬੱਚੇ ਦੇ ਦਿਮਾਗ਼ੀ ਵਿਕਾਸ ਦੇ ਅਮਲ ਦੀ ਸੂਝ ਦੀ ਕੁੰਜੀ ਦੇਂਦਾ ਹੈ: ਬਚਪਨ ਦੇ ਵਰ੍ਹਿਆਂ ਵਿੱਚ ਨਵੀਂ ਸੂਚਨਾ ਦੇ ਬੇਰੋਕ ਪਰਵਾਹ ਦੇ ਪ੍ਰਭਾਵ ਅਧੀਨ ਹੁੰਦਾ ਹੋਇਆ, ਮਨੁੱਖ ਐਨ ਇਸ ਉਮਰੇ ਹੀ **ਗਿਆਨ ਲਈ ਵਧ ਰਹੀ ਲੁੱਛਣਾ** ਪ੍ਰਾਪਤ ਕਰਦਾ ਹੈ।

ਗਿਆਨ ਦਾ ਪਰਵਾਹ ਦਿਮਾਗ਼ੀ ਵਿਕਾਸ ਦੀਆਂ ਸਭ ਤੋਂ ਮਹੱਤਵਪੂਰਨ ਸ਼ਰਤਾਂ ਵਿੱਚੋਂ ਇੱਕ ਹੈ। ਜੇ ਕਿਸੇ ਇੱਕ ਜਾਂ ਦੂਜੇ ਕਾਰਨ ਇਹ ਪਰਵਾਹ ਕਮਜ਼ੋਰ ਪੈ ਜਾਵੇ ਜਾਂ ਇਹਦੇ ਵਿੱਚ ਵਾਧਾ ਨਾ ਹੋਵੇ ਤਾਂ ਕੀ ਹੁੰਦਾ ਹੈ ? ਬੱਚਾ ਆਪਣੇ ਆਪ ਜੋ ਕੁੱਝ ਵੇਖਦਾ ਹੈ ਅਜੇ ਉਹ ਸੂਚਨਾ ਦਾ ਪਰਵਾਹ ਨਹੀਂ। ਕਿਸੇ ਬੰਦੇ ਦੀ ਵਿੱਦਿਆ ਇਸ ਗੱਲ ਵਿੱਚ ਹੈ ਕਿ ਉਹਦੇ ਵਡੇਰੇ ਆਪਣਾ ਗਿਆਨ ਉਹਨੂੰ ਦੇ ਦੇਂਦੇ ਹਨ, ਉਹਨਾਂ ਦੇ ਵਿਚਾਰਾਂ ਦਾ ਬਲ ਬੱਚੇ ਨੂੰ ਪ੍ਰਭਾਵਤ ਕਰਨ ਵਾਲ਼ੀ ਸੂਚਨਾ ਦੇ ਪਰਵਾਹ ਨੂੰ ਹੌਲ਼ੀ-ਹੌਲ਼ੀ ਵਗਦਾ ਰੱਖਦਾ ਹੈ।

ਮੈਂ ਉਹਦੇ ਜਨਮ ਦੀ ਘੜੀ ਤੋਂ ਉਹਦੇ ਸਕੂਲ ਵਿੱਚ ਦਾਖ਼ਲ ਹੋਣ ਦੇ ਸਮੇਂ ਤੱਕ ਹਰ ਬੱਚੇ ਦੇ ਘਰੇਗੀ ਆਲ਼ੇ-ਦੁਆਲ਼ੇ ਦਾ ਬੜੇ ਧਿਆਨ ਨਾਲ਼ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਰੌਚਕ ਆਮਿਆਉਣਾ ਪ੍ਰਗਟ ਹੋਣਾ ਸ਼ੁਰੂ ਹੋ ਗਿਆ। ਜੇ ਬੱਚੇ ਨੂੰ ਸਕੂਲ ਦਾਖ਼ਲ ਹੋਣ ਤੋਂ ਪਹਿਲਾਂ ਦੇ ਵਰ੍ਹਿਆਂ ਵਿੱਚ ਉਹਦੇ ਆਪਣੇ ਆਪ ਉੱਤੇ ਛੱਡ ਦਿੱਤਾ ਗਿਆ ਹੋਵੇ, ਜੇ ਉਹਦੇ ਵਡੇਰਿਆਂ ਨੇ ਸੂਚਨਾ ਦਾ ਉਹ ਪਰਵਾਹ ਨਾ ਸਿਰਜਿਆ ਹੋਵੇ ਜਿਸ ਤੋਂ ਬਿਨਾਂ ਸਧਾਰਨ ਮਨੁੱਖੀ ਆਲ਼ੇ-ਦੁਆਲ਼ੇ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਤਾਂ ਬੱਚੇ ਦਾ ਦਿਮਾਗ਼ ਸਿਥਲਤਾ ਦੀ ਹਾਲਤ ਵਿੱਚ ਹੋਵੇਗਾ: ਪੁੱਛ-ਪੜਤਾਲ ਦਾ ਸ਼ੌਕ ਅਤੇ ਖੋਜੀਪੁਣਾ ਮਰ ਜਾਂਦੇ ਹਨ ਅਤੇ ਉਹਨਾਂ ਦੀ ਥਾਂ ਬੇਪਰਵਾਹੀ ਲੈ ਲੈਂਦੀ ਹੈ। ਜਾਪਦਾ ਹੈ ਅਜਿਹੀਆਂ ਪ੍ਰਸਥਿਤੀਆਂ ਵਿੱਚ ਗਿਆਨ ਲਈ ਵਧ ਰਹੀ ਲੁੱਛਣਾ ਅਤੇ ਸੋਚਣ ਲਈ ਮਹੱਤਵਪੂਰਨ ਬਲ, ਜਿਹੜੇ ਬੱਚੇ ਦਾ ਦਿਮਾਗ਼ੀ ਵਿਕਾਸ ਮਿੱਥਦੇ ਹਨ, ਅਥਾਹ ਹੱਦ ਤੱਕ ਪ੍ਰਗਟ ਹੁੰਦੇ ਹਨ।

ਬਚਪਨ ਵਿੱਚ ਪੈਤਰਿਕ ਨੂੰ ਉਹਦੇ ਆਪਣੇ ਹਾਲ ਉੱਤੇ ਛੱਡ ਦਿੱਤਾ ਗਿਆ।

ਉਹਦੀ ਮਾਂ ਅਤੇ ਦਾਦਾ ਸਵੇਰੇ ਕੰਮ ਉੱਤੇ ਚਲੇ ਜਾਂਦੇ ਅਤੇ ਨਿੱਕਾ ਮੁੰਡਾ ਘਰ ਇਕੱਲਾ ਰਹਿੰਦਾ। ਉਹਨੂੰ ਦਾਣਿਆਂ ਵਾਲ਼ੇ ਕੋਠੇ ਦੇ ਛੱਪਰ ਹੇਠ ਜਾਂ ਜੰਗਲ਼ੇ ਵਾਲ਼ੇ ਵਿਹੜੇ ਵਿੱਚ ਛੱਡ ਦਿੱਤਾ ਜਾਂਦਾ। ਥੋੜ੍ਹੀ-ਥੋੜ੍ਹੀ ਦੇਰ ਪਿੱਛੋਂ ਗੁਆਂਢਣ ਵੇਖਦੀ ਕਿ ਸਭ ਠੀਕ ਠਾਕ ਹੈ ਜਾਂ ਨਹੀਂ। ਇਉਂ ਦੋ ਵਰ੍ਹਿਆਂ ਦੀ ਉਮਰ ਤੋਂ ਪੰਜਾਂ ਦਾ ਹੋਣ ਤੱਕ ਪੈਤਰਿਕ ਦੀ “ਪਾਲਣਾ” ਕੀਤੀ ਗਈ। ਇਹ ਤਾਂ “ਸਬਜ਼ੀਆਂ ਜਿਹੀ” ਪਾਲਣਾ ਸੀ। ਬੱਚੇ ਨੂੰ ਚੰਗਾ ਖਾਣਾ ਮਿਲ਼ਦਾ ਅਤੇ ਉਹਦੇ ਕੋਲ਼ ਚੋਖੇ ਕੱਪੜੇ ਸਨ ਪਰ ਉਹ ਉਸ ਕੁੱਝ ਤੋਂ ਵਿਰਵਾ ਸੀ ਜਿਸਦੀ ਸਭ ਤੋਂ ਵੱਧ ਮਹੱਤਤਾ ਹੈ— ਮਨੁੱਖੀ ਆਲ਼ਾ-ਦੁਆਲ਼ਾ। ਪੰਜਾਂ ਦੀ ਉਮਰ ਤੋਂ ਪੈਤਰਿਕ ਹੋਰ ਬੱਚਿਆਂ, ਵਧੇਰੇ ਆਪਣੇ ਹਾਣ ਦੇ ਬੱਚਿਆਂ ਨਾਲ਼ ਸੜਕਾਂ ਉੱਤੇ ਖੇਡਦਾ ਰਹਿੰਦਾ। ਜਦੋਂ ਉਹ ਸਕੂਲੇ ਆਇਆ ਤਾਂ ਉਹਨੂੰ ਆਪਣੀ ਮਾਤ-ਭਾਸ਼ਾ ਦੇ ਸਾਦੇ ਤੋਂ ਸਾਦੇ ਸ਼ਬਦਾਂ ਦੇ ਅਰਥਾਂ ਦਾ ਪਤਾ ਨਹੀਂ ਸੀ। ਉਹਦੀ ਬੇਪਰਵਾਹ ਤੱਕਣੀ, ਆਲ਼ੇ-ਦੁਆਲ਼ੇ ਦੀਆਂ ਵਸਤਾਂ ਉੱਤੋਂ ਤਿਲਕਦੀ ਉਹਨੂੰ ਕਿਸੇ ਬੁੱਢੇ ਦੀ ਦਿਖ ਦੇਂਦੀ। ਇਹਦਾ ਅਰਥ ਇਹ ਸੀ ਕਿ ਚਿੰਤਨ ਦੀ ਜਿਊਂਦੀ ਸਮੱਗਰੀ, ਦਿਮਾਗ਼ ਦੀ ਬਾਹਰਲੀ ਪਰਤ ਦੀਆਂ ਖੋਲੀਆਂ ਇਸ ਲਈ ਬੇਹਰਕਤ ਸਨ ਕਿ ਉਹਦੀ ਤੰਤ- ਪ੍ਰਣਾਲੀ ਦੇ ਬਣਨ ਦੇ ਸਭ ਤੋਂ ਮਹੱਤਵਪੂਰਨ ਸਮੇਂ ਵਿੱਚ, ਦਿਮਾਗ਼ ਦੀ ਬਾਲ ਵਰੇਸ ਵਿੱਚ ਬੱਚੇ ਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਤੋਂ, ਸੂਚਨਾ ਦੇ ਤਿੱਖੇ ਪਰਵਾਹ ਤੋਂ ਵਿਰਵਾ ਰੱਖਿਆ ਗਿਆ। ਇਸ ਲਈ **ਪ੍ਰਕਿਰਤੀ ਦੀ ਪੁਸਤਕ** ਪੜ੍ਹਨ ਨੇ ਨਿੱਕੇ ਮੁੰਡੇ ਦੀ ਵਿੱਦਿਆ ਵਿੱਚ ਇੱਕ ਵੱਡਾ ਰੋਲ ਅਦਾ ਕਰਨਾ ਸੀ।

... ਅਸਾਂ **ਪ੍ਰਕਿਰਤੀ ਦੀ ਪੁਸਤਕ** ਦਾ ਅਗਲਾ ਪੰਨਾ ਪਰਤਿਆ, “ਜੀਵਨ ਦੇ ਬੀਅ”। ਪੱਤਝੜ ਦੀ ਰੁੱਤੇ ਬੱਚਿਆਂ ਨੇ ਸਕੂਲ ਦੇ ਫਲ਼ਾਂ ਦੇ ਬਾਗ਼ ਵਿੱਚ ਬੀਜਣ ਲਈ ਨਾਖ, ਸਿਉ, ਆੜੂ ਅਤੇ ਆਲੂਬੁਖ਼ਾਰੇ ਦੇ ਬੀਅ ਇਕੱਠੇ ਕੀਤੇ। ਉਹ ਆਪਣੇ ਅਨੁਭਵ ਤੋਂ ਪਹਿਲਾਂ ਹੀ ਜਾਣਦੇ ਸਨ ਕਿ ਰੁੱਖ ਬੀਆਂ ਤੋਂ ਉੱਗਦੇ ਹਨ। ਬਸੰਤ ਅਤੇ ਹੁਨਾਲ਼ ਦੀ ਰੁੱਤੇ ਜਦੋਂ ਸਤੈਪ-ਭੂਮੀ ਵਿੱਚ ਜੀਵਨ ਦੀ ਬਹੁਲਤਾ ਹੁੰਦੀ, ਜੰਗਲ਼ਾਂ ਅਤੇ ਝੰਗੀਆਂ ਵਿੱਚ ਬੂਟਿਆਂ ਅਤੇ ਬੀਅ ਪੱਕਦੇ ਅਤੇ ਜਿਣਸ ਵਧਦੀ। ਅਸੀਂ ਸੈਰਾਂ ਕਰਨ ਜਾਂਦੇ। ਹਵਾ ਸਫ਼ੈਦੇ ਅਤੇ ਭੱਖੜੇ ਤੋਂ ਚਿੱਟੀ ਰੁਆਲ ਦੇ ਨਿੱਕੇ ਟੋਟੇ ਉਡਾ ਲਿਆਉਂਦੀ। ਉਹ ਇਹ ਵੇਖਕੇ ਹੈਰਾਨ ਹੁੰਦੇ ਕਿ ਪ੍ਰਕਿਰਤੀ ਨੇ ਇਹਨਾਂ ਬੀਆਂ ਦਾ ਕਿੰਨਾਂ ਧਿਆਨ ਰੱਖਿਆ ਹੈ: ਉਹ ਧਰਤੀ ਦੇ ਸੁੱਕੇ ਤਲ ਨੂੰ ਚੰਬੜੇ ਨਹੀਂ ਰਹਿੰਦੇ, ਪਰ ਜਿਉਂ ਹੀ ਗਿੱਲ ਆਉਂਦੀ, ਰੁਆਲ ਚੰਬੜ ਜਾਂਦੀ, ਆਪਣੇ ਆਪ ਨੂੰ ਧਰਤੀ ਨਾਲ਼ ਲਾ ਲੈਂਦੀ ਅਤੇ ਨਿੱਕਾ ਬੀਅ ਫੁੱਟ ਪੈਂਦਾ। ਬੱਚਿਆਂ ਨੇ **ਪ੍ਰਕਿਰਤੀ ਦੀ ਪੁਸਤਕ** ਨੂੰ ਸਤਰ-ਸਤਰ ਕਰਕੇ ਰੌਚਕਤਾ ਨਾਲ਼ ਪੜ੍ਹਿਆ। ਉਹਨਾਂ ਵੇਖਿਆ ਕਿਵੇਂ ਬੀਅ ਅਨੇਕ ਬੂਟਿਆਂ ਵਿੱਚੋਂ “ਛਾਲ਼ ਮਾਰਕੇ” ਬਾਹਰ ਨਿੱਕਲ਼ਦੇ ਅਤੇ ਜੀਵਨ ਦੇ ਬੀਅ ਹਰ ਪਾਸੇ ਖਿਲਰ ਜਾਂਦੇ, ਕਿਵੇਂ ਪੋਸਤ ਦੇ ਡੋਡਿਆਂ ਵਿੱਚ ਨਿੱਕੀਆਂ ਬਾਰੀਆਂ ਵਿੱਚ ਬਾਕੀਆਂ ਨਾਲ਼ੋਂ ਪਹਿਲਾਂ ਪੱਕਣ ਵਾਲ਼ੇ ਬੀਅ ਬਾਹਰ ਉੱਡ ਜਾਂਦੇ। ਅਸਾਂ ਆਤਸ਼ੀ-ਸ਼ੀਸੇ ਹੇਠ ਉਹ ਚਤੁਰ ਕੁੰਡੀਆਂ, ਪੰਜੇ ਅਤੇ “ਚੜ੍ਹਾਈ ਕਰਨ ਵਾਲ਼ੇ ਲੋਹੇ” ਵੇਖੇ ਜਿਨ੍ਹਾਂ ਨਾਲ਼ ਬੀਅ ਕਿਸੇ ਬੰਦੇ ਦੇ ਕੱਪੜਿਆਂ ਜਾਂ ਕਿਸੇ ਪਸ਼ੂ ਦੇ ਵਾਲ਼ਾਂ ਨਾਲ਼ ਚੰਬੜ ਜਾਂਦੇ। ਅਸਾਂ ਅਨਾਜ ਦੀਆਂ ਵੱਖ-ਵੱਖ ਕਿਸਮਾਂ ਦੇ ਬੀਅ

ਇਕੱਠੇ ਕੀਤੇ। ਬੱਚੇ ਸੋਚਦੇ: ਬੀਅ ਤੋਂ ਰੁੱਖ ਕਿਸ ਤਰ੍ਹਾਂ ਉੱਗਦਾ ਹੈ ? ਕੀ ਬੀਅ ਜਿਉਂਦੇ ਹਨ ਜਾਂ ਬੇਜਾਨ ? ਬੱਚਿਆਂ ਨੇ ਸਿਆਲ਼ ਵਿੱਚ ਇਸ ਪੰਨੇ ਉੱਤੇ ਕਈ ਰੌਚਕ ਸਤਰਾਂ ਪੜ੍ਹੀਆਂ: ਕਈ ਬੂਟੇ ਆਪਣੇ ਬੀਅ ਬਰਫ਼ ਉੱਤੇ ਸੁੱਟ ਦੇਂਦੇ ਹਨ ਅਤੇ ਉਹ ਪੁੰਗਰਨ ਤੋਂ ਪਹਿਲਾਂ ਕਈ ਹਫ਼ਤੇ ਬਰਫ਼ ਵਿੱਚ ਪਏ ਰਹਿੰਦੇ ਹਨ।

ਬੱਚੇ ਗਿਆਨ ਪ੍ਰਾਪਤੀ ਲਈ ਜਿੰਨੇ ਜ਼ੋਰ ਨਾਲ਼ ਯਤਨ ਕਰਦੇ ਹਨ, ਆਪਣੇ ਕੰਮ ਵਿੱਚ ਉਹ ਜਿੰਨੀ ਵਧੇਰੇ ਰੌਚਕਤਾ ਲੈਂਦੇ ਹਨ, ਕੰਮ ਦਾ ਖੋਜੀ ਖ਼ਾਸਾ ਓਨੀ ਹੀ ਵਧੇਰੇ ਡੂੰਘਿਆਈ ਨਾਲ਼ ਪ੍ਰਗਟ ਹੁੰਦਾ ਹੈ। ਜਦੋਂ ਹੱਥ ਸੋਚਣ ਵਾਲ਼ੇ ਦੀ ਸਹਾਇਤਾ ਕਰਦੇ ਹਨ, ਜਦੋਂ ਬੱਚਾ ਆਪਣੇ ਆਪ ਨੂੰ ਉਤੇਜਤ ਕਰਨ ਵਾਲ਼ੇ ਪ੍ਰਸ਼ਨ ਦਾ ਉੱਤਰ ਕਿਰਤ ਰਾਹੀਂ ਲੱਭਣ ਦਾ, ਅੜਾਉਣੀ ਹੱਲ ਕਰਨ ਦਾ, ਜੋ ਕੁੱਝ ਅਜੇ ਤੱਕ ਪ੍ਰਸਤਾਵਨਾ ਹੀ ਹੈ ਉਹਦਾ ਸੱਚ ਜਾਣਨ ਦਾ ਯਤਨ ਕਰਦਾ ਹੈ ਤਾਂ ਆਲ਼ੇ-ਦੁਆਲ਼ੇ ਤੋਂ ਵਾਕਫ਼ੀ ਦਾ ਪਰਵਾਹ ਗਿਆਨ ਪ੍ਰਾਪਤ ਕਰਨ ਲਈ ਵਿਸ਼ੇਸ਼ ਤੌਰ ਉੱਤੇ ਤਕੜਾ ਉਤਸ਼ਾਹਕ ਬਣ ਜਾਂਦਾ ਹੈ। ਜਿਹੜਾ ਬੱਚਾ ਕੰਮ ਕਰਨ ਵਾਲ਼ਾ ਬਣ ਗਿਆ ਹੈ ਉਹ ਮਜਬੂਰੀ ਕਾਰਨ ਨਹੀਂ ਸਗੋਂ ਸੱਚੀ ਰੌਚਕਤਾ ਕਾਰਨ ਸੱਚਾ ਸੋਚਣ ਵਾਲ਼ਾ ਬਣ ਜਾਂਦਾ ਹੈ। ਬੱਚੇ ਦੀ ਕੰਮ ਕਰਨ ਦੀ ਇੱਛਾ ਦਾ ਸੋਮਾ ਸਭ ਤੋਂ ਪਹਿਲਾਂ **ਲੱਭਣ ਦੀ ਇੱਛਾ** ਵਿੱਚ ਪ੍ਰਗਟ ਹੁੰਦਾ ਹੈ। ਜੇ ਇਹ ਇੱਛਾ ਵਿਕਸਤ ਹੁੰਦੀ ਹੈ ਤਾਂ ਬੱਚੇ ਅੰਦਰ ਕਿਰਤ ਲਈ ਰੌਚਕਤਾ ਮਜ਼ਬੂਤ ਹੁੰਦੀ ਹੈ। ਵਿੱਦਿਅਕ ਕੰਮ ਵਿੱਚ ਜਿਸ ਗੱਲ ਨੂੰ ਕੰਮ ਦਾ ਪਿਆਰ ਕਿਹਾ ਜਾਂਦਾ ਹੈ ਉਹ ਬੱਚੇ ਵਿੱਚ ਉਤਸੁਕਤਾ, ਪੁੱਛ-ਪੜਤਾਲ ਦੀ ਇੱਛਾ ਅਤੇ ਮਨੁੱਖੀ ਕੁਰਬ ਦੀ ਭਾਵਨਾ ਦੇ ਨਾਲ਼ ਪੈਦਾ ਹੁੰਦੀ ਹੈ।

**ਪ੍ਰਕਿਰਤੀ ਦੀ ਪੁਸਤਕ** ਦੇ ਇੱਕ ਸਭ ਤੋਂ ਉਤੇਜਤ ਪੰਨੇ "ਸੂਰਜ, ਜੀਵਨ ਦਾ ਸੋਮਾ" ਪੜ੍ਹਨ ਨੇ ਬੱਚਿਆਂ ਦੀ ਚੇਤਨਤਾ ਅਤੇ ਭਾਵੁਕ ਯਾਦਾਂ ਉੱਤੇ ਡੂੰਘਾ ਪ੍ਰਭਾਵ ਪਾਇਆ। ਹੁਨਾਲ਼ ਦੇ ਇੱਕ ਗਰਮ ਦਿਨ ਅਸੀਂ ਖੇਤਾਂ, ਬਾਗ਼ ਅਤੇ ਅੰਗੂਰ ਦੇ ਵਾੜੇ ਵੱਲ ਗਏ। ਕਣਕ ਅਤੇ ਸੂਰਜਮੁਖੀ ਦੇ ਖੇਤ, ਅੰਗੂਰਾਂ ਦੇ ਗੁੱਛੇ, ਸੁਨਹਿਰੀ ਨਾਖਾਂ ਅਤੇ ਪੱਕ ਰਹੇ ਟਮਾਟਰ ਸਾਡੇ ਸਾਹਮਣੇ ਖਿੱਲਰੇ ਹੋਏ ਸਨ। ਬੱਚਿਆਂ ਨੇ ਉਪਜਾਇਕਤਾ ਦੀਆਂ ਇਹਨਾਂ ਸਭਨਾਂ ਸੁਗ਼ਾਤਾਂ ਵਿੱਚ ਸੂਰਜ ਦੀ ਲੋਅ ਅਤੇ ਨਿੱਘ ਵੇਖਿਆ। ਮਨੁੱਖ ਲਈ ਲੋੜੀਂਦੀ ਹਰ ਵਸਤ ਧਰਤੀ ਸੂਰਜ ਸਦਕਾ ਦੇਂਦੀ ਹੈ। ਬਹੁਤ ਵਾਰ ਗਹੁ ਨਾਲ਼ ਵੇਖਣ ਅਤੇ ਮੁਕਾਬਲਾ ਕਰਨ ਅਤੇ ਕਾਰਨ ਅਤੇ ਪ੍ਰਭਾਵ ਦੇ ਸਬੰਧਾਂ ਨੂੰ ਮਿਥਣ ਪਿੱਛੋਂ ਜਿਹੜਾ ਸਿੱਟਾ ਕੱਢਿਆ ਗਿਆ ਉਹਨੇ ਬੱਚਿਆਂ ਵਿੱਚ ਹੈਰਾਨੀ ਪੈਦਾ ਕੀਤੀ, ਜਿਸਨੇ ਉਹਨਾਂ ਦੇ ਖ਼ਿਆਲਾਂ ਦੀ ਉਡਾਰੀ ਲਈ ਨਵੇਂ ਉਤੇਜਕ ਪੈਦਾ ਕੀਤੇ। ਬੱਚਿਆਂ ਨੇ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਨੂੰ ਵੇਖਿਆ ਅਤੇ ਹਰ ਸ਼ੈਅ ਦੀ ਉਤਪਤੀ ਸਬੰਧੀ ਸੋਚਿਆ ਅਤੇ ਜਦੋਂ ਉਹਨਾਂ ਨੂੰ ਨਿਸ਼ਚਾ ਹੋ ਗਿਆ ਕਿ ਸੂਰਜ ਸਾਰੇ ਜੀਵਨ ਦਾ ਸੋਮਾ ਹੈ ਤਾਂ ਹੈਰਾਨੀ ਦੀ ਭਾਵਨਾ ਹੋਰ ਡੂੰਘੀ ਹੋ ਗਈ।

ਕਣਕ, ਟਮਾਟਰ ਅਤੇ ਸੂਰਜਮੁਖੀ— ਕਿਸੇ ਦੀ ਸੂਰਜ ਤੋਂ ਬਿਨਾਂ ਹੋਂਦ ਨਹੀਂ ਸੀ ਹੋ ਸਕਦੀ। ਮਾਸ, ਦੁੱਧ ਅਤੇ ਮੱਖਣ ਦੀ ਵੀ ਹੋਂਦ ਨਾ ਹੋ ਸਕਦੀ ਕਿਉਂਕਿ ਪਸ਼ੂ ਉਹ ਬੂਟੇ ਖਾਂਦੇ ਹਨ ਜਿਹੜੇ ਲੋਅ ਅਤੇ ਨਿੱਘ ਸਦਕਾ ਧਰਤੀ ਵਿੱਚੋਂ ਉੱਗਦੇ ਹਨ। ਆਪਣੀ ਹੈਰਾਨੀ ਕਾਰਨ

ਬੱਚਿਆਂ ਪੁੱਛਿਆ, "ਸੂਰਜ ਕੀ ਹੈ ? ਉਹ ਸਾਨੂੰ ਜਿਹੜਾ ਨਿੱਘ ਦੇਂਦਾ ਹੈ ਉਹਨੂੰ ਉਹ ਕਿੱਥੋਂ ਮਿਲ਼ਦਾ ਹੈ ? ਸੂਰਜ ਸਰਦੀਆਂ ਵਿੱਚ ਧਰਤੀ ਨੂੰ ਇੰਨਾ ਘੱਟ ਗਰਮ ਕਿਉਂ ਕਰਦਾ ਹੈ ? ਜੇ ਸੂਰਜ ਸੜ ਕੇ ਖ਼ਤਮ ਹੋ ਜਾਵੇ ਤਾਂ ਕੀ ਹੋਵੇਗਾ ?"

**ਪ੍ਰਕਿਰਤੀ ਦੀ ਪੁਸਤਕ** ਪੜ੍ਹਨ ਸਮੇਂ ਜਿਹੜੇ ਪ੍ਰਸ਼ਨ ਉੱਠੇ ਉਹ ਉਚੇਚੇ ਗਿਆਨ ਵੱਲ ਉਡਾਰੀਆਂ ਦੇ ਮੁੱਢ ਸਨ, ਜਿਨ੍ਹਾਂ ਨਾਲ਼ ਕਈ ਵਰ੍ਹਿਆਂ ਦੇ ਸਮੇਂ ਵਿੱਚ, ਬੱਚੇ ਜੀਵਨ ਦੇ ਗੁੰਝਲ਼ਦਾਰ ਭੇਤ ਖੋਹਲਣਗੇ। ਮੈਂ ਯਤਨ ਕੀਤਾ ਕਿ ਬੱਚੇ ਸੰਸਾਰ ਦੇ ਖੋਚਰੀ ਖੋਜੀ ਅਤੇ ਲੱਭਣ ਵਾਲ਼ੇ ਬਣਨ ਤਾਂ ਜੋ ਸੱਚ ਉਹਨਾਂ ਸਾਹਮਣੇ ਅਧਿਆਪਕਾਂ ਵੱਲੋਂ ਥਾਲ਼ੀ ਵਿੱਚ ਪਰੋਸ ਕੇ ਰੱਖੇ ਸਿੱਟੇ ਵਜੋਂ ਨਾ ਆਵੇ ਸਗੋਂ ਉਹਨਾਂ ਦੇ ਦੁਆਲ਼ੇ ਦੇ ਸਪੱਸ਼ਟ ਚਿੱਤਰ ਵਜੋਂ ਆਵੇ, ਜਿਹੜਾ ਧੱਕ-ਧੱਕ ਕਰਦੇ ਦਿਲਾਂ ਨਾਲ਼ ਅਨੁਭਵ ਕੀਤਾ ਜਾਵੇ। ਜੇ ਕੋਈ ਲੱਭਤ ਬੱਚੇ ਨੂੰ ਉਤੇਜਤ ਕਰਦੀ ਹੈ ਤਾਂ ਸੱਚ ਇੱਕ ਨਿੱਜੀ ਨਿਸ਼ਚਾ ਬਣ ਜਾਵੇਗਾ, ਜਿਹੜਾ ਸਾਰੀ ਉਮਰ ਉਹਦੇ ਨਾਲ਼ ਰਹੇਗਾ। ਬੌਧਿਕ ਭਾਵਨਾ, ਗਿਆਨ ਦੀ ਖ਼ੁਸ਼ੀ ਦਾ ਅਨੁਭਵ, ਪ੍ਰਕਿਰਤੀ ਦੀ ਮਹਾਨਤਾ ਅਤੇ ਉਹਦੇ ਨਿਯਮਾਂ ਦੀ ਨੇਮਵਾਰਗੀ ਦੇ ਸਨਮੁੱਖ ਹੈਰਾਨ—ਇਹ ਨਿੱਗਰ ਯਾਦ ਦਾ ਸੋਮਾ ਹੈ।

ਮੈਨੂੰ ਬੌਧਿਕ ਭਾਵਨਾ ਨੂੰ ਬੱਚਿਆਂ ਵਿੱਚੋਂ ਕੁੱਝ ਦੀ ਯਾਦ ਸ਼ਕਤੀ ਵਿਕਸਤ ਕਰਨ ਅਤੇ ਮਜ਼ਬੂਤ ਬਣਾਉਣ ਦਾ ਮੁੱਖ ਢੰਗ ਦਿਸਿਆ। ਵਾਲੀਆ ਦੀ ਯਾਦ ਸ਼ਕਤੀ ਕਮਜ਼ੋਰ ਸੀ, ਹਰ ਗੱਲ ਉਹਦੇ ਇੱਕ ਕੰਨ ਵਿੱਚੋਂ ਅੰਦਰ ਜਾਂਦੀ ਅਤੇ ਦੂਜੇ ਕੰਨ ਵਿੱਚੋਂ ਬਾਹਰ ਨਿੱਕਲ਼ ਜਾਂਦੀ ਜਾਪਦੀ। ਮੈਨੂੰ ਨਿੱਕੀ ਕੁੜੀ ਦਾ ਦਿਲ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਚਿੱਤਰਾਂ ਉੱਤੇ ਹੈਰਾਨੀ ਨਾਲ਼ ਧੜਕਾਉਣਾ ਪਿਆ। **ਪ੍ਰਕਿਰਤੀ ਦੀ ਪੁਸਤਕ** ਦਾ "ਹਰ ਜਿਊਂਦਾ ਜੀਵ ਆਪਣੇ ਆਪ ਨੂੰ ਆਪਣੇ ਆਲ਼ੇ-ਦੁਆਲ਼ੇ ਦਾ ਅਨੁਸਾਰੀ ਬਣਾਉਂਦਾ ਹੈ" ਨਾਂ ਦਾ ਪੰਨਾ ਪੜ੍ਹਨ ਲਈ ਕਈ ਦਿਨਾਂ ਤੱਕ ਖੇਤ ਅਤੇ ਜੰਗਲ਼ ਵਿੱਚ, ਦਰਿਆ ਦੇ ਕੰਢੇ, ਬਾਗ਼ ਵਿੱਚ ਅਤੇ ਮਖਿਆਰੀਆਂ ਦੀਆਂ ਖੱਖਰਾਂ ਕੋਲ਼ ਘੁੰਮਦੇ ਰਹੇ। ਮੈਂ ਬੱਚਿਆਂ ਨੂੰ ਵਿਖਾਇਆ ਕਿ ਅਨੇਕ ਫੁੱਲ ਗਰਮ ਮੌਸਮ ਵਿੱਚ ਬੰਦ ਹੋ ਜਾਂਦੇ ਹਨ ਅਤੇ ਸ਼ਾਮ ਦੀ ਠੰਢੀਰ ਵਿੱਚ ਫਿਰ ਖਿੜ ਜਾਂਦੇ ਹਨ। ਮੈਂ ਉਹਨਾਂ ਨੂੰ ਵਿਖਾਇਆ ਕਿਵੇਂ ਸਨੋਡਰਾਪ ਦੀ ਪਤਲੀ ਡੰਡੀ ਡਿੱਗੇ ਪੱਤਿਆਂ ਦੀਆਂ ਮੋਟੀਆਂ ਤਹਿਆਂ ਵਿੱਚੋਂ ਤੀਰ ਵਾਂਗ ਸਿੱਧੀ ਉੱਪਰ ਉੱਠਦੀ ਹੈ, ਕਿਵੇਂ ਅੰਗੂਰ ਦੀਆਂ ਵੇਲਾਂ ਦੀਆਂ ਜੜ੍ਹਾਂ ਨਮੀ ਲੈਣ ਲਈ ਤਿੰਨ ਮੀਟਰ ਡੂੰਘੀਆਂ ਜਾਂਦੀਆਂ ਹਨ, ਮਖਿਆਰੀਆਂ ਕਿਵੇਂ ਆਪਣੀਆਂ ਖੱਖਰਾਂ ਬਣਾਉਂਦੀਆਂ ਹਨ, ਕਿਵੇਂ ਕਹੂ ਦੀਆਂ ਟਹਿਣੀਆਂ ਗਾਦ ਵਿੱਚ ਡਿੱਗ ਪੈਂਦੀਆਂ ਹਨ ਅਤੇ ਜੜ੍ਹਾਂ ਫੜ ਲੈਂਦੀਆਂ ਹਨ ਜਿਨ੍ਹਾਂ ਤੋਂ ਇੱਕ ਹੋਰ ਰੁੱਖ ਉੱਗ ਪਵੇਗਾ।... ਇਹਨਾਂ ਲੱਭਤਾਂ ਨੇ ਨਿੱਕੀ ਕੁੜੀ ਨੂੰ ਖ਼ੁਸ਼ੀ ਭਰੀ ਉਤੇਜਨਾ ਨਾਲ਼ ਭਰ ਦਿੱਤਾ। ਬੱਚੇ ਦੀਆਂ ਅੱਖਾਂ ਵਿੱਚ ਲਾਪਰਵਾਹੀ ਦੀ ਦਿੱਖ ਦੀ ਥਾਂ ਜਿਊਂਦੀ ਨਿੱਜੀ ਰੌਚਕਤਾ ਨੇ ਲੈ ਲਈ। ਚੁਪੀਤੀ ਵਾਲੀਆ ਗੱਲਾਂ ਕਰਨ ਲੱਗ ਪਈ ਅਤੇ ਉਹਨੇ ਪੁੱਛਿਆ: "ਪਰ ਮਖਿਆਰੀ ਨੂੰ ਇਹ ਪਤਾ ਕਿਵੇਂ ਲੱਗਦਾ ਹੈ ਕਿ ਉਹਨੇ ਘਰ ਕਿਵੇਂ ਮੁੜਨਾ ਹੈ ? ਉਹ ਆਪਣੀ ਖੱਖਰ ਕਿਵੇਂ ਲੱਭਦੀ ਹੈ ? ਜਦੋਂ ਅਜੇ ਧਰਤੀ ਉੱਤੇ ਬਰਫ਼ ਪਈ ਹੁੰਦੀ ਹੈ ਤਾਂ

ਸਨੋਡਰਾਪ ਦੇ ਖਿੜੇ ਫੁੱਲ ਨੂੰ ਠੰਢ ਨਹੀਂ ਲੱਗਦੀ?" ਜਿੱਥੇ ਪ੍ਰਸ਼ਨ ਹੁੰਦੇ ਹਨ, ਉੱਥੇ ਸੋਚ ਹੁੰਦੀ ਹੈ ਅਤੇ ਜਿੱਥੇ ਸੋਚ ਹੁੰਦੀ ਹੈ ਉੱਥੇ ਯਾਦ ਸ਼ਕਤੀ ਆਲ਼ੇ-ਦੁਆਲ਼ੇ ਦੇ ਸੰਸਾਰ ਅਤੇ ਪ੍ਰਕਿਰਤੀ ਦੇ ਨਿਯਮਾਂ ਦੇ ਚਿੱਤਰਾਂ ਨੂੰ ਸਾਂਭ ਰਹੀ ਹੁੰਦੀ ਹੈ।

ਇਹ ਹਨ **ਪ੍ਰਕਿਰਤੀ ਦੀ ਪੁਸਤਕ** ਦੇ ਪੰਨਿਆਂ ਦੇ ਨਾਂ ਜਿਹੜੇ ਅਸਾਂ ਵਾਰੋਂ ਵਾਰੀ ਪੜ੍ਹੇ: "ਬਨਸਪਤੀ ਅਤੇ ਪ੍ਰਾਣੀ ਸੰਸਾਰ", "ਪਾਣੀ ਦਾ ਤੁਪਕਾ ਸਫ਼ਰ ਕਿਵੇਂ ਕਰਦਾ ਹੈ", "ਮਨੁੱਖ ਪ੍ਰਕਿਰਤੀ ਦੀਆਂ ਸ਼ਕਤੀਆਂ ਵਰਤਦਾ ਹੈ", "ਪ੍ਰਕਿਰਤੀ ਬਸੰਤ ਵਿੱਚ ਜਾਗਦੀ ਹੈ", "ਹੁਨਾਲ਼ ਦਾ ਸਭ ਤੋਂ ਲੰਮਾ ਦਿਨ", "ਜੰਗਲ਼, ਖੇਤ ਅਤੇ ਜੂਹ ਵਿੱਚ ਬਸੰਤ ਦੇ ਫੁੱਲ", "ਹੁਨਾਲ਼ ਦੇ ਫੁੱਲ", "ਸੋਸਨ ਅਤੇ ਬਨਫ਼ਸ਼ੇ ਦੇ ਫੁੱਲ", "ਗੁਲਦਾਊਦੀਆਂ, ਪੱਤਝੜ ਦੇ ਬੱਚੇ", "ਛੱਪੜ ਵਿੱਚ ਜੀਵਨ", "ਪੱਤਝੜ ਵਿੱਚ ਅਖ਼ੀਰੀ ਨਿੱਘੇ ਦਿਨ", "ਪ੍ਰਕਿਰਤੀ ਸਿਆਲ਼ ਨੂੰ ਉਡੀਕਦੀ ਹੈ", "ਸਿਆਲ਼ ਦੀ ਪਹਿਲੀ ਸਵੇਰ", "ਸਿਆਲ਼ ਦੇ ਜੰਗਲ਼ ਵਿੱਚ ਪੰਛੀਆਂ ਦਾ ਜੀਵਨ", "ਕਣਕ ਦੇ ਸਿੱਟੇ", "ਮਖਿਆਰੀ ਪਰਿਵਾਰ ਵਿੱਚ ਜੀਵਨ", "ਅਬਾਬੀਲਾਂ ਆਪਣੇ ਆਲ੍ਹਣੇ ਬਣਾਉਂਦੀਆਂ ਹਨ", "ਤੂਫ਼ਾਨ ਨੇੜੇ ਆ ਰਿਹਾ ਹੈ", "ਪੱਤਝੜ ਵਿੱਚ ਮੀਂਹ ਵਾਲ਼ਾ ਮੌਸਮ", "ਸਿਆਲ਼ ਵਿੱਚ ਫੁੱਲਾਂ ਦਾ ਸੰਸਾਰ", "ਜੰਗਲ਼ ਗਿੱਲ ਬਚਾਉਂਦਾ ਹੈ", "ਸਾਰਸ ਆ ਗਏ ਹਨ", "ਪੰਛੀ ਸਿਆਲ਼ ਲਈ ਗਰਮ ਥਾਵਾਂ ਉਡਾਰੀ ਲਾਉਣ ਦੀ ਤਿਆਰੀ ਕਰਦੇ ਹਨ", "ਹੁਨਾਲ਼ ਵਿੱਚ ਮੀਂਹ ਦੇ ਛੱਟੇ ਪਿੱਛੋਂ ਸੂਰਜ", "ਦਰਿਆ ਉੱਤੇ ਸਤਰੰਗੀ ਪੀਂਘ", "ਸਿਆਲ਼ ਅਤੇ ਬਸੰਤ ਦੀਆਂ ਫ਼ਸਲਾਂ", "ਸੂਰਜਮੁਖੀ ਦੇ ਫੁੱਲ ਖਿੜਨ ਲੱਗ ਪਏ ਹਨ", "ਅਸਮਾਨ ਵਿੱਚ ਤਾਰੇ", "ਧਰਤੀ ਵਿੱਚ ਜੀਵਨ", "ਹਰਾ ਪੱਤਾ, ਧੁੱਪ ਦਾ ਭੰਡਾਰ", "ਖੁੰਬਾਂ ਅਤੇ ਕਾਈ", "ਬਲੂਤ ਦੇ ਫਲ਼ ਤੋਂ ਬਲੂਤ ਦਾ ਰੁੱਖ ਕਿਵੇਂ ਉੱਗਦਾ ਹੈ" ਅਤੇ ਕਈ ਹੋਰ।

"ਭੈੜਾ ਅਧਿਆਪਕ ਸੱਚਾਈਆਂ ਪੇਸ਼ ਕਰਦਾ ਹੈ; ਚੰਗਾ ਅਧਿਆਪਕ ਵਿਖਾਉਂਦਾ ਹੈ ਉਹਨਾਂ ਨੂੰ ਕਿਵੇ ਲੱਭਣਾ ਹੈ," ਦਿਸਤਰਵੇਗ* ਨੇ ਲਿਖਿਆ। ਸਾਡੇ ਦਿਨ ਦੇ ਕੰਮ ਵਿੱਚ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਵੱਲ ਖੋਜੀ ਪਹੁੰਚ ਨੇ ਵਿਸ਼ੇਸ਼ ਮਹੱਤਤਾ ਪ੍ਰਾਪਤ ਕਰ ਲਈ। ਇਹ ਗੱਲ ਬੜੀ ਮਹੱਤਵਪੂਰਨ ਸੀ ਕਿ ਵਿਦਿਆਰਥੀਆਂ ਦਾ ਸੋਚਣ ਦਾ ਢੰਗ ਖੋਜ ਅਤੇ ਢੂੰਡਣ ਉੱਤੇ ਅਧਾਰਤ ਹੋਵੇ ਤਾਂ ਜੋ ਵਿਗਿਆਨਕ ਸੱਚਾਈਆਂ ਦੀ ਸਮਝ ਤੱਥਾਂ ਦੇ ਸੰਕਲਣ, ਵਿਸ਼ਲੇਸ਼ਣ, ਮੁਕਾਬਲੇ ਅਤੇ ਤੁਲਨਾ ਤੋਂ ਚੱਲੇ। ਪ੍ਰਕਿਰਤੀ ਦੇ ਵਰਤਾਰਿਆਂ ਅਤੇ ਚਿੱਤਰਾਂ ਨੂੰ ਗਹੁ ਨਾਲ਼ ਵੇਖਦਾ ਹੋਇਆ ਬੱਚਾ ਚਿੰਤਨ ਦੇ ਰੂਪਾਂ ਅਤੇ ਅਮਲਾਂ ਵਿੱਚ ਨਿਪੁੰਨਤਾ ਪ੍ਰਾਪਤ ਕਰਦਾ ਹੈ ਅਤੇ ਆਪਣੀ ਸੂਝ ਨੂੰ ਭਰਪੂਰ ਬਣਾਉਂਦਾ ਹੈ, ਜਿਹੜਾ ਸਭ ਕੁੱਝ ਕਾਰਨ ਅਤੇ ਪ੍ਰਭਾਵ ਦੇ ਸਬੰਧਾਂ ਸਬੰਧੀ, ਜਿਨ੍ਹਾਂ ਨੂੰ ਚੌਕਸ ਅੱਖ ਵੇਖਦੀ ਹੈ, ਯਥਾਰਥਕ ਪੂਰੀ ਤਰ੍ਹਾਂ ਸੋਚਣ ਨਾਲ਼ ਭਰਪੂਰ ਹੈ। ਅਨੁਭਵ ਨੇ ਦਰਸਾਇਆ ਕਿ **ਪ੍ਰਕਿਰਤੀ ਦੀ ਪੁਸਤਕ** ਪੜ੍ਹਦੇ ਹੋਏ ਬੱਚਿਆਂ ਦੇ ਵਿਚਾਰਾਂ ਵਿੱਚ ਮਹੱਤਵਪੂਰਨ ਲੱਛਣ ਉੱਗੇ ਸਨ: ਅਮੂਰਤ ਸੂਝਾਂ ਨਾਲ਼ ਅਮਲ

---

****ਫ. ਅ. ਦਿਸਤਰਵੇਗ,** ਚੋਣਵੇਂ ਵਿੱਦਿਅਕ ਲੇਖ, ਮਾਸਕੋ, ਉਚਪੇਦਗਿਜ਼ ਪ੍ਰਕਾਸ਼ਕ, 1956, ਪੰਨਾ 158 (ਰੂਸੀ ਵਿੱਚ)।*

ਕਰਦੇ ਹੋਏ ਬੱਚਿਆਂ ਨੇ ਉਹਨਾਂ ਵਿਚਾਰਾਂ, ਬਿੰਬਾਂ ਅਤੇ ਚਿੱਤਰਾਂ ਨੂੰ ਲਿਆ ਜਿਨ੍ਹਾਂ ਉੱਤੇ ਇਹ ਸੂਝਾਂ ਅਧਾਰਤ ਸਨ।

ਜਦੋਂ ਮੇਰੇ ਵਿਦਿਆਰਥੀ, ਬਚਪਨ ਦੇ ਸਾਰੇ ਵਰ੍ਹਿਆਂ ਵਿੱਚ **ਪ੍ਰਕਿਰਤੀ ਦੀ ਪੁਸਤਕ** ਦਾ ਅਧਿਐਨ ਕਰਨ ਪਿੱਛੋਂ, ਗਭਰੇਟ ਅਤੇ ਫਿਰ ਗੱਭਰੂ ਅਤੇ ਮੁਟਿਆਰਾਂ ਬਣ ਗਏ, ਮੈਨੂੰ ਇਸ ਗੱਲ ਵਿੱਚ ਵਿਸ਼ੇਸ਼ ਰੌਚਕਤਾ ਸੀ ਕਿ ਉਹਨਾਂ ਦੀ ਬੌਧਿਕ ਕਿਰਤ ਦੇ ਲੱਛਣ ਅਤੇ ਢੰਗ ਅਤੇ ਬਹੁਪੱਖੀ ਬੌਧਿਕ ਰੌਚਕਤਾਵਾਂ ਵਿੱਚ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਬੋਧ ਕਿਵੇਂ ਪ੍ਰਤੀਬਿੰਬਤ ਹੁੰਦਾ ਹੈ। ਮੈਨੂੰ ਨਿਸ਼ਚਾ ਸੀ ਕਿ ਉਹਨਾਂ ਦੀ ਮਹਾਨ ਪੁੱਛ-ਪੜਤਾਲ ਦੀ ਪ੍ਰਵਿਰਤੀ ਮੇਰੇ ਵਿਦਿਆਰਥੀਆਂ ਦੇ ਬੌਧਿਕ ਜੀਵਨ ਦਾ ਉੱਘੜਵਾਂ ਲੱਛਣ ਸੀ। ਉਹਨਾਂ ਦੇ ਸਾਰੇ ਮਾਮਲਿਆਂ ਵਿੱਚ, ਉਹਨਾਂ ਦੁਆਲ਼ੇ ਹਰ ਗੱਲ ਉੱਤੇ ਉਹਨਾਂ ਦੇ ਭਾਵਾਂ ਅਤੇ ਵਿਚਾਰਾਂ ਦਾ ਪ੍ਰਭਾਵ ਪੈਂਦਾ। ਗਭਰੇਟ ਅਤੇ ਮੁੱਢਲੀ ਬਾਲਗ਼ ਅਵਸਥਾ ਦੇ ਵਰ੍ਹਿਆਂ ਵਿੱਚ ਮੇਰੇ ਵਿਦਿਆਰਥੀਆਂ ਦੇ ਦਿਮਾਗ਼ੀ ਜੀਵਨ ਦਾ ਇੱਕ ਲੱਛਣ ਉਹਨਾਂ ਦੀ ਪ੍ਰਕਿਰਤੀ ਦੀਆਂ ਵਸਤਾਂ ਅਤੇ ਵਰਤਾਰਿਆਂ ਦੀ ਅੰਤਰ-ਸਬੰਧਤਾ ਵੇਖ ਸਕਣ ਦੀ ਯੋਗਤਾ ਸੀ। ਉਹ ਹਰ ਉਹ ਗੱਲ ਜਾਣਨ ਦਾ ਯਤਨ ਕਰਦੇ ਜਿਹੜੀ ਅਸਪੱਸ਼ਟ ਸੀ ਜਾਂ ਜਿਹੜੀਆਂ ਉਹ ਪੁਸਤਕਾਂ ਤੋਂ ਸਮਝ ਸਕਦੇ। ਪੁਸਤਕਾਂ ਉਹਨਾਂ ਲਈ ਗਿਆਨ ਦਾ ਸੋਮਾ ਬਣ ਗਈਆਂ ਅਤੇ ਉਹਨਾਂ ਦੇ ਆਤਮਕ ਜੀਵਨ ਲਈ ਲਾਜ਼ਮੀ ਸਨ।

## ਵਸਤਾਂ ਦੇ ਸੰਸਾਰ ਤੋਂ ਸਮਾਜ ਵੱਲ। ਹਰ ਸ਼ੈਅ ਕਿੱਥੋਂ ਆਉਂਦੀ ਹੈ ?

ਪ੍ਰਕਿਰਤੀ ਵਿਅਕਤੀ ਦੀ ਵਿੱਦਿਆ ਲਈ ਭਰਪੂਰ ਸੋਮਾ ਹੈ। ਪਰ ਮਨ, ਭਾਵਨਾਵਾਂ, ਵਤੀਰਿਆਂ ਅਤੇ ਨਿਸ਼ਚਿਆਂ ਦਾ ਬਣਨਾ ਕੇਵਲ ਪ੍ਰਕਿਰਤੀ ਨੂੰ ਸਮਝਣ ਨਾਲ਼ ਹੀ ਸ਼ੁਰੂ ਹੁੰਦਾ ਹੈ। ਮਨੁੱਖ ਸਮਾਜ ਵਿੱਚ ਰਹਿੰਦਾ ਹੈ ਅਤੇ ਤੱਤ ਵਿੱਚ, ਉਹਦਾ ਸਾਰਾ ਜੀਵਨ ਆਪਣੇ ਆਪ ਨੂੰ ਉਹਨਾਂ ਸਬੰਧਾਂ ਦੇ ਰੂਪ ਵਿੱਚ ਪ੍ਰਗਟ ਕਰਦਾ ਹੈ ਜਿਹੜੇ ਉਹ ਹੋਰ ਲੋਕਾਂ ਨਾਲ਼ ਬਣਾਉਂਦਾ ਜਾਂ ਬਣਾਉਂਦੀ ਹੈ। ਉਹਨਾਂ ਜਿਹੜੇ ਚਾਰ ਵਰ੍ਹੇ ਮੁੱਢਲੇ ਸਕੂਲ ਵਿੱਚ ਬਿਤਾਏ ਮੈਂ ਉਹਨਾਂ ਸਾਰਿਆਂ ਵਿੱਚ ਬੱਚਿਆਂ ਨੂੰ ਇਸ ਮਹੱਤਵਪੂਰਨ ਗੱਲ ਸਬੰਧੀ ਸੋਚਣ ਵੱਲ ਲਾਉਣ ਦਾ ਯਤਨ ਕੀਤਾ: ਮਨੁੱਖ ਉਹਨਾਂ ਸੈਂਕੜੇ ਜਾਂ ਇੱਥੋਂ ਤੱਕ ਕਿ ਹਜ਼ਾਰਾਂ ਹੋਰਨਾਂ ਲੋਕਾਂ ਸਦਕਾ ਜਿਊਂਦਾ ਹੈ ਜਿਹੜੇ ਕਿਸੇ ਇਸਤਰੀ ਜਾਂ ਮਰਦ ਦੀਆਂ ਪਦਾਰਥਕ ਅਤੇ ਆਤਮਕ ਲੋੜਾਂ ਪੂਰੀਆਂ ਕਰਦੇ ਹਨ। ਕੰਮ ਅਤੇ ਸਮਾਜ ਦੇ ਪ੍ਰਸਪਰ ਸਬੰਧਾਂ ਦੇ ਅਮਲ ਵਿੱਚ ਉਹਦੀਆਂ ਆਤਮਕ ਕਦਰਾਂ, ਜੀਵਨ ਵੱਲ ਵਤੀਰੇ ਅਤੇ ਸੰਸਾਰ ਦ੍ਰਿਸ਼ਟੀਕੋਣ ਸਮੇਤ ਕਿਸੇ ਮਰਦ ਜਾਂ ਇਸਤਰੀ ਦਾ ਸਦਾਚਾਰਕ ਮੁਹਾਂਦਰਾ ਵੀ ਰੂਪ ਧਾਰਦਾ ਹੈ। ਅਧਿਆਪਕ ਦੇ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਇਹ ਹੈ ਕਿ ਉਹ ਬੱਚਿਆਂ ਨੂੰ ਇਹ ਸਮਝਣ ਅਤੇ ਅਨੁਭਵ ਕਰਨ ਯੋਗ ਬਣਾਵੇ ਕਿ ਪਦਾਰਥਕ ਅਤੇ ਆਤਮਕ ਭਲਾਈ ਦੀ ਸਿਰਜਣਾ

ਰਾਹੀਂ ਸਮਾਜ ਵਿੱਚ ਨਿੱਜੀ ਅੰਤਰ-ਸਬੰਧ ਰੂਪ ਧਾਰਦੇ ਹਨ ਕਿਵੇਂ ਨਾਗਰਿਕ ਦਾ ਨਿੱਜੀ ਮੁਹਾਂਦਰਾ ਰੂਪ ਧਾਰਦਾ ਹੈ।

ਅਨੁਭਵ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਕਿ ਨਿੱਕਾ ਬੱਚਾ ਵਸਤਾਂ ਨੂੰ ਸਮਝਣ ਰਾਹੀਂ, ਇਸ ਪ੍ਰਗਟਾਅ ਰਾਹੀਂ ਕਿ ਸਾਰੀਆਂ ਵਸਤਾਂ ਕਿੱਥੋਂ ਆਉਂਦੀਆਂ ਹਨ, ਸਮਾਜੀ ਸਬੰਧਾਂ ਨੂੰ ਸਮਝਣ ਤੱਕ ਅੱਪੜਦਾ ਹੈ।

ਅਸੀਂ ਸਕੂਲ ਦੇ ਖਾਣੇ ਵਾਲ਼ੇ ਹਾਲ ਵਿੱਚ ਦੁਪਹਿਰ ਦਾ ਖਾਣਾ ਖਾਧਾ ਅਤੇ ਆਪਣੇ ਭਾਂਡੇ ਧੋਤੇ। ਠਹਿਰੋ! ਬੱਚਿਓ, ਖਾਣੇ ਵਾਲ਼ੇ ਹਾਲ ਵਿੱਚੋਂ ਬਾਹਰ ਨਾ ਜਾਓ; ਅਸੀਂ ਹੋਰ ਅੱਧਾ ਘੰਟਾ ਮੇਜ਼ ਦੁਆਲ਼ੇ ਬੈਠਾਂਗੇ। ਆਓ ਅਸੀਂ ਇਸ ਸਬੰਧੀ ਸੋਚੀਏ ਕਿ ਜਿਹੜੀਆਂ ਵਸਤਾਂ ਅਸੀਂ ਅੱਜ ਵਰਤਦੇ ਹਾਂ ਉਹ ਕਿੱਥੋਂ ਆਈਆਂ ਹਨ। ਉਹਨਾਂ ਜਿਹੜੀਆਂ ਸਾਰੀਆਂ ਵਸਤਾਂ ਸਾਨੂੰ ਦਿੱਤੀਆਂ ਉਹ ਕਿੱਥੋਂ ਦੀਆਂ ਹਨ? ਬੱਚਿਆਂ ਉਹ ਸਾਰੀਆਂ ਵਸਤਾਂ ਗਿਣੀਆਂ ਜਿਹੜੀਆਂ ਉਹਨਾਂ ਖਾਧੀਆਂ ਸਨঃ ਡਬਲ-ਰੋਟੀ, ਮਾਸ, ਆਲੂ, ਦੁੱਧ, ਮੱਖਣ, ਅੰਡੇ।... ਖਾਣਾ ਉਸ ਚੁੱਲ੍ਹੇ ਉੱਤੇ ਬਣਾਇਆ ਗਿਆ ਸੀ ਜਿਹੜਾ ਅਜੇ ਥੋੜ੍ਹਾ ਹੀ ਸਮਾਂ ਪਹਿਲਾਂ ਨਵੀਆਂ ਇੱਟਾਂ ਤੋਂ ਬਣਾਇਆ ਗਿਆ ਸੀ। ਚੁੱਲ੍ਹੇ ਵਿੱਚ ਕੋਲਾ ਬਲ਼ਦਾ ਸੀ, ਜਿਹੜਾ ਖਾਣਾਂ ਤੋਂ ਲਿਆਇਆ ਗਿਆ ਸੀ। ਜਿਹੜੀਆਂ ਕੁਰਸੀਆਂ ਉੱਤੇ ਅਤੇ ਜਿਹੜੇ ਮੇਜ਼ ਦੁਆਲ਼ੇ ਅਸੀਂ ਬੈਠੇ ਸਾਂ ਉਹ ਧਾਤ ਅਤੇ ਪਲਾਸਟਿਕ ਦੇ ਬਣੇ ਹੋਏ ਸਨ।...

"ਕੀ ਇਹੋ ਸਭ ਕੁੱਝ ਹੈ?" ਮੈਂ ਪੁੱਛਿਆ।

"ਹਾਂ," ਬੱਚਿਆਂ ਨੇ ਉੱਤਰ ਦਿੱਤਾ।

"ਧਿਆਨ ਨਾਲ਼ ਵੇਖੋ। ਕੁੱਝ ਹੋਰ ਵੀ ਹੈ, ਜਿਸ ਵੱਲ ਤੁਹਾਡਾ ਧਿਆਨ ਨਹੀਂ ਗਿਆ।"...

ਨੁੱਕਰੇ ਪਿਆ ਰੈਫ਼ਰਿਜਰੇਟਰ ਬਿਜਲੀ ਤੋਂ ਬਿਨਾਂ ਨਹੀਂ ਸੀ ਚੱਲ ਸਕਦਾ। ਕੰਧਾਂ ਉੱਤੇ ਬਿਜਲੀ ਦੀਆਂ ਬੱਤੀਆਂ ਸਨ। ਮੈਂ ਸੋਚ ਰਿਹਾ ਸਾਂ ਕਿ ਬੱਚੇ ਉਹਨਾਂ ਵੱਲ ਧਿਆਨ ਦੇਣਗੇ ਜਾਂ ਨਹੀਂ।

ਉਹਨਾਂ ਧਿਆਨ ਦਿੱਤਾ। ਉਹਨਾਂ ਹੈਰਾਨੀ ਨਾਲ਼ ਅਨੁਭਵ ਕੀਤਾ ਕਿ ਜੇ ਬਿਜਲੀ ਨਾ ਹੁੰਦੀ ਤਾਂ ਘਰ ਵਿੱਚ ਰਹਿਣਾ ਅਤੇ ਸਕੂਲੇ ਪੜ੍ਹਨਾ ਔਖਾ ਹੁੰਦਾ।

ਇਹ ਸਾਰੀਆਂ ਵਸਤਾਂ ਜਿਨ੍ਹਾਂ ਤੋਂ ਬਿਨਾਂ ਅਸੀਂ ਜੀਅ ਨਹੀਂ ਸਕਦੇ ਕਿੱਥੋਂ ਆਈਆਂ?

ਸਮਾਜੀ ਪੈਦਾਵਾਰ ਅਤੇ ਕਿਰਤ ਸਬੰਧਾਂ ਦੇ ਗੁੰਝਲਦਾਰ ਸੰਸਾਰ ਵਿੱਚ ਸਾਡੇ "ਸਫ਼ਰ" ਇਸ ਪ੍ਰਸ਼ਨ ਨਾਲ਼ ਸ਼ੁਰੂ ਹੋਏ। ਸਾਡੇ ਹਰ ਕਦਮ ਦਾ ਸਿੱਟਾ ਨਵੀਆਂ ਲੱਭਤਾਂ ਸੀ। ਇਹ ਸੱਚ ਭਾਸਦੇ ਹੋਏ ਕਿ ਲੱਗਭੱਗ ਉਹਨਾਂ ਸਭਨਾਂ ਦੇ ਮਾਤਾ-ਪਿਤਾ ਦਾ ਕੰਮ ਸਾਡੇ ਮੇਜ਼ ਉੱਤੇ ਡਬਲ-ਰੋਟੀ ਲਿਆਉਣ ਲਈ ਲੋੜੀਂਦਾ ਸੀ, ਬੱਚਿਆਂ ਨੇ ਕਿਰਤੀ ਲੋਕਾਂ ਲਈ ਮਹਾਨ ਸਤਿਕਾਰ ਅਨੁਭਵ ਕੀਤਾ। ਪਰ ਗੱਲ ਬਸ ਇੰਨੀ ਹੀ ਨਹੀਂ ਸੀ। ਜਿਹੜੇ ਲੋਕ ਟਰੈਕਟਰ, ਹਲ਼ ਅਤੇ ਕੰਬਾਈਨ ਬਣਾਉਂਦੇ ਸਨ, ਉਹਨਾਂ ਦੀ ਕਿਰਤ ਦੀ ਵੀ ਲੋੜ ਸੀ ਕਿਉਂਕਿ ਮਸ਼ੀਨਾਂ ਤੋਂ ਬਿਨਾਂ ਅਨਾਜ ਨਾ ਉਗਾਇਆ ਜਾ ਸਕਦਾ। ਖਾਣ-ਪੁੱਟਾਂ ਦੀ ਕਿਰਤ ਦੀ ਲੋੜ ਸੀ ਕਿਉਂਕਿ ਕੋਲੇ

ਤੋਂ ਬਿਨਾਂ ਮਸ਼ੀਨਾਂ ਬਣਾਉਣ ਲਈ ਧਾਤ ਨਹੀਂ ਗਾਲ਼ੀ ਜਾ ਸਕਦੀ।

ਜਦੋਂ ਅਸੀਂ ਹੋਰ ਗੱਲਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਏ ਤਾਂ ਸਾਨੂੰ ਕੋਈ ਘੱਟ ਅਚੰਭਾਜਨਕ ਲੱਭਤਾਂ ਨਾ ਲੱਭੀਆਂ। ਸਾਡੀ ਮਾਤ-ਭੂਮੀ ਦੇ ਨੇੜੇ ਅਤੇ ਦੁਰਾਡੇ ਸ਼ਹਿਰਾਂ ਅਤੇ ਪਿੰਡਾਂ ਦੇ ਵੱਖ-ਵੱਖ ਕਿੱਤਿਆਂ ਦੇ ਸੈਂਕੜੇ ਲੋਕਾਂ ਨੂੰ ਕੰਮ ਕਰਨਾ ਪਿਆ ਤਾਂ ਜੋ ਧਰਤੀ ਦੀ ਕੁੱਖ ਵਿੱਚੋਂ ਕੋਲਾ ਸਾਡੇ ਸਕੂਲ ਵਿੱਚ ਅੱਪੜੇ। ਸੈਂਕੜੇ ਲੋਕਾਂ ਨੂੰ ਸਾਡੇ ਮੇਜ਼ਾਂ ਲਈ ਧਾਤ ਗਾਲਣ ਲਈ ਅਤੇ ਰੇਤੇ ਅਤੇ ਚੀਕਣੀ ਮਿੱਟੀ ਤੋਂ ਇੱਟਾਂ ਬਣਾਉਣ ਲਈ ਕੰਮ ਕਰਨਾ ਪਿਆ।

ਇਸੇ ਢੰਗ ਨਾਲ਼ ਅਸਾਂ ਸਮਾਜੀ ਉਤਪਾਦਨ ਵਿੱਚ, ਕੰਮ ਸਮੇਂ ਦੇ ਅੰਤਰ-ਸਬੰਧਾਂ ਜਾਣਨ ਲਈ ਪਹਿਲੇ ਕਦਮ ਪੁੱਟੇ, ਪਤਾ ਕੀਤਾ ਕਿ ਸਾਡੇ ਕੱਪੜੇ ਕਿੱਥੋਂ ਆਉਂਦੇ ਹਨ, ਕਾਗ਼ਜ਼ ਕਿਵੇਂ ਬਣਦਾ ਹੈ, ਸਾਡੇ ਲਈ ਪੁਸਤਕਾਂ ਅਤੇ ਫ਼ਿਲਮਾਂ ਕੌਣ ਬਣਾਉਂਦਾ ਹੈ ਅਤੇ ਸੰਗੀਤ ਕੌਣ ਰਚਦਾ ਹੈ। ਹਫ਼ਤੇ ਤੋਂ ਪਿੱਛੋਂ ਹਫ਼ਤੇ, ਮਹੀਨੇ ਤੋਂ ਪਿੱਛੋਂ ਮਹੀਨੇ ਵਿੱਚ ਅਸਾਂ ਸਮਾਜੀ ਸਬੰਧਾਂ ਦੀਆਂ ਗੁੰਝਲ਼ਾਂ ਸਮਝਣ ਦਾ ਯਤਨ ਕੀਤਾ। ਅਸੀਂ ਵਸਤਾਂ ਦੇ ਸੰਸਾਰ ਰਾਹੀਂ ਮਨੁੱਖ ਤੋਂ ਜਾਣੂ ਹੋਏ। ਵਸਤਾਂ, ਪਦਾਰਥਕ ਅਤੇ ਆਤਮਕ ਕਦਰਾਂ ਨੇ ਸਾਨੂੰ ਮਨੁੱਖ ਨੂੰ ਸਮਝਣ ਅਤੇ ਅਨੁਭਵ ਕਰਨ ਵਿੱਚ ਸਹਾਇਤਾ ਦਿੱਤੀ। ਨਾਨਬਾਈ ਸਤੀਪਾਨ ਮਾਕਸੀਮੋਵਿਚ, ਜਿਸਨੂੰ ਅਸੀਂ ਉਹਦੇ ਕੰਮ ਦੀ ਥਾਂ ਉੱਤੇ ਮਿਲ਼ੇ, ਬੱਚਿਆਂ ਦੀ ਨਿਗਾਹ ਵਿੱਚ ਇੱਕ ਸਧਾਰਨ ਮਨੁੱਖ ਨਹੀਂ ਸੀ ਜਿਹੜਾ ਡਬਲ-ਰੋਟੀ ਬਣਾਉਣ ਦਾ ਸਧਾਰਨ ਕੰਮ ਕਰਦਾ, ਸਗੋਂ ਜੀਵਨ ਦਾ ਸਿਰਜਣਹਾਰਾ ਸੀ ਜਿਸ ਤੋਂ ਬਿਨਾਂ ਸੈਂਕੜੇ ਅਤੇ ਹਜ਼ਾਰਾਂ ਲੋਕ ਜਿਊਂਦੇ ਨਾ ਰਹਿ ਸਕਦੇ। ਹਰ ਹਫ਼ਤੇ ਅਸੀਂ ਕਿਰਤੀਆਂ ਨੂੰ, ਸੈਂਕੜੇ ਅਤੇ ਹਜ਼ਾਰਾਂ ਲੋਕਾਂ ਲਈ ਪਦਾਰਥਕ ਅਤੇ ਆਤਮਕ ਵਸਤਾਂ ਪੈਦਾ ਕਰਨ ਵਾਲ਼ਿਆਂ ਨੂੰ, ਕੰਬਾਈਨ ਅਤੇ ਟਰੈਕਟਰ ਡਰਾਈਵਰਾਂ ਨੂੰ, ਧਾਤਾਂ ਦੇ ਕਾਰੀਗਰਾਂ ਨੂੰ ਅਤੇ ਖ਼ਰਾਦੀਆਂ ਨੂੰ ਮਿਲ਼ਦੇ। ਬਸੰਤ ਦੇ ਇੱਕ ਦਿਨ ਜਦੋਂ ਬੱਚਿਆਂ ਨੇ ਤੀਜੀ ਸ਼੍ਰੇਣੀ ਦੀ ਪੜ੍ਹਾਈ ਖ਼ਤਮ ਕਰ ਲਈ ਸੀ, ਅਸੀਂ ਕਰੇਮੇਨਚੁਗ ਜਲ-ਬਿਜਲੀਘਰ ਵਿਖੇ ਗਏ ਅਤੇ ਵੇਖਿਆ ਕਿ ਬਿਜਲੀ ਕਿਵੇਂ ਬਣਦੀ ਹੈ। ਉੱਥੇ ਅਸੀਂ ਬਿਜਲੀ ਦੇ ਮਾਹਿਰਾਂ ਨੂੰ ਮਿਲ਼ੇ।

ਬੱਚੇ ਜਿਹੜੇ ਕਿਰਤੀਆਂ ਨੂੰ ਮਿਲ਼ੇ, ਆਪਣੇ ਕੰਮ ਵੱਲ ਉਹਨਾਂ ਦਾ ਵਤੀਰਾ ਬੱਚਿਆਂ ਦਾ ਸਦਾਚਾਰਕ ਦ੍ਰਿਸ਼ਟੀਕੋਣ ਬਣਾਉਣ ਵਿੱਚ ਇੱਕ ਮਹੱਤਵਪੂਰਨ ਅੰਸ਼ ਸੀ। ਲੋਕ ਹੋਰਾਂ ਲਈ ਜਿਹੜੀਆਂ ਵਸਤਾਂ ਸਿਰਜਦੇ ਹਨ ਉਹ ਪਹਿਲੀ ਨਜ਼ਰੇ ਇੰਨੀਆਂ ਸਧਾਰਨ ਜਾਪਦੀਆਂ ਹਨ ਕਿ ਰੋਟੀ, ਮਾਸ, ਦੁੱਧ, ਖੰਡ ਅਤੇ ਹੋਰ ਵਸਤਾਂ ਵਿੱਚ ਕੋਈ ਖ਼ਾਸ ਗੱਲ ਨਹੀਂ ਦਿਸਦੀ। ਜੇ ਲੋਕ ਆਪਣੇ ਕੰਮ ਉੱਤੇ ਮਾਣ ਕਰਦੇ ਅਤੇ ਇਹਨੂੰ ਸਮਾਜ ਦੀ ਸੇਵਾ ਸਮਝਦੇ ਤਾਂ ਇਹਦਾ ਬੱਚਿਆਂ ਉੱਤੇ ਡੂੰਘਾ ਪ੍ਰਭਾਵ ਪੈਂਦਾ। ਇਹ ਸੱਚ ਕਿ ਕਿਰਤ ਮਨੁੱਖ ਨੂੰ ਉਚਿਆਉਂਦੀ ਅਤੇ ਬੰਦੇ ਲਈ ਮੁਕੰਮਲ ਖ਼ੁਸ਼ੀ ਲਿਆਉਂਦੀ ਹੈ ਬੱਚਿਆਂ ਲਈ ਕੋਈ ਅਮੂਰਤ ਵਿਚਾਰ ਨਹੀਂ ਸੀ ਸਗੋਂ ਜੀਵਨ ਦਾ ਤੱਤ ਸੀ। ਬਚਪਨ ਤੋਂ ਬੰਦੇ ਨੂੰ ਨਿਸ਼ਚਾ ਸੀ ਕਿ ਜੀਵਨ ਦਾ ਉਹ ਰਾਹ ਜਿਸ ਵਿੱਚ ਉਹਦੀਆਂ ਸ਼ਕਤੀਆਂ ਅਤੇ ਰਚਨਾਤਮਕ ਯੋਗਤਾ ਪ੍ਰਗਟਾਈ ਜਾ ਸਕਦੀ ਹੈ, ਇਮਾਨਦਾਰ ਕੰਮ ਹੈ।

## ਜੀਵਨ ਦੀ ਗਣਿਤ ਪੁਸਤਕ ਵਿੱਚੋਂ ਹਜ਼ਾਰ ਮਸਲੇ

ਸਕੂਲ ਦਾ ਇੱਕ ਮਹੱਤਵਪੂਰਨ ਕੰਮ ਮਨੁੱਖ ਨੂੰ ਰਚਨਾਤਮਕ ਤੌਰ ਉੱਤੇ ਸੋਚਣਾ ਅਤੇ ਇੱਕ ਖੋਜੀ, ਪੁੱਛ-ਪੜਤਾਲ ਕਰਨ ਵਾਲ਼ਾ ਮਨੁੱਖ ਹੋਣਾ ਸਿਖਾਉਣਾ ਹੈ। ਮੈਂ ਬਚਪਨ ਦੇ ਵਰ੍ਹਿਆਂ ਨੂੰ ਚਿੰਤਨ ਦੇ ਸਕੂਲ ਵਜੋਂ ਅਤੇ ਅਧਿਆਪਕ ਦੀ ਵਿਦਿਆਰਥੀਆਂ ਦੇ ਸਰੀਰਾਂ ਅਤੇ ਅੰਦਰਲੇ ਸੰਸਾਰ ਦੀ ਬਣਤਰ ਦਾ ਧਿਆਨ ਰੱਖਣ ਵਾਲ਼ੇ ਬੰਦੇ ਵਜੋਂ ਕਲਪਨਾ ਕੀਤੀ। ਬੱਚੇ ਦੇ ਦਿਮਾਗ਼ ਦੇ ਵਿਕਾਸ ਕਰਨ ਅਤੇ ਮਜ਼ਬੂਤ ਬਣਨ ਦਾ ਧਿਆਨ ਰੱਖਣਾ ਤਾਂ ਜੋ ਸੰਸਾਰ ਨੂੰ ਪ੍ਰਤੀਬਿੰਬਤ ਕਰਨ ਵਾਲ਼ਾ ਇਹ ਸ਼ੀਸ਼ਾ ਸਦਾ ਭਾਵੁਕ ਅਤੇ ਪ੍ਰਭਾਵ-ਪਾਤਰ ਰਹੇ, ਸਿੱਖਿਅਕ ਦੇ ਮੁੱਖ ਕਾਰਜਾਂ ਵਿੱਚੋਂ ਇੱਕ ਹੈ। ਕਿਵੇਂ ਸਰੀਰਕ ਕਸਰਤ ਕਰਨ ਅਤੇ ਔਕੜਾਂ ਉੱਤੇ ਕਾਬੂ ਪਾਉਣ ਰਾਹੀਂ ਪੱਠੇ ਮਜ਼ਬੂਤ ਹੁੰਦੇ ਹਨ, ਐਨ ਉਸੇ ਤਰ੍ਹਾਂ ਦਿਮਾਗ਼ ਦੇ ਬਣਨ ਅਤੇ ਵਿਕਾਸ ਕਰਨ ਲਈ ਯਤਨ ਅਤੇ ਕਿਰਤ ਦੀ ਲੋੜ ਹੁੰਦੀ ਹੈ।

ਬੱਚੇ ਦੇ ਦਿਮਾਗ਼ ਦੇ ਵਿਕਸਤ ਹੋਣ ਅਤੇ ਬਲਵਾਨ ਹੋਣ ਦਾ ਕਾਰਨ ਅੰਕੁਰਾਂ ਦੀ ਸ਼ਕਤੀ ਦੇ ਜਾਗਣ ਦਾ ਪੇਚਦਾਰ ਅਮਲ ਹੈ ਜਿਹੜਾ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਵਰਤਾਰਿਆਂ ਕਾਰਨ ਅਤੇ ਪ੍ਰਭਾਵ, ਸੰਸਾਰੀ ਅਤੇ ਕਿਰਿਆਵੀ—ਦੇ ਬਹੁ-ਪੱਖੀ ਸਬੰਧਾਂ ਰਾਹੀਂ ਮਿਥੇ ਗਏ ਛਿਣ ਸ਼ੁਰੂ ਹੁੰਦਾ ਹੈ। ਜਦੋਂ ਵਿਦਿਆਰਥੀ ਕਿਸੇ ਗੱਲ ਸਬੰਧੀ ਸੋਚਦਾ ਹੈ, ਭਾਲ਼ ਕਰਦਾ ਹੈ, ਕਿਸੇ ਅਜਿਹੀ ਗੱਲ ਦੇ ਤੱਤ ਤੱਕ ਅੱਪੜਨ ਦਾ ਯਤਨ ਕਰਦਾ ਹੈ ਜਿਸਨੂੰ ਉਹ ਨਹੀਂ ਸਮਝ ਸਕਦਾ ਤਾਂ ਦਿਮਾਗ਼ ਦੇ ਉੱਪਰਲੇ ਹਿੱਸੇ ਦੇ ਅੰਕੁਰ ਯਤਨ ਕਰਦੇ ਹਨ, ਜਿਨ੍ਹਾਂ ਕਾਰਨ ਉਹਨਾਂ ਦੇ ਖ਼ੁਰਦਬੀਨੀ ਪੱਠੇ, ਜਿਨ੍ਹਾਂ ਦੀ ਸ਼ਕਤੀ ਤਰਕ ਬਣ ਜਾਂਦੀ ਹੈ ਅਮਲ ਵਿੱਚ ਆਉਂਦੇ ਹਨ। ਮੈਂ ਇਸ ਗੱਲ ਨੂੰ ਆਪਣਾ ਕਾਰਜ ਸਮਝਿਆ ਕਿ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਵਿਚਕਾਰ ਅੰਤਰ-ਸਬੰਧ ਸਮਝਣ ਵਿੱਚ ਅਤੇ ਇਹਨਾਂ ਖ਼ੁਰਦਬੀਨੀ ਪੱਠਿਆਂ ਦੇ ਯਤਨਾਂ ਵਿੱਚ ਹਰ ਵਾਰ ਨਵੀਂ ਸ਼ਕਤੀ ਸਰਗਰਮ ਕਰਾਂ। ਇਹ ਗੁੰਝਲ਼ਦਾਰ ਵਰਤਾਰਾ ਦਿਮਾਗ਼ ਦੀਆਂ ਸਭ ਤੋਂ ਮਹੱਤਵਪੂਰਨ ਸਿਫ਼ਤਾਂ—ਖੋਜ ਦਾ ਸ਼ੌਕ, ਤਿੱਖੀ ਬੁੱਧੀ ਅਤੇ ਧਿਆਨ ਨਾਲ਼ ਵੇਖਣ ਦੀ ਯੋਗਤਾ ਦੇ ਬਣਨ, ਮਜ਼ਬੂਤ ਹੋਣ ਅਤੇ ਵਿਕਸਤ ਹੋਣ ਦਾ ਅਮਲ ਹੈ।

ਮਨੁੱਖੀ ਦਿਮਾਗ਼ ਦਾ ਵਿਕਾਸ ਨਿਰੰਤਰ ਨਹੀਂ ਹੁੰਦਾ ਅਤੇ ਵਿੱਥ ਪਾਕੇ ਹੁੰਦਾ ਹੈ। ਆਲ਼ੇ-ਦੁਆਲ਼ੇ ਦੇ ਸੰਸਾਰ ਤੋਂ ਸੂਚਨਾ ਦੇ ਸ੍ਰੋਤ ਵੱਲੋਂ ਉਤੇਜਨਾ ਪਹਿਲਾਂ ਦਿਮਾਗ਼ ਦੀ ਉੱਪਰਲੀ ਪਰਤ ਦੇ ਅੰਕੁਰਾਂ ਦੀ ਇੱਕ ਟੋਲੀ ਵਿੱਚ ਸ਼ੁਰੂ ਹੁੰਦੀ ਹੈ ਅਤੇ ਫਿਰ ਦੂਜੀ। ਸੋਚ ਇੱਕਦਮ ਇੱਕ ਵਸਤੂ ਵੱਲੋਂ ਦੂਜੀ ਵੱਲ ਚਲੀ ਜਾਂਦੀ ਹੈ ਅਤੇ ਇਹ ਤਬਦੀਲੀ ਸੋਚਣ ਦੇ ਅਮਲ ਵਿੱਚ ਇੱਕ ਮਹੱਤਵਪੂਰਨ ਅੰਸ਼ ਹੈ। ਆਪਣੀ ਸੋਚ ਦੇ ਵਹਿਣ ਨੂੰ ਤੇਜ਼ੀ ਨਾਲ਼ ਤਬਦੀਲ ਕਰਨ ਦੀ ਯੋਗਤਾ ਵਿਚਾਰਾਂ ਨੂੰ ਅੰਕੁਰਾਂ ਦੀ ਇੱਕ ਟੋਲੀ ਤੋਂ ਦੂਜੀ ਵੱਲ ਤਬਦੀਲ ਕਰਨ ਦੀ ਯੋਗਤਾ ਦੀ ਅਨੁਸਾਰੀ ਹੈ। ਚੋਖੀ ਮਾਨਸਿਕ ਯੋਗਤਾ ਲਈ ਇਹ ਮੁੱਖ ਪੂਰਬਲੀ ਸ਼ਰਤ ਹੈ। ਬੱਚਾ ਸੋਚ

ਸਕਦਾ ਹੈ—ਇਹਦੇ ਅਰਥ ਇਹ ਹਨ ਕਿ ਸਮੇਂ ਦੀ ਥੋੜ੍ਹੀ ਜਿਹੀ ਵਿੱਥ ਨਾਲ਼ (ਉਦਾਹਰਣ ਵਜੋਂ ਇੱਕ ਸਕਿੰਟ) ਵਿੱਚ ਉਹਦੇ ਵਿਚਾਰ ਇੱਕ ਵਸਤੂ ਤੋਂ ਦੂਜੀ ਵੱਲ ਕਈ ਵਾਰ ਤਬਦੀਲ ਹੋ ਸਕਦੇ ਹਨ। ਇਹ ਅਮਲ ਇੰਨਾ ਤੇਜ਼ ਹੁੰਦਾ ਹੈ ਕਿ ਸੋਚਣ ਵਾਲ਼ਾ ਇਹਦੇ ਵੱਲ ਧਿਆਨ ਵੀ ਨਹੀਂ ਦੇਂਦਾ ਅਤੇ ਜਾਪਦਾ ਇਹ ਹੈ ਕਿ ਬੱਚਾ ਜਾਂ ਬੱਚੀ ਤੈਰਾਕੀ ਦੇ ਤਲਾਅ ਦੇ ਖੇਤਰਫਲ਼ ਅਤੇ ਪਹਿਲੀ ਅਤੇ ਦੂਜੀ ਨਾਲ਼ੀ ਸਬੰਧੀ, ਜਿਨ੍ਹਾਂ ਵਿੱਚੋਂ ਇੱਕ ਮਿਥੇ ਸਮੇਂ ਵਿੱਚ ਪਾਣੀ ਦੀ ਅਸਾਵੀਂ ਦਰ ਨਾਲ਼ ਵਹਿ ਰਹੀ ਹੈ, ਇੱਕੋ ਸਮੇਂ ਸੋਚ ਰਿਹਾ ਜਾ ਰਹੀ ਹੈ। ਦੂਜੇ ਸ਼ਬਦਾਂ ਵਿੱਚ ਵਿਦਿਆਰਥੀ ਇੱਕੋ ਸਮੇਂ ਵੱਖ-ਵੱਖ ਵਸਤਾਂ ਅਤੇ ਵਰਤਾਰਿਆਂ ਨੂੰ ਸਮਝਦਾ ਹੈ ਅਤੇ ਉਹਨਾਂ ਦਾ ਵਿਸ਼ਲੇਸ਼ਣ ਅਤੇ ਤੁਲਨਾ ਕਰਦਾ ਹੈ। ਸਾਡਾ ਕਾਰਜ ਇਹ ਹੈ ਕਿ ਅਸੀਂ ਹਰ ਬੱਚੇ ਦੀ ਇਸ ਮਹੱਤਵਪੂਰਨ ਮਾਨਸਿਕ ਯੋਗਤਾ ਦਾ ਵਿਕਾਸ ਕਰੀਏ।

ਦਿਮਾਗ਼ ਦੀ ਅੰਦਰਲੀ ਸ਼ਕਤੀ ਨੂੰ ਜਗਾਉਣ ਅਤੇ "ਬੌਧਿਕ ਪੱਠਿਆਂ" ਦੀ ਸ਼ਕਤੀ ਦੇ ਅਮਲ ਵਿੱਚ ਆਉਣ ਨੂੰ ਉਤੇਜਤ ਕਰਨ ਲਈ ਕਾਰਗਰ ਕਸਰਤਾਂ ਉਹਨਾਂ ਮਸਲਿਆਂ ਵਿੱਚ ਹਨ ਜਿਨ੍ਹਾਂ ਵਿੱਚ ਬੁੱਧੀ ਦੀ ਤੀਖਣਤਾ ਅਤੇ ਚੁਸਤੀ ਨੂੰ ਵਿਕਸਤ ਕਰਦੇ ਹਨ। ਇਹ ਮਸਲੇ ਖ਼ੁਦ ਆਲ਼ੇ-ਦੁਆਲ਼ੇ ਦੀਆਂ ਸ਼ੈਆਂ, ਵਸਤਾਂ ਅਤੇ ਵਰਤਾਰਿਆਂ ਵਿੱਚ ਮਿਲ਼ਦੇ ਹਨ। ਮੈਂ ਉਹਨਾਂ ਦਾ ਧਿਆਨ ਉਹ ਭੇਦ ਵੇਖਣ ਵੱਲ ਲਾਉਣ ਦਾ ਯਤਨ ਕਰਦੇ ਹੋਏ ਜਿਹੜੇ ਉਹ ਅਜੇ ਨਹੀਂ ਸਨ ਸਮਝਦੇ, ਉਹਨਾਂ ਦਾ ਧਿਆਨ ਇੱਕ ਜਾਂ ਦੂਜੇ ਵਰਤਾਰੇ ਵੱਲ ਦਿਵਾਇਆ ਤਾਂ ਜੋ ਉਹ ਗੱਲਾਂ ਦਾ ਤੱਤ ਲੱਭਣ, ਸੱਚ ਭਾਲਣ ਦਾ ਯਤਨ ਕਰਨ। ਸਰਗਰਮੀ ਅਤੇ ਮਨੁੱਖੀ ਕਿਰਤ ਇਹਨਾਂ ਮਸਲਿਆਂ ਦੇ ਹੱਲ ਦੀ ਕੁੰਜੀ ਹਨ। ਬੌਧਿਕ ਸ਼ਕਤੀ ਉੱਤੇ ਭਾਰ ਪਾਉਂਦੇ ਹੋਏ, ਵਸਤਾਂ ਅਤੇ ਵਰਤਾਰਿਆਂ ਵਿਚਕਾਰ ਸਬੰਧਾਂ ਦਾ ਪਤਾ ਕੱਢਣ ਦਾ ਯਤਨ ਕਰਦੇ ਹੋਏ ਬੱਚਾ ਨਿਸ਼ਚਿਤ ਕਾਰਜ ਪੂਰੇ ਕਰਨ ਉੱਤੇ ਮਜਬੂਰ ਹੋਇਆ। ਸਾਡੇ ਦੁਆਲ਼ੇ ਦੇ ਸੰਸਾਰ ਵਿੱਚ ਅਜਿਹੇ ਹਜ਼ਾਰਾਂ ਮਸਲੇ ਸਨ। ਲੋਕਾਂ ਨੇ ਉਹਨਾਂ ਨੂੰ ਘੜਿਆ ਹੈ ਅਤੇ ਸੁਆਦਲੀਆਂ ਕਹਾਣੀਆਂ ਅਤੇ ਬੁਝਾਰਤਾਂ ਦੇ ਰੂਪ ਵਿੱਚ ਉਹ ਲੋਕ ਧਾਰਾ ਵਿੱਚ ਜਿਊਂਦੇ ਹਨ।

"ਤੁਸਾਂ ਇੱਕ ਬਘਿਆੜ, ਇੱਕ ਬੱਕਰੀ ਅਤੇ ਬੰਦ ਗੋਭੀ ਦੇ ਇੱਕ ਫੁੱਲ ਨੂੰ ਦਰਿਆ ਦੇ ਇੱਕ ਕੰਢੇ ਤੋਂ ਦੂਜੇ ਉੱਤੇ ਲਿਜਾਣਾ ਹੈ। ਤੁਸੀਂ ਉਹਨਾਂ ਨੂੰ ਇਕੱਠੇ ਨਹੀਂ ਲਿਜਾ ਸਕਦੇ ਨਾ ਹੀ ਬਘਿਆੜ ਨੂੰ ਬੱਕਰੀ ਕੋਲ਼ ਜਾਂ ਬੱਕਰੀ ਨੂੰ ਬੰਦ ਗੋਭੀ ਕੋਲ਼ ਛੱਡ ਸਕਦੇ ਹੋ। ਤੁਸੀਂ ਜਿੰਨੇ ਚੱਕਰ ਜੀਅ ਕਰੇ ਲਾਓ। ਪਰ ਤੁਸੀਂ ਕੇਵਲ ਬਘਿਆੜ ਨੂੰ ਬੰਦ ਗੋਭੀ ਦੇ ਨਾਲ਼ ਲਿਜਾ ਸਕਦੇ ਹੋ ਜਾਂ ਉਹਨਾਂ ਤਿੰਨਾਂ ਵਿੱਚੋਂ ਕਿਸੇ ਇੱਕ ਨੂੰ। ਤੁਸੀਂ ਬਘਿਆੜ, ਬੱਕਰੀ ਅਤੇ ਬੰਦ ਗੋਭੀ ਨੂੰ ਦਰਿਆ ਤੋਂ ਪਾਰ ਕਿਵੇਂ ਲਿਜਾ ਸਕਦੇ ਹੋ ਕਿ ਸਭ ਕੁੱਝ ਠੀਕ ਠਾਕ ਹੋ ਜਾਵੇ ?"

ਲੋਕ-ਸਿਆਣਪ ਅਜਿਹੀਆਂ ਅੜਾਉਣੀਆਂ ਨਾਲ਼ ਭਰੀ ਪਈ ਹੈ ਅਤੇ ਉਹ ਨਿੱਕੇ ਬੱਚਿਆਂ ਨੂੰ ਰੌਚਕ ਲੱਗਦੀਆਂ ਹਨ। ਸਾਰੇ ਨਿੱਕੇ ਮੁੰਡਿਆਂ ਅਤੇ ਕੁੜੀਆਂ ਨੇ ਇਸ ਗੱਲ ਦਾ ਹੱਲ ਕੱਢਣਾ ਸ਼ੁਰੂ ਕਰ ਦਿੱਤਾ ਕਿ ਤਿੰਨ "ਮੁਸਾਫ਼ਰਾਂ" ਨੂੰ ਕਿਵੇਂ ਦਰਿਆ ਤੋਂ ਪਾਰ ਲਿਜਾਇਆ ਜਾਵੇ ਕਿ ਬਘਿਆੜ ਬੱਕਰੀ ਨੂੰ ਨਾ ਖਾ ਜਾਵੇ, ਨਾ ਹੀ ਬੱਕਰੀ ਬੰਦ ਗੋਭੀ ਨੂੰ

ਖਾਵੇ। ਬੱਚਿਆਂ ਨੇ ਰੇਤ ਵਿੱਚ ਦਰਿਆ ਦਾ ਨਕਸ਼ਾ ਬਣਾਇਆ ਅਤੇ ਨਿੱਕੇ-ਨਿੱਕੇ ਗੀਟੇ ਲੱਭੇ। ਸੰਭਵ ਹੈ ਕਿ ਹਰ ਇੱਕ ਅੜਾਉਣੀ ਹੱਲ ਨਹੀਂ ਕਰ ਸਕੇਗਾ, ਪਰ ਸਾਰੇ ਬੱਚਿਆਂ ਨੇ ਬਹੁਤ ਜ਼ੋਰ ਨਾਲ਼ ਸੋਚਿਆ। ਇਹ ਬੌਧਿਕ ਸ਼ਕਤੀ ਵਿਕਸਤ ਕਰਨ ਦਾ ਬੜਾ ਸੋਹਣਾ ਢੰਗ ਸੀ।

ਅਜਿਹੀ ਅੜਾਉਣੀ ਹੱਲ ਕਰਨ ਲਈ ਉਹੋ ਜਿਹੇ ਯਤਨ ਦੀ ਲੋੜ ਹੈ ਜਿਹੋ ਜਿਹੀ ਸ਼ਤਰੰਜ ਲਈ: ਤੁਹਾਨੂੰ ਕਈ ਚਾਲਾਂ ਅਗਾਊਂ ਸੋਚਣਾ ਪੈਂਦਾ ਹੈ। ਮੈਂ ਪਹਿਲੀ ਸ਼੍ਰੇਣੀ ਵਿੱਚ ਪੜ੍ਹਾਈ ਦੇ ਸ਼ੁਰੂ ਹੋਣ ਤੋਂ ਪਿੱਛੋਂ ਇਹ ਮਸਲਾ ਸੱਤਾਂ ਵਰ੍ਹਿਆਂ ਦੇ ਬੱਚਿਆਂ ਨੂੰ ਦਿੱਤਾ। ਤਿੰਨ ਬੱਚਿਆਂ, ਸ਼ੂਰਾ, ਸੇਰਯੋਜ਼੍ਹਾ ਅਤੇ ਯੂਰਾ ਨੇ ਇਹਨੂੰ ਦਸ ਮਿੰਟਾਂ ਵਿੱਚ ਹੱਲ ਕਰ ਲਿਆ। ਇਹਨਾਂ ਬੱਚਿਆਂ ਦੇ ਸੋਚ ਦਾ ਤਿੱਖਾ ਵਹਿਣ, ਸਿਰੜੀ ਅਤੇ ਤਿੱਖੇ ਚੇਤੇ ਨਾਲ਼ ਰਲ਼ ਕੇ ਅੱਗੇ ਵੱਲ ਧਾਇਆ। ਪੰਦਰਾਂ ਮਿੰਟਾਂ ਵਿੱਚ ਲੱਗਭੱਗ ਸਾਰੇ ਬੱਚਿਆਂ ਨੇ ਅੜਾਉਣੀ ਹੱਲ ਕਰ ਲਈ ਸੀ ਪਰ ਵਾਲੀਆ, ਨੀਨਾ, ਪੈਤਰਿਕ ਅਤੇ ਸਲਾਵਾ ਕੋਲ਼ ਇੱਕ ਵਾਰ ਫਿਰ ਕੋਈ ਸਿੱਟਾ ਨਹੀਂ ਸੀ। ਮੈਂ ਵੇਖਿਆ ਕਿ ਉਹਨਾਂ ਦੀ ਸੋਚ ਦਾ ਪਰਵਾਹ ਅਚਾਨਕ ਰੁਕ ਗਿਆ। ਨਿੱਕੇ ਬੱਚਿਆਂ ਨੇ ਮਸਲੇ ਦੇ ਵਿਚਾਰ ਨੂੰ ਸਮਝ ਲਿਆ, ਉਹਨਾਂ ਸਪੱਸ਼ਟ ਤੌਰ ਉੱਤੇ ਉਹ ਉਦਾਹਰਣਾਂ ਅਤੇ ਵਰਤਾਰੇ ਉਲੀਕੇ ਜਿਨ੍ਹਾਂ ਸਬੰਧੀ ਅਸੀਂ ਗੱਲ ਕਰ ਰਹੇ ਸਾਂ ਪਰ ਜਿਉਂ ਹੀ ਉਹ ਸੁਝਾਓ ਤੋਂ ਅੱਗੇ ਲੰਘੇ, ਜਿਹੜਾ ਵਿਚਾਰ ਸਪੱਸ਼ਟ ਸੀ ਉਹ ਧੁੰਦਲਾ ਹੋ ਗਿਆ।

ਲੋਕ-ਸਿਆਣਪ ਦੇ ਭਰਪੂਰ ਭੰਡਾਰ ਵਿੱਚ ਮੈਂ ਸਦਾ ਵਧੇਰੇ ਅੜਾਉਣੀਆਂ ਲਈਆਂ, ਸਭ ਤੋਂ ਪਹਿਲਾਂ ਮੈਨੂੰ ਇਹ ਆਸ ਸੀ ਕਿ ਮੇਰੇ ਹੌਲ਼ੀ-ਹੌਲ਼ੀ ਸਿੱਖਣ ਵਾਲ਼ਿਆਂ ਵਿੱਚ ਅੜਾਉਣੀਆਂ ਦੀ ਬਣਤਰ ਅਤੇ ਵਿਸ਼ੇ ਵਿੱਚ ਰੌਚਕਤਾ ਪੈਦਾ ਹੋ ਜਾਵੇਗੀ। ਕੁੱਝ ਦਿਨ ਪਿੱਛੋਂ ਮੈਂ ਉਹਨਾਂ ਨੂੰ ਇਹ ਮਸਲਾ ਦਿੱਤਾ: "ਫ਼ੌਜੀਆਂ ਦਾ ਇੱਕ ਨਿੱਕਾ ਦਸਤਾ ਇੱਕ ਦਰਿਆ ਕੰਢੇ ਅੱਪੜਿਆ, ਜਿਹੜਾ ਉਹਨਾਂ ਪਾਰ ਕਰਨਾ ਸੀ, ਪੁਲ਼ ਟੁੱਟ ਚੁੱਕਾ ਸੀ ਅਤੇ ਦਰਿਆ ਡੂੰਘਾ ਸੀ। ਉਹ ਕੀ ਕਰਨ ? ਅਚਾਨਕ ਉਹਨਾਂ ਦੇ ਅਫ਼ਸਰ ਨੇ ਦੋ ਮੁੰਡਿਆਂ ਨੂੰ ਕੰਢੇ ਉੱਤੇ ਬੇੜੀ ਨਾਲ਼ ਖੇਡਦੇ ਵੇਖਿਆ। ਪਰ ਬੇੜੀ ਇੰਨੀ ਨਿੱਕੀ ਸੀ ਕਿ ਇੱਕ ਫ਼ੌਜੀ ਜਾਂ ਦੋ ਬੱਚੇ, ਇਸ ਤੋਂ ਵੱਧ ਨਹੀਂ, ਇੱਕ ਸਮੇਂ ਪਾਰ ਜਾ ਸਕਦੇ ਸਨ। ਸਾਰੇ ਫ਼ੌਜੀ ਉਸ ਬੇੜੀ ਵਿੱਚ ਦਰਿਆ ਤੋਂ ਪਾਰ ਗਏ। ਉਹਨਾਂ ਅਜਿਹਾ ਕਿਵੇਂ ਕੀਤਾ ?"

ਇੱਕ ਵਾਰ ਫਿਰ ਮੈਂ ਗਹੁ ਨਾਲ਼ ਵੇਖਿਆ ਕਿ ਬੱਚੇ ਕਿਵੇਂ ਸੋਚਦੇ ਸਨ। ਇੱਕ ਵਾਰ ਫਿਰ ਉਹਨਾਂ ਰੇਤ ਵਿੱਚ ਨਕਸ਼ਾ ਬਣਾਇਆ, ਉਹ ਆਪਣੇ ਸਿਰ ਵਿੱਚ ਇੱਕ ਵਾਰ ਫਿਰ ਇੱਕੋ ਸਮੇਂ ਕਈ "ਚਾਲਾਂ" ਰੱਖਣ ਦਾ ਯਤਨ ਕਰ ਰਹੇ ਸਨ। ਇੱਕ ਵਾਰ ਫਿਰ ਮੈਂ ਵੇਖਿਆ ਨੀਨਾ, ਸਲਾਵਾ ਅਤੇ ਪੈਤਰਿਕ ਕਿੰਨੇ ਨਿਮੋਝੂਣੇ ਸਨ। ਵਾਲੀਆ ਦੀਆਂ ਅੱਖਾਂ ਖ਼ੁਸ਼ੀ ਨਾਲ਼ ਲਿਸ਼ਕ ਰਹੀਆਂ ਸਨ, ਉਹਨੇ ਪ੍ਰਸ਼ਨ ਹੱਲ ਕਰ ਲਿਆ ਸੀ।

ਮੈਂ ਆਪਣੇ ਧੀਮੇ ਸਿੱਖਣ ਵਾਲ਼ੇ ਵਿਦਿਆਰਥੀਆਂ ਨਾਲ਼ ਵੱਖ ਕੰਮ ਸ਼ੁਰੂ ਕੀਤਾ। ਮੈਂ ਉਹਨਾਂ ਨੂੰ ਸਾਦੀਆਂ ਲੋਕ-ਅੜਾਉਣੀਆਂ ਦਿੱਤੀਆਂ ਜਿਨ੍ਹਾਂ ਦਾ ਮੰਤਵ ਅੰਕੜਿਆਂ ਦੀ ਸਮਝ ਨੂੰ ਡੂੰਘਾ ਕਰਨਾ ਅਤੇ ਅੰਕੜਿਆਂ ਦੇ ਅੰਤਰ ਸਬੰਧ ਨੂੰ ਮਿਥਣਾ ਸੀ। ਇਹ ਹਨ ਪੰਜ

ਅਜਿਹੀਆਂ ਅੜਾਉਣੀਆਂ :

1. "ਸ਼ਿਕਰੇ ਅਤੇ ਬਲੂਤ": ਕੁੱਝ ਸ਼ਿਕਰੇ ਉੱਡਦੇ ਹੋਏ ਆਏ ਅਤੇ ਬਲੂਤ ਦੇ ਰੁੱਖਾਂ ਉੱਤੇ ਉੱਤਰੇ। ਜੇ ਹਰ ਰੁੱਖ ਉੱਤੇ ਇੱਕ ਸ਼ਿਕਰਾ ਹੁੰਦਾ ਤਾਂ ਕਿ ਇੱਕ ਸ਼ਿਕਰਾ ਬਚ ਰਹਿੰਦਾ। ਜੇ ਹਰ ਰੁੱਖ ਉੱਤੇ ਦੋ ਸ਼ਿਕਰੇ ਹੁੰਦੇ ਤਾਂ ਇੱਕ ਰੁੱਖ ਬਚ ਰਹਿੰਦਾ। ਕੁੱਲ ਕਿੰਨੇ ਸ਼ਿਕਰੇ ਸਨ ਅਤੇ ਕਿੰਨੇ ਰੁੱਖ ?

2. "ਚਰਾਂਦ ਵਿੱਚ": ਦੋ ਆਜੜੀ ਮੁੰਡੇ ਹਨ। ਜੇ ਪਹਿਲਾਂ ਦੂਜੇ ਨੂੰ ਇੱਕ ਭੇਡ ਦੇ ਦੇਵੇ ਤਾਂ ਉਹਨਾਂ ਕੋਲ਼ ਇੱਕੋ ਜਿੰਨੀਆਂ ਭੇਡਾਂ ਹੋ ਜਾਣਗੀਆਂ। ਜੇ ਦੂਜਾ ਪਹਿਲੇ ਨੂੰ ਇੱਕ ਭੇਡ ਦੇ ਦੇਵੇ ਤਾਂ ਪਹਿਲੇ ਕੋਲ਼ ਉਹਦੇ ਨਾਲ਼ੋਂ ਦੋ ਗੁਣਾ ਭੇਡਾਂ ਹੋ ਜਾਣਗੀਆਂ। ਹਰ ਆਜੜੀ ਕੋਲ਼ ਕਿੰਨੀਆਂ ਭੇਡਾਂ ਸਨ ?

3. "ਕਿੰਨੇ ਹੰਸ ?": ਹੰਸਾਂ ਦੀ ਇੱਕ ਡਾਰ ਉੱਡਦੀ ਆ ਰਹੀ ਸੀ, ਉਹਨਾਂ ਨੂੰ ਇੱਕ ਨਰ ਹੰਸ ਮਿਲਿਆ। "ਕੀ ਹਾਲ ਏ ਸੌ ਹੰਸੋ!" ਉਹਨੇ ਕਿਹਾ।

"ਨਹੀਂ ਅਸੀਂ ਸੌ ਨਹੀਂ," ਹੰਸਾਂ ਨੇ ਉੱਤਰ ਦਿੱਤਾ। "ਜੇ ਤੂੰ ਜਾਣਨਾ ਚਾਹੁੰਦੈਂ ਅਸੀਂ ਕਿੰਨੇ ਹਾਂ ਤਾਂ ਸਾਡੀ ਗਿਣਤੀ ਦੂਣੀ ਕਰ ਦੇ, ਫਿਰ ਉਹਦਾ ਅੱਧਾ ਉਸ ਵਿੱਚ ਸ਼ਾਮਲ ਕਰ ਦੇ, ਫਿਰ ਚੁਥਾਈ ਅਤੇ ਬਾਂਕੇ ਨਰ ਹੰਸ ਆਪਣੇ ਆਪ ਨੂੰ ਵੀ ਉਸ ਵਿੱਚ ਮਿਲ਼ਾਕੇ, ਤਾਂ ਅਸੀਂ ਸੌ ਹੋ ਜਾਵਾਂਗੇ।" ਡਾਰ ਵਿੱਚ ਕਿੰਨੇ ਹੰਸ ਸਨ ?

4. "ਸਿਰ ਅਤੇ ਪੈਰ": ਚੂਚੇ ਦਾਣਾ ਚੁਗ ਰਹੇ ਸਨ, ਸਹੇ ਟਪੂਸੀਆਂ ਮਾਰ ਰਹੇ ਸਨ। ਕੁੱਲ ਦਸ ਸਿਰ ਅਤੇ ਚਵ੍ਹੀ ਪੈਰ ਸਨ। ਕਿੰਨੇ ਸਹੇ ਸਨ ਅਤੇ ਕਿੰਨੇ ਚੂਚੇ ?

5. "ਕਿੰਨੇ ਗੇਂਦ ?": ਬੋਰੀ ਵਿੱਚ ਦਸ ਪੀਲ਼ੇ ਗੇਂਦ ਹਨ, ਦਸ ਲਾਲ ਗੇਂਦ, ਪੰਜ ਹਰੇ ਗੇਂਦ ਅਤੇ ਪੰਜ ਕਾਲ਼ੇ ਗੇਂਦ। ਅੱਖਾਂ ਬੰਦ ਕਰ ਲਓ ਅਤੇ ਘੱਟ ਤੋਂ ਘੱਟ ਗਿਣਤੀ ਵਿੱਚ ਗੇਂਦ ਲਓ। ਪਰ ਇਸ ਗੱਲ ਦਾ ਪੱਕ ਕਰੋ ਕਿ ਇੱਕ ਰੰਗ ਦੇ ਸੱਤ ਗੇਂਦ ਹੋਣ। ਤੁਹਾਡੇ ਲਈ ਕਿੰਨੇ ਗੇਂਦ ਲੈਣਾ ਜ਼ਰੂਰੀ ਹੈ ?

ਇਹ ਅੜਾਉਣੀਆਂ ਮਨ ਦੀ ਸਿੱਖਿਆ ਦਾ ਅਜਿਹਾ ਢੰਗ ਹਨ, ਜਿਸਦੀ ਥਾਂ ਕੋਈ ਹੋਰ ਗੱਲ ਨਹੀਂ ਲੈ ਸਕਦੀ। ਇਹਨਾਂ ਨੂੰ ਹੱਲ ਕਰਨ ਲਈ ਬੱਚਿਆਂ ਨੂੰ ਦੋ ਤੋਂ ਚਾਰ "ਚਾਲਾਂ" ਚੇਤੇ ਰੱਖਣੀਆਂ ਪੈਂਦੀਆਂ ਸਨ। ਛੇ ਮਹੀਨਿਆਂ ਵਿੱਚ ਵਾਲੀਆ ਅਤੇ ਸਲਾਵਾ ਅਜਿਹੇ ਮਸਲੇ ਹੱਲ ਕਰਨ ਲੱਗ ਪਏ ਪਰ ਪੈਤਰਿਕ ਅਤੇ ਨੀਨਾ ਨੂੰ ਸਫ਼ਲਤਾ ਨਾ ਹੋਈ। ਉਹ ਕੁੱਝ ਚੇਤੇ ਨਾ ਰੱਖ ਸਕਦੇ ਅਤੇ ਚੇਤੇ ਤੋਂ ਬਿਨਾਂ "ਚਾਲਾਂ" ਦੀ ਲੜੀ ਚੱਲਣਾ ਅਸੰਭਵ ਹੈ।

ਇਸ ਵਰਤਾਰੇ ਦੀ ਵਿਆਖਿਆ ਕਿਵੇਂ ਕੀਤੀ ਜਾ ਸਕਦੀ ਸੀ ? ਸਪੱਸ਼ਟ ਸੀ ਕਿ ਕੁੱਝ ਬੱਚਿਆਂ ਵਿੱਚ ਆਪਣੀ ਸੋਚ ਇੱਕਦਮ ਇੱਕ ਵਸਤ ਤੋਂ ਦੂਜੀ ਵੱਲ ਬਦਲਣ ਦੀ ਯੋਗਤਾ ਨਹੀਂ ਸੀ। ਉਹ ਮਸਲੇ ਦੇ ਸਾਰੇ ਅੰਸ਼ਾਂ ਨੂੰ ਇੱਕਦਮ ਚੇਤੇ ਰੱਖਣ ਅਤੇ ਸਮਝਣ ਦੇ ਨਿਰਯੋਗ ਸਨ। ਦਿਮਾਗ਼ ਦੀ ਉੱਪਰਲੀ ਪਰਤ ਦੇ ਅੰਕੁਰਾਂ ਵਿੱਚ ਇਹ ਯੋਗਤਾ ਕਿਉਂ ਪੈਦਾ ਨਾ ਹੋ ਸਕੀ—ਵੱਖਰਾ ਪ੍ਰਸ਼ਨ ਹੈ। ਇਹਦਾ ਕਾਰਨ ਕੇਵਲ ਜਮਾਂਦਰੂ ਯੋਗਤਾ ਦੀ ਅਣਹੋਂਦ ਹੀ ਨਹੀਂ, ਪਰ ਇਸ ਕਾਰਨ ਨੂੰ ਉੱਕਾ ਰੱਦ ਨਹੀਂ ਕੀਤਾ ਜਾ ਸਕਦਾ। ਗਹੁ ਨਾਲ਼ ਕੀਤੇ ਅਧਿਐਨ

ਤੋਂ ਪਤਾ ਲੱਗਦਾ ਹੈ ਕਿ ਜੇ ਸੋਚ ਦਾ ਪਰਵਾਹ ਇੱਕਦਮ ਟੁੱਟ ਜਾਵੇ ਅਤੇ ਜੇ ਉਸੇ ਘੜੀ ਬੱਚਾ ਆਪਣੀ ਬੌਧਿਕ ਨਿਗਾਹ ਉਸ ਵੱਲ ਨਹੀਂ ਮੋੜ ਸਕਦਾ ਜਿਹੜੀ ਹੁਣ ਮੌਜੂਦ ਹੈ ਅਤੇ ਜਿਹੜੀ ਕੁੱਝ ਘੜੀਆਂ ਪਹਿਲਾਂ ਮੌਜੂਦ ਸੀ, ਉਹ ਸੋਚ ਨਹੀਂ ਸਕਦਾ। ਬੱਚੇ ਲਈ ਕਈ ਵੱਖ-ਵੱਖ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਸਬੰਧ ਸਥਾਪਤ ਕਰਨਾ ਔਖਾ ਹੋਵੇਗਾ।

ਮੈਂ ਕਿਸੇ ਤਰ੍ਹਾਂ ਦੇ ਸਿਧਾਂਤਕ ਆਸ਼ਿਆਂ ਲਈ ਨਹੀਂ ਸਗੋਂ ਉਹਨਾਂ ਦੀ ਬੌਧਿਕ ਕਿਰਤ ਨੂੰ ਸੌਖਾ ਬਣਾਉਣ ਲਈ—ਉਹਨਾਂ ਨੂੰ ਪੜ੍ਹਨਾ ਸਿਖਾਉਣ ਲਈ—ਬੱਚਿਆਂ ਵਿਸ਼ੇਸ਼ ਤੌਰ ਉੱਤੇ ਵਾਲੀਆ, ਪੈਤਰਿਕ ਅਤੇ ਨੀਨਾ ਜਿਹੇ ਹੌਲ਼ੀ ਸਿੱਖਣ ਵਾਲ਼ਿਆਂ ਦਾ ਅਧਿਐਨ ਕੀਤਾ। ਗਹੁ ਨਾਲ਼ ਕੀਤੀ ਦੇਖਭਾਲ਼ ਸਿਖਾਉਂਦੀ ਹੈ ਕਿ ਇਹ ਲਾਜ਼ਮੀ ਹੈ ਕਿ ਬੰਦਾ ਪਹਿਲਾਂ ਬੱਚਿਆਂ ਨੂੰ ਵਸਤਾਂ, ਵਰਤਾਰਿਆਂ ਅਤੇ ਘਟਨਾਵਾਂ ਦੀ ਇੱਕ ਲੜੀ ਸਬੰਧੀ ਵਿਚਾਰ ਰੱਖਣਾ ਅਤੇ ਉਹਨਾਂ ਵਿਚਕਾਰ ਸਬੰਧਾਂ ਸਬੰਧੀ ਸੋਚਣਾ ਸਿਖਾਵੇ। ਇਹ ਲਾਜ਼ਮੀ ਹੈ ਕਿ ਕਿਸੇ ਇੱਕ ਵਸਤ ਦੇ ਤੱਤ ਅਤੇ ਅੰਦਰਲੀ ਬਣਤਰ ਦੇ ਆਪਣੇ ਅਧਿਐਨ ਨੂੰ ਡੂੰਘਾ ਕਰਦਾ ਹੋਇਆ ਬੱਚਾ ਹੌਲ਼ੀ-ਹੌਲ਼ੀ ਆਪਣੇ ਅਧਿਐਨ ਨੂੰ ਆਪਣੇ ਤੋਂ ਫ਼ਾਸਲੇ ਉੱਤੇ ਰੱਖੀ ਵਸਤਾਂ ਦੀ ਲੜੀ ਸਬੰਧੀ ਸੋਚਣ ਵੱਲ ਫ਼ੈਲਾਵੇ। ਹੌਲ਼ੀ ਸਿੱਖਣ ਵਾਲ਼ਿਆਂ ਦੀ ਸੋਚ ਦਾ ਅਧਿਐਨ ਕਰਦੇ ਹੋਏ ਮੈਨੂੰ ਇਸ ਗੱਲ ਦਾ ਹੋਰ ਵੀ ਨਿਸ਼ਚਾ ਹੋ ਗਿਆ ਕਿ ਉਦਾਹਰਣ ਵਜੋਂ, ਇੱਕ ਮਸਲੇ ਸਬੰਧੀ ਸੋਚ ਸਕਣ ਦੀ ਨਿਰਯੋਗਤਾ ਅਮੂਰਤ ਢੰਗ ਨਾਲ਼ ਸੋਚਣ, ਸਥੂਲ ਤੋਂ ਇੱਕ ਪਾਸੇ ਜਾਣ ਦੀ ਨਿਰਯੋਗਤਾ ਦਾ ਸਿੱਟਾ ਹੈ। ਇਹ ਲਾਜ਼ਮੀ ਹੈ ਕਿ ਬੱਚਿਆਂ ਨੂੰ ਅਮੂਰਤ ਵਿਚਾਰਾਂ ਅਨੁਸਾਰ ਸੋਚਣਾ ਸਿਖਾਇਆ ਜਾਵੇ। ਆਪਣੀ ਕਲਪਨਾ ਵਿੱਚ ਵਾਲੀਆ ਨੂੰ ਸਥੂਲ ਬਘਿਆੜ ਦਾ ਚਿੱਤਰ ਵਾਹੁਣ ਵਿੱਚ ਰੁੱਝਿਆ ਨਹੀਂ ਹੋਣਾ ਚਾਹੀਦਾ। ਉਹਦੀ ਸੋਚ ਇੱਥੇ ਹੀ ਨਹੀਂ ਰੁਕ ਜਾਣੀ ਚਾਹੀਦੀ ਕਿ ਬੱਕਰੀ ਬੰਦ ਗੋਭੀ ਵੱਲ ਕਿਵੇਂ ਵਧਦੀ ਹੈ। ਬੱਚੇ ਲਈ ਇਹ ਸਾਰੇ ਬਿੰਬ ਅਮੂਰਤ ਵਿਚਾਰ ਹੋਣੇ ਚਾਹੀਦੇ ਹਨ। ਪਰ ਅਮੂਰਤ ਵੱਲ ਵਿਚਾਰ ਸਥੂਲ ਦੀ ਡੂੰਘੀ ਸੂਝ ਵਿੱਚੋਂ ਲੰਘਦਾ ਹੈ। ਇਹ ਲਾਜ਼ਮੀ ਹੈ ਕਿ ਬੰਦਾ ਇਸ ਗੱਲ ਦੀ ਕਲਪਨਾ ਕਰੇ ਕਿ ਜਦੋਂ ਉਹ ਸੋਚ ਰਿਹਾ ਹੈ ਤਾਂ ਬੱਚੇ ਦੇ ਮਨ ਵਿੱਚ ਕੀ ਗੁਜ਼ਰ ਰਹੀ ਹੈ। ਇਹ ਲਾਜ਼ਮੀ ਹੈ ਕਿ ਸੋਚਣ ਦੀ ਸ਼ਕਤੀ ਸਿਖਾਈ ਜਾਵੇ ਨਹੀਂ ਤਾਂ ਬੱਚੇ ਆਪਣੇ ਚੇਤਿਆਂ ਉੱਤੇ ਭਾਰ ਪਾਉਣਗੇ ਅਤੇ ਘੋਟਾ ਲਾਕੇ ਆਪਣੇ ਵਿਚਾਰਾਂ ਨੂੰ ਹੋਰ ਵੀ ਖੁੰਢਾ ਬਣਾ ਦੇਣਗੇ। ਮੈਂ ਇਹ ਕਲਪਨਾ ਕਰਨ ਦਾ ਯਤਨ ਕੀਤਾ ਕਿ ਮੇਰੇ ਵਿਦਿਆਰਥੀਆਂ ਦੇ ਸਿਰਾਂ ਵਿੱਚ ਕੀ ਵਾਪਰ ਰਿਹਾ ਸੀ। ਸ਼ਾਇਦ ਇਹ ਕੇਵਲ ਇੱਕ ਨਕਸ਼ਾ ਸੀ ਪਰ ਮੈਨੂੰ ਨਿਸ਼ਚਾ ਸੀ ਕਿ ਇਹ ਸੋਚਣ ਦੇ ਚਿੱਤਰ ਨੂੰ ਠੀਕ ਤਰ੍ਹਾਂ ਪ੍ਰਤੀਬਿੰਬਤ ਕਰਦਾ ਹੈ। ਜਦੋਂ ਬੱਚੇ ਦੇ ਵਿਚਾਰ ਇੱਕ ਵਸਤ ਤੋਂ ਦੂਜੀ ਵੱਲ ਜਾਂਦੇ ਹਨ ਤਾਂ ਦਿਮਾਗ਼ ਦੇ ਅੰਕੁਰਾਂ ਦੀ ਇੱਕ ਹੋਰ ਟੋਲੀ ਸਰਗਰਮ ਹੋ ਜਾਂਦੀ ਹੈ। ਬੱਚੇ ਦੇ ਵਿਚਾਰਾਂ ਦਾ ਪਰਵਾਹ ਤਾਂ ਹੀ ਅੱਗੇ ਵੱਲ ਵਧੇਗਾ ਜੇ ਬਿੰਬਾਂ ਅਤੇ ਅਨੁਭਵਾਂ ਵਿਚਕਾਰ ਸੋਚ ਦੀ ਲੜੀ ਨਾ ਟੁੱਟੇ, ਜਦੋਂ ਸੂਚਨਾ ਅਤੇ ਸੰਕੇਤ ਇੱਕ ਪਾਸੇ ਤੋਂ ਦੂਜੇ ਵੱਲ ਜਾਂਦੇ ਹਨਃ ਨਵਾਂ ਵਿਚਾਰ ਆਪਣੇ ਆਪ ਨੂੰ ਉਹ ਕੁੱਝ ਜਾਣਨ ਦੇਂਦਾ ਹੈ ਜਿਹੜਾ ਪਹਿਲਾਂ ਵਸੂਲ ਕੀਤਾ ਜਾ ਚੁੱਕਾ ਹੈ ਅਤੇ ਪਹਿਲੇ ਵਸੂਲ ਕੀਤਾ ਜਾ ਚੁੱਕਾ ਆਪਣੇ ਆਪ ਨੂੰ ਨਵੀਂ ਸੂਚਨਾ ਸਬੰਧੀ ਚੇਤਾ ਕਰਾਉਂਦਾ ਹੈ।

ਇਹ ਤੇਜ਼ ਤਬਾਦਲਾ ਇੱਕ ਛਿਣ ਵਿੱਚ ਕਈ ਵਾਰ ਹੁੰਦਾ ਹੈ। ਇਹ ਉਹ ਅਮਲ ਹੈ ਜਿਸ ਸਬੰਧੀ ਅਸੀਂ ਗੱਲ ਕਰ ਰਹੇ ਹਾਂ: ਬੱਚਾ ਸੋਚਦਾ ਅਤੇ ਵਿਚਾਰਦਾ ਹੈ। ਦੋ ਵਿਚਾਰਾਂ ਵਿਚਕਾਰ ਸੋਚ ਦਾ ਪਰਵਾਹ ਜਿੰਨੀ ਮਜ਼ਬੂਤੀ ਨਾਲ਼ ਜਗਾਇਆ ਜਾਂਦਾ ਹੈ ਸੋਚ ਉਨੀ ਹੀ ਡੂੰਘੀ ਹੁੰਦੀ ਹੈ, ਉਹਨਾਂ ਵਸਤਾਂ ਅਤੇ ਵਰਤਾਰਿਆਂ ਦਾ ਖੇਤਰ ਜਿਹੜੇ ਬੱਚੇ ਆਪਣੀ ਵਿਚਾਰ ਵਿੱਚ ਰੱਖ ਸਕਦਾ ਹੈ, ਓਨਾ ਹੀ ਵਿਸ਼ਾਲ ਹੁੰਦਾ ਹੈ।

ਸੋਚ ਦੇ ਇਹਨਾਂ ਪਰਵਾਹਾਂ ਦੇ ਸੋਮੇ ਲੁਕੇ ਹੋਏ ਹਨ, ਜਾਪਦਾ ਹੈ ਦਿਮਾਗ਼ ਦੇ ਜਿਊਂਦੇ ਭੂਰੇ ਪਦਾਰਥ ਦੇ ਐਨ ਖ਼ਾਸੇ ਵਿੱਚ, ਕਿਸੇ ਵਿਅਕਤੀ ਦੇ ਦਿਮਾਗ਼ ਵਿੱਚ ਚੱਲ ਰਹੇ ਬਹੁਤ ਸੂਖਮ ਜੀਵ-ਰਸਾਇਣੀ ਅਮਲ ਵਿੱਚ ਅਤੇ ਸਕੂਲ ਤੋਂ ਪਹਿਲਾਂ ਦੀ ਉਮਰ ਦੇ ਬੱਚਿਆਂ ਦਾ ਧਿਆਨ ਨਾਲ਼ ਕੀਤਾ ਅਧਿਐਨ ਦਰਸਾਉਂਦਾ ਹੈ ਕਿ ਆਲ਼ੇ-ਦੁਆਲ਼ੇ ਦੇ ਖ਼ਾਸੇ ਵਿੱਚ ਜਿਸ ਉੱਤੇ ਤੰਤਵੀ ਪ੍ਰਣਾਲੀ ਦੇ ਬਾਲਪਣ ਵਿੱਚ ਬੌਧਿਕ ਯੋਗਤਾਵਾਂ ਦਾ ਬਣਨਾ ਵੱਡੀ ਹੱਦ ਤੱਕ ਨਿਰਭਰ ਹੈ। ਨਿਰਸੰਦੇਹ ਵਾਲੀਆ, ਨੀਨਾ ਅਤੇ ਪੈਤਰਿਕ ਦੇ ਦਿਮਾਗ਼ਾਂ ਵਿੱਚ ਅੰਕੁਰ ਤੰਤਵੀ ਸ਼ਕਤੀ ਦੇ ਨਾਕਾਫ਼ੀ ਵਿਕਾਸ ਦਾ ਸ਼ਿਕਾਰ ਸਨ, ਜਿਸ ਸ਼ਕਤੀ ਵਿੱਚ ਸੋਚ ਦੇ ਵੱਖ-ਵੱਖ ਜਿਊਂਦੇ ਟਾਪੂਆਂ ਵਿਚਕਾਰ ਸਬੰਧਾਂ ਵਿੱਚ ਸੋਚ ਦੇ ਪਰਵਾਹਾਂ ਦੀ ਪਕਿਆਈ ਦਾ ਸੋਮਾ ਹੈ। ਜਾਗ੍ਰਿਤੀ ਦੇ ਕੇਂਦਰਾਂ ਨੂੰ ਜੋੜਨ ਵਾਲ਼ੀਆਂ ਕੜੀਆਂ ਕਮਜ਼ੋਰ ਹਨ ਅਤੇ ਛੇਤੀ ਮਰ ਜਾਂਦੀਆਂ ਹਨ। ਬੱਚਾ ਇੱਕੋ ਸਮੇਂ ਕਈ ਬਿੰਬਾਂ ਦੀ ਸੋਚ ਨੂੰ ਪਕੜ ਨਹੀਂ ਸਕਦਾ। ਜਦੋਂ ਪੈਤਰਿਕ ਨੇ ਉਹ ਗੱਲ ਚੇਤੇ ਕਰਨ ਦਾ ਯਤਨ ਕੀਤਾ ਜਿਹੜੀ ਕਈ ਸਕਿੰਟ ਪਹਿਲਾਂ ਉਹਦੇ ਲਈ ਸਪੱਸ਼ਟ ਸੀ ਤਾਂ ਸਪੱਸ਼ਟ ਤੌਰ ਉੱਤੇ ਉਹਦੀ ਸੋਚ ਦਾ ਪਰਵਾਹ ਜਾਂਦਾ ਰਿਹਾ।

ਵੱਖ-ਵੱਖ ਬੱਚਿਆਂ ਵਿੱਚ ਸੋਚਣ ਦੀ ਇਸ ਵਿਲੱਖਣਤਾ ਵਿੱਚ ਫ਼ਰਕ ਹੁੰਦਾ ਹੈ। ਸਪੱਸ਼ਟ ਤੌਰ ਉੱਤੇ ਮੁੱਖ ਕਾਰਨ ਇਹ ਹੈ ਕਿ ਬਚਪਨ ਦੇ ਮੁੱਢ ਵਿੱਚ, ਜਦੋਂ ਅਨੁਭਵਾਂ ਦਾ ਪਰਵਾਹ ਬਹੁਰੰਗਾ ਅਤੇ ਵੱਖ-ਵੱਖ ਤਰ੍ਹਾਂ ਦਾ ਹੁੰਦਾ ਹੈ, ਬੱਚੇ ਨੇ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਸਬੰਧਾਂ ਸਬੰਧੀ ਚੋਖਾ ਨਹੀਂ ਸੋਚਿਆ ਅਤੇ ਉਹਦੇ ਦਿਮਾਗ਼ ਵਿੱਚ ਸੋਚ ਦੇ ਜਿਊਂਦੇ ਟਾਪੂਆਂ ਨੇ ਸੂਚਨਾ ਦੇ ਦੁਪਾਸੜ ਪਰਵਾਹ ਲਈ ਸਬੰਧ ਵਿਕਸਤ ਨਾ ਕੀਤੇ। ਇਹ ਸਭ ਕੁੱਝ ਵਡੇਰਿਆਂ ਵੱਲੋਂ ਬੱਚੇ ਦੇ ਬੌਧਿਕ ਵਿਕਾਸ ਵੱਲ ਬੇਧਿਆਨੀ ਅਤੇ ਲਾਪਰਵਾਹੀ ਦਾ ਸਿੱਟਾ ਹੈ। ਬੱਚੇ ਨੇ ਬਾਲਗ਼ ਤੋਂ ਪਹਿਲੀ ਵਾਰ ਪੁੱਛਿਆ "ਕਿਉਂ ?" ਅਤੇ ਉਹਨੂੰ ਉੱਤਰ ਨਾ ਮਿਲ਼ਿਆ ਅਤੇ ਦੂਜੀ ਵਾਰ ਵੀ ਸਿੱਟਿਆਂ ਤੋਂ ਬਿਨਾਂ ਰਿਹਾ। ਬਾਲਗ਼ਾਂ ਦੀ ਬੇਪਰਵਾਹੀ (ਅਤੇ ਕਦੀ-ਕਦੀ ਸੰਖੇਪ ਉੱਤਰ—"ਮੇਰਾ ਖਹਿੜਾ ਛੱਡ; ਮੈਨੂੰ ਤੰਗ ਨਾ ਕਰ") ਦਿਮਾਗ਼ ਵਿੱਚ ਸੂਖਮ ਸਬੰਧਾਂ ਨੂੰ ਕਮਜ਼ੋਰ ਕਰਦੀ ਹੈ, ਜਿਨ੍ਹਾਂ ਨੂੰ ਐਨ ਇਹਨਾਂ ਹੀ ਵਰ੍ਹਿਆਂ ਵਿੱਚ ਘੜੀ-ਮੁੜੀ ਤਕੜਾ ਕਰਨ ਦੀ ਲੋੜ ਹੁੰਦੀ ਹੈ।

ਸੋਚਣ ਦੇ ਨਾਂਹ-ਪੱਖੀ ਖ਼ਾਸੇ ਦਾ ਇੱਕ ਕਾਰਨ ਬੱਚਿਆਂ ਵੱਲੋਂ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਵੱਲੋਂ ਭਾਵੁਕ ਪ੍ਰਤੀਕਰਮ ਦੀ ਨੀਵੀਂ ਪੱਧਰ ਹੈ, ਜਿਸਦੇ ਸਿੱਟੇ ਵਜੋਂ ਦਿਮਾਗ਼ ਦੀ ਬਾਹਰਲੀ ਪਰਤ ਤੋਂ ਐਨ ਹੇਠਲੇ ਖੇਤਰ ਦੇ ਭਾਵੁਕ ਸੰਕੇਤ ਕਮਜ਼ੋਰ ਹੋ ਜਾਂਦੇ ਹਨ।

ਸਬਕਾਂ ਦੇ ਹਰ ਮਹੀਨੇ ਮੈਨੂੰ ਸਕੂਲ ਤੋਂ ਪਹਿਲਾਂ ਦੀ ਉਮਰ ਦੇ ਬੱਚਿਆਂ ਦੇ ਮਾਤਾ-ਪਿਤਾ ਨੂੰ ਸਿੱਖਿਆ ਦੇਣ ਦੀ ਮਹੱਤਤਾ ਦਾ ਨਿਸ਼ਚਾ ਹੁੰਦਾ ਜਾਂਦਾ। ਬੱਚੇ ਦੇ ਸਕੂਲ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ, ਜਦੋਂ ਉਹ ਅਜੇ ਆਪਣੇ ਮਾਤਾ-ਪਿਤਾ ਨਾਲ਼ ਘਰ ਹੀ ਹੁੰਦਾ ਹੈ, ਇਹ ਲਾਜ਼ਮੀ ਹੈ ਕਿ ਬੰਦਾ ਉਹਨਾਂ ਦੇ ਮਾਤਾ-ਪਿਤਾ ਨੂੰ ਵਿੱਦਿਆ ਸਬੰਧੀ ਬਹੁਤ ਕੁੱਝ ਦੱਸੇ। ਸਕੂਲੀ ਬੱਚਿਆਂ ਦੀਆਂ ਭਵਿੱਖ ਦੀਆਂ ਪੀੜ੍ਹੀਆਂ ਲਈ ਪ੍ਰਬੰਧ ਕਰਨ ਲਈ ਅਸਾਂ ਉਹਨਾਂ ਮਾਤਾ-ਪਿਤਾਵਾਂ ਲਈ ਇੱਕ ਸਕੂਲ ਸਥਾਪਤ ਕੀਤਾ ਜਿਨ੍ਹਾਂ ਦੇ ਦੋ ਤੇ ਛੇ ਵਰ੍ਹਿਆਂ ਤੱਕ ਦੇ ਬੱਚੇ ਸਨ। ਅਸਾਂ ਅਧਿਐਨ ਦਾ ਇੱਕ ਕਾਰਜ-ਕ੍ਰਮ ਤਿਆਰ ਕੀਤਾ, ਜਿਸ ਵਿੱਚ ਬੱਚੇ ਦੇ ਸਰੀਰਕ, ਮਾਨਸਿਕ, ਬੌਧਿਕ, ਸਦਾਚਾਰਕ ਅਤੇ ਸੁਹਜ-ਸੁਆਦ ਸਬੰਧੀ ਵਿਕਾਸ ਦੇ ਪ੍ਰਸ਼ਨ ਅਤੇ ਇਹ ਕਿ ਮਾਤਾ-ਪਿਤਾ ਭਵਿੱਖ ਦੇ ਵਿਦਿਆਰਥੀਆਂ ਨੂੰ ਸੋਚਣਾ ਕਿਵੇਂ ਸਿਖਾਉਣ ਸ਼ਾਮਲ ਸਨ। ਹੁਣ ਇਹ ਸਕੂਲ ਸਥਾਈ ਤੌਰ ਉੱਤੇ ਚੱਲ ਰਿਹਾ ਹੈ।

ਵਿੱਦਿਅਕ ਗਿਆਨ ਦੀ ਉਸ ਸਮੇਂ ਵਿੱਚ ਵਿਸ਼ੇਸ਼ ਮਹੱਤਤਾ ਹੈ ਜਦੋਂ ਮਾਤਾ ਅਤੇ ਪਿਤਾ ਬੱਚੇ ਦੇ ਕਿਸੇ ਹੋਰ ਤੋਂ ਬਿਨਾਂ ਸਿੱਖਿਅਕ ਹੁੰਦੇ ਹਨ। ਬੜੀ ਹੱਦ ਤੱਕ ਦੋ ਤੋਂ ਛੇ ਵਰ੍ਹਿਆਂ ਤੱਕ ਬੱਚੇ ਦਾ ਆਤਮਕ ਜੀਵਨ ਮਾਤਾ-ਪਿਤਾ ਦੇ ਮੁੱਢਲੇ ਸੱਭਿਆਚਾਰ ਉੱਤੇ ਨਿਰਭਰ ਹੈ, ਜਿਸਦਾ ਪ੍ਰਗਟਾਅ ਵਿਕਾਸ ਰਾਹੇ ਜਾਂਦੇ ਬੰਦੇ ਦੇ ਬਹੁਤ ਪੇਚਦਾਰ ਆਤਮਕ ਵਿਕਾਸ ਨੂੰ ਸਮਝਣ ਵਿੱਚ ਹੁੰਦਾ ਹੈ। ਅਸਾਂ ਮਾਤਾ-ਪਿਤਾ ਨੂੰ ਕੁੱਝ ਗਿਆਨ ਅਤੇ ਆਦਤਾਂ ਨਾਲ਼ ਲੈਸ ਕਰਨ ਦਾ ਯਤਨ ਕੀਤਾ। ਅਸਾਂ ਮਾਤਾ-ਪਿਤਾ ਲਈ ਸਕੂਲ ਵਿੱਚ ਇਸ ਗੱਲ ਉੱਤੇ ਬੜਾ ਸਮਾਂ ਲਾਇਆ ਕਿ ਬੱਚੇ ਨੂੰ ਸੋਚਣਾ ਕਿਵੇਂ ਸਿਖਾਇਆ ਜਾਵੇ ਅਤੇ ਕਿਸ ਢੰਗ ਨਾਲ਼ ਉਹਦੀਆਂ ਬੌਧਿਕ ਯੋਗਤਾਵਾਂ ਵਿਕਸਤ ਕੀਤੀਆਂ ਜਾਣ। ਕਈ ਵਰ੍ਹਿਆਂ ਦੇ ਅਨੁਭਵ ਦੇ ਅਧਾਰ ਉੱਤੇ ਅਸਾਂ ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਇੱਕ ਹਜ਼ਾਰ ਪ੍ਰਸ਼ਨ ਪੁੱਛੇ—ਇਹ ਉਹ ਪ੍ਰਸ਼ਨ ਸਨ ਜਿਹੜੇ ਬੱਚੇ ਆਪਣੇ ਮਾਤਾ-ਪਿਤਾ ਤੋਂ ਸਭ ਤੋਂ ਵੱਧ ਵਾਰ ਪੁੱਛਦੇ।ਅਸਾਂ ਉਹਨਾਂ ਨੂੰ ਸਿਖਾਇਆ ਕਿ ਉਹ ਬੱਚੇ ਦੇ ਪੁੱਛਣ ਉੱਤੇ ਕਿਸ ਢੰਗ ਨਾਲ਼ ਉੱਤਰ ਦੇਣ ਤਾਂ ਜੋ ਉਹਦੀ ਖੋਜੀ ਖ਼ਸਲਤ ਅਤੇ ਪੁੱਛ-ਪੜਤਾਲ ਦਾ ਸ਼ੌਕ ਵਿਕਸਤ ਹੋਵੇ। ਮਾਤਾ-ਪਿਤਾ ਦੇ ਨਾਲ਼ ਅਸਾਂ ਸਕੂਲ ਤੋਂ ਪਹਿਲਾਂ ਦੀ ਉਮਰ ਦੇ ਬੱਚਿਆਂ ਲਈ ਪ੍ਰਕਿਰਤੀ ਦੀਆਂ ਸੈਰਾਂ ਦਾ ਪ੍ਰਬੰਧ ਕੀਤਾ, ਉਹ ਵਸਤਾਂ ਅਸਾਂ ਪਹਿਲਾਂ ਹੀ ਮਿੱਥ ਲਈਆਂ ਜਿਨ੍ਹਾਂ ਦਾ ਗਹੁ ਨਾਲ਼ ਅਧਿਐਨ ਕੀਤਾ ਜਾਣਾ ਸੀ। ਅਸਾਂ ਇਸ ਗੱਲ ਦਾ ਖ਼ਾਸ ਧਿਆਨ ਰੱਖਿਆ ਕਿ ਸਕੂਲ ਤੋਂ ਪਹਿਲਾਂ ਵਾਲ਼ੇ ਬੱਚਿਆਂ ਵਾਲ਼ੇ ਹਰ ਪਰਵਾਰ ਵਿੱਚ ਪੁਸਤਕਾਂ ਲਈ ਸਤਿਕਾਰ ਹੋਵੇ।

ਕਈ ਵਰ੍ਹਿਆਂ ਦੀ ਨੇੜਵੀਂ ਦੇਖ-ਭਾਲ਼ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਹੈ ਕਿ ਕੁੱਝ ਜੱਦੀ ਅੰਸ਼ ਵੀ ਹਨ ਜਿਨ੍ਹਾਂ ਦੇ ਅਧਾਰ ਉੱਤੇ ਬੌਧਿਕ ਵਿੱਦਿਆ ਵਿੱਚ ਔਕੜਾਂ ਪੈਦਾ ਹੁੰਦੀਆਂ ਹਨ। ਸ਼ਰਾਬ ਦਾ ਹੱਦੋਂ ਵੱਧ ਆਦੀ ਹੋਣਾ ਨਾ ਕੇਵਲ ਬੱਚੇ ਦੇ ਸਰੀਰ ਦਾ ਭਿਆਨਕ ਵੈਰੀ ਹੈ ਸਗੋਂ ਉਹਦੇ ਦਿਮਾਗ਼ ਲਈ ਵਿਸ਼ੇਸ਼ ਤੌਰ ਉੱਤੇ ਹਾਨੀਕਾਰਕ ਹੈ।

ਹਰ ਵਾਰ ਜਦੋਂ ਦਿਮਾਗ਼ ਲਈ ਮਸ਼ਕਾਂ ਵਜੋਂ ਮਸਲੇ ਹੱਲ ਕਰਨ ਲਈ ਸੁਖਾਵੀਆਂ ਪ੍ਰਸਥਿਤੀਆਂ ਸਿਰਜੀਆਂ ਜਾਂਦੀਆਂ ਹਨ, ਮੈਂ ਉਹਨਾਂ ਬੱਚਿਆਂ ਨੂੰ ਜਿਹੜੇ ਹੌਲ਼ੀ ਸੋਚਦੇ ਅਤੇ

ਔਖ ਨਾਲ਼ ਚੇਤੇ ਰੱਖਦੇ, ਆਪਣੇ ਨੇੜੇ ਲੈ ਆਉਂਦਾ। ਮੈਨੂੰ ਨੀਨਾ ਦੇ ਦਿਮਾਗ਼ ਵਿੱਚ ਸੋਚ ਦੇ ਜਿਊਂਦੇ ਟਾਪੂਆਂ ਵਿਚਕਾਰ, ਜਿਹੜੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਪ੍ਰਭਾਵਾਂ ਨੂੰ ਜੋੜਦੇ ਹਨ, ਪਹਿਲੇ ਸਬੰਧ ਸਥਾਪਤ ਕਰਨ ਤੋਂ ਪਹਿਲਾਂ ਤਰ੍ਹਾਂ ਤਰ੍ਹਾਂ ਦੀਆਂ ਅੜਾਉਣੀਆਂ ਅਤੇ ਬੁਝਾਰਤਾਂ ਸੋਚਣੀਆਂ ਪਈਆਂ।

ਮੈਨੂੰ ਸਿਆਲ਼ ਦਾ ਇੱਕ ਦਿਨ ਚੇਤੇ ਹੈ ਜਦੋਂ ਅਸੀਂ ਮੱਛੀਆਂ ਵਾਲ਼ੇ ਤਲਾਅ ਦੇ ਕੋਲ਼ ਬੈਠੇ ਸਾਂ। ਬੱਚੇ ਮੱਛੀਆਂ ਗਿਣ ਰਹੇ ਸਨ, ਕਈਆਂ ਦਾ ਜੋੜ ਵੱਧ ਹੁੰਦਾ, ਕਈਆਂ ਦਾ ਘੱਟ। ਮੈਂ ਉਹਨਾਂ ਸਾਹਮਣੇ ਅੜਾਉਣੀ ਰੱਖੀ: "ਭਰਾ ਨੇ ਮੱਛੀਆਂ ਵਾਲ਼ੇ ਤਲਾ ਵਿੱਚ ਦੋ ਵੱਡੀਆਂ ਅਤੇ ਚਾਰ ਨਿੱਕੀਆਂ ਮੱਛੀਆਂ ਵੇਖੀਆਂ। ਭੈਣ ਨੇ ਦੋ ਵੱਡੀਆਂ ਅਤੇ ਤਿੰਨ ਨਿੱਕੀਆਂ ਮੱਛੀਆਂ ਵੇਖੀਆਂ। ਮਾਂ ਨੇ ਤਿੰਨ ਵੱਡੀਆਂ ਅਤੇ ਪੰਜ ਨਿੱਕੀਆਂ ਵੇਖੀਆਂ। ਮਾਂ ਨੇ ਤਲਾ ਦੀਆਂ ਸਾਰੀਆਂ ਮੱਛੀਆਂ ਵੇਖੀਆਂ। ਉੱਥੇ ਕਿੰਨੀਆਂ ਮੱਛੀਆਂ ਸਨ?" ਇਹ ਮਸਲਾ ਬਹੁਤ ਸਾਰੇ ਬੱਚਿਆਂ ਲਈ ਕੋਈ ਔਕੜ ਨਹੀਂ ਸੀ ਪੇਸ਼ ਕਰਦਾ ਪਰ ਨੀਨਾ ਬੜੀ ਦੇਰ ਸੋਚਦੀ ਰਹੀ। ਅਖ਼ੀਰ ਉਹਨੇ ਖ਼ੁਸ਼ੀ ਨਾਲ਼ ਤਾੜੀ ਮਾਰੀ। "ਹਾਂ, ਭਰਾ ਅਤੇ ਭੈਣ ਨੇ ਸਾਰੀਆਂ ਮੱਛੀਆਂ ਨਹੀਂ ਵੇਖੀਆਂ ਪਰ ਮਾਂ ਨੇ ਸਾਰੀਆਂ ਮੱਛੀਆਂ ਵੇਖੀਆਂ ਸੋ ਤਲਾਅ ਵਿੱਚ ਤਿੰਨ ਵੱਡੀਆਂ ਤੇ ਪੰਜ ਨਿੱਕੀਆਂ ਮੱਛੀਆਂ ਸਨ। ਉਹ ਅੱਖੋਂ ਉਹਲੇ ਘਾਹ ਵਿੱਚ ਲੁਕੀਆਂ ਹੋਈਆਂ ਸਨ।... ਪਰ ਮਾਂ ਨੇ ਉਹਨਾਂ ਨੂੰ ਵੇਖ ਲਿਆ।" ਵਾਲੀਆ ਅਤੇ ਪੈਤਰਿਕ ਵੀ ਅਜਿਹੇ ਮਸਲੇ ਹੱਲ ਕਰਨ ਲੱਗ ਪਏ ਅਤੇ ਕੁੱਝ ਅਜਿਹੇ ਵੀ ਜਿਹੜੇ ਕੁੱਝ ਵਧੇਰੇ ਔਖੇ ਸਨ।

ਉਹਨਾਂ ਜਿਹੜੀ ਸਫ਼ਲਤਾ ਪ੍ਰਾਪਤ ਕੀਤੀ ਸੀ ਉਹਨੂੰ ਮਜ਼ਬੂਤ ਬਣਾਉਣ ਲਈ ਹੌਲ਼ੀ-ਹੌਲ਼ੀ ਮੈਂ ਉਹਨਾਂ ਨੂੰ ਵਧੇਰੇ ਔਖੇ ਮਸਲੇ ਦੇਣ ਲੱਗ ਪਿਆ। ਪੜ੍ਹਾਈ ਦੇ ਤੀਜੇ ਵਰ੍ਹੇ ਜਦੋਂ ਅਸੀਂ ਪੰਚਾਇਤੀ ਫ਼ਾਰਮ ਦੇ ਫਲ਼ਾਂ ਦੇ ਬਾਗ਼ ਵਿੱਚ ਸਿਉ ਇਕੱਠੇ ਕਰ ਰਹੇ ਸਾਂ, ਨੀਨਾ ਨੇ ਇਹ ਅੜਾਉਣੀ ਹੱਲ ਕੀਤੀ: "ਤਿੰਨ ਭਰਾ ਜੂਹ ਵਿੱਚ ਘਾਹ ਕੱਟ ਰਹੇ ਸਨ। ਦੁਪਹਿਰੇ ਉਹ ਬਲੂਤ ਦੇ ਇੱਕ ਰੁੱਖ ਹੇਠ ਸਸਤਾਉਣ ਲਈ ਲੇਟ ਗਏ ਅਤੇ ਸੌਂ ਗਏ। ਉਹਨਾਂ ਦੀ ਭੈਣ ਉਹਨਾਂ ਲਈ ਦੁਪਹਿਰ ਦਾ ਖਾਣਾ ਲਿਆਈ: ਸ਼ੋਰਬਾ, ਰੋਟੀ ਅਤੇ ਹਰ ਇੱਕ ਲਈ ਕਈ ਸਿਉ। ਉਹਨੇ ਉਹਨਾਂ ਨੂੰ ਨਾ ਜਗਾਇਆ ਪਰ ਖਾਣੇ ਵਾਲ਼ੀ ਟੋਕਰੀ ਛੱਡ ਗਈ ਅਤੇ ਘਰ ਮੁੜ ਗਈ। ਵੱਡਾ ਭਰਾ ਜਾਗਿਆ ਅਤੇ ਉਹਨੇ ਸਿਉ ਵੇਖੇ। ਉਹਨੇ ਉਹਨਾਂ ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਪਰ ਆਪਣਾ ਸਾਰਾ ਹਿੱਸਾ ਨਾ ਖਾਧਾ। ਉਹਨੇ ਇੱਕ ਸਿਉ ਆਪਣੇ ਲਡਿਕੇ ਭਰਾ—ਸਭ ਤੋਂ ਛੋਟੇ ਲਈ ਬਚਾ ਲਿਆ। ਫਿਰ ਉਹ ਲੇਟ ਗਿਆ ਅਤੇ ਸੌਂ ਗਿਆ। ਵਿਚਕਾਰਲਾ ਭਰਾ ਜਾਗਿਆ ਪਰ ਉਹਨੂੰ ਇਹ ਪਤਾ ਨਹੀਂ ਸੀ ਕਿ ਵੱਡੇ ਭਰਾ ਨੇ ਪਹਿਲਾਂ ਹੀ ਕੁੱਝ ਸਿਉ ਖਾ ਲਏ ਹਨ। ਉਹਨੇ ਬਾਕੀ ਦੇ ਸਿਉਆਂ ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਪਰ ਉਹਨੇ ਵੀ ਆਪਣਾ ਸਾਰਾ ਹਿੱਸਾ ਨਾ ਖਾਧਾ। ਉਹਨੇ ਇੱਕ ਸਭ ਤੋਂ ਨਿੱਕੇ ਭਰਾ ਲਈ ਰਹਿਣ ਦਿੱਤਾ ਕਿਉਂਕਿ ਉਹਨੂੰ ਮਿੱਠੀਆਂ ਚੀਜ਼ਾਂ ਖਾਣ ਦਾ ਸ਼ੌਕ ਸੀ। ਫਿਰ ਵਿਚਕਾਰਲਾ ਭਰਾ ਲੇਟ ਗਿਆ ਅਤੇ ਫਿਰ ਸੌਂ ਗਿਆ। ਫਿਰ ਨਿੱਕਾ ਭਰਾ ਜਾਗਿਆ, ਉਹਨੇ ਟੋਕਰੀ ਵਿੱਚ ਸੱਤ ਸਿਉ ਵੇਖੇ ਅਤੇ ਉਹਨੂੰ ਸਮਝ ਨਾ ਆਈ ਉਹ ਉਹਨਾਂ ਨੂੰ ਤਿੰਨਾਂ ਹਿੱਸਿਆਂ ਵਿੱਚ

ਕਿਵੇਂ ਵੰਡੇ। ਉਹਨੇ ਲੰਮਾਂ ਸਮਾਂ ਸੋਚਿਆ ਪਰ ਇਹ ਫ਼ੈਸਲਾ ਨਾ ਕਰ ਸਕਿਆ ਕਿ ਉਹ ਕੀ ਕਰੇ। ਫਿਰ ਬਾਕੀ ਭਰਾ ਜਾਗ ਪਏ ਅਤੇ ਉਹਨਾਂ ਸਾਰੀ ਗੱਲ ਦੱਸੀ। ਭੈਣ ਆਪਣੇ ਭਰਾਵਾਂ ਲਈ ਕਿੰਨੇ ਸਿਉ ਲਿਆਈ ਸੀ ?"

ਸਾਡੇ ਗਣਿਤ ਦੇ ਅਨੇਕ ਪ੍ਰਸ਼ਨਾਂ ਦਾ ਸਬੰਧ ਕੰਮ ਨਾਲ਼ ਸੀ, ਇਹ ਇੱਕ ਅਜਿਹਾ ਵਿਸ਼ਾ ਸੀ ਜਿਸਦੀ ਬੱਚਿਆਂ ਨੂੰ ਚੰਗੀ ਸੋਝੀ ਸੀ। ਇਹਨਾਂ ਮਸਲਿਆਂ ਨੂੰ ਹੱਲ ਕਰਦੇ ਹੋਏ ਬੱਚੇ ਘੜੀ-ਮੁੜੀ ਵੇਖਦੇ ਕਿ ਉਹਨਾਂ ਦੇ ਵੱਡੇ ਕਿਵੇਂ ਹਲ਼ ਵਾਹੁੰਦੇ ਹਨ ਅਤੇ ਬੀਜ ਬੀਜਦੇ ਹਨ, ਰੁੱਖ ਲਾਉਂਦੇ ਅਤੇ ਉਹਨਾਂ ਨੂੰ ਖਾਦ ਪਾਉਂਦੇ ਹਨ, ਬੋਹਲ਼ ਇਕੱਠਾ ਕਰਦੇ ਅਤੇ ਖਾਣ-ਪੀਣ ਦਾ ਸਮਾਨ ਇਕੱਠਾ ਕਰਦੇ, ਮਕਾਨ ਉਸਾਰਦੇ ਅਤੇ ਸੜਕਾਂ ਦੀ ਮੁਰੰਮਤ ਕਰਦੇ। ਜੀਵਨ ਦੇ ਇਹਨਾਂ ਸਬੰਧਾਂ ਦੀ ਸਥਾਪਤੀ ਰਾਹੀਂ ਪ੍ਰਭਾਵਾਂ ਵਿਚਕਾਰ ਸਬੰਧ ਤਕੜੇਰੇ ਹੋ ਗਏ। ਸੋਚ ਅਤੇ ਯਾਦ ਇੱਕ ਅਵੰਡ ਏਕਾ ਬਣ ਗਏ। ਬਹੁਤ ਵੱਡੀ ਗਿਣਤੀ ਵਿੱਚ ਮਸਲਿਆਂ ਦਾ ਹੱਲ ਕਰਨ ਲਈ ਬੱਚੇ ਚਿੱਤਰਾਂ ਦਾ ਸਹਾਰਾ ਲੈਂਦੇ ਜਾਂ ਉਹਨਾਂ ਦੇ ਖ਼ਾਕੇ ਅਤੇ ਮਾਡਲ ਬਣਾਉਂਦੇ। ਬੱਚੇ ਆਪਣੇ ਕੰਧ ਅਖ਼ਬਾਰ ਵਿੱਚ, ਜਿਹੜਾ ਉਹਨਾਂ ਤੀਜੀ ਸ਼੍ਰੇਣੀ ਦੇ ਦੂਜੇ ਅੱਧ ਵਿੱਚ ਕੱਢਣਾ ਸ਼ੁਰੂ ਕਰ ਦਿੱਤਾ ਸੀ, ਅੜਾਉਣੀਆਂ, ਬੁਝਾਰਤਾਂ ਅਤੇ ਟੇਢੇ ਪ੍ਰਸ਼ਨ ਲਿਖਣੇ ਸ਼ੁਰੂ ਕਰ ਦਿੱਤੇ। ਮਸਲੇ ਹੱਲ ਕਰਨ ਨੇ ਸਿਰੜ, ਲਗਨ ਅਤੇ ਮਿਹਨਤ ਦੇ ਇੱਕ ਹੋਰ ਮੁਕਾਬਲੇ ਦਾ ਰੂਪ ਧਾਰ ਲਿਆ। ਅਸਾਂ ਪਹਿਲਾਂ ਤੀਜੀ ਸ਼੍ਰੇਣੀ ਵਿੱਚ ਆਪਣੀ ਸ਼੍ਰੇਣੀ ਵਿੱਚ ਗਣਿਤ ਦਾ ਮੁਕਾਬਲਾ ਜੱਥੇਬੰਦ ਕੀਤਾ। ਬੱਚਿਆਂ ਨੂੰ ਵੱਖ-ਵੱਖ ਔਖਿਆਈ ਵਾਲ਼ੇ ਪ੍ਰਸ਼ਨ ਦਿੱਤੇ ਗਏ ਤਾਂ ਜੋ ਹਰ ਬੱਚਾ ਉਹਨਾਂ ਵਿੱਚੋਂ ਕੁੱਝ ਹੱਲ ਕਰਨ ਵਿੱਚ ਸਫ਼ਲ ਹੋ ਜਾਵੇ। ਹੌਲ਼ੀ-ਹੌਲ਼ੀ ਗਣਿਤ ਮੁਕਾਬਲੇ ਨੇ ਹੋਰਨਾਂ ਮੁੱਢਲੀਆਂ ਸ਼੍ਰੇਣੀਆਂ ਦਾ ਧਿਆਨ ਖਿੱਚਿਆ ਅਤੇ ਉਹ ਸਾਰੇ ਸਕੂਲ ਵਿੱਚ ਹੋਣ ਲੱਗ ਪਏ।

"ਸਾਡੇ ਆਲ਼ੇ-ਦੁਆਲ਼ੇ ਦੀ ਗਣਿਤ ਪੁਸਤਕ" ਵਿੱਚੋਂ ਪ੍ਰਸ਼ਨ ਹੱਲ ਕਰਦੇ ਹੋਏ ਬੱਚਿਆਂ ਦੇ ਵਿਚਾਰ ਜਾਗ ਪਏ ਅਤੇ ਉਹਨਾਂ ਸੋਚਣਾ ਸਿੱਖ ਲਿਆ। ਜੇ ਉਹਨਾਂ ਨੂੰ ਸੋਚਣਾ ਨਹੀਂ ਸਿਖਾਇਆ ਗਿਆ, ਜੇ ਸੋਚਣ ਦੇ ਅਮਲ ਨੇ ਉਹਨਾਂ ਦੇ ਦਿਮਾਗ਼ ਨੂੰ ਮਜ਼ਬੂਤ ਨਹੀਂ ਕੀਤਾ ਤਾਂ ਬੰਦਾ ਬੱਚਿਆਂ ਦੇ ਗਣਿਤ ਜਾਂ ਕਿਸੇ ਹੋਰ ਵਿਸ਼ੇ ਦਾ ਚੰਗਾ ਗਿਆਨ ਹੋਣ ਦੀ ਗੱਲ ਨਹੀਂ ਕਰ ਸਕਦਾ।

ਲਿਓ ਤਾਲਸਤਾਏ ਨੇ ਸਲਾਹ ਦਿੱਤੀ ਹੈ: "ਹਿਸਾਬ ਦੀਆਂ ਸਾਰੀਆਂ ਪ੍ਰੀਭਾਸ਼ਾਵਾਂ ਅਤੇ ਗੁਰਾਂ ਨੂੰ ਇੱਕ ਪਾਸੇ ਛੱਡ ਦਿਓ, ਪਰ ਆਪਣੇ ਆਪ ਨੂੰ ਵੱਧ ਤੋਂ ਵੱਧ ਸਰਗਰਮੀਆਂ ਚਲਾਉਣ ਉੱਤੇ ਮਜ਼ਬੂਤ ਕਰੋ ਅਤੇ ਸੁਧਾਈ ਇਸ ਲਈ ਨਾ ਕਰੋ ਕਿ ਜੋ ਕੁੱਝ ਕੀਤਾ ਗਿਆ ਉਹ ਨਿਯਮਾਂ ਅਨੁਸਾਰ ਨਹੀਂ ਸਗੋਂ ਇਸ ਲਈ ਕਿ ਉਹਦੇ ਪਿੱਛੇ ਸੋਚ ਨਹੀਂ ਸੀ।"* ਇਹ ਨਸੀਹਤ ਸਿਧਾਂਤਕ ਆਮਿਆਉਣ, ਪ੍ਰੀਭਾਸ਼ਾਵਾਂ ਅਤੇ ਨਿਯਮਾਂ ਨੂੰ ਰੱਦ ਨਹੀਂ ਕਰਦੀ, ਜਿਹਾ ਕਿ ਪਹਿਲੀ ਨਜ਼ਰੇ ਜਾਪਦਾ ਹੈ। ਤਾਲਸਤਾਏ ਦੀ ਨੀਅਤ ਇਹਦੇ ਬਿਲਕੁਲ ਉਲਟ ਹੈ, ਉਹ

---

** **ਲਿਓ ਤਾਲਸਤਾਏ**, ਵਿੱਦਿਅਕ ਲੇਖ, ਮਾਸਕੋ, ਉਚਪੇਦਗਿਜ਼, ਪ੍ਰਕਾਸ਼ਕ, 1953, ਪੰਨਾ 339 (ਰੂਸੀ ਵਿੱਚ)।*

ਚਾਹੁੰਦਾ ਹੈ ਕਿ ਬੱਚੇ ਨੂੰ ਪ੍ਰੀਭਾਸ਼ਾਵਾਂ ਅਤੇ ਨਿਯਮਾਂ ਦਾ ਤੱਤ ਵਿੱਚੋਂ ਸਮਝਣ ਵੱਲ ਲਾਇਆ ਜਾਵੇ ਅਤੇ ਉਹ ਆਮਿਆਉਣ ਨੂੰ ਨਿਯਮ ਵਿਚਲੇ ਮਾਮਲੇ ਦੇ ਖ਼ਾਸੇ ਵਿੱਚ ਪੈਦਾ ਹੁੰਦਾ ਵੇਖੇ ਨਾ ਕਿਸੇ ਤਰ੍ਹਾਂ ਦੇ ਸਮਝ ਨਾ ਆਉਣ ਵਾਲ਼ੀ ਸੱਚਾਈ ਵਜੋਂ। ਜੇ ਅਧਿਆਪਕ ਸੱਚ ਵੱਲ ਅਜਿਹੀ ਪਹੁੰਚ ਅਪਣਾਉਂਦਾ ਹੈ ਤਾਂ ਬੱਚਾ ਆਪ ਪ੍ਰੀਭਾਸ਼ਾਵਾਂ "ਲੱਭ ਲੈਂਦਾ ਹੈ"। ਇਸ ਲੱਭਤ ਦੀ ਖ਼ੁਸ਼ੀ ਇੱਕ ਮਹਾਨ ਭਾਵੁਕ ਉਤਸ਼ਾਹਕ ਹੈ ਜਿਹੜਾ ਸੋਚਣ ਦੇ ਵਿਕਾਸ ਵਿੱਚ ਵੱਡਾ ਰੋਲ ਅਦਾ ਕਰਦਾ ਹੈ। ਬੰਦੇ ਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਤਾਲਸਤਾਏ ਦੀ ਨਸੀਹਤ ਕੇਵਲ ਨਿੱਕੇ ਬੱਚਿਆਂ ਉੱਤੇ ਲਾਗੂ ਹੁੰਦੀ ਹੈ।

"ਸਾਡੇ ਆਲ਼ੇ-ਦੁਆਲ਼ੇ ਦੀ ਗਣਿਤ ਪੁਸਤਕ" ਵਿੱਚ ਪ੍ਰਸ਼ਨ ਹੱਲ ਕਰਨ ਦਾ ਅਰਥ ਗਣਿਤ ਵਿੱਚ ਵਧੇਰੇ ਸਫ਼ਲਤਾਂ ਦਾ ਇੱਕੋ-ਇੱਕ ਸਾਧਨ ਨਹੀਂ। ਭਾਵੇਂ ਇਸ ਵਿੱਚ ਚਿੰਤਨ ਵਿਕਸਤ ਕਰਨ ਦੀ ਯੋਗਤਾ ਹੈ, ਪਰ ਇਹ ਸਹਾਇਕ ਰੋਲ ਅਦਾ ਕਰਦਾ ਹੈ ਅਤੇ ਸਬਕਾਂ ਦੇ ਦੌਰਾਨ ਵਿੱਦਿਅਕ ਅਮਲ ਦੀਆਂ ਮੰਗਾਂ ਤੋਂ ਦੁਜੈਲਾ ਹੈ। ਇਹ ਢੰਗ ਕੇਵਲ ਬੌਧਿਕ, ਸਦਾਚਾਰਕ, ਸੁਹਜ-ਸੁਆਦੀ ਅਤੇ ਵਿਰਤਕ ਵਿੱਦਿਆ ਦੇ ਢੰਗਾਂ ਅਤੇ ਤਰੀਕਿਆਂ ਦੇ ਸਮੂਹ ਦੇ ਅੰਦਰ ਹੀ ਕਾਰਗਰ ਹੋ ਸਕਦਾ ਹੈ। ਅਲੰਕਾਰਕ ਭਾਸ਼ਾ ਵਿੱਚ ਮੈਂ ਇਹਨੂੰ ਮੁੱਢਲੀ ਵਿੱਦਿਆ ਦੇ ਮੁੱਖ ਆਸ਼ੇ ਪ੍ਰਾਪਤ ਕਰਨ—ਬੱਚਿਆਂ ਨੂੰ ਸਾਦੇ ਗਿਆਨ ਅਤੇ ਅਮਲੀ ਯੋਗਤਾਵਾਂ ਦੀ ਨਿੱਗਰ ਰੂਪ ਰੇਖਾ ਸਿਖਾਉਣ—ਵੱਲ ਮੁੱਖ ਪੁਲ਼ ਸਮਝਦਾ ਹਾਂ। ਗਣਿਤ ਦੇ ਅਧਿਐਨ ਵਿੱਚ ਸ਼ੁੱਧਤਾ, ਮਿਥੀਆਂ ਮੰਗਾਂ ਅਤੇ ਨਿਸ਼ਾਨੇ ਵਿਸ਼ੇਸ਼ ਤੌਰ ਉੱਤੇ ਮਹੱਤਵਪੂਰਨ ਰੋਲ ਅਦਾ ਕਰਦੇ ਹਨ। ਹਰ ਸਕੂਲੀ ਵਰ੍ਹੇ ਮੈਂ ਇਹ ਮਿੱਥਦਾ ਕਿ ਵਿਦਿਆਰਥੀਆਂ ਨੇ ਐਨ ਕਿਹੜੀ ਗੱਲ ਜਾਣਨੀ ਅਤੇ ਆਪਣੇ ਚੇਤਿਆਂ ਵਿੱਚ ਸਾਂਭਣੀ ਹੈ। ਗਣਿਤਕ ਗਿਆਨ ਦਾ, ਜਿਸ ਉੱਤੇ ਅਗਲੇਰੀ ਗਣਿਤਕ ਵਿੱਦਿਆ ਅਧਾਰਤ ਹੈ, ਪ੍ਰਕਿਰਤਕ ਅੰਕਾਂ ਦੇ ਨਿਯਮਾਂ ਦਾ ਗਿਆਨ ਹੈ। ਮੈਂ ਅਜਿਹੀ ਥਾਂ ਅੱਪੜਨ ਦਾ ਯਤਨ ਕੀਤਾ ਜਿੱਥੇ ਹਰ ਬੱਚਾ ਪਹਿਲੀ ਸ਼੍ਰੇਣੀ ਵਿੱਚ ਵੀ ਸੋਚਣ ਲਈ ਰੁਕੇ ਬਿਨਾਂ 100 ਤੱਕ ਰਕਮਾਂ ਨੂੰ ਜੋੜਨ ਅਤੇ ਘਟਾਉਣ ਨਾਲ਼ ਸਬੰਧਤ ਕਿਸੇ ਵੀ ਪ੍ਰਸ਼ਨ ਦਾ ਉੱਤਰ ਛੇਤੀ ਦੇ ਸਕਦਾ। ਇਸ ਆਸ਼ੇ ਉੱਤੇ ਅੱਪੜਨ ਲਈ ਅੰਕਾਂ ਦੀ ਬਣਤਰ ਦੇ ਵਿਸ਼ਲੇਸ਼ਣ ਸਬੰਧੀ ਮਸ਼ਕਾਂ ਦਾ ਇੱਕ ਸਮੂਹ ਸਥਾਪਤ ਕੀਤਾ ਗਿਆ। ਮੈਂ ਪਹਾੜਿਆਂ ਦੇ ਨਿੱਗਰ ਗਿਆਨ ਤੋਂ ਬਿਨਾਂ ਮੁੱਢਲੀਆਂ ਸ਼੍ਰੇਣੀਆਂ ਜਾਂ ਭਵਿੱਖ ਵਿੱਚ ਰਚਨਾਤਮਕ ਕੰਮ ਦੀ ਕਲਪਨਾ ਵੀ ਨਹੀਂ ਸਾਂ ਕਰ ਸਕਦਾ। ਗਿਆਨ ਦੇ ਲੋੜੀਂਦੇ ਖੇਤਰਾਂ ਨੂੰ ਚੇਤੇ ਕਰਨਾ ਰਚਨਾਤਮਕ ਸੋਚ ਦਾ ਮਹੱਤਵਪੂਰਨ ਸਾਧਨ ਹੈ।

ਕਮਜ਼ੋਰ ਚੇਤੇ ਵਾਲ਼ੇ ਬੱਚੇ ਲਈ ਸੋਚਣਾ ਜਾਂ ਕਲਪਨਾ ਕਰਨਾ ਔਖਾ ਹੈ। ਮੈਂ ਲੰਮੇ ਸਮੇਂ ਤੋਂ ਇਸ ਸਬੰਧੀ ਫ਼ਿਕਰ ਕਰਦਾ ਰਿਹਾ ਹਾਂ ਕਿ ਬੱਚਿਆਂ ਦੇ ਚੇਤੇ ਨੂੰ ਕਿਵੇਂ ਮਜ਼ਬੂਤ ਬਣਾਇਆ ਅਤੇ ਵਿਕਸਤ ਕੀਤਾ ਜਾਵੇ, ਉਹਨਾਂ ਦੀ ਸੱਚਾਈਆਂ ਅਤੇ ਆਮਿਆਉਣ ਦੀ ਸੂਝ ਨੂੰ, ਜਿਸਨੂੰ ਸਦਾ ਉਹਨਾਂ ਦੀ ਸੋਚ ਨੂੰ ਲੈਸ ਕਰਨ ਲਈ ਵਰਤੋਂ ਕੀਤੀ ਜਾ ਸਕਦੀ ਹੈ, ਕਿਵੇਂ ਭਰਪੂਰ ਬਣਾਇਆ ਜਾਵੇ। ਚੇਤੇ ਨੂੰ ਵਿਕਸਤ ਕਰਨ ਦਾ ਇੱਕ ਢੰਗ "ਹਿਸਾਬੀ ਡੱਬਾ" ਸੀ। ਇਹ ਇੱਕ ਨੀਝੀ ਸਹਾਇਕ ਸੀ ਜਿਸ ਰਾਹੀਂ ਬੱਚੇ ਆਪਣੇ ਹਿਸਾਬ ਦੇ ਗਿਆਨ ਦੀ

ਪੜਤਾਲ ਕਰਦੇ। ਪਰਖ ਗਣਿਤਕ ਮੁਰੱਬਿਆਂ ਦਾ ਰੂਪ ਧਾਰਦੀ ਜਿਹੜੇ ਬੱਚੇ ਆਪ ਬਣਾਉਂਦੇ: ਮੁਰੱਬੇ ਦੀਆਂ ਬਾਹੀਆਂ ਘਣਾਂ ਤੋਂ ਬਣਦੀਆਂ ਅਤੇ ਹਰ ਘਣ ਦੇ ਪਾਸਿਆਂ ਉੱਤੇ ਲਿਖੇ ਅੰਕ ਸਭਨਾਂ ਪਾਸਿਆਂ ਤੋਂ ਸਾਵੇਂ ਅੰਕਾਂ ਵਿੱਚ ਜੋੜ ਦੇਂਦੇ। "ਹਿਸਾਬੀ ਡੱਬੇ" ਵਿੱਚ ਪਹਾੜਿਆਂ ਦੀ ਦੁਹਰਾਈ ਲਈ ਬਣਾਏ ਗਏ ਵਿਸ਼ੇਸ਼ ਪ੍ਰਸ਼ਨ ਸਨ।

ਹਿਸਾਬੀ "ਇਲੈਕਟਰੀਨਾ" ਚੇਤੇ ਦੇ ਵਿਕਾਸ ਅਤੇ ਮਜ਼ਬੂਤ ਬਣਾਉਣ ਲਈ ਇੱਕ ਸ਼ਾਨਦਾਰ ਸਾਧਨ ਸੀ। ਇਹ ਇੱਕ ਅਜਿਹਾ ਪ੍ਰਕਰਣ ਸੀ ਜਿਸ ਨੂੰ ਚਾਲੂ ਕਰਨ ਲਈ ਬਿਜਲੀ ਦੇ ਇੱਕ ਘੇਰ ਦੀ ਲੋੜ ਸੀ। ਹਰ ਬੱਚਾ ਇਸ ਪ੍ਰਕਰਣ ਉੱਤੇ ਪਹਾੜੇ ਦੁਹਰਾਉਂਦਾ ਅਤੇ ਪ੍ਰਕਿਰਤਕ ਅੰਕਾਂ ਨੂੰ ਦੁਹਰਾਉਂਦਾ। ਤੀਜੀ ਸ਼੍ਰੇਣੀ ਤੋਂ ਅਸਾਂ ਆਪ ਆਪਣੇ ਗਣਿਤਕ "ਇਲੈਕਟਰੀਨ" ਬਣਾਉਣੇ ਸ਼ੁਰੂ ਕਰ ਦਿੱਤੇ ਅਤੇ ਚੌਥੀ ਸ਼੍ਰੇਣੀ ਦੇ ਅੰਤ ਤੱਕ ਅਸਾਂ ਉਹ ਚਾਰ ਬਣਾ ਲਏ। ਇਸ ਕੰਮ ਦੇ ਅਮਲ ਵਿੱਚ ਮੈਨੂੰ ਇੱਕ ਵਾਰ ਫਿਰ ਨਿਸ਼ਚਾ ਹੋ ਗਿਆ ਕਿ ਵਿਦਿਆਰਥੀਆਂ ਦੇ ਬੌਧਿਕ ਵਿਕਾਸ ਲਈ ਸੋਚਣ ਅਤੇ ਆਪਣੇ ਹੱਥਾਂ ਨਾਲ਼ ਕੰਮ ਕਰਨ ਨੂੰ ਮਿਲ਼ਾਉਣ ਦੀ ਕਿੰਨੀ ਮਹੱਤਤਾ ਹੈ। ਡਾਵਾਂਡੋਲ ਚੇਤੇ ਵਾਲ਼ੇ ਬੱਚਿਆਂ ਦੇ ਚੇਤੇ ਨੀਝੀ ਸਹਾਇਕ ਬਣਾਉਣ ਦੇ ਦੌਰਾਨ ਮਜ਼ਬੂਤ ਹੋਏ (ਨਿਰਸੰਦੇਹ, ਇਹਨੇ ਸੋਚ ਦੇ ਅਮਲ ਉੱਤੇ ਪ੍ਰਭਾਵ ਪਾਉਣ ਦੇ ਹੋਰ ਸਾਧਨਾਂ ਨਾਲ਼ ਮਿਲ਼ ਕੇ ਨਿਸ਼ਚਿਤ ਸਿੱਟੇ ਦਿੱਤੇ)।

ਸ਼ਤਰੰਜ ਦੀ ਬੱਚਿਆਂ ਨੂੰ ਸੋਚਣਾ ਸਿਖਾਉਣ ਵਿੱਚ ਬਹੁਤ ਮਹੱਤਤਾ ਸੀ। ਸ਼ੂਰਾ, ਗਾਲੀਆ, ਸੇਰਯੋਜ਼੍ਹਾ, ਯੂਰਾ, ਵਾਨੀਆ, ਮੀਸ਼ਾ ਅਤੇ ਕੁੱਝ ਹੋਰ ਬੱਚਿਆਂ ਨੇ **ਖ਼ੁਸ਼ੀ ਦੇ ਸਕੂਲ** ਵਿੱਚ ਹੀ ਸ਼ਤਰੰਜ ਖੇਡਣੀ ਸਿੱਖ ਲਈ ਸੀ। ਨਿੱਕੇ ਮੁੰਡੇ ਅਤੇ ਕੁੜੀਆਂ ਅਕਸਰ ਦੀ ਬਸਾਤ ਲੈ ਕੇ ਬੈਠੇ ਦਿੱਸਦੇ। ਸ਼ਤਰੰਜ ਖੇਡਣਾ ਸੋਚ ਨੂੰ ਜ਼ਬਤ ਵਿੱਚ ਰੱਖਦਾ ਅਤੇ ਇਕਾਗਰਤਾ ਸਿਖਾਉਂਦਾ। ਪਰ ਇੱਥੇ ਮੁੱਖ ਗੱਲ ਚੇਤੇ ਦਾ ਵਿਕਾਸ ਸੀ। ਸ਼ਤਰੰਜ ਦੇ ਨਿੱਕੇ ਖਿਡਾਰੀਆਂ ਨੂੰ ਵੇਖਦੇ ਹੋਏ ਮੈਂ ਵੇਖਦਾ ਕਿਵੇਂ ਬੱਚੇ ਬੜੇ ਗਹੁ ਨਾਲ਼ ਉਸ ਪ੍ਰਸਥਿਤੀ ਨੂੰ ਮੁੜ ਪੈਦਾ ਕਰਦੇ ਜਿਹੜੀ ਪਹਿਲਾਂ ਸੀ ਅਤੇ ਉਹਦੀ ਕਲਪਨਾ ਕਰਦੇ ਜਿਵੇਂ ਇਹ ਹੋਵੇਗੀ। ਮੇਰੀ ਬੜੀ ਤੀਬ੍ਰਰ ਇੱਛਾ ਸੀ ਕਿ ਵਾਲੀਆ, ਨੀਨਾ ਅਤੇ ਪੈਤਰਿਕ ਸ਼ਤਰੰਜ ਖੇਡਣਾ ਸਿੱਖ ਲੈਣ। ਮੈਂ ਬੱਚਿਆਂ ਨੂੰ ਖੇਡ ਖੇਡਣੀ ਸਿਖਾਈ ਅਤੇ ਬੱਚਿਆਂ ਨੇ ਅਗਲੀ ਚਾਲ ਸਬੰਧੀ ਸੋਚਿਆ। ਸ਼ਤਰੰਜ ਨੇ ਮੈਨੂੰ ਦੱਸਿਆ ਕਿ ਲਿਊਬਾ ਅਤੇ ਪਾਵੇਲ ਗਣਿਤਕ ਢੰਗ ਨਾਲ਼ ਸੋਚ ਸਕਦੇ ਸਨ। ਤੀਜੀ ਸ਼੍ਰੇਣੀ ਵਿੱਚ ਉਹਨਾਂ ਦੇ ਸ਼ਤਰੰਜ ਖੇਡਣਾ ਸਿੱਖਣ ਤੋਂ ਪਹਿਲਾਂ ਮੈਂ ਇਹ ਗੱਲ ਨਹੀਂ ਅਨੁਭਵ ਕੀਤੀ ਕਿ ਉਹਨਾਂ ਵਿੱਚ ਸੋਚਣ ਦੀ ਕੋਈ ਤੀਖਣਤਾ ਜਾਂ ਸਿਰੜ ਸੀ।

ਸ਼ਤਰੰਜ ਤੋਂ ਬਿਨਾਂ ਬੌਧਿਕ ਯੋਗਤਾਵਾਂ ਅਤੇ ਚੇਤੇ ਦੇ ਪੂਰੇ ਵਿਕਾਸ ਦੀ ਕਲਪਨਾ ਕਰਨਾ ਅਸੰਭਵ ਸੀ। ਸ਼ਤਰੰਜ ਖੇਡਣਾ ਮੁੱਢਲੇ ਸਕੂਲ ਦੇ ਜੀਵਨ ਵਿੱਚ ਬੌਧਿਕ ਵਿਕਾਸ ਦੇ ਅੰਸ਼ਾਂ ਵਿੱਚੋਂ ਇੱਕ ਵਜੋਂ ਦਾਖ਼ਲ ਹੋਣਾ ਚਾਹੀਦਾ ਹੈ। ਇੱਥੇ ਅਸੀਂ ਵਿਸ਼ੇਸ਼ ਤੌਰ ਉੱਤੇ ਮੁੱਢਲੇ ਸਕੂਲ ਦੀ ਗੱਲ ਕਰ ਰਹੇ ਹਾਂ, ਜਿੱਥੇ ਬੌਧਿਕ ਵਿੱਦਿਆ ਦਾ ਵਿਸ਼ੇਸ਼ ਸਥਾਨ ਹੈ ਅਤੇ ਕੰਮ ਦੇ ਵਿਸ਼ੇਸ਼ ਰੂਪਾਂ ਅਤੇ ਢੰਗਾਂ ਦੀ ਮੰਗ ਕਰਦਾ ਹੈ।

## ਸੰਸਾਰ ਦੁਆਲ਼ੇ ਸਾਡਾ "ਸਫ਼ਰ"

ਇਹ ਲਾਜ਼ਮੀ ਹੈ ਕਿ ਮੁੱਢਲੇ ਸਕੂਲ ਦਾ ਅਧਿਆਪਕ ਹੌਲ਼ੀ-ਹੌਲ਼ੀ ਬੱਚੇ ਦੇ ਦਿਮਾਗ਼ੀ ਦ੍ਰਿਸ਼ਟੀਕੋਣ ਨੂੰ ਉਹਦੇ ਵਤਨੀ ਖੇਤਾਂ ਅਤੇ ਜੰਗਲ਼ਾਂ ਤੋਂ ਆਪਣੀ ਮਾਤ-ਭੂਮੀ ਅਤੇ ਸਾਰੇ ਸੰਸਾਰ ਵਿੱਚ ਪ੍ਰਕਿਰਤੀ ਅਤੇ ਜੀਵਨ ਤੱਕ ਵਿਸ਼ਾਲ ਕਰੇ।

ਪਹਿਲੀ ਸ਼੍ਰੇਣੀ ਵਿੱਚ ਹੀ ਬੱਚੇ ਬੜੀ ਚੰਗੀ ਤਰ੍ਹਾਂ ਸਮਝ ਗਏ ਸਨ ਕਿ ਧਰਤੀ ਸੂਰਜ ਦੁਆਲ਼ੇ ਘੁੰਮਦਾ ਇੱਕ ਬਹੁਤ ਵੱਡਾ ਗੋਲ਼ਾ ਹੈ ਅਤੇ ਇੱਕੋ ਸਮੇਂ ਧਰਤੀ ਦੇ ਕੁੱਝ ਹਿੱਸਿਆਂ ਵਿੱਚ ਗਰਮ ਹੁਨਾਲ਼ ਹੈ, ਜਿੱਥੇ ਕਿ ਹੋਰਨਾਂ ਵਿੱਚ ਸਿਆਲ਼ ਸਿਖਰ ਉੱਤੇ ਹੈ; ਕੁੱਝ ਥਾਵਾਂ ਉੱਤੇ ਰਾਤ ਹੈ ਹੋਰਨਾਂ ਵਿੱਚ ਦਿਨ। ਦੂਜੀ ਸ਼੍ਰੇਣੀ ਵਿੱਚ ਅਸਾਂ ਸੰਸਾਰ ਦੁਆਲ਼ੇ "ਸਫ਼ਰ" ਕਰਨੇ ਸ਼ੁਰੂ ਕੀਤੇ। ਬੱਚੇ ਆਪਣੇ "ਹਰੇ ਸਕੂਲੀ ਕਮਰੇ" ਵਿੱਚ ਬਹਿੰਦੇ ਅਤੇ ਉਹਨਾਂ ਸਾਹਮਣੇ ਇੱਕ ਵੱਡਾ ਗੋਲ਼ਾ ਹੁੰਦਾ, ਜਿਸ ਦੇ ਨਾਲ਼ ਕ੍ਰਿਤਮਕ ਢੰਗ ਨਾਲ਼ ਰੁਸ਼ਨਾਇਆ ਸੂਰਜ ਹੁੰਦਾ। "ਧਰਤੀ" "ਸੂਰਜ" ਦੁਆਲ਼ੇ ਘੁੰਮਦੀ ਅਤੇ "ਚੰਨ" "ਧਰਤੀ" ਦੁਆਲ਼ੇ। "ਵੇਖੋ ਬੱਚਿਓ," ਮੈਂ ਆਪਣੇ ਦੇਸ਼ ਵੱਲ ਇਸ਼ਾਰਾ ਕਰਦਾ ਹੋਇਆ ਕਹਿੰਦਾ, "ਅਸੀਂ ਇੱਥੇ ਰਹਿੰਦੇ ਹਾਂ। ਅਸੀਂ ਪੱਛਮੀ ਸਰਹੱਦ ਤੋਂ ਬਹੁਤ ਦੂਰ ਨਹੀਂ ਰਹਿੰਦੇ, ਸੋ ਅਸੀਂ ਸ਼ਹਿਰਾਂ ਅਤੇ ਪਿੰਡਾਂ ਵਿੱਚ ਜਾਂਦੇ ਹੋਏ, ਇਹ ਵੇਖਦੇ ਹੋਏ ਕਿ ਲੋਕ ਕਿਵੇਂ ਰਹਿੰਦੇ ਹਨ, ਪੂਰਬ ਵੱਲ ਲੰਮਾ ਸਫ਼ਰ ਕਰਾਂਗੇ।" ਫਿਰ ਮੈਂ ਉਹਨਾਂ ਨੂੰ ਖੇਤਾਂ ਅਤੇ ਦਰਿਆਵਾਂ ਸਬੰਧੀ, ਆਪਣੇ "ਸਫ਼ਰ" ਦੇ ਰਾਹ ਵਿੱਚ ਆਉਣ ਵਾਲ਼ੀਆਂ ਵਸੋਂ ਵਾਲ਼ੀਆਂ ਥਾਵਾਂ ਸਬੰਧੀ ਦੱਸਦਾ। ਮੇਰੀਆਂ ਗੱਲਾਂ ਦੇ ਨਾਲ਼-ਨਾਲ਼ ਚਿੱਤਰ ਅਤੇ ਫ਼ਿਲਮੀ ਪੱਟੀਆਂ ਵਿਖਾਈਆਂ ਜਾਂਦੀਆਂ।

ਸ਼ਾਮ ਹੋ ਚੱਲੀ ਸੀ ਅਤੇ ਸਾਡੇ "ਸਫ਼ਰ" ਦੇ ਦੋ ਘੰਟੇ ਪਤਾ ਲੱਗੇ ਬਿਨਾਂ ਲੰਘ ਗਏ। ਅਸਾਂ 100 ਕਿਲੋਮੀਟਰ ਵੀ ਸਫ਼ਰ ਨਹੀਂ ਸੀ ਕੀਤਾ। ਬੱਚਿਆਂ ਬੇਸਬਰੀ ਨਾਲ਼ "ਸਫ਼ਰ" ਫਿਰ ਸ਼ੁਰੂ ਹੋਣ ਦੀ ਉਡੀਕ ਕੀਤੀ।

...ਅਸੀਂ ਮੁੜ ਸ਼ਹਿਰ ਅਤੇ ਨਗਰ, ਜੰਗਲ਼ ਅਤੇ ਦਰਿਆ, ਉਸਾਰੀ ਸਥਾਨ ਅਤੇ ਅਤੀਤ ਦੀਆਂ ਯਾਦਗਾਰਾਂ ਵੇਖਦੇ ਹਾਂ ਪਰ "ਸਫ਼ਰ" ਦੁਹਰਾਈ ਵਾਲ਼ਾ ਨਹੀਂ ਸੀ ਜਾਪਦਾ ਕਿਉਂਕਿ ਸਾਡੇ ਦੇਸ਼ ਦੇ ਹਰ ਕੋਨੇ ਵਿੱਚ ਉਹ ਕੋਈ ਨਵੀਂ ਅਤੇ ਨਿਸ਼ਚਿਤ ਗੱਲ ਵੇਖਦੇ। "ਸਫ਼ਰ" ਦੇ ਕਈ ਦਿਨ ਲੰਘ ਗਏ ਅਤੇ ਅਸੀਂ ਵੋਲਗਾ ਦੇ ਨੇੜੇ ਅੱਪੜ ਰਹੇ ਸਾਂ। ਅਸਾਂ ਜਲ-ਬਿਜਲੀਘਰ ਵੇਖੇ ਅਤੇ ਵੋਲਗਾ ਦੇ ਕੰਢੇ ਸਤੈਪ-ਭੂਮੀਆਂ ਵਿੱਚ ਆਜੜੀਆਂ ਨੂੰ ਮਿਲ਼ੇ। ਸਾਹ ਰੋਕ ਕੇ, ਬੱਚਿਆਂ ਨੇ ਸਟਾਲਿਨਗਰਾਦ* ਦੀ ਲੜਾਈ ਦੀ ਕਹਾਣੀ ਸੁਣੀ, ਜਿਸਨੇ ਮਨੁੱਖਤਾ ਦੀ ਹੋਣੀ ਮਿਥੀ। ਜੇ ਹਜ਼ਾਰਾਂ ਹਜ਼ਾਰ ਸੂਰਮੇ ਇੱਥੇ ਆਪਣੇ ਅਖ਼ੀਰੀ ਸਵਾਸ ਤੱਕ ਡਟੇ ਨਾ ਰਹੇ ਹੁੰਦੇ,

---

** 1942-43 ਵਿੱਚ ਸਟਾਲਿਨਗਰਾਦ (ਹੁਣ ਵੋਲਗੋਗਰਾਦ) ਦੇ ਨੇੜੇ ਫ਼ੌਜੀ ਕਾਰਵਾਈਆਂ। ਸਟਾਲਿਨਗਰਾਦ ਦੇ ਨੇੜੇ ਸੋਵੀਅਤ ਫ਼ੌਜਾਂ ਦੀ ਜਿੱਤ ਨਾਜ਼ੀ ਹਮਲਾਵਰਾਂ ਵਿਰੁੱਧ ਸੋਵੀਅਤ ਯੂਨੀਅਨ ਦੇ ਮਹਾਨ ਦੇਸ਼-ਭਗਤਕ ਯੁੱਧ ਵਿੱਚ ਅਤੇ ਸਮੁੱਚੇ ਤੌਰ ਉੱਤੇ ਦੂਜੇ ਸੰਸਾਰ ਯੁੱਧ ਦੀਆਂ ਘਟਨਾਵਾਂ ਦੇ ਪਰਵਾਹ ਵਿੱਚ ਮਹਾਨ ਮੋੜ ਦਾ ਆਦਿ ਸੀ। —**ਸੰਪਾ:***

ਜ਼ਾਲਮ, ਤਕੜੇ, ਦੁਸ਼ਮਣ ਦੇ ਹਮਲੇ ਦਾ ਮੂੰਹ ਨਾ ਤੋੜ ਦਿੱਤਾ ਹੁੰਦਾ, ਉਹਦੀ ਕਰੋੜ ਨਾ ਭੰਨ ਦਿੱਤੀ ਹੁੰਦੀ ਤਾਂ ਅਸੀਂ ਉਸ ਦਿਨ ਸੁਖਦਾਇਕ "ਸਕੂਲੀ ਕਮਰੇ" ਵਿੱਚ ਨਾ ਬੈਠੇ ਹੁੰਦੇ। ਛੋਟੀ ਉਮਰ ਤੋਂ ਹੀ ਬੱਚਿਆਂ ਨੂੰ ਮਨੁੱਖਜਾਤੀ ਦੀ ਹੋਣੀ ਸਬੰਧੀ ਚਿੰਤਾ ਅਤੇ ਫ਼ਿਕਰਮੰਦੀ ਦੇ ਸੰਸਾਰ ਵਿੱਚ ਲਿਜਾਇਆ ਜਾਣਾ ਚਾਹੀਦਾ ਹੈ। ਬੱਚਿਆਂ ਨੂੰ ਇਹ ਅਨੁਭਵ ਕਰਨ ਦਿਓ ਕਿ ਅੱਜ ਵੀ ਅਜਿਹੀਆਂ ਸ਼ਕਤੀਆਂ ਹਨ ਜਿਹੜੀਆਂ ਧਰਤੀ ਉੱਤੇ ਇੱਕ ਨਵਾਂ, ਖ਼ੂਨੀ ਯੁੱਧ ਸ਼ੁਰੂ ਕਰਨ ਦੀ ਤਿਆਰੀ ਕਰ ਰਹੀਆਂ ਹਨ। ਬੱਚਿਆਂ ਦੇ ਮਨਾਂ ਵਿੱਚ ਅਮਨ ਦੇ ਵੈਰੀਆਂ ਲਈ ਘਿਰਣਾ ਦੀ ਭਾਵਨਾ ਜਿਊਂਦੀ ਰਹਿਣ ਅਤੇ ਮਜ਼ਬੂਤ ਹੋਣ ਦਿਓ। ਉਹਨਾਂ ਦੇ ਦਾਦਿਆਂ ਪੜਦਾਦਿਆਂ ਦੇ ਸੂਰਮਾ ਕਾਰਨਾਮਿਆਂ ਨੂੰ ਬੱਚਿਆਂ ਨੂੰ ਇਸ ਨਿਸ਼ਚਿਤਤਾ ਤੱਕ ਅੱਪੜਾਉਣ ਦਿਓ ਕਿ ਮਨੁੱਖ ਹੋਣੀ ਦੇ ਵਾਵਰੋਲੇ ਵਿੱਚ ਮਿੱਟੀ ਦਾ ਕਿਣਕਾ ਨਹੀਂ ਸਗੋਂ ਇੱਕ ਮਹਾਨ ਸ਼ਕਤੀ ਹੈ।

ਬੱਚੇ ਆਪਣੀ ਮਾਤ-ਭੂਮੀ ਵਿੱਚ ਹੋਰ ਵਧੇਰੇ ਡੂੰਘਾਈ ਨਾਲ਼ ਦਾਖ਼ਲ ਹੋਏ ਅਤੇ ਉਹਨਾਂ ਸਾਹਮਣੇ ਇੱਕ ਨਵਾਂ ਚਿੱਤਰ ਖੁੱਲ੍ਹਿਆ: ਆਪਣੀ ਅਖੁੱਟ ਖਾਣਾਂ ਸਮੇਤ ਯੂਰਾਲ ਪਰਬਤ, ਭੇਤ-ਭਰਿਆ ਤਾਇਗਾ ਅਤੇ ਮਹਾਨ ਸਾਇਬੇਰਿਆਈ ਦਰਿਆ।... ਅਸਾਂ ਖਣਿਜਾਂ ਦੀ ਭਾਲ਼ ਕਰਦੇ ਹੋਏ ਭੂ-ਗਰਭ-ਵਿਗਿਆਨੀਆਂ ਨਾਲ਼ "ਸਫ਼ਰ ਕਰਦੇ ਹੋਏ" ਯੂਰਾਲ ਦੇ ਹੀਰਿਆਂ ਦੇ ਸੋਹਣੇ ਦੇਸ਼ ਵਿੱਚ ਅਨੇਕ ਦਿਨ ਲਾਏ। ਫਿਰ ਅਸਾਂ ਪਹਾੜਾਂ ਅਤੇ ਜੰਗਲ਼ਾਂ ਨੂੰ ਮਾਣਦੇ ਹੋਏ, ਰਾਤ ਧੂਣੀ ਦੁਆਲ਼ੇ ਬਿਤਾਉਂਦੇ ਹੋਏ ਭਾਫ਼ ਦੇ ਜਹਾਜ਼ ਉੱਤੇ ਝੀਲ ਬੇਕਾਲ ਦੇ ਨਾਲ਼-ਨਾਲ਼ ਸਫ਼ਰ ਕੀਤਾ।... ਹੋਰ ਅੱਗੇ ਚੱਲਦੇ ਹੋਏ ਦੂਰ ਪੂਰਬ ਦੇ ਖ਼ਜ਼ਾਨੇ ਬੱਚਿਆਂ ਸਾਹਮਣੇ ਖੁੱਲ੍ਹ ਗਏ ਅਤੇ ਫਿਰ ਸਾਗਰ। ਅਸੀਂ ਇੱਕ ਸਮੁੰਦਰੀ ਜਹਾਜ਼ ਉੱਤੇ ਸਖਾਲੀਨ ਵੱਲ ਸਫ਼ਰ ਕੀਤਾ ਅਤੇ ਫਿਰ ਕੁਰੀਲ ਟਾਪੂਆਂ ਵੱਲ ਗਏ ਜਿੱਥੇ ਸਾਡੇ ਦੇਸ ਵਿੱਚ ਦਿਨ ਸ਼ੁਰੂ ਹੁੰਦਾ ਹੈ। ਸਾਡਾ "ਸਫ਼ਰ" ਲੱਗਭੱਗ ਤਿੰਨ ਮਹੀਨੇ ਜਾਰੀ ਰਿਹਾ ਅਤੇ ਹਰ ਰੋਜ਼ ਅਸੀਂ 100 ਕਿਲੋਮੀਟਰ ਸਫ਼ਰ ਕਰਦੇ, ਚਾਲ੍ਹੀ ਤੋਂ ਵੱਧ ਕੌਮੀਅਤਾਂ ਦੇ ਪ੍ਰਤੀਨਿਧਾਂ ਨੂੰ ਮਿਲ਼ਦੇ ਹੋਏ, ਸ਼ਾਨਦਾਰ ਲੋਕਾਂ– ਅਨਾਜ ਉਗਾਉਣ ਵਾਲ਼ਿਆਂ, ਉਸਰੱਈਆਂ, ਕੋਲੇ ਦੇ ਖਾਣਪੁੱਟਾਂ, ਮਾਛੀਆਂ ਅਤੇ ਭੂ-ਗਰਭ-ਵਿਗਿਆਨੀਆਂ– ਨੂੰ ਮਿਲ਼ਦੇ ਹੋਏ ਅਤੇ ਉਹ ਸਾਰੇ ਇਸ ਲਈ ਕੰਮ ਕਰਦੇ ਸਨ ਕਿ ਅਸੀਂ ਚੰਗੀ ਤਰ੍ਹਾਂ ਜੀਵਨ ਬਿਤਾਈਏ। ਬੱਚਿਆਂ ਵਿੱਚ ਮਾਣ ਦੀ ਭਾਵਨਾ ਪੈਦਾ ਹੋ ਗਈ: ਵੇਖੋ ਸਾਡਾ ਦੇਸ਼ ਕਿੰਨਾ ਵੱਡਾ, ਅਮੀਰ ਅਤੇ ਮਿੱਤਰ ਹੈ।

ਇੱਕ ਤੋਂ ਪਿੱਛੋਂ ਦੂਜਾ, ਅਸਾਂ ਆਪਣੇ ਮਾਤ-ਭੂਮੀ ਵਿੱਚ ਹੋਰ "ਸਫ਼ਰ" ਕੀਤੇ। ਅਸੀਂ ਉੱਤਰ ਵੱਲ ਗਏ, ਜਿੱਥੇ ਕਰੜਾ ਸੋਹਣਾ ਟੁੰਡਰਾ ਅਤੇ ਮਹਾਨ ਉੱਤਰੀ ਹਿੰਮਸਾਗਰ ਹੈ; ਅਸੀਂ ਧਰੁਵੀ ਖੇਤਰਾਂ ਦੇ ਦਲੇਰ ਖੋਜੀਆਂ ਨੂੰ, ਰੇਂਡੀਅਰ ਪਾਲਣ ਵਾਲ਼ਿਆਂ ਨੂੰ ਅਤੇ ਜੰਗਲ਼ ਕੱਟਣ ਵਾਲ਼ਿਆਂ ਨੂੰ ਮਿਲ਼ੇ। ਪੱਛਮ ਵਿੱਚ ਅਸੀਂ ਆਪਣੇ ਸਾਥੀ ਗ਼ੁਜ਼ੁਲਾਂ ਦੇ ਜੀਵਨ ਤੋਂ ਜਾਣੂ ਹੋਏ। ਅਸਾਂ ਪਹਾੜੀ ਚਰਾਂਦਾਂ ਦਾ ਹੁਸਨ ਮਾਣਿਆ ਅਤੇ ਦੱਖਣ ਵਿੱਚ ਅਸਾਂ ਕੋਹ ਕਾਫ਼ ਦੇ ਪਹਾੜਾਂ ਅਤੇ ਮੱਧ ਏਸ਼ੀਆਂ ਦੇ ਥਲਾਂ ਵਿੱਚ "ਸਫ਼ਰ ਕੀਤਾ"।

ਅਸਾਂ ਸਾਰਾ ਸਾਲ ਸਫ਼ਰ ਕਰਦੇ ਹੋਏ ਬਿਤਾਇਆ। "ਮਾਤ-ਭੂਮੀ" ਦਾ ਸ਼ਬਦ ਬੱਚਿਆਂ ਦੇ ਮਨਾਂ ਵਿੱਚ ਲਿਸ਼ਕਦੇ ਚਿੱਤਰਾਂ ਨਾਲ਼ ਭਰਪੂਰ ਸੀ ਅਤੇ ਉਹਨਾਂ ਵਿੱਚ ਸੋਵੀਅਤ

ਲੋਕਾਂ ਦੇ ਸੂਰਮਾ ਕੰਮ ਲਈ ਮਾਣ ਦੀ ਭਾਵਨਾ ਜਾਗ ਪਈ। ਸਾਡੀ ਉਦਾਹਰਣ ਵਰਤਦੇ ਹੋਏ, ਹੋਰ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੇ ਵੀ ਸਾਡੀ ਮਾਤ-ਭੂਮੀ ਦੁਆਲ਼ੇ "ਸਫ਼ਰ" ਕੀਤੇ। ਅਸਾਂ ਯਤਨ ਕੀਤਾ ਕਿ ਬੱਚੇ ਮਾਤ-ਭੂਮੀ ਸ਼ਬਦ ਵਿੱਚ ਉਹ ਸਭ ਕੁੱਝ ਅਨੁਭਵ ਕਰਨ ਜਿਹੜਾ ਸੋਵੀਅਤ ਲੋਕਾਂ ਨੇ ਇੰਨਾ ਮਹਿੰਗਾ ਮੁੱਲ ਤਾਰ ਕੇ ਜਿੱਤਿਆ ਹੈ, ਜਿਹੜਾ ਉਹਨਾਂ ਲਈ ਇੰਨਾ ਵਡਮੁੱਲਾ ਹੈ।

ਸੋਵੀਅਤ ਯੂਨੀਅਨ ਦੇ ਭਰਾਤਰੀ ਗਣਰਾਜਾਂ ਦੇ ਸਾਡੇ "ਸਫ਼ਰ" ਵਿੱਦਿਅਕ ਦ੍ਰਿਸ਼ਟੀਕੋਣ ਤੋਂ ਬੜੇ ਰੌਚਕ ਸਨ। ਅਸਾਂ ਇੱਕ "ਸਫ਼ਰ" ਦਨੀਪਰ ਦੇ ਨਾਲ਼-ਨਾਲ਼ ਸ਼ੁਰੂ ਕੀਤਾ, ਜਿਹੜਾ ਤਿੰਨ ਭਰਾਤਰੀ ਕੌਮਾਂ—ਰੂਸੀਆਂ, ਯੂਕਰੇਨੀਆਂ ਅਤੇ ਬਾਇਲੋਰੂਸੀਆਂ ਦਾ ਦਰਿਆ ਹੈ। ਮਹਾਨ ਦਰਿਆ ਦੇ ਉੱਤੇ ਵਹਿੰਦੇ ਹੋਏ ਅਸੀਂ ਸ਼ਹਿਰਾਂ ਅਤੇ ਪਿੰਡਾਂ ਤੋਂ ਅਤੇ ਭਰਾਤਰੀ ਕੌਮੀਅਤਾਂ ਦੇ ਸੂਰਮਾ ਬੀਤੇ ਅਤੇ ਭਵਿੱਖ ਤੋਂ ਜਾਣੂ ਹੋਏ। ਸਮੋਲੈਂਸਕ ਅਤੇ ਲੋਏਵ, ਕੀਵ ਅਤੇ ਕਾਨੇਵ, ਚੇਰਕਾਸੀ ਅਤੇ ਕੇਰਮੇਨਚੁਗ, ਜ਼ਪੋਰੋਜ਼ੀ ਅਤੇ ਕਾਖ਼ੋਵਕਾ—ਇਹਨਾਂ ਵਿੱਚੋਂ ਹਰ ਸ਼ਹਿਰ ਨੇ ਬੱਚਿਆਂ ਨੂੰ ਸੋਵੀਅਤ ਲੋਕਾਂ ਦੀ ਮਹਾਨ ਬਰਾਦਰੀ ਚੇਤੇ ਕਰਵਾਈ, ਜਿਸ ਉੱਤੇ ਗ਼ੁਲਾਮ ਬਣਾਉਣ ਵਾਲ਼ਿਆਂ ਵਿਰੁੱਧ, ਲੋਟੂਆਂ ਤੋਂ ਮੁਕਤੀ ਲਈ, ਖ਼ਾਨਾਜੰਗੀ ਅਤੇ ਮਹਾਨ ਦੇਸ਼-ਭਗਤਕ ਯੁੱਧ ਵਿੱਚ ਅਜ਼ਾਦੀ ਅਤੇ ਸੁਤੰਤਰਤਾ ਲਈ ਡੋਲ੍ਹੀ ਰੱਤ ਦੀ ਮੋਹਰ ਲੱਗੀ ਹੈ। ਦਨੀਪਰ ਦੇ ਨਾਲ਼-ਨਾਲ਼ ਆਪਣੇ "ਸਫ਼ਰ" ਵਿੱਚ ਬੱਚਿਆਂ ਨੇ ਇਸ ਦਰਿਆ ਦੇ ਹੁਸਨ ਅਤੇ ਮਹਾਨਤਾ ਅਤੇ ਕੌਮਾਂ ਦੀ ਮਿੱਤਰਤਾ ਅਤੇ ਭਰਾਤ੍ਰੀਅਤਾ ਦੇ ਸੋਹਲੇ ਗਾਉਂਦੇ ਹੋਏ ਯੂਕਰੇਨੀ, ਰੂਸੀ ਅਤੇ ਬਾਇਲੋਰੂਸੀ ਗੀਤ ਸੁਣੇ। ਸਾਡੇ ਗਣਰਾਜ ਵਿੱਚ ਸੋਵੀਅਤ ਸੱਤ੍ਹਾ ਦੇ ਸਮੇਂ ਵਿੱਚ ਜੋ ਕੁੱਝ ਉਸਾਰਿਆ ਗਿਆ ਹੈ, ਉਹਦੀ ਕਹਾਣੀ ਨੇ ਬੱਚਿਆਂ ਵਿੱਚ ਆਪਣੀ ਸੋਸ਼ਲਿਸਟ ਮਾਤ-ਭੂਮੀ ਲਈ ਡੂੰਘੇ ਮਾਣ ਦੀ ਭਾਵਨਾ ਜਗਾ ਦਿੱਤੀ।

ਅਸਾਂ ਮਿੱਤਰਤਾ ਦੀਆਂ ਯਾਦਗਾਰਾਂ ਵਾਲ਼ੀਆਂ ਥਾਵਾਂ ਵੱਲ "ਸਫ਼ਰ" ਵਿੱਚ ਕਈ ਦਿਨ ਬਿਤਾਏ। ਅਸਾਂ ਆਪਣੇ "ਸਫ਼ਰ" ਪੇਰੇਸਲਾਵ-ਖਮੇਲਨਿਤਸਕੀ ਤੋਂ ਸ਼ੁਰੂ ਕੀਤਾ ਜਿੱਥੇ ਯੂਕਰੇਨੀ ਲੋਕਾਂ ਨੇ ਰੂਸੀ ਲੋਕਾਂ ਨਾਲ਼ ਸਦੀਵੀ ਏਕੇ ਦੀ ਇੱਛਾ ਪ੍ਰਗਟ ਕੀਤੀ ਸੀ। ਮਨ ਹੀ ਮਨ ਵਿੱਚ ਅਸੀਂ ਉਹਨਾਂ ਸੈਂਕੜੇ ਸ਼ਹਿਰਾਂ ਵਿੱਚੋਂ ਲੰਘੇ ਜਿਨ੍ਹਾਂ ਦੀਆਂ ਹੋਣੀਆਂ ਯੂਕਰੇਨੀਆਂ ਅਤੇ ਰੂਸੀਆਂ ਦੇ ਆਪਣੀਆਂ ਮਾਤ-ਭੂਮੀਆਂ ਦੀ ਅਜ਼ਾਦੀ ਅਤੇ ਸੁਤੰਤਰਤਾ ਅਤੇ ਖ਼ਾਨਾ-ਜੰਗੀ* ਅਤੇ ਮਹਾਨ ਦੇਸ਼-ਭਗਤਕ ਯੁੱਧ ਵਿੱਚ ਤਬਾਹ ਹੋਈਆਂ ਸਨਅਤਾਂ ਦੀ ਮੁੜ ਉਸਾਰੀ ਲਈ ਆਮ ਘੋਲ਼ ਨਾਲ਼ ਜੁੜੀਆਂ ਹੋਈਆਂ ਸਨ।

ਰੂਸੀ ਫ਼ੈਡਰੇਸ਼ਨ ਵਿੱਚ "ਸਫ਼ਰ" ਦੇ ਕਈ ਦਿਨਾਂ ਨੇ ਬੱਚਿਆਂ ਉੱਤੇ ਅਭੁੱਲ ਪ੍ਰਭਾਵ ਪਾਇਆ। ਸਾਡੀਆਂ ਕੌਮਾਂ ਦੀ ਮਹਾਨ ਮਿੱਤਰਤਾ ਉਹਨਾਂ ਸਾਹਮਣੇ ਖੁੱਲ੍ਹ ਗਈ—ਰੂਸੀ ਧਰਤੀ ਉੱਤੇ ਸੌ ਤੋਂ ਵੱਧ ਕੌਮੀਅਤਾਂ ਰਹਿੰਦੀਆਂ ਹਨ। ਬੱਚੇ ਪੋਵੋਲਜ਼ੀ, ਉੱਤਰੀ ਕੋਹੇਕਾਫ਼, ਯੂਰਾਲ

** **ਸੋਵੀਅਤ ਯੂਨੀਅਨ ਵਿੱਚ ਖਾਨਾ-ਜੰਗੀ** (1918-1922)— ਬਾਹਰਲੀਆਂ ਅਤੇ ਘਰੋਗੀ ਉਲਟ-ਇਨਕਲਾਬੀ ਸ਼ਕਤੀਆਂ ਵਿਰੁੱਧ, ਮਹਾਨ ਅਕਤੂਬਰ ਸੋਸ਼ਲਿਸਟ ਇਨਕਲਾਬ ਦੀਆਂ ਪ੍ਰਾਪਤੀਆਂ ਦੀ ਰੱਖਿਆ ਲਈ ਸੋਵੀਅਤ ਰੂਸ ਦੇ ਕਿਰਤੀਆਂ ਅਤੇ ਕਿਰਤੀ ਕਿਸਾਨਾਂ ਦਾ ਯੁੱਧ। **ਸੰਪਾ:***

ਪਰਬਤਾਂ, ਸਾਇਬੇਰੀਆ, ਦੂਰ ਪੂਰਬ ਅਤੇ ਧੁਰ ਉੱਤਰ ਦੀਆਂ ਕੌਮਾਂ ਦੇ ਜੀਵਨਾਂ ਅਤੇ ਕੰਮ ਤੋਂ ਜਾਣੂ ਹੋਏ।

ਅਸਾਂ ਆਪਣੀ ਮਾਤ-ਭੂਮੀ ਦੇ ਨਕਸ਼ੇ ਉੱਤੇ ਲੈਨਿਨ ਨਾਲ਼ ਸਬੰਧਤ ਕਈ ਯਾਦਗਾਰ ਥਾਵਾਂ ਵੱਲ "ਸਫ਼ਰ" ਕੀਤਾ। ਉਲੀਆਨੋਵਸਕ, ਕੁਈਬੀਸ਼ੇਵ, ਕਾਜ਼ਾਨ, ਲੈਨਿਨਗਰਾਦ, ਮਾਸਕੋ ਅਤੇ ਸ਼ੂਸ਼ੇਨਸਕੋਏ—ਨਕਸ਼ੇ ਉੱਤੇ ਇਹਨਾਂ ਵਿੱਚੋਂ ਹਰ ਨੁਕਤੇ ਨੇ ਬੱਚਿਆਂ ਦੇ ਦਿਲਾਂ ਵਿੱਚ ਸਪੱਸ਼ਟ ਚਿੱਤਰ ਉਘਾੜੇ: ਮੈਂ ਕਮਿਊਨਿਸਟ ਪਾਰਟੀ ਅਤੇ ਸੋਵੀਅਤ ਰਾਜ ਦੇ ਸਿਰਜਣਹਾਰੇ ਵਲਾਦੀਮੀਰ ਇਲੀਚ ਲੈਨਿਨ ਦੇ ਬਚਪਨ, ਜਵਾਨੀ ਅਤੇ ਬਾਲਗ਼ ਦਿਨਾਂ ਸਬੰਧੀ ਗੱਲਾਂ ਕੀਤੀਆਂ।

ਬਾਇਲੋਰੂਸ, ਮੋਲਦਾਵੀਆ, ਮੱਧ ਏਸ਼ੀਆਂ ਬਾਲਟਕ ਅਤੇ ਕੋਹੇਕਾਫ਼ ਤੋਂ ਪਾਰਲੇ ਭਰਾਤ੍ਰੀ ਗਣਰਾਜਾਂ ਵਿੱਚ "ਸਫ਼ਰਾਂ" ਨੇ ਬੱਚਿਆਂ ਸਾਹਮਣੇ ਸਾਡੀਆਂ ਕੌਮਾਂ ਦੀ ਮਹਾਨ ਮਿੱਤਰਤਾ ਦੇ ਹੋਰ ਨਵੇਂ ਚਿੱਤਰ ਉਘਾੜੇ। ਸਾਡੇ ਕਾਲਪਨਿਕ "ਸਫ਼ਰ" ਇਸ ਲਈ ਹੋਰ ਵੀ ਸਪੱਸ਼ਟ ਅਤੇ ਰੌਚਕ ਸਨ ਕਿਉਂਕਿ ਸਾਡੀ ਸ਼੍ਰੇਣੀ ਦੇ ਰੂਸੀ ਅਤੇ ਬਾਇਲੋਰੂਸੀ ਚਿੱਠੀ-ਪੱਤਰੀ ਮਿੱਤਰ ਸਨ।

ਅਸਾਂ ਆਪਣੇ ਦੇਸ਼ ਦੀਆਂ ਹੱਦਾਂ ਦੇ ਨਾਲ਼-ਨਾਲ਼ "ਸਫ਼ਰ" ਸ਼ੁਰੂ ਕੀਤਾ। ਮੈਂ ਧਰਤੀ ਦੇ ਵੱਖ-ਵੱਖ ਹਿੱਸਿਆਂ ਵਿੱਚ ਪ੍ਰਕਿਰਤੀ ਦੀ ਵੰਨ-ਸੁਵੰਨਤਾ ਅਤੇ ਹੁਸਨ ਵਿਖਾਉਣਾ ਚਾਹੁੰਦਾ ਸਾਂ, ਸੰਸਾਰ ਦੀਆਂ ਕੌਮਾਂ ਦੇ ਜੀਵਨ ਅਤੇ ਕੰਮ ਵਿੱਚ ਜੋ ਕੁੱਝ ਸੋਹਣਾ ਹੈ, ਉਸ ਸਬੰਧੀ ਦੱਸਣਾ ਚਾਹੁੰਦਾ ਸਾਂ, ਵੱਖ-ਵੱਖ ਭਾਸ਼ਾਵਾਂ ਬੋਲਣ ਵਾਲ਼ੀਆਂ ਕੌਮਾਂ ਦੇ ਅਜੋਕੇ ਅਤੇ ਬੀਤੇ ਦੇ ਸੱਭਿਆਚਾਰ ਅਤੇ ਕਲਾ ਵਿੱਚ ਰੌਚਕਤਾ ਜਗਾਉਣਾ ਚਾਹੁੰਦਾ ਸਾਂ। ਮੈਂ ਸਾਰੀ ਧਰਤੀ ਉੱਤੇ ਚੰਗੇ ਅਤੇ ਬੁਰੇ ਵਿਚਕਾਰ ਘੋਲ਼ ਵਿਖਾਉਣਾ ਚਾਹੁੰਦਾ ਸਾਂ। ਨੀਝੀ ਸਹਾਇਕਾਂ ਨੇ ਇਹਨਾਂ "ਸਫ਼ਰਾਂ" ਵਿੱਚ ਸਾਡੀ ਮਾਤ-ਭੂਮੀ ਵਿੱਚ "ਸਫ਼ਰਾਂ" ਨਾਲ਼ੋਂ ਵਡੇਰਾ ਰੋਲ ਅਦਾ ਕੀਤਾ: ਦੁਰਾਡੇ ਦੇਸ਼ਾਂ, ਪ੍ਰਕਿਰਤਕ ਵਰਤਾਰਿਆਂ ਦਾ, ਜਿਹੜੇ ਬੱਚੇ ਇੱਥੇ ਆਪਣੇ ਵਤਨ ਵਿੱਚ ਨਹੀਂ ਸਨ ਵੇਖ ਸਕਦੇ, ਪ੍ਰਭਾਵ ਪੈਦਾ ਕਰਨਾ ਲਾਜ਼ਮੀ ਸੀ।

ਪਹਿਲਾਂ ਅਸੀਂ ਉਹਨਾਂ ਦੇਸ਼ਾਂ ਵਿੱਚ ਗਏ ਜਿੱਥੇ ਸਦਾ ਹੁਨਾਲ਼ ਰਹਿੰਦਾ ਹੈ। ਇੱਕ ਤੋਂ ਪਿੱਛੋਂ ਦੂਜੇ ਦਿਨ ਬੱਚੇ ਮਿਸਰ, ਭਾਰਤ, ਲੰਕਾ ਅਤੇ ਇੰਡੋਨੇਸ਼ੀਆ ਦੀਆਂ ਕੌਮਾਂ ਦੀ ਪ੍ਰਕਿਰਤੀ, ਜੀਵਨ ਢੰਗ, ਕਿਰਤ ਅਤੇ ਸੱਭਿਆਚਾਰ ਤੋਂ ਜਾਣੂ ਹੋਏ। ਉਹਨਾਂ ਇਹਨਾਂ ਦੇਸ਼ਾਂ ਸਬੰਧੀ ਕਹਾਣੀਆਂ ਸੁਣੀਆਂ ਅਤੇ ਫ਼ਿਲਮਾਂ ਵੇਖੀਆਂ। ਇਉਂ ਜਾਪਦਾ ਸੀ ਜਿਵੇਂ ਉਹ ਤਾੜ ਦੇ ਰੁੱਖਾਂ ਵਿੱਚ ਚਲੇ ਗਏ ਹੋਣ, ਤਪਤ-ਖੰਡ ਦੇ ਸੂਰਜ ਦੀ ਲੂੰਹਦੀ ਗਰਮੀ ਅਤੇ ਭਾਫ਼ ਵਾਲ਼ੀਆਂ ਵਾਛੜਾਂ ਅਨੁਭਵ ਕੀਤੀਆਂ ਹੋਣ ਅਤੇ ਜਿਊਂਦੇ ਕਿਰਤੀਆਂ ਨੂੰ ਵੇਖਿਆ ਹੋਵੇ। ਅਹਿਰਾਮਾਂ ਦੇ ਦੇਸ਼ ਵੱਲ, ਮਿਸਲ ਵੱਲ, "ਸਫ਼ਰ" ਉਤੇਜਕ ਸੀ।

ਫਿਰ ਅਸਾਂ ਗੁਆਂਢਲੇ ਦੇਸ਼ਾਂ ਦਾ "ਸਫ਼ਰ" ਕੀਤਾ। ਅਸੀਂ ਬਾਲਟਕ ਅਤੇ ਸਕੈਂਡੇਨੇਵੀਆ ਦੇ ਦੇਸ਼ਾਂ ਵਿੱਚ ਗਏ, ਫਿਰ ਮੱਧ ਯੂਰਪ ਦੇ ਦੇਸ਼ਾਂ ਅਤੇ ਤੁਰਕੀ, ਈਰਾਨ, ਅਫ਼ਗਾਨਿਸਤਾਨ ਅਤੇ ਜਪਾਨ ਗਏ। ਇਸ ਢੰਗ ਨਾਲ਼ ਅਸਾਂ ਅਫ਼ਰੀਕਾਂ ਅਤੇ ਦੱਖਣੀ

ਅਮਰੀਕਾ ਦੇ, ਕਨੇਡਾ ਅਤੇ ਅਮਰੀਕਾ ਦੇ, ਆਸਟਰੇਲੀਆ ਅਤੇ ਦੱਖਣੀ ਹਿੰਮ ਮਹਾਂਦੀਪ ਦੇ "ਸਫ਼ਰ" ਕੀਤੇ।

ਸੰਸਾਰ ਦੇ ਵੱਖ-ਵੱਖ ਹਿੱਸਿਆਂ ਵਿੱਚ ਲੋਕ ਜਿਸ ਤਰ੍ਹਾਂ ਕੰਮ ਕਰਦੇ ਹਨ, ਬੱਚਿਆਂ ਨੂੰ ਉਹ ਚੋਖੇ ਰੌਚਕ ਲੱਗੇ। ਜਿੱਥੇ ਕਿੱਧਰੇ ਲੋਕ ਰਹਿੰਦੇ ਹਨ, ਉਹਨਾਂ ਦੀ ਚਮੜੀ ਦਾ ਰੰਗ ਕੁੱਝ ਕਿਉਂ ਨਾ ਹੋਵੇ, ਉਹ ਕੋਈ ਭਾਸ਼ਾ ਕਿਉਂ ਨਾ ਬੋਲਦੇ ਹੋਣ, ਉਹ ਕੰਮ ਕਰਦੇ ਹਨ, ਬੱਚਿਆਂ ਨੂੰ ਪਾਲ਼ਦੇ ਹਨ ਅਤੇ ਖ਼ੁਸ਼ੀ ਦੇ ਸੁਪਨੇ ਲੈਂਦੇ ਹਨ। ਮੈਂ ਜਿੰਨੀ ਸਪੱਸ਼ਟਤਾ ਨਾਲ਼ ਸੰਭਵ ਹੋ ਸਕਦਾ ਸੀ, ਆਪਣੇ ਭਰਾਵਾਂ— ਸੋਸ਼ਲਿਸਟ ਦੇਸ਼ਾਂ ਦੀਆਂ ਕੌਮਾਂ— ਦਾ ਕੰਮ ਅਤੇ ਜੀਵਨ ਵਿਖਾਉਣ ਦਾ ਯਤਨ ਕੀਤਾ ਅਤੇ ਬੱਚਿਆਂ ਵਿੱਚ ਕਿਰਤੀਆਂ ਲਈ ਮਿੱਤਰਤਾ ਦੀ ਭਾਵਨਾ ਉਭਾਰਨ ਦਾ ਯਤਨ ਕੀਤਾ।

ਮੈਂ ਬੱਚਿਆਂ ਨੂੰ ਜਰਮਨ ਜਮਹੂਰੀ ਗਣਰਾਜ ਸਬੰਧੀ ਦੱਸਿਆ। ਉਹਨਾਂ ਨੂੰ ਇਸ ਗੱਲ ਦੀ ਸਪੱਸ਼ਟ ਸਮਝ ਸੀ ਕਿ ਨਾਜ਼ੀਵਾਦ ਅਤੇ ਜਰਮਨ ਲੋਕ ਇੱਕ ਨਹੀਂ ਅਤੇ ਇਹ ਕਿ ਜਰਮਨ ਕਿਰਤੀ ਸ਼੍ਰੇਣੀ ਦੇ ਸਰਵਉੱਤਮ ਪੁੱਤਰਾਂ ਅਤੇ ਧੀਆਂ ਨੇ ਹਿਟਲਰਸ਼ਾਹੀ ਪਿਛਾਖੜ ਦੇ ਸੋਗੀ ਦਿਨਾਂ ਵਿੱਚ—ਉਹੋ ਦੁਸ਼ਮਣ ਜਿਸ ਵਿਰੁੱਧ ਸੋਵੀਅਤ ਲੋਕ ਲੜੇ ਸਨ—ਨਾਜ਼ੀਵਾਦ ਵਿਰੁੱਧ ਰੋਸ ਪ੍ਰਗਟ ਕਰਦੇ ਹੋਏ ਜਾਨਾਂ ਦਿੱਤੀਆਂ।

ਸੰਸਾਰ ਵਿੱਚ "ਸਫ਼ਰ ਕਰਦੇ ਹੋਏ" ਬੱਚਿਆਂ ਨੇ ਵੇਖਿਆ ਕਿ ਸਾਰੀਆਂ ਕੌਮਾਂ ਕਿਸੇ ਵੀ ਤਰ੍ਹਾਂ ਖ਼ੁਸ਼ ਜ਼ਿੰਦਗੀ ਨਹੀਂ ਬਿਤਾਉਂਦੀਆਂ: ਸੰਸਾਰ ਵਿੱਚ ਅਜਿਹੇ ਦੇਸ਼ ਹਨ ਜਿੱਥੇ ਇੱਕ ਬੰਦਾ ਦੂਜੇ ਉੱਤੇ ਜਬਰ ਕਰਦਾ ਹੈ, ਜਿੱਥੇ ਗ਼ਰੀਬੀ ਅਤੇ ਭੁੱਖ ਦਾ ਬੋਲਬਾਲਾ ਹੈ। ਇਸ ਬੁਰਾਈ ਦੇ ਕਾਰਨਾਂ ਦਾ ਪ੍ਰਭਾਵ ਬੱਚਿਆਂ ਦੇ ਮਨ ਵਿੱਚ ਬਣ ਗਿਆ— ਅਣਮੁਨਸਫ਼ੀ ਸਮਾਜੀ ਪ੍ਰਣਾਲੀ। ਹੌਲ਼ੀ-ਹੌਲ਼ੀ ਬੱਚਿਆਂ ਨੂੰ ਨਿਸ਼ਚਾ ਹੋ ਗਿਆ ਕਿ ਲੋਟੂਆਂ ਅਤੇ ਪਸਿੱਤਿਆਂ ਵਿਚਕਾਰ ਸੰਸਾਰ ਵਿੱਚ ਤਿੱਖਾ, ਸਮਝੌਤਾ-ਰਹਿਤ ਘੋਲ਼ ਚੱਲ ਰਿਹਾ ਹੈ। ਮੈਂ ਆਪਣੇ ਵਿਦਿਆਰਥੀਆਂ ਨੂੰ ਉਹਨਾਂ ਕਿਰਤੀਆਂ ਲਈ, ਜਿਨ੍ਹਾਂ ਨੂੰ ਅਜੇ ਤੱਕ ਲੋਟੂਆਂ ਨੇ ਗੁਲਾਮ ਬਣਾਇਆ ਹੋਇਆ ਹੈ ਅਤੇ ਅਜੇ ਤੱਕ ਬੰਦੀ ਬਣੀਆਂ ਕੌਮਾਂ ਲਈ ਦੁੱਖ ਅਨੁਭਵ ਕਰਨਾ ਸਿੱਖਾਉਣ ਦਾ ਯਤਨ ਕੀਤਾ।

ਬੱਚਿਆਂ ਦੇ ਮਨ ਦੁੱਖ ਨਾਲ਼ ਭਰੇ ਹੋਏ ਸਨ। ਉਹਨਾਂ ਆਪਣੇ ਦੇਸ਼ ਦੇ ਨਾਗਰਿਕਾਂ ਦੀ ਅਜ਼ਾਦ ਕਿਰਤ ਨੂੰ ਵੱਖ-ਵੱਖ ਤਰ੍ਹਾਂ ਜੋਖਿਆ, ਉਹਨਾਂ ਅਨੁਭਵ ਕੀਤਾ ਕਿ ਆਪਣੀ ਮਾਤ-ਭੂਮੀ ਲਈ, ਆਪਣੇ ਪਰਿਵਾਰ ਅਤੇ ਲੋਕਾਂ ਲਈ ਕਿਰਤ, ਇੱਕ ਮਹਾਨ ਖ਼ੁਸ਼ੀ ਹੈ।

ਜਿੰਨਾ ਚਿਰ ਸੰਸਾਰ ਵਿੱਚ ਮਨੁੱਖ ਹੱਥੋਂ ਮਨੁੱਖ ਦੀ ਲੁੱਟ-ਚੋਂਘ ਦੀ ਹੋਂਦ ਬਾਕੀ ਹੈ, ਬੰਦਾ ਸਾਰੀ ਮਨੁੱਖਜਾਤੀ ਲਈ ਪਿਆਰ ਨਹੀਂ ਸਿਖਾ ਸਕਦਾ, ਕਿਉਂਕਿ ਕੋਈ ਅਮੂਰਤ ਮਨੁੱਖਤਾ ਨਹੀਂ, ਪਰ ਸ਼੍ਰੇਣੀ ਭਰਾ ਹਨ—ਪਸਿੱਤੇ ਲੋਕ ਅਤੇ ਉਹਨਾਂ ਦੇ ਸਮਝੌਤਾ-ਰਹਿਤ ਦੁਸ਼ਮਣ— ਲੋਟੂ। ਇਹ ਗੱਲ ਬਹੁਤ ਮਹੱਤਵਪੂਰਨ ਹੈ ਕਿ ਹਰ ਬੱਚਾ ਛੋਟੀ ਉਮਰ ਤੋਂ ਹੀ ਇਹ ਸਮਝ ਲਵੇ ਅਤੇ ਦਿਲ ਵਿੱਚ ਅਨੁਭਵ ਕਰੇ ਕਿ ਇਨਕਲਾਬੀ, ਕਮਿਊਨਿਸਟ ਵਿਚਾਰ ਕੀ ਹਨ। ਆਪਣੇ ਦੇਸ਼ ਦੇ ਨੇੜੇ ਦੇ ਬੀਤੇ ਵਿੱਚ ਝਾਤ ਮਾਰਦਿਆਂ, ਇਹਦੀਆਂ ਕੌਮਾਂ ਦੇ ਅਜ਼ਾਦੀ ਅਤੇ ਸੁਤੰਤਰਤਾ ਲਈ ਘੋਲ਼ ਸਬੰਧੀ ਦਿਸਦੇ ਹੋਏ, ਇਸ ਗੱਲ ਦੀਆਂ ਠੋਸ ਉਦਾਹਰਣਾਂ ਦੇਂਦੇ ਹੋਏ ਕਿ

ਬਸਤੀਵਾਦੀ ਅਤੇ ਸਰਮਾਏਦਾਰ ਦੇਸ਼ਾਂ ਵਿੱਚ ਕਿਰਤੀ ਲੋਕ ਕਿਵੇਂ ਕਦੀ-ਕਦੀ ਆਪਣੇ ਹਿੱਤਾਂ ਦੀ ਰੱਖਿਆ ਕਰਦੇ ਹਨ, ਮੈਂ ਹੌਲ਼ੀ-ਹੌਲ਼ੀ ਬੱਚਿਆਂ ਨੂੰ ਇਸ ਸਿੱਟੇ ਉੱਤੇ ਲਿਆਇਆ ਕਿ ਐਨ ਇਹਨਾਂ ਵਿਚਾਰਾਂ ਲਈ ਲੋਕ ਮੌਤ ਤੱਕ ਜਾਂਦੇ ਹਨ—ਉਹਨਾਂ ਵਿਚਾਰਾਂ ਲਈ ਘੋਲ਼ ਵਿੱਚ ਜਿਹੜੇ ਸ਼੍ਰੇਣੀ ਵਿਰੋਧਾਂ ਦੇ ਤੱਤ ਵਿੱਚ ਸਭ ਤੋਂ ਸਪੱਸ਼ਟ ਤੌਰ ਉੱਤੇ ਪ੍ਰਗਟ ਹੁੰਦੇ ਹਨ। ਇਸ ਗੱਲ ਦੀ ਬਹੁਤ ਮਹੱਤਤਾ ਹੈ ਕਿ ਜਿਨ੍ਹਾਂ ਲੋਕਾਂ ਨੇ ਉੱਚੇ, ਸ਼ਾਨਦਾਰ ਵਿਚਾਰਾਂ ਲਈ ਜਾਨਾਂ ਦਿੱਤੀਆਂ ਉਹ ਬੱਚਿਆਂ ਲਈ ਆਦਰਸ਼ ਬਣਨ। ਇਹਦੇ ਉਲਟ ਲਾਜ਼ਮੀ ਹੈ ਕਿ ਜਿਹੜੇ ਲੋਕ ਅਵਾਜ਼ ਉਠਾਏ ਬਿਨਾਂ ਜਬਰ ਅੱਗੇ ਸਿਰ ਨਿਵਾ ਦੇਂਦੇ ਹਨ ਉਹ ਘਿਰਣਾ ਦੀ ਭਾਵਨਾ ਜਗਾਉਣ। ਇਸੇ ਲਈ ਇਸ ਗੱਲ ਦੀ ਲੋੜ ਹੈ ਕਿ ਸੰਸਾਰ ਨੂੰ ਬੱਚੇ ਦੇ ਸਾਹਮਣੇ ਸਭ ਤੋਂ ਪਹਿਲਾਂ ਜੀਵਨ, ਕਿਰਤ ਅਤੇ ਖ਼ੁਸ਼ ਭਵਿੱਖ ਲਈ ਲੋਕਾਂ ਦੇ ਘੋਲ਼ ਵਜੋਂ ਪੇਸ਼ ਕੀਤਾ ਜਾਵੇ।

ਕਮਿਊਨਿਸਟ ਵਿਚਾਰਾਂ ਦੀ ਸੂਝ ਤੋਂ ਮੈਂ ਹੌਲ਼ੀ-ਹੌਲ਼ੀ ਬੱਚਿਆਂ ਨੂੰ ਕਮਿਊਨਿਸਟ ਪਾਰਟੀ ਦੀ ਸਮਝ ਵੱਲ ਲਿਆਇਆ। ਆਪਣੀ ਮਾਤ-ਭੂਮੀ ਦੇ ਬੀਤੇ ਸਬੰਧੀ ਗੱਲ ਕਰਦੇ ਹੋਏ ਮੈਂ ਸਪੱਸ਼ਟ ਉਦਾਹਰਣਾਂ ਰਾਹੀਂ ਕਿਰਤੀ ਸ਼੍ਰੇਣੀ ਦੇ ਸਰਵਉੱਤਮ ਪ੍ਰਤੀਨਿਧਾਂ ਦੇ ਬੇਗ਼ਰਜ਼ ਘੋਲ਼ ਸਬੰਧੀ ਦੱਸਿਆ, ਤਾਂ ਜੋ ਮਨੁੱਖ ਹੱਥੋਂ ਮਨੁੱਖ ਦੀ ਲੁੱਟ-ਚੋਂਘ ਨਾ ਹੋਵੇ, ਤਾਂ ਜੋ ਕਿਰਤੀ ਖ਼ੁਸ਼ ਜੀਵਨ ਬਿਤਾਉਣ, ਤਾਂ ਜੋ ਦੌਲਤ ਉਹਨਾਂ ਦੀ ਮਿਲਖ ਹੋਵੇ ਜਿਹੜੇ ਉਹਨੂੰ ਸਿਰਜਦੇ ਹਨ। ਮੈਂ ਇਸ ਸਬੰਧੀ ਰਾਂਗਲੇ ਚਿੱਤਰ ਪੇਸ਼ ਕੀਤੇ ਕਿ ਕਿਵੇਂ ਲੈਨਿਨ ਅਤੇ ਕਮਿਊਨਿਸਟ ਪਾਰਟੀ ਨੇ ਕਿਰਤੀ ਸ਼੍ਰੇਣੀ ਅਤੇ ਕਿਸਾਨਾਂ ਨੂੰ ਇੱਕ-ਪੁਰਖੀ ਰਾਜ ਦਾ ਤਖ਼ਤਾ ਉਲਟਾਉਣ ਅਤੇ ਸੋਵੀਅਤ ਸੱਤ੍ਹਾ ਦੀ ਸਥਾਪਤੀ ਲਈ ਤਿਆਰ ਕੀਤਾ। ਮੈਂ ਕਮਿਊਨਿਸਟਾਂ, ਮਹਾਨ ਲੈਨਿਨ ਦੇ ਨੇੜਵੇਂ ਸਾਥੀਆਂ ਦਾ ਬੇਗ਼ਰਜ਼ ਘੋਲ਼ ਅਤੇ ਉਹ ਔਖੀਆਂ ਪ੍ਰਸਥਿਤੀਆਂ ਦੱਸੀਆਂ ਜਿਨ੍ਹਾਂ ਵਿੱਚ ਮਹਾਨ ਅਕਤੂਬਰ ਸੋਸ਼ਲਿਸਟ ਇਨਕਲਾਬ ਕੀਤਾ ਗਿਆ, ਜਿਸਨੇ ਸਾਡੀ ਮਾਤ-ਭੂਮੀ ਦੀਆਂ ਕੌਮਾਂ ਲਈ ਅਜ਼ਾਦੀ ਅਤੇ ਸੁਤੰਤਰਤਾ ਦਾ ਰਾਹ ਪੱਧਰਾ ਕੀਤਾ, ਜਿਸਨੇ ਸਰਮਾਏਦਾਰ ਸੰਸਾਰ ਵਿੱਚ ਗ਼ੁਲਾਮ ਬਣਾਏ ਕਰੋੜਾਂ ਲੋਕਾਂ ਨੂੰ ਸੁਤੰਤਰਤਾ ਦਾ ਰਾਹ ਵਿਖਾਇਆ।

ਆਪਣੀ ਮਾਤ-ਭੂਮੀ ਵਿੱਚ "ਸਫ਼ਰ ਕਰਦੇ ਹੋਏ" ਮੈਂ ਬੱਚਿਆਂ ਨੂੰ ਦੱਸਿਆ ਕਿਵੇਂ ਸਾਡੀ ਮਾਤ-ਭੂਮੀ ਸੋਵੀਅਤ ਸੱਤ੍ਹਾ ਦੇ ਵਰ੍ਹਿਆਂ ਵਿੱਚ ਇੰਨੀ ਤਬਦੀਲ ਹੋ ਗਈ ਕਿ ਪਛਾਣੀ ਨਹੀਂ ਜਾਂਦੀ, ਕਿਹੜੇ ਧੜਵੈਲ ਕਾਰਖ਼ਾਨੇ ਖੁੱਲ੍ਹੀਆਂ ਥਾਵਾਂ ਵਿੱਚ ਉੱਭਰ ਆਏ ਹਨ, ਕਿਹੋ ਜਿਹੇ ਚਮਤਕਾਰੀ ਪੰਚਾਇਤੀ ਫ਼ਾਰਮਾਂ ਨੇ ਸਾਡੇ ਦੇਸ਼ ਨੂੰ ਸੋਹਣਾ ਬਣਾਇਆ ਹੈ, ਕਿਵੇਂ ਸੋਵੀਅਤ ਲੋਕਾਂ ਦਾ ਸੱਭਿਆਚਾਰ ਅਤੇ ਜੀਵਨ ਦਾ ਢੰਗ ਵਿਕਸਤ ਹੋਇਆ ਹੈ। ਇਹਨਾਂ ਗੱਲਬਾਤਾਂ ਵਿੱਚ ਮੈਂ ਬੱਚਿਆਂ ਦੇ ਜੀਵਨ ਵੱਲ, ਉਹ ਖ਼ੁਸ਼ ਬਚਪਨ ਵੱਲ, ਜਿਸਦੀ ਕੁੱਲ ਸੋਵੀਅਤ ਲੋਕ ਰੱਖਿਆ ਕਰਦੇ ਹਨ, ਵਿਸ਼ੇਸ਼ ਧਿਆਨ ਦਿੱਤਾ।

ਸੋਵੀਅਤ ਯੂਨੀਅਨ ਵਿੱਚ ਖਿੜੇ ਜੀਵਨ ਦੇ ਉਲਟ ਸਰਮਾਏਦਾਰ ਦੇਸ਼ਾਂ ਵਿੱਚ ਜੀਵਨ ਔਖਾ ਸੀ।

ਜਪਾਨ ਵਿੱਚ "ਸਫ਼ਰ ਕਰਦੇ ਹੋਏ" ਬੱਚਿਆਂ ਨੂੰ 1945 ਵਿੱਚ ਹੀਰੋਸ਼ੀਮਾ ਉੱਤੇ ਪ੍ਰਮਾਣੂ ਬੰਬ ਸੁੱਟੇ ਜਾਣ ਸਮੇਂ ਕਿਰਨ-ਪਸਾਰਤਾ ਦੇ ਰੋਗ ਦਾ ਸ਼ਿਕਾਰ ਹੋ ਗਏ ਲੋਕਾਂ ਸਬੰਧੀ

ਅਤੇ ਨਿੱਕੀ ਕੁੜੀ ਸਾਦਾਕੋ ਸਾਸਾਕੀ ਸਬੰਧੀ ਪਤਾ ਲੱਗਾ ਜਿਹੜੀ ਗੰਭੀਰ ਰੋਗ ਨਾਲ਼ ਬਿਸਤਰੇ ਉੱਤੇ ਪਈ ਸੀ। ਬੱਚਿਆਂ ਨੂੰ ਆਪਣੀ ਇਸ ਦੁਰਾਡੀ ਭੈਣ ਦੀ ਹਾਲਤ ਉੱਤੇ ਬਹੁਤ ਦੁੱਖ ਹੋਇਆ। ਉਹ ਬਿਮਾਰ ਕੁੜੀ ਦੀ ਸਹਾਇਤਾ ਕਰਨਾ ਚਾਹੁੰਦੇ ਸਨ, ਪਰ ਕਿਵੇਂ ? ਜਪਾਨ ਦੇ "ਸਫ਼ਰ" ਤੋਂ ਕਈ ਹਫ਼ਤੇ ਪਿੱਛੋਂ ਮੈਂ ਬੱਚਿਆਂ ਨੂੰ ਅਖ਼ਬਾਰ ਵਿੱਚੋਂ ਇੱਕ ਲੇਖ ਪੜ੍ਹ ਕੇ ਸੁਣਾਇਆ ਕਿ ਕਿਵੇਂ ਸਾਦਾਕੋ ਸਾਸਾਕੀ ਨੇ ਆਪਣੇ ਸਾਹਮਣੇ ਕਾਗ਼ਜ਼ ਦੇ ਇੱਕ ਹਜ਼ਾਰ ਸਾਰਸ ਬਣਾਉਣ ਦਾ ਨਿਸ਼ਾਨਾ ਰੱਖਿਆ ਸੀ (ਜਪਾਨੀ ਲੋਕ ਪ੍ਰੰਪਰਾ ਅਨੁਸਾਰ ਜਿਹੜਾ ਬੰਦਾ ਆਪਣੇ ਹੱਥਾਂ ਨਾਲ਼ ਇੱਕ ਹਜ਼ਾਰ ਸਾਰਸ ਬਣਾਏ ਉਹ ਸਦਾ ਖ਼ੁਸ਼ ਰਹਿੰਦਾ ਹੈ)। ਯੂਕਰੇਨੀ ਲੋਕਾਂ ਦੀ ਇੱਕ ਮਿਲ਼ਦੀ-ਜੁਲ਼ਦੀ ਪ੍ਰੰਪਰਾ ਹੈ: ਪਿਆਰ ਕਰਨ ਵਾਲ਼ੀ ਮਾਂ ਆਪਣੇ ਬਿਮਾਰ ਬੱਚੇ ਨੂੰ ਰਾਜ਼ੀ ਕਰਨ ਲਈ ਕਾਗ਼ਜ਼ ਦੇ ਚਾਂਦੀ-ਰੰਗੇ ਚੰਡੋਲ ਬਣਾਉਂਦੀ ਹੈ। ਸੋ ਬੱਚਿਆਂ ਨੇ ਸਾਰਸ ਬਣਾਏ ਅਤੇ ਉੱਭਰਦੇ ਸੂਰਜ ਦੇ ਦੇਸ਼* ਭੇਜੇ।... ਕਈ ਵਰ੍ਹੇ ਲੰਘ ਗਏ, ਮੇਰੇ ਵਿਦਿਆਰਥੀ ਗੱਭਰੂ ਅਤੇ ਮੁਟਿਆਰਾਂ ਬਣ ਗਏ। ਪਰ ਉਹ ਸਾਦਾਕੋ ਸਾਸਾਕੀ ਦੀ ਸਿਹਤ ਸਬੰਧੀ ਹਰ ਖ਼ਬਰ ਨੂੰ ਬੜੇ ਧਿਆਨ ਨਾਲ਼ ਸੁਣਦੇ। ਉਹਨਾਂ ਦੀ ਦੁਰਾਡੀ ਮਿੱਤਰ ਦੀ ਮੌਤ ਦੀ ਸੋਗੀ ਖ਼ਬਰ ਇੱਕ ਨਿੱਜੀ ਨੁਕਸਾਨ ਵਜੋਂ ਉਹਨਾਂ ਦੇ ਦਿਲਾਂ ਵਿੱਚ ਘਰ ਕਰ ਗਈ।

ਸੰਸਾਰ, ਜਿਸਦਾ ਦੁਮੇਲ ਬੱਚੇ ਦੇ ਸਾਹਮਣੇ ਨਿਰੰਤਰ ਚੱਲਦਾ ਜਾਂਦਾ ਹੈ, ਕੇਵਲ ਸਾਗਰ ਅਤੇ ਮਹਾਂਸਾਗਰ, ਮਹਾਂਦੀਪ ਅਤੇ ਟਾਪੂ, ਅਣਵੇਖੇ ਬੂਟੇ ਅਤੇ ਪਸ਼ੂ, ਉੱਤਰੀ ਧਰੂ ਦੀਆਂ ਲਿਸ਼ਕਾਂ ਅਤੇ ਤਪਤ-ਤੜਾਗ ਵਿੱਚ ਸਦੀਵੀ ਹੁਨਾਲ਼ ਹੀ ਨਹੀਂ: ਸਭ ਤੋਂ ਪਹਿਲਾਂ ਇਹ ਲੋਕ ਹਨ, ਉਹਨਾਂ ਦਾ ਕੰਮ ਅਤੇ ਖ਼ੁਸ਼ ਭਵਿੱਖ ਲਈ ਉਹਨਾਂ ਦਾ ਘੋਲ਼, ਮਨੁੱਖਜਾਤੀ ਦਾ ਖ਼ੁਸ਼ੀ ਅਤੇ ਇਨਸਾਫ਼ ਦਾ ਸਦੀਆਂ ਪੁਰਾਣਾ ਸੁਪਨਾ ਹੈ, ਜਿਹੜਾ ਉਹਨਾਂ ਦੇਸ਼ਾਂ ਵਿੱਚ ਸਕਾਰ ਹੋਇਆ ਹੈ ਜਿੱਥੇ ਇੱਕ ਮਨੁੱਖ ਵੱਲੋਂ ਦੂਜੇ ਉੱਤੇ ਜਬਰ ਦਾ ਅੰਤ ਕਰ ਦਿੱਤਾ ਗਿਆ ਹੈ। ਬੱਚਿਆਂ ਨੂੰ ਬੇਪਰਵਾਹ ਦਰਸ਼ਕਾਂ ਵਜੋਂ ਨਹੀਂ, ਇਹ ਜਾਣਦੇ ਹੋਏ ਕਿ ਕਿੱਥੇ ਕੀ ਕੀਤਾ ਜਾਂਦਾ ਹੈ ਅਤੇ ਇੱਕ ਜਾਂ ਦੂਜੀ ਗੱਲ ਉੱਤੇ ਵਿਚਾਰ ਕਰਨ ਯੋਗ ਹੋ ਕੇ ਨਹੀਂ ਸਗੋਂ ਮਨੁੱਖਜਾਤੀ ਦੀ ਹੋਣੀ ਲਈ ਫ਼ਿਕਰਮੰਦੀ ਵਾਲ਼ੇ ਲੋਕਾਂ ਵਜੋਂ ਸੰਸਾਰ ਵਿੱਚ ਦਾਖ਼ਲ ਹੋਣਾ ਚਾਹੀਦਾ ਹੈ।

ਸਾਡੀ ਮਾਤ-ਭੂਮੀ ਵਿੱਚ ਅਤੇ ਇਹਦੀਆਂ ਹੱਦਾਂ ਤੱਕ "ਸਫ਼ਰਾਂ" ਵਿੱਚ ਮਨੁੱਖ ਨੂੰ ਇੱਕ ਖ਼ਤਰੇ ਵੱਲੋਂ ਸਾਵਧਾਨ ਰਹਿਣਾ ਚਾਹੀਦਾ ਹੈ—ਬੱਚਿਆਂ ਨੂੰ ਗਿਆਨ ਅਤੇ ਪ੍ਰਭਾਵਾਂ ਨਾਲ਼ "ਬਦਹਜ਼ਮੀ" ਕਰਵਾ ਦੇਣਾ। "ਵਿਗਿਆਨ ਵੱਲੋਂ ਕੱਢੇ ਅਸਧਾਰਨ ਸਿੱਟਿਆਂ, ਮਿਸਾਲ ਵਜੋਂ ਧਰਤੀ ਅਤੇ ਸੂਰਜ ਦਾ ਭਾਰ ਕਿੰਨਾ ਹੈ, ਸੂਰਜ ਕਿਸ ਸ਼ੈਅ ਦਾ ਬਣਿਆ ਹੋਇਆ ਹੈ, ਰੁੱਖ ਅਤੇ ਮਨੁੱਖ ਕਿਹੋ ਜਿਹੇ ਅੰਕੁਰਾਂ ਦੇ ਬਣੇ ਹੋਏ ਹਨ ਅਤੇ ਲੋਕਾਂ ਨੇ ਕਿਹੋ ਜਿਹੀਆਂ ਅਸਧਾਰਨ ਮਸ਼ੀਨਾਂ ਬਣਾ ਲਈਆਂ ਹਨ, ਸਬੰਧੀ ਕਿਸੇ ਵੀ ਚਰਚੇ ਤੋਂ (ਵਿਸ਼ੇਸ਼ ਤੌਰ ਉੱਤੇ ਸਕੂਲਾਂ ਲਈ ਵਿਦੇਸ਼ੀ ਪੁਸਤਕਾਂ ਵਿੱਚੋਂ) ਸੰਕੋਚ ਕਰੋ,"** ਲਿਓ ਤਾਲਸਤਾਏ ਨਿੱਕੇ ਬੱਚਿਆਂ ਦੇ ਅਧਿਆਪਕ

---

** ਜਪਾਨ —**ਅਨੁ:***

*** **ਲਿਓ ਤਾਲਸਤਾਏ**, ਵਿੱਦਿਅਕ ਲੇਖ, ਮਾਸਕੋ, ਉਚਪੇਦਗਿਜ਼ ਪ੍ਰਕਾਸ਼ਕ, 1953, ਪੰਨੇ 339–40 (ਰੂਸੀ ਵਿੱਚ)।*

ਨੂੰ ਸਲਾਹ ਦੇਂਦਾ ਹੈ। ਨਿਰੇ ਸਿੱਟੇ ਵਿਦਿਆਰਥੀ ਲਈ ਹਾਨੀਕਾਰਕ ਹਨ ਅਤੇ ਉਹਨੂੰ ਦਿੱਤੇ ਅੰਕੜਿਆਂ ਵਿੱਚ ਨਿਸ਼ਚਾ ਕਰਨ ਦੀ ਸਿੱਖਿਆ ਦੇਂਦੇ ਹਨ, ਜਿਹਾ ਕਿ ਮਹਾਨ ਲੇਖਕ ਅਤੇ ਸਿੱਖਿਅਕ ਦੱਸਦਾ ਹੈ। ਇਹ ਸ਼ਬਦ ਲਿਖੇ ਜਾਣ ਤੋਂ ਪਿੱਛੋਂ ਕਈ ਦਹਾਕੇ ਲੰਘ ਗਏ ਹਨ ਅਤੇ ਸੰਸਾਰ ਵਿਗਿਆਨ ਦੀਆਂ ਸਫ਼ਲਤਾਵਾਂ ਕਾਰਨ ਇੰਨਾ ਤਬਦੀਲ ਹੋ ਗਿਆ ਹੈ ਕਿ ਪਛਾਣਿਆ ਨਹੀਂ ਜਾਂਦਾ ਅਤੇ ਨਿੱਕੇ ਬੱਚਿਆਂ ਦਾ ਦ੍ਰਿਸ਼ਟੀਕੋਣ ਹੁਣ ਹੋਰ ਹੈ। ਪਰ ਤਾਲਸਤਾਏ ਦੇ ਕਥਨ ਦਾ ਸੱਚ ਅੱਜ ਵੀ ਕਾਇਮ ਹੈ। ਬੰਦੇ ਨੂੰ ਬੱਚਿਆਂ ਲਈ ਕਹਾਣੀਆਂ ਨੂੰ ਕਦੀ ਵੀ ਉਸ ਸੂਚਨਾ ਨਾਲ਼ ਗੜੁੱਚ ਨਹੀਂ ਕਰਨਾ ਚਾਹੀਦਾ ਜਿਹੜੀ ਉਹਨਾਂ ਨੂੰ ਸ਼ਸ਼ਿਦਰ ਕਰ ਦੇਵੇ।

## ਬੱਚੇ ਨੂੰ ਬੌਧਿਕ ਕਿਰਤ ਦੀ ਖ਼ੁਸ਼ੀ ਅਤੇ ਅਧਿਐਨ ਵਿੱਚ ਸਫ਼ਲਤਾ ਦੀ ਖ਼ੁਸ਼ੀ ਦਿਓ

ਵਿਦਿਆਰਥੀ ਜਾਂ ਵਿਦਿਆਰਥਣ ਲਈ ਬੌਧਿਕ ਕਿਰਤ, ਅਧਿਐਨ ਵਿੱਚ ਸਫ਼ਲਤਾਵਾਂ ਅਤੇ ਅਸਫ਼ਲਤਾਵਾਂ ਉਹਦਾ ਆਤਮਕ ਜੀਵਨ, ਅੰਦਰਲਾ ਸੰਸਾਰ ਹੈ ਅਤੇ ਉਹਨੂੰ ਅੱਖੋਂ ਉਹਲੇ ਕਰਨ ਦੇ ਸਿੱਟੇ ਅਭਾਗੇ ਹੋ ਸਕਦੇ ਹਨ। ਬੱਚਾ ਕੇਵਲ ਕੁੱਝ ਲੱਭਦਾ ਅਤੇ ਸਮੱਗਰੀ ਵਿੱਚ ਨਿਪੁੰਨਤਾ ਹੀ ਪ੍ਰਾਪਤ ਨਹੀਂ ਕਰਦਾ ਸਗੋਂ ਸਫ਼ਲਤਾ ਅਤੇ ਅਸਫ਼ਲਤਾ ਨਾਲ਼ ਡੂੰਘਾ ਨਿੱਜੀ ਸਬੰਧ ਪ੍ਰਗਟ ਕਰਦੇ ਹੋਏ ਆਪਣੇ ਕੰਮ ਨੂੰ ਅਨੁਭਵ ਕਰਦਾ ਹੈ।

ਛੋਟੇ ਬੱਚੇ ਲਈ ਅਧਿਆਪਕ ਇਨਸਾਫ਼ ਦਾ ਜਿਊਂਦਾ ਅਵਤਾਰ ਹੈ। ਜ਼ਰਾ ਪਹਿਲੀ ਸ਼੍ਰੇਣੀ ਦੇ ਉਸ ਬੱਚੇ ਦੀਆਂ ਅੱਖਾਂ ਵਿੱਚ ਝਾਕੋ ਜਿਸਨੂੰ ਫ਼ੇਲ ਹੋਣ ਵਾਲ਼ੇ ਨੰਬਰ ਮਿਲ਼ੇ ਹਨ।... ਬੱਚਾ ਕੇਵਲ ਦੁੱਖ ਹੀ ਅਨੁਭਵ ਨਹੀਂ ਕਰਦਾ ਸਗੋਂ ਅਧਿਆਪਕ ਵੱਲ ਦਵੈਖ ਅਤੇ ਅਕਸਰ ਦੁਸ਼ਮਣੀ ਅਨੁਭਵ ਕਰਦਾ ਹੈ। ਜਿਸ ਅਧਿਆਪਕ ਨੇ ਇਸ ਲਈ ਮਾੜੇ ਨੰਬਰ ਦਿੱਤੇ ਹਨ ਕਿ ਬੱਚਾ ਕੁੱਝ ਸਮਝ ਨਹੀਂ ਸਕਿਆ, ਬੱਚੇ ਨੂੰ ਅਨਿਆਈਂ ਬੰਦਾ ਜਾਪਦਾ ਹੈ।

ਇੱਕ ਸਕੂਲ ਵਿੱਚ ਹੇਠ ਲਿਖੀ ਗੱਲ ਵਾਪਰੀ: ਇੱਕ ਬੱਚਾ ਇਹ ਨਾ ਸਮਝ ਸਕਿਆ ਕਿ ਬੂਟਾ ਆਪਣੇ ਆਪ ਨੂੰ ਅਹਾਰ ਕਿਵੇਂ ਪੁਚਾਉਂਦਾ ਅਤੇ ਕਿਵੇ ਸਾਹ ਲੈਂਦਾ ਹੈ, ਕਰੂੰਬਲਾਂ ਤੋਂ ਪੱਤੇ ਅਤੇ ਫੁੱਲ ਅਤੇ ਫਲ਼ ਕਿਵੇਂ ਬਣ ਜਾਂਦੇ ਹਨ ਆਦਿ। ਅਧਿਆਪਕ ਅਕਸਰ ਨਿੱਕੇ ਬੱਚੇ ਨੂੰ ਸੰਬੋਧਨ ਕਰਦਾ ਅਤੇ ਕਹਿੰਦਾ: "ਜੇ ਤੂੰ ਅਜਿਹੀਆਂ ਸਾਦੀਆਂ ਗੱਲਾਂ ਨਹੀਂ ਸਮਝ ਸਕਦਾ ਤਾਂ ਤੂੰ ਕੀ ਸਮਝ ਸਕਦੈਂ ?" ਇੱਕ ਸਬਕ ਸਮੇਂ ਉਹਨੇ ਕਿਹਾ: "ਥੋੜ੍ਹੇ ਦਿਨਾਂ ਵਿੱਚ ਚੈਸਟਨਟ ਦੇ ਰੁੱਖਾਂ ਉੱਤੇ ਕਰੂੰਬਲਾਂ ਆ ਜਾਣਗੀਆਂ ਅਤੇ ਸਾਡੀ ਸਾਰੀ ਸ਼੍ਰੇਣੀ ਚੈਸਟਨਟਾਂ ਦੀ ਰੌਂਸ ਵਿੱਚ ਜਾਵੇਗੀ। ਜੇ ਅਲਿਓਸ਼ਾ ਸਾਨੂੰ ਉਦੋਂ ਵੀ ਉਹ ਕੁੱਝ ਨਾ ਦੱਸ ਸਕਿਆ ਜੋ ਸਾਰੇ ਜਾਣਦੇ ਹਨ ਤਾਂ ਉਹ ਬਿਲਕੁਲ ਨਿਕੰਮਾ ਹੈ।" ਅਧਿਆਪਕ ਨੂੰ ਆਪਣੇ ਰੁੱਖਾਂ—ਬੀਆਂ ਅਤੇ ਉੱਗਦੀ ਚੈਸਟਨਟਾਂ ਦੀ ਰੌਂਸ— ਨਾਲ਼ ਬਹੁਤ ਪਿਆਰ ਸੀ। ਸਬਕ ਤੋਂ ਪਹਿਲਾਂ ਸ਼ਾਮ ਨੂੰ ਉਹ ਕਈ ਵਿਦਿਆਰਥੀਆਂ ਨੂੰ ਇੱਕ ਵਾਰ ਫਿਰ ਹਰ ਨਿੱਕੇ ਰੁੱਖ ਨੂੰ ਸਜਾਉਂਦੀਆਂ ਕਰੂੰਬਲਾਂ ਮਾਣਨ ਲਈ ਲੈ ਗਿਆ। ਅਗਲੇ ਦਿਨ ਜਦੋਂ ਸ਼੍ਰੇਣੀ ਚੈਸਟਨਟਾਂ ਦੀ ਰੌਂਸ ਵਿੱਚ ਗਈ ਅਧਿਆਪਕ ਨੂੰ

ਸਖ਼ਤ ਧਕਾ ਲੱਗਾ, ਰੁੱਖਾਂ ਤੋਂ ਸਾਰੀਆਂ ਕਰੂੰਬਲਾਂ ਤੋੜ ਦਿੱਤੀਆਂ ਗਈਆਂ ਸਨ। ਬੱਚੇ ਉਦਾਸ ਹੋ ਗਏ। ਅਧਿਆਪਕ ਨੇ ਅਲਿਓਸ਼ਾ ਦੀਆਂ ਅੱਖਾਂ ਵਿੱਚ ਖੋਰੀ ਖ਼ੁਸ਼ੀ ਵੇਖੀ।

ਇਸ ਕੰਮ ਪਿੱਛੇ ਬੱਚੇ ਦੀ ਅੰਦਰਲੀ ਸ਼ਕਤੀ ਦੇ ਜ਼ਬਰਦਸਤ ਉਭਾਰ ਦਾ ਧਮਾਕਾ ਸੀ—ਬਹੁਤ ਡੂੰਘੀ ਦਿਲੋਂ ਅਨੁਭਵ ਕੀਤੀ ਪੀੜ ਦਾ। ਮੁੰਡਾ ਆਪਣੀਆਂ ਯੋਗਤਾਵਾਂ ਵਿੱਚ ਭਰੋਸੇ ਦੀ ਘਾਟ ਵਿਰੁੱਧ ਰੋਸ ਪ੍ਰਗਟ ਕਰ ਰਿਹਾ ਸੀ। ਪਰ ਵਿੱਦਿਅਕ ਕੰਮ ਵਿੱਚ ਅਜਿਹੀਆਂ ਗੱਲਾਂ ਅਕਸਰ ਹੁੰਦੀਆਂ ਹਨ—ਬੱਚੇ ਇੱਕ ਤੋਂ ਪਿੱਛੋਂ ਦੂਜੀ ਵਾਰ ਮਾੜੇ ਨੰਬਰ ਮਿਲ਼ਣ ਨੂੰ ਇਉਂ ਲੈਂਦੇ ਹਨ ਜਿਵੇਂ ਉਹਨਾਂ ਨੂੰ ਕੋਈ ਪਰਵਾਹ ਨਾ ਹੋਵੇ। ਕਈ ਵਾਰ ਬੱਚੇ ਦੇ ਮਾੜੇ ਨੰਬਰ ਉਹਦੇ ਸਾਥੀਆਂ ਲਈ ਹਾਸੇ ਦਾ ਵਿਸ਼ਾ ਬਣ ਜਾਂਦੇ ਹਨ ਅਤੇ ਹੌਲ਼ੀ-ਹੌਲ਼ੀ ਬੱਚੇ ਇਸ ਤੱਥ ਦੇ ਆਦੀ ਹੋ ਜਾਂਦੇ ਹਨ ਕਿ ਵਾਨੀਆ ਜਾਂ ਪੇਤੀਆ ਨੂੰ ਬਸ ਫ਼ੇਲ ਹੋਣ ਵਾਲ਼ੇ ਨੰਬਰ ਹੀ ਮਿਲ਼ ਸਕਦੇ ਹਨ। ਇਹ ਬਣ ਰਹੀ ਸ਼ਖ਼ਸੀਅਤ ਲਈ ਕਲਪਨਾ ਕੀਤੀ ਜਾ ਸਕਦੀ ਮਾੜੀ ਤੋਂ ਮਾੜੀ ਗੱਲ ਹੈ। ਜਿਹੜੇ ਮਨੁੱਖ ਦਾ ਸਵੈ-ਯੋਗਤਾ ਦਾ ਅਨੁਭਵ ਬਚਪਨ ਵਿੱਚ ਹੀ ਖੁੰਢਾ ਕਰ ਦਿੱਤਾ ਗਿਆ ਹੋਵੇ ਉਸਤੋਂ ਕੀ ਆਸ ਕੀਤੀ ਜਾ ਸਕਦੀ ਹੈ ?

ਵਿੱਦਿਅਕ ਕਾਰਜਾਂ ਵਿੱਚੋਂ ਇੱਕ ਸਭ ਤੋਂ ਮਹੱਤਵਪੂਰਨ ਇਹ ਵੇਖਣਾ ਹੈ ਕਿ ਹਰ ਬੱਚਾ ਗਿਆਨ ਪ੍ਰਾਪਤੀ ਦੇ ਅਮਲ ਵਿੱਚ ਮਨੁੱਖੀ ਕੁਰਬ ਅਤੇ ਮਾਣ ਦੀ ਭਾਵਨਾ ਅਨੁਭਵ ਕਰੇ। ਅਧਿਆਪਕ ਬੱਚੇ ਸਾਹਮਣੇ ਸੰਸਾਰ ਨੂੰ ਖੋਹਲਦਾ ਹੀ ਨਹੀਂ ਸਗੋਂ ਬੱਚੇ ਨੂੰ ਸੰਸਾਰ ਵਿੱਚ ਅਜਿਹੇ ਰਚਣਹਾਰੇ ਵਜੋਂ ਸਥਾਪਤ ਕਰਦਾ ਹੈ ਜਿਹੜਾ ਆਪਣੀਆਂ ਪ੍ਰਾਪਤੀਆਂ ਵਿੱਚ ਮਾਣ ਅਨੁਭਵ ਕਰਦਾ ਹੈ। ਪੜ੍ਹਨਾ ਸਮੂਹ ਦੇ ਅੰਦਰ ਹੁੰਦਾ ਹੈ ਪਰ ਬੱਚੇ ਗਿਆਨ ਦੇ ਰਾਹ ਉੱਤੇ ਹਰ ਕਦਮ ਸੁਤੰਤਰ ਤੌਰ ਉੱਤੇ ਪੁੱਟਦੇ ਹਨ। ਬੌਧਿਕ ਕਿਰਤ ਡੂੰਘੀ ਤਰ੍ਹਾਂ ਵਿਅਕਤੀਗਤ ਅਮਲ ਹੈ ਜਿਹੜਾ ਕੇਵਲ ਯੋਗਤਾਵਾਂ ਉੱਤੇ ਨਹੀਂ ਸਗੋਂ ਬੱਚੇ ਦੇ ਖ਼ਾਸੇ ਅਤੇ ਕਈ ਹੋਰ ਪ੍ਰਸਥਿਤੀਆਂ ਉੱਤੇ ਨਿਰਭਰ ਹੈ, ਜਿਹੜੀਆਂ ਅਕਸਰ ਅਣਗੌਲੀਆਂ ਰਹਿ ਜਾਂਦੀਆਂ ਹਨ।

ਬੱਚੇ ਖੁੱਲ੍ਹੀਆਂ ਆਤਮਾਵਾਂ ਨਾਲ਼, ਚੰਗੀ ਤਰ੍ਹਾਂ ਪੜ੍ਹਨ ਦੀ ਸੱਚੀ ਇੱਛਾ ਨਾਲ਼ ਸਕੂਲ ਆਉਂਦੇ ਹਨ। ਉਹ ਇਸ ਵਿਚਾਰ ਤੋਂ ਹੀ ਡਰਦੇ ਹਨ ਕਿ ਉਹਨਾਂ ਨੂੰ ਸੁਸਤ ਜਾਂ ਅਸਫ਼ਲ ਸਮਝਿਆ ਜਾਵੇ। ਚੰਗੀ ਤਰ੍ਹਾਂ ਪੜ੍ਹਨ ਦੀ ਇੱਛਾ ਇੱਕ ਨਰੋਈ ਮਨੁੱਖੀ ਇੱਛਾ ਹੈ ਅਤੇ ਮੈਨੂੰ ਜਾਪਦਾ ਹੈ, ਬੱਚੇ ਦੇ ਜੀਵਨ ਦੇ ਸਾਰੇ ਵਿਚਾਰ ਨੂੰ, ਬੱਚਿਆਂ ਦੀ ਖ਼ੁਸ਼ੀ ਦੇ ਸੰਸਾਰ ਰੁਸ਼ਨਾਉਣ ਵਾਲ਼ੀ ਦਗ਼ਦੀ ਲਾਟ ਹੈ। ਇਹ ਲਾਟ ਕਮਜ਼ੋਰ ਅਤੇ ਨਿਆਸਰੀ ਅਸੀਮ ਭਰੋਸੇ ਨਾਲ਼ ਅਧਿਆਪਕ ਕੋਲ਼ ਲਿਆਈ ਜਾਂਦੀ ਹੈ ਅਤੇ ਜੇ ਅਧਿਆਪਕ ਬੱਚੇ ਦੀ ਇੱਛਾ ਵੱਲ ਧਿਆਨ ਨਹੀਂ ਦੇਂਦਾ, ਇਹਦਾ ਅਰਥ ਹੈ ਅਧਿਆਪਕ ਨੂੰ ਸ਼ਗਿਰਦ ਦੇ ਵਰਤਮਾਨ ਅਤੇ ਭਵਿੱਖ ਸਬੰਧੀ ਫਿਕਰਮੰਦੀ ਨਹੀਂ। ਬੱਚੇ ਦੇ ਦਿਲ ਨੂੰ ਅਚੇਤੰਨ ਛੂਹ—ਗੁੱਸਾ ਜਾਂ ਬੇਪਰਵਾਹੀ ਪੈਦਾ ਕਰਨ ਵਾਲ਼ੀ ਕੋਈ ਅਸਾਵਧਾਨ ਗੱਲ—ਇਸ ਲਾਟ ਨੂੰ ਮੱਧਮ ਕਰ ਸਕਦੀ ਹੈ। ਇਸ ਮਾੜੀ ਲਾਟ ਲਈ ਜੀਵਨ-ਦਾਤੀ ਪੌਣ ਗਿਆਨ ਲਈ ਉਹ ਪਿਆਸ ਹੈ ਜਿਹੜੀ ਤਾਂ ਹੀ ਪੈਦਾ ਹੁੰਦੀ ਹੈ ਜੇ ਬੱਚਾ ਆਪਣੀ ਪੜ੍ਹਾਈ ਵਿੱਚ ਸਫ਼ਲ ਰਹੇ, ਤਾਂ ਹੀ ਜੇ ਇਸ ਅਨੁਭਵ ਵਿੱਚ ਮਾਣ ਹੋਵੇ ਕਿ ਉਹ ਗਿਆਨ ਵੱਲ ਸੁੱਖੜ ਰਾਹ ਉੱਤੇ ਅੱਗੇ ਵਧ ਰਿਹਾ ਹੈ।

ਵਿਅਰਥ ਅਤੇ ਸਿੱਟਿਆਂ ਤੋਂ ਬਿਨਾਂ ਕੰਮ ਕਰਨਾ ਬਾਲਗ਼ਾਂ ਲਈ ਘਿਰਣਤ, ਬੌਂਦਲਾਉਣ ਵਾਲ਼ਾ ਅਤੇ ਅਰਥਹੀਣ ਬਣ ਜਾਂਦਾ ਹੈ ਅਤੇ, ਅਖ਼ੀਰ, ਸਾਡਾ ਵਾਹ ਬੱਚਿਆਂ ਨਾਲ਼ ਹੈ। ਜੇ ਬੱਚਾ ਆਪਣੇ ਕੰਮ ਦੇ ਸਿੱਟੇ ਨਹੀਂ ਵੇਖਦਾ ਤਾਂ ਗਿਆਨ ਲਈ ਪਿਆਸ ਮੁੱਕ ਜਾਂਦੀ ਹੈ, ਬੱਚੇ ਦਾ ਦਿਲ ਠੰਢਾ ਅਤੇ ਵੈਰਾਗਵਾਨ ਹੋ ਜਾਂਦਾ ਹੈ, ਜਦੋਂ ਤੱਕ ਲਾਟ ਮੁੜਕੇ ਨਾ ਮਘਾਈ ਜਾਵੇ ਉਹ ਕਿਸੇ ਗੱਲ ਲਈ ਉਤੇਜਨਾ ਅਨੁਭਵ ਨਹੀਂ ਕਰਦਾ, (ਅਤੇ ਓਹ ਲਾਟ ਦੂਜੀ ਵਾਰ ਬਾਲਣੀ ਕਿੰਨੀ ਔਖੀ ਹੈ!) ਬੱਚੇ ਦਾ ਆਪਣੀ ਸ਼ਕਤੀ ਵਿੱਚ ਭਰੋਸਾ ਜਾਂਦਾ ਰਹਿੰਦਾ ਹੈ; ਅਲੰਕਾਰਕ ਭਾਸ਼ਾ ਵਿੱਚ ਉਹ "ਆਪਣੇ ਬੁਲ੍ਹ ਸਿਉਂ ਲੈਂਦਾ ਹੈ" ਅਤੇ ਸੁਚੇਤ, ਤੜਿੰਗ ਹੋ ਜਾਂਦਾ ਹੈ ਅਤੇ ਅਧਿਆਪਕ ਦੀ ਨਸੀਹਤ ਅਤੇ ਗੱਲਾਂ ਦਾ ਉੱਤਰ ਗੁਸਤਾਖ਼ੀ ਨਾਲ਼ ਦੇਂਦਾ ਹੈ। ਜਾਂ ਇਸ ਤੋਂ ਵੀ ਮਾੜੀ ਗੱਲ, ਉਹਦੀ ਨਿੱਜੀ ਕੁਰਬ ਦੀ ਭਾਵਨਾ ਖੁੰਢੀ ਹੋ ਜਾਂਦੀ ਹੈ ਅਤੇ ਉਹ ਇਸ ਵਿਚਾਰ ਦਾ ਆਦੀ ਹੋ ਜਾਂਦਾ ਹੈ ਕਿ ਉਹ ਕੁੱਝ ਨਹੀਂ ਕਰ ਸਕਦਾ। ਅਜਿਹੇ ਬੇਪਰਵਾਹ, ਹੋਣੀ ਮੰਨਣ ਵਾਲ਼ੇ ਬੱਚੇ ਨੂੰ ਵੇਖ ਕੇ, ਜਿਹੜਾ ਪੂਰਾ ਇੱਕ ਘੰਟਾ ਅਧਿਆਪਕ ਦੀ ਸਿੱਖਿਆ ਸੁਣਨ ਲਈ ਤਿਆਰ ਹੈ ਅਤੇ ਜਿਸ ਉੱਤੇ ਆਪਣੇ ਸਾਥੀਆਂ ਦੀ ਗੱਲ ਦਾ ਕੋਈ ਅਸਰ ਨਹੀਂ ਹੁੰਦਾ: ਤੂੰ ਪਿਛੜ ਰਿਹੈਂ ਅਤੇ ਤੈਨੂੰ ਅਗਲੇ ਵਰ੍ਹੇ ਇਸੇ ਸ਼੍ਰੇਣੀ ਵਿੱਚ ਰਹਿਣਾ ਪਵੇਗਾ, ਵੇਖਕੇ ਕਿਸੇ ਨੂੰ ਵੀ ਗ਼ੁੱਸਾ ਆ ਜਾਵੇਗਾ।... ਕਿਸੇ ਬੰਦੇ ਤੋਂ ਉਹਦੀ ਸਵੈ-ਮਾਣ ਦੀ ਭਾਵਨਾ ਖੋਹ ਲੈਣ ਨਾਲ਼ੋਂ ਬਦਕਾਰ ਗੱਲ ਕਿਹੜੀ ਹੋ ਸਕਦੀ ਹੈ!

ਵਿਦਿਆਰਥੀ ਬਚਪਨ ਅਤੇ ਗਭਰੇਟ ਦਿਨਾਂ ਵਿੱਚ ਆਪਣੇ ਸਬੰਧੀ ਜੋ ਰਾਏ ਬਣਾਉਂਦਾ ਹੈ, ਕੰਮ ਦੇ ਸੰਸਾਰ ਵਿੱਚ ਉਹ ਆਪਣੇ ਆਪ ਨੂੰ ਜਿਸ ਢੰਗ ਨਾਲ਼ ਵੇਖਦਾ ਹੈ, ਵਧੇਰੇ ਹੱਦ ਤੱਕ ਉਹਦਾ ਸਦਾਚਾਰਕ ਦ੍ਰਿਸ਼ਟੀਕੋਣ ਮਿੱਥਦੇ ਹਨ। ਕ. ਉਸ਼ਿੰਸਕੀ ਲਿਖਦਾ ਹੈ ਕਿ ਆਪਣੇ ਖ਼ਾਸੇ ਕਾਰਨ ਬੱਚੇ ਵਿੱਚ ਸਦਾਚਾਰਕ ਸੁਸਤੀ ਨਹੀਂ ਹੁੰਦੀ, ਉਹ ਸੁਤੰਤਰ ਸਰਗਰਮੀ ਨੂੰ ਪਿਆਰ ਕਰਦਾ ਹੈ ਅਤੇ ਸਭ ਕੁੱਝ ਆਪ ਕਰਨਾ ਚਾਹੁੰਦਾ ਹੈ। ਇਹ ਲਾਜ਼ਮੀ ਹੈ ਕਿ ਬੱਚਿਆਂ ਨੂੰ ਕੰਮ ਕਰਨਾ, ਸੋਚਣਾ, ਗਹੁ ਨਾਲ਼ ਵੇਖਣਾ, ਇਹ ਸਮਝਣਾ ਕਿ ਬੌਧਿਕ ਕਿਰਤ ਕੀ ਹੈ ਅਤੇ ਚੰਗੀ ਤਰ੍ਹਾਂ ਕੰਮ ਕਰਨ ਦੇ ਅਰਥ ਕੀ ਹਨ, ਸਿੱਖਾਇਆ ਜਾਵੇ—ਅਤੇ ਤਾਂ ਹੀ ਬੰਦਾ ਸਫ਼ਲਤਾ ਲਈ ਨੰਬਰ ਦੇ ਸਕਦਾ ਹੈ। ਜਿਸ ਬੱਚੇ ਨੇ ਪੜ੍ਹਨ ਵਿੱਚ ਕਿਰਤ ਦੀ ਖ਼ੁਸ਼ੀ ਕਦੀ ਅਨੁਭਵ ਨਹੀਂ ਕੀਤੀ, ਜਿਸਨੇ ਔਕੜਾਂ ਉੱਤੇ ਕਾਬੂ ਪਾਉਣ ਵਿੱਚ ਮਾਣ ਅਨੁਭਵ ਨਹੀਂ ਕੀਤਾ, ਉਹ ਉਦਾਸ ਬੰਦਾ ਹੈ। ਉਦਾਸ ਬੰਦਾ ਸਾਡੇ ਸਮਾਜ ਲਈ ਬਹੁਤ ਵੱਡੀ ਬਦਕਿਸਮਤੀ ਹੈ ਅਤੇ ਉਦਾਸ ਬੱਚਾ ਉਸ ਤੋਂ ਵੀ ਵੱਧ। ਮੈਂ ਬਚਪਨ ਨੂੰ ਆਦਰਸ਼ਿਆਉਣ ਵਾਲ਼ਾ ਕਿਸੇ ਵੀ ਤਰ੍ਹਾਂ ਨਹੀਂ ਪਰ ਇਹ ਵਿਚਾਰ ਮੈਨੂੰ ਚੈਨ ਨਹੀਂ ਲੈਣ ਦੇਂਦਾ ਕਿ ਬਚਪਨ ਦੇ ਵਰ੍ਹਿਆਂ ਵਿੱਚ ਲੋਕ ਅਕਸਰ ਸੁਸਤ ਹੋ ਜਾਂਦੇ ਹਨ ਅਤੇ ਕੰਮ ਕਰਨ ਨੂੰ ਘਿਰਣਾ ਕਰਦੇ ਹਨ, ਇੱਥੋਂ ਤੱਕ ਕਿ ਇਸ ਵਿਚਾਰ ਨੂੰ ਘਿਰਣਾ ਕਰਦੇ ਹਨ ਕਿ ਉਹ ਆਪਣੀ ਯੋਗਤਾ ਅਨੁਸਾਰ ਚੰਗੇ ਤੋਂ ਚੰਗਾ ਕੰਮ ਕਰਨ। ਪਰ ਬੱਚਾ ਕੰਮਚੋਰ ਕਿਉਂ ਬਣ ਜਾਂਦਾ ਹੈ? ਮੇਰੇ ਪਿਆਰੇ ਸਾਥੀ ਅਧਿਆਪਕੋ, ਇਸ ਲਈ ਕਿ ਉਹ **ਕਿਰਤ ਦੀ ਖ਼ੁਸ਼ੀ** ਤੋਂ ਜਾਣੂੰ ਨਹੀਂ। ਉਹਨੂੰ ਇਹ ਖ਼ੁਸ਼ੀ ਦਿਓ, ਉਹਨੂੰ ਇਸ ਖ਼ੁਸ਼ੀ ਦੀ ਕਦਰ ਕਰਨਾ ਸਿਖਾਓ ਅਤੇ ਉਹ ਆਪਣੇ ਮਾਣ ਦੀ ਕਦਰ ਕਰੇਗਾ ਅਤੇ ਕੰਮ

ਕਰਨ ਨੂੰ ਪਿਆਰ ਕਰੇਗਾ।

ਬੱਚਿਆਂ ਨੂੰ ਕਿਰਤ ਵਿੱਚ ਖ਼ੁਸ਼ੀ ਅਤੇ ਪੜ੍ਹਾਈ ਵਿੱਚ ਸਫ਼ਲਤਾ ਦੇਣਾ, ਉਹਨਾਂ ਦੇ ਦਿਲਾਂ ਵਿੱਚ ਮਾਣ ਅਤੇ ਨਿੱਜੀ ਕੁਰਬ ਦੀ ਭਾਵਨਾ ਪੈਦਾ ਕਰਨਾ ਵਿੱਦਿਆ ਦਾ ਪਹਿਲਾ ਨਿਯਮ ਹੈ। ਸਾਡੇ ਸਕੂਲਾਂ ਵਿੱਚ ਕੋਈ ਉਦਾਸ ਬੱਚੇ ਨਹੀਂ ਹੋਣੇ ਚਾਹੀਦੇ—ਅਜਿਹੇ ਬੱਚੇ ਜਿਨ੍ਹਾਂ ਦੀ ਆਤਮਾ ਇਸ ਵਿਚਾਰ ਨਾਲ਼ ਕੁਤਰੀ ਹੋਈ ਹੈ ਕਿ ਉਹਨਾਂ ਵਿੱਚ ਕੋਈ ਯੋਗਤਾਵਾਂ ਨਹੀਂ। ਪੜ੍ਹਾਈ ਵਿੱਚ ਸਫ਼ਲਤਾ ਬੱਚੇ ਦੀ ਅੰਦਰਲੀ ਸ਼ਕਤੀ ਦਾ ਇੱਕੋ-ਇੱਕ ਸੋਮਾ ਹੈ, ਅਜਿਹਾ ਸੋਮਾ ਜਿਹੜਾ ਔਕੜਾਂ ਉੱਤੇ ਕਾਬੂ ਪਾਉਣ ਲਈ ਸ਼ਕਤੀ ਨੂੰ ਅਤੇ ਪੜ੍ਹਨ ਦੀ ਇੱਛਾ ਨੂੰ ਜਨਮ ਦੇਂਦਾ ਹੈ।

ਸਾਡੀਆਂ ਸਾਰੀਆਂ ਪਲਾਨਾਂ, ਭਾਲ਼ਾਂ ਅਤੇ ਉਸਾਰੀਆਂ ਮਿੱਟੀ ਬਣ ਜਾਂਦੀਆਂ ਹਨ, ਇੱਕ ਬੇਜਾਨ ਲਾਸ਼ ਬਣ ਜਾਂਦੀਆਂ ਹਨ ਜੇ ਬੱਚੇ ਵਿੱਚ ਪੜ੍ਹਨ ਦੀ ਇੱਛਾ ਨਾ ਹੋਵੇ। ਇਹ ਇੱਛਾ ਕੇਵਲ ਪੜ੍ਹਾਈ ਵਿੱਚ ਸਫ਼ਲਤਾ ਨਾਲ਼ ਆਉਂਦੀ ਹੈ। ਇਹ ਗੱਲ ਉਲਟ-ਭਾਸ਼ ਜਾਪਦੀ ਹੈ ਕਿ ਬੱਚੇ ਦੇ ਸਫ਼ਲ ਰਹਿਣ ਲਈ ਲਾਜ਼ਮੀ ਹੈ ਕਿ ਉਹ ਪਛੜ ਨਾ ਜਾਵੇ। ਇਹ ਉਲਟ-ਭਾਸ਼ ਨਹੀਂ ਸਗੋਂ ਬੌਧਿਕ ਕਿਰਤ ਦੇ ਅਮਲ ਦੀ ਦਵੰਦਵਾਦੀ ਏਕਤਾ ਹੈ। ਪੜ੍ਹਾਈ ਵਿੱਚ ਰੌਚਕਤਾ ਉਦੋਂ ਹੀ ਪੈਦਾ ਹੁੰਦੀ ਹੈ ਜਦੋਂ ਗਿਆਨ ਵਿੱਚ ਨਿਪੁੰਨਤਾ ਵਿੱਚੋਂ ਪੈਦਾ ਹੋਇਆ ਉਤਸ਼ਾਹ ਹੋਵੇ। ਉਤਸ਼ਾਹ ਤੋਂ ਬਿਨਾਂ ਪੜ੍ਹਾਈ ਬੱਚੇ ਲਈ ਬੋਝ ਵਿੱਚ ਤਬਦੀਲ ਹੋ ਜਾਂਦੀ ਹੈ। ਪੂਰੇ ਧਿਆਨ ਨੂੰ ਮੈਂ ਉਤਸ਼ਾਹ ਨੂੰ ਬੱਚੇ ਦੇ ਇਸ ਪੱਕ ਨਾਲ਼ ਕਿ ਉਹ ਸਫ਼ਲ ਰਹੇਗਾ ਗੁਣਨ ਕਹਿੰਦਾ ਹਾਂ।

ਪਹਿਲੀ ਨਜ਼ਰੇ ਬੱਚੇ ਨੂੰ ਮਿਲ਼ਣ ਵਾਲ਼ੇ ਨੰਬਰਾਂ ਜਿਹਾ ਸਾਦਾ ਮਾਮਲਾ, ਅਧਿਆਪਕ ਦੀ ਹਰ ਬੱਚੇ ਤੱਕ ਯੋਗ ਰਾਹ ਲੱਭ ਲੈਣ ਦੀ ਯੋਗਤਾ ਦਾ, ਉਹਦੀ ਆਤਮਾ ਵਿੱਚ ਗਿਆਨ ਲਈ ਪਿਆਸ ਦੀ ਲਾਟ ਦੀ ਪੈਰਵਈ ਕਰਨ ਦੀ ਯੋਗਤਾ ਦਾ ਚਿੰਨ੍ਹ ਹੈ। ਜਿਹੜੇ ਚਾਰ ਵਰ੍ਹੇ ਬੱਚੇ ਮੁੱਢਲੀਆਂ ਸ਼੍ਰੇਣੀਆਂ ਵਿੱਚ ਪੜ੍ਹੇ ਮੈਂ ਲਿਖਤੀ ਕੰਮ ਜਾਂ ਜ਼ਬਾਨੀ ਉੱਤਰਾਂ ਲਈ ਕਦੀ ਫ਼ੇਲ੍ਹ ਹੋਣ ਵਾਲ਼ੇ ਨੰਬਰ ਨਾ ਦਿੱਤੇ। ਬੱਚਿਆਂ ਪੜ੍ਹਨਾ, ਲਿਖਣਾ ਅਤੇ ਹਿਸਾਬ ਕਰਨਾ ਸਿੱਖਿਆ। ਇੱਕ ਬੱਚੇ ਨੇ ਆਪਣੀ ਬੌਧਿਕ ਕਿਰਤ ਵਿੱਚ ਪਹਿਲਾਂ ਹੀ ਕੁੱਝ ਹਾਂ-ਪੱਖੀ ਸਿੱਟੇ ਪ੍ਰਾਪਤ ਕਰ ਲਏ ਹਨ ਅਤੇ ਇੱਕ ਹੋਰ ਨੇ ਅਜੇ ਕੋਈ ਸਿੱਟੇ ਪ੍ਰਾਪਤ ਨਹੀਂ ਕੀਤੇ। ਇੱਕ ਪਹਿਲਾਂ ਹੀ ਉਹ ਕੁੱਝ ਸਮਝਦਾ ਸੀ ਜੋ ਮੈਂ ਉਹਨੂੰ ਪੜ੍ਹਾਉਣਾ ਚਾਹੁੰਦਾ ਸਾਂ; ਇੱਕ ਹੋਰ ਅਜੇ ਨਹੀਂ ਸੀ ਸਮਝਦਾ ਪਰ ਇਹਦੇ ਅਰਥ ਇਹ ਨਹੀਂ ਕਿ ਉਹਦੇ ਵਿੱਚ ਸਿੱਖਣ ਦੀ ਇੱਛਾ ਨਹੀਂ ਸੀ। ਮੈਂ ਬੌਧਿਕ ਕਿਰਤ ਲਈ ਨੰਬਰ ਉਦੋਂ ਹੀ ਦੇਂਦਾ ਜਦੋਂ ਇਹ ਬੱਚੇ ਲਈ ਹਾਂ-ਪੱਖੀ ਸਿੱਟੇ ਲਿਆ ਚੁੱਕੀ ਹੁੰਦੀ। ਜੇ ਬੱਚੇ ਨੇ ਅਜੇ ਉਹ ਸਿੱਟੇ ਪ੍ਰਾਪਤ ਨਾ ਕੀਤੇ ਹੁੰਦੇ ਜਿਹੜੇ ਆਪਣੇ ਕੰਮ ਵਿੱਚ ਪ੍ਰਾਪਤ ਕਰਨ ਦਾ ਉਹ ਯਤਨ ਕਰ ਰਿਹਾ ਸੀ, ਮੈਂ ਉੱਕਾ ਹੀ ਕਿਸੇ ਤਰ੍ਹਾਂ ਦੇ ਨੰਬਰ ਨਾ ਦੇਂਦਾ। ਬੱਚੇ ਨੂੰ ਸੋਚਣਾ ਪੈਂਦਾ ਸੀ, ਆਪਣੇ ਵਿਚਾਰ ਇਕੱਤਰ ਕਰਨੇ ਪੈਂਦੇ ਸਨ ਅਤੇ ਆਪਣਾ ਕੰਮ ਦੋਬਾਰਾ ਕਰਨਾ ਪੈਂਦਾ ਸੀ।

ਪਹਿਲੀ ਸ਼੍ਰੇਣੀ ਵਿੱਚ ਮੈਂ ਪਹਿਲੇ ਨੰਬਰ ਪੜ੍ਹਾਈ ਸ਼ੁਰੂ ਹੋਣ ਤੋਂ ਚਾਰ ਮਹੀਨੇ ਪਿੱਛੋਂ

ਦਿੱਤੇ। ਇੱਥੇ, ਸਭ ਤੋਂ ਪਹਿਲਾਂ ਮਹੱਤਵਪੂਰਨ ਗੱਲ ਇਹ ਸੀ ਕਿ ਬੱਚਾ ਇਹ ਸਮਝੇ ਕਿ ਪੂਰੇ ਧਿਆਨ ਵਾਲ਼ਾ, ਮਿਹਨਤੀ ਕੰਮ ਕੀ ਹੁੰਦਾ ਹੈ। ਬੱਚਾ ਆਪਣਾ ਕੰਮ ਮਾੜੀ ਤਰ੍ਹਾਂ ਕਰਦਾ ਹੈ ਇਸ ਲਈ ਨਹੀਂ ਕਿ ਉਹ ਅਜਿਹਾ ਕਰਨਾ ਚਾਹੁੰਦਾ ਹੈ ਸਗੋਂ ਇਸ ਲਈ ਕਿ ਉਹਨੂੰ ਚੰਗੇ ਅਤੇ ਮਾੜੇ ਕੰਮ ਵਿੱਚ ਫ਼ਰਕ ਕਰਨਾ ਨਹੀਂ ਆਉਂਦਾ: ਇਸ ਗੱਲ ਲਈ ਉਹਨੂੰ ਨੰਬਰ ਕਿਉਂ ਮਿਲ਼ਣ ? ਮੈਂ ਬੱਚੇ ਤੋਂ ਉਹੋ ਕੰਮ ਕਈ ਵਾਰ ਕਰਾਉਣ ਦਾ ਯਤਨ ਕੀਤਾ ਤਾਂ ਜੋ ਉਹਨੂੰ ਨਿੱਜੀ ਅਨੁਭਵ ਤੋਂ ਵਿਸ਼ਵਾਸ ਹੋ ਜਾਵੇ ਕਿ ਉਹ ਉਸ ਨਾਲ਼ੋਂ ਬਹੁਤ ਚੰਗੀ ਤਰ੍ਹਾਂ ਕੰਮ ਕਰ ਸਕਦਾ ਹੈ ਜਿਵੇਂ ਉਹਨੇ ਪਹਿਲੀ ਵਾਰ ਕੀਤਾ ਸੀ। ਇਹਦੀ ਬਹੁਤ ਵਿੱਦਿਅਕ ਮਹੱਤਤਾ ਹੈ: ਇਸ ਢੰਗ ਨਾਲ਼ ਵਿਦਿਆਰਥੀ ਨੂੰ ਆਪਣੀ ਰਚਨਾਤਮਕ ਸ਼ਕਤੀ ਦਾ ਪਤਾ ਲੱਗਦਾ ਹੈ। ਬੱਚਾ ਨਿੱਜੀ ਸਫ਼ਲਤਾ ਵੇਖ ਕੇ ਖ਼ੁਸ਼ ਹੁੰਦਾ ਹੈ ਅਤੇ ਉਹ ਹੋਰ ਵੀ ਚੰਗਾ ਕੰਮ ਕਰਨ ਦਾ ਯਤਨ ਕਰਦਾ ਹੈ। ਆਪਣੇ ਅਖ਼ੀਰੀ ਕੰਮ ਦਾ ਉਸ ਨਾਲ਼ ਮੁਕਾਬਲਾ ਕਰਦੇ ਹੋਏ ਜਿਸ ਵਿੱਚ ਗ਼ਲਤੀਆਂ ਸਨ, ਬੱਚੇ ਨੂੰ ਉਤਸ਼ਾਹ ਦੀ ਭਾਵਨਾ ਅਨੁਭਵ ਹੁੰਦੀ ਹੈ।

ਪਹਿਲੀ ਸ਼੍ਰੇਣੀ ਦੇ ਬੱਚਿਆਂ ਦਾ ਕੰਮ ਵੇਖਦੇ ਹੋਏ ਮੈਂ ਵੇਖਿਆ ਕਿ ਬੱਚੇ ਸੰਗਵੇਂ ਢੰਗ ਨਾਲ਼ ਨਹੀਂ ਸੋਚਦੇ ਅਤੇ ਆਪਣੇ ਕੰਮ ਦਾ ਵੱਖ-ਵੱਖ ਤਰ੍ਹਾਂ ਮੁਲੰਕਣ ਕਰਦੇ ਹਨ। ਉਦਾਹਰਣ ਵਜੋਂ ਉਹਨਾਂ ਸ਼ਬਦ **ਭੂੰਡ** ਲਿਖਿਆ। ਲੀਦਾ, ਸੇਰਯੋਜ਼੍ਹਾ, ਕਾਤੀਆ, ਸਾਨੀਆ ਅਤੇ ਪਾਵੇਲ ਦੇ ਅੱਖਰ ਸੋਹਣੇ ਅਤੇ ਇਕਸਾਰ ਸਨ। ਯੂਰਾ ਦੇ ਅੱਖਰ ਸਤਰ ਤੋਂ ਬਾਹਰ ਜਾਂਦੇ ਅਤੇ ਵਿੰਗੇ ਟੇਢੇ ਹੁੰਦੇ। ਕੋਲੀਆ ਅਤੇ ਤੋਲੀਆ ਨੇ ਅੱਖਰ ਲਿਖੇ ਨਾ, ਉਹਨਾਂ ਉਸ ਢੰਗ ਨਾਲ਼ ਵਾਹੇ ਜਿਸ ਢੰਗ ਦੇ ਉਹਨਾਂ ਚਿੱਤਰਾਂ ਵਾਲ਼ੀ ਉਸ ਪੁਸਤਕ ਵਿੱਚ ਵੇਖੇ ਸਨ, ਜਿਸ ਵਿੱਚ ਉਹਨਾਂ ਪ੍ਰਕਿਰਤੀ ਸਬੰਧੀ ਆਪਣੀਆਂ ਪਹਿਲੀਆਂ ਲਿਖਤਾਂ ਲਿਖੀਆਂ ਸਨ। ਪੈਤਰਿਕ ਦੀ ਕਾਪੀ ਵਿੱਚ ਕਿਸੇ ਤਰ੍ਹਾਂ ਦੇ ਕੁੰਡੇ ਬਣੇ ਹੋਏ ਸਨ। ਮੈਂ ਅਗਲੀ ਮਸ਼ਕ ਵੱਲ ਨਾ ਗਿਆ। ਬੱਚਿਆਂ ਨੇ ਉਹੋ ਸ਼ਬਦ ਕਈ ਵਾਰ ਲਿਖਿਆ। ਉਸੇ ਗੱਲ ਦਾ ਹਰ ਦੁਹਰਾਓ ਬੱਚੇ ਲਈ ਉੱਪਰ ਚੜ੍ਹਨ ਦਾ ਇੱਕ ਨਵਾਂ ਪੌੜ ਬਣ ਗਿਆ, ਉਹਨਾਂ ਲਈ ਵੀ ਜਿਨ੍ਹਾਂ ਦੀ ਲਿਖਤ ਮਾੜੀ ਸੀ ਅਤੇ ਉਹਨਾਂ ਲਈ ਵੀ ਜਿਹੜੇ ਸੋਹਣੀ ਤਰ੍ਹਾਂ ਲਿਖਦੇ। ਬੱਚਾ ਇਸ ਗੱਲ ਉੱਤੇ ਖ਼ੁਸ਼, ਪ੍ਰਸੰਨ ਹੁੰਦਾ ਹੈ ਕਿ ਉਹਨੇ ਪਹਿਲੀ ਵਾਰ ਨਾਲ਼ੋਂ ਚੰਗਾ ਕੰਮ ਕੀਤਾ ਹੈ।

ਮਾਣ ਅਤੇ ਸਵੈ-ਮਾਣ ਦੀ ਭਾਵਨਾ ਇਸ ਖ਼ੁਸ਼ੀ ਤੋਂ ਪੈਦਾ ਹੁੰਦੀ ਹੈ। ਜਿਹੜਾ ਬੱਚਾ ਆਪਣੀ ਭਾਵਨਾ ਕਈ ਵਾਰ ਅਨੁਭਵ ਕਰੇ, ਉਹ ਸੌਖਾ ਰਾਹ ਲੱਭਣ ਦਾ ਯਤਨ ਨਹੀਂ ਕਰਦਾ ਅਤੇ ਕਿਸੇ ਹੋਰ ਦਾ ਕੰਮ ਨਕਲ ਨਹੀਂ ਕਰ ਲੈਂਦਾ। ਕੇਵਲ ਉਦੋਂ ਜਦੋਂ ਬੱਚਿਆਂ ਨੇ ਆਪਣਾ ਕੰਮ ਮੁੜ ਕਰਨਾ ਸਿੱਖ ਲਿਆ ਅਤੇ ਇਸ ਸਬੰਧ ਵਿੱਚ ਖ਼ੁਸ਼ੀ ਅਤੇ ਸਵੈ-ਮਾਣ ਦੀ ਭਾਵਨਾ ਅਨੁਭਵ ਕੀਤੀ ਮੈਂ ਉਹਨਾਂ ਨੂੰ ਨੰਬਰ ਦੇਣੇ ਸ਼ੁਰੂ ਕੀਤੇ—ਨਿਰਸੰਦੇਹ ਕੇਵਲ ਹਾਂ-ਪੱਖੀ ਨਤੀਜਿਆਂ ਲਈ। ਕੁੱਝ ਬੱਚਿਆਂ ਨੂੰ ਪੜ੍ਹਾਈ ਸ਼ੁਰੂ ਹੋਣ ਤੋਂ ਚਾਰ ਮਹੀਨੇ ਅਤੇ ਹੋਰਨਾਂ ਨੂੰ ਛੇ ਮਹੀਨੇ ਪਿੱਛੋਂ ਨੰਬਰ ਮਿਲ਼ਣੇ ਸ਼ੁਰੂ ਹੋਏ। ਪੈਤਰਿਕ ਅਤੇ ਮੀਸ਼ਾ ਨੂੰ ਪਹਿਲੇ ਨੰਬਰ ਸਕੂਲ ਦਾ ਦੂਜਾ ਵਰ੍ਹਾ ਸ਼ੁਰੂ ਹੋਣ ਸਮੇਂ ਮਿਲ਼ੇ। ਮੈਂ ਉਹਨਾਂ ਨਾਲ਼ ਵਾਧੂ ਕੰਮ ਕੀਤਾ ਇੱਥੋਂ ਤੱਕ ਕਿ ਉਹਨਾਂ ਹਰ ਰੋਜ਼ ਕੁੱਝ ਉਨਤੀ ਕੀਤੀ ਅਤੇ ਆਪਣੀ ਯੋਗਤਾ ਵਿੱਚ ਭਰੋਸਾ ਨਾ ਗੁਆਇਆ।

ਪੜ੍ਹਨਾ ਗਿਆਨ ਦੀ ਅਧਿਆਪਕ ਤੋਂ ਬੱਚੇ ਨੂੰ ਮਸ਼ੀਨੀ ਤਬਦੀਲੀ ਨਹੀਂ, ਸਗੋਂ ਸਭ ਤੋਂ ਪਹਿਲਾਂ ਮਨੁੱਖੀ ਸਬੰਧ ਹੈ। ਗਿਆਨ ਅਤੇ ਪੜ੍ਹਾਈ ਵੱਲ ਬੱਚੇ ਦਾ ਵਤੀਰਾ ਬਹੁਤ ਵੱਡੀ ਹੱਦ ਤੱਕ ਇਸ ਗੱਲ ਉੱਤੇ ਨਿਰਭਰ ਹੈ ਕਿ ਉਹ ਅਧਿਆਪਕ ਸਬੰਧੀ ਕਿਵੇਂ ਸੋਚਦਾ ਹੈ। ਜੇ ਵਿਦਿਆਰਥੀ ਬੇਇਨਸਾਫ਼ੀ ਅਨੁਭਵ ਕਰਦਾ ਹੈ ਤਾਂ ਉਹਨੂੰ ਧੱਕਾ ਲਗਦਾ ਹੈ ਅਤੇ ਛੋਟੇ ਬੱਚੇ ਸਦਾ ਫ਼ੇਲ ਹੋਣ ਵਾਲ਼ੇ ਨੰਬਰ ਬੇਇਨਸਾਫ਼ੀ ਸਮਝਦੇ ਹਨ ਅਤੇ ਦ੍ਰਿੜ੍ਹ ਅਨੁਭਵ ਕਰਦੇ ਹਨ ਕਿਉਂਕਿ ਅਜਿਹਾ ਕਦੀ ਨਹੀਂ ਹੁੰਦਾ ਕਿ ਬੱਚਾ ਸਿੱਖਣਾ ਨਹੀਂ ਸੀ ਚਾਹੁੰਦਾ। ਉਹ ਸਿੱਖਣਾ ਚਾਹੁੰਦਾ ਹੈ ਪਰ ਸਿੱਖ ਨਹੀਂ ਸਕਦਾ; ਉਹਦੇ ਕੋਲ਼ ਇਕਾਗਰ ਧਿਆਨ ਦੇਣ, ਆਪਣੇ ਆਪ ਤੋਂ ਕੰਮ ਲੈਣ ਦੀ ਯੋਗਤਾ ਨਹੀਂ।

ਜੇ ਬੱਚੇ ਇੱਕ ਤੋਂ ਪਿੱਛੋਂ ਦੂਜੇ ਦਿਨ, ਸਾਰੇ ਵਰ੍ਹੇ ਦੇ ਦੌਰਾਨ ਬੇਇਨਸਾਫ਼ੀ ਅਨੁਭਵ ਕਰਨ, ਉਹਨਾਂ ਦੀਆਂ ਤੰਤੂ ਪ੍ਰਣਾਲੀਆਂ ਪਹਿਲਾਂ ਉਤੇਜਤ ਹੁੰਦੀਆਂ ਹਨ, ਪਰ ਫਿਰ ਬੰਧੇਜ ਆ ਜਾਂਦਾ ਹੈ—ਉਦਾਸ, ਕਮਜ਼ੋਰੀ ਅਤੇ ਬੇਪਰਵਾਹੀ। ਉਤੇਜਨਾ ਅਤੇ ਬੰਧੇਜ ਵਿਚਕਾਰ ਇਹ ਤਿੱਖੀਆਂ ਛਾਲ਼ਾਂ ਉਸ ਪੜਾਅ ਉੱਤੇ ਅੱਪੜਾ ਦੇਂਦੀਆਂ ਹਨ ਜਿੱਥੇ ਬੱਚਾ ਬਿਮਾਰ ਹੋ ਜਾਂਦਾ ਹੈ। ਇਹ ਪਹਿਲੀ ਨਜ਼ਰੇ ਅਜੀਬ ਜਾਪਦੀਆਂ ਬਿਮਾਰੀਆਂ ਅਕਸਰ ਬੇਚੈਨੀ ਹੈ ਜਾਂ ਸਿੱਖਿਆਵਾਦ ਵੱਲ ਮਾੜੇ ਪ੍ਰਤੀਕਰਮ ਹਨ। ਸਿੱਖਿਆਵਾਦ ਇਸ ਪ੍ਰਤੀਕਰਮ ਦੀ ਵਿਰੋਧ-ਭਾਸ਼ੀ ਗੱਲ ਇਹ ਹੈ ਕਿ ਇਹ ਕੇਵਲ ਸਕੂਲ ਵਿੱਚ ਹੁੰਦਾ ਹੈ—ਉਸ ਪਵਿੱਤਰ ਥਾਂ ਜਿੱਥੇ ਮਾਨਵਤਾਵਾਦ ਸ਼ਾਗਿਰਦ ਅਤੇ ਅਧਿਆਪਕ ਵਿਚਕਾਰ ਪ੍ਰਸਪਰ ਸਬੰਧ ਮਿਥਣ ਵਾਲ਼ੇ ਅਤਿ-ਅੰਤ ਮਹੱਤਵਪੂਰਨ ਅੰਸ਼ਾਂ ਵਿੱਚੋਂ ਇੱਕ ਬਣ ਜਾਣਾ ਚਾਹੀਦਾ ਹੈ। ਸਿੱਖਿਆਵਾਦ ਵੱਲ ਇਹ ਪ੍ਰਤੀਕਰਮ ਬੇਇਨਸਾਫ਼ੀ ਦੇ ਅਨੁਭਵ ਤੋਂ ਪੈਦਾ ਹੁੰਦਾ ਹੈ। ਮਾਤਾ-ਪਿਤਾ ਜਾਂ ਅਧਿਆਪਕਾਂ ਦੇ ਬੱਚਿਆਂ ਵੱਲ ਅਣ-ਮੁਨਸਫ਼ੀ ਸਬੰਧਾਂ ਦੀਆਂ ਕਈ ਭਾਹਾਂ ਹਨ, ਜਿਨ੍ਹਾਂ ਵਿੱਚੋਂ ਪਹਿਲੀ ਬੇਪਰਵਾਹੀ ਹੈ। ਬੱਚੇ ਦੀ ਸਦਾਚਾਰਕ ਅਤੇ ਸੰਕਲਪੀ ਸ਼ਕਤੀ ਦੇ ਬਣਨ ਲਈ ਉਹਦੀ ਉਨਤੀ ਵੱਲ ਅਧਿਆਪਕ ਦੀ ਲਾਪਰਵਾਹੀ ਤੋਂ ਵੱਧ ਖ਼ਤਰਨਾਕ ਗੱਲ ਹੋਰ ਕੋਈ ਨਹੀਂ। ਫਿਰ ਝਾੜ ਪਾਉਣਾ, ਧਮਕੀਆਂ ਅਤੇ ਗ਼ੁੱਸਾ ਆਉਂਦੇ ਹਨ ਅਤੇ ਉਹਨਾਂ ਲੋਕਾਂ ਵਿੱਚ ਜਿਹੜੇ ਅਸਲੀ ਸਿੱਖਿਅਕ ਨਹੀਂ ਇਸ ਤੱਥ ਉੱਤੇ ਖੋਰੀ ਖ਼ੁਸ਼ੀ ਵੀ ਆਉਂਦੀ ਹੈ ਕਿ ਬੱਚਾ ਕੋਈ ਗੱਲ ਨਹੀਂ ਜਾਣਦਾ, ਫ਼ੇਲ੍ਹ ਹੋਣ ਵਾਲ਼ੇ ਨੰਬਰ ਦੇਣ ਉੱਤੇ ਖ਼ੁਸ਼ੀ ਆਉਂਦੀ ਹੈ ਤਾਂ ਜੋ ਮਾਤਾ-ਪਿਤਾ ਨੂੰ ਪਤਾ ਲੱਗ ਜਾਵੇ ਕਿ ਉਹਨਾਂ ਦਾ ਬੱਚਾ ਕਿਹੋ ਜਿਹਾ ਹੈ।...

ਮੈਂ ਸਕੂਲ ਨਾਲ਼ ਸਬੰਧਤ ਮਾਨਸਕ ਬੇਚੈਨੀ ਦਾ ਕਈ ਵਰ੍ਹਿਆਂ ਤੱਕ ਅਧਿਐਨ ਕੀਤਾ। ਅਧਿਆਪਕ ਵੱਲੋਂ ਬੇਇਨਸਾਫ਼ੀ ਦਾ ਬੱਚਿਆਂ ਦੀ ਤੰਤੂ-ਪ੍ਰਣਾਲੀ ਕਈ ਢੰਗਾਂ ਨਾਲ਼ ਪ੍ਰਤੀਕਰਮ ਕਰਦੀ ਹੈ: ਉਹ ਪਰਾ-ਸਰਗਰਮੀ, ਤਦੀ ਦੇ ਮਾਨਸਕ ਵਹਿਮ, ਬਨਾਵਟੀ ਜਾਂ ਗ਼ੈਰ-ਬਨਾਵਟੀ ਲਾਪਰਵਾਹੀ, ਨਿਰਉਤਸ਼ਾਹਕਤਾ ਜਾਂ ਡੂੰਘੀ ਉਦਾਸੀ, ਆਪਣੇ ਅਧਿਆਪਕਾਂ ਅਤੇ ਪਰਿਵਾਰਾਂ ਵੱਲੋਂ ਸਜ਼ਾ ਦਿੱਤੇ ਜਾਣ ਦਾ ਡਰ, ਭੰਡਪੁਣੇ ਅਤੇ ਖਰੂਦ ਕਰਨ ਜਾਂ ਜ਼ੁਲਮ, ਜਿਸ ਵਿੱਚ ਰੋਗੀ ਪ੍ਰਗਟਾਅ ਹੁੰਦੇ ਹਨ (ਅਜਿਹਾ ਬਹੁਤ ਘੱਟ ਹੁੰਦਾ ਹੈ ਪਰ ਇਹਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ) ਨਾਲ਼ ਪ੍ਰਤੀਕਰਮ ਕਰਦੇ ਹਨ। ਸਿੱਖਿਆਵਾਦ ਵੱਲ ਪ੍ਰਤੀਕਰਮ

ਤੋਂ ਬਚਣਾ ਮਾਤਾ-ਪਿਤਾ ਅਤੇ ਅਧਿਆਪਕ ਦੀ ਵਿੱਦਿਅਕ ਯੋਗਤਾ ਉੱਤੇ ਨਿਰਭਰ ਹੈ। ਵਿੱਦਿਅਕ ਯੋਗਤਾ ਦਾ ਸਭ ਤੋਂ ਮਹੱਤਵਪੂਰਨ ਪੱਖ ਹੋਣਾ ਚਾਹੀਦਾ ਹੈ, ਹਰ ਬੱਚੇ ਦੇ ਆਤਮਕ ਜੀਵਨ ਲਈ **ਜਜ਼ਬਾ**, ਬੱਚੇ ਨੂੰ ਇਹ ਅਨੁਭਵ ਦੇਣ ਲਈ ਕਿ ਉਹਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਰਿਹਾ, ਕਿ ਉਹਦੇ ਗ਼ਮ, ਸ਼ਿਕਾਇਤਾਂ ਅਤੇ ਦੁੱਖਾਂ ਵਿੱਚ ਕਿਸੇ ਦੀ ਸਾਂਝ ਹੈ, ਜਿੰਨਾ ਧਿਆਨ ਅਤੇ ਆਤਮਕ ਸ਼ਕਤੀ ਦੇਣ ਦੀ ਲੋੜ ਹੋਵੇ ਓਨੀ ਦੇਣ ਦੀ ਯੋਗਤਾ।

ਬੱਚੇ ਦੇ ਦ੍ਰਿਸ਼ਟੀਕੋਣ ਤੋਂ ਅਧਿਆਪਕ ਜਿਹੜੀ ਵੱਧ ਤੋਂ ਵੱਧ ਬੇਇਨਸਾਫ਼ੀ ਕਰ ਸਕਦਾ ਹੈ ਉਹ ਹੈ ਨਿਹੱਕੀ ਤੌਰ ਉੱਤੇ ਫ਼ੇਲ੍ਹ ਹੋਣ ਵਾਲ਼ੇ ਨੰਬਰ ਦੇਣਾ ਅਤੇ ਇਸ ਲਈ ਮਾਤਾ-ਪਿਤਾ ਤੋਂ ਸਜ਼ਾ ਦਿਵਾਉਣਾ। ਜੇ ਬੱਚਾ ਵੇਖਦਾ ਹੈ ਕਿ ਅਧਿਆਪਕ ਮਾਤਾ-ਪਿਤਾ ਨੂੰ ਮਾੜੇ ਨੰਬਰਾਂ ਦੀ ਖ਼ਬਰ ਦੇਣ ਉੱਤੇ ਤੁਲਿਆ ਹੋਇਆ ਹੈ ਤਾਂ ਉਹਦੇ ਮਨ ਵਿੱਚ ਅਧਿਆਪਕ ਅਤੇ ਸਕੂਲ ਵਿਰੁੱਧ ਕੁੜੱਤਣ ਭਰ ਜਾਂਦੀ ਹੈ। ਬੌਧਿਕ ਕਿਰਤ ਉਹਦੇ ਲਈ ਇੱਕ ਘਿਰਣਤ ਕਾਰਜ ਬਣ ਜਾਂਦਾ ਹੈ। ਜਜ਼ਬਿਆਂ ਦਾ ਇਹ ਖਰ੍ਹਵਾ ਹੋਣਾ ਹੋਰਾਂ ਲੋਕਾਂ ਨਾਲ਼ ਉਹਦੇ ਸਬੰਧਾਂ ਵਿੱਚ ਚਲਾ ਜਾਂਦਾ ਹੈ, ਸਭ ਤੋਂ ਪਹਿਲਾਂ ਮਾਤਾ-ਪਿਤਾ ਨਾਲ਼ ਸਬੰਧਾਂ ਵਿੱਚ।

ਇਸ ਭਾਵੁਕ ਛੇਤੀ ਵਿਟਰ ਜਾਣ ਨਾਲ਼ੋਂ, ਜਿਸਨੂੰ ਬੇਇਨਸਾਫ਼ੀ ਜਨਮ ਦੇਂਦੀ ਹੈ, ਬੱਚੇ ਦੀ ਆਤਮਾ ਨੂੰ ਵਧੇਰੇ ਕਰੂਪ ਬਣਾਉਣ ਵਾਲ਼ੀ ਕਿਸੇ ਗੱਲ ਦੀ ਕਲਪਨਾ ਕਰਨਾ ਅਸੰਭਵ ਹੈ। ਬੇਪਰਵਾਹੀ ਦੀ ਇਸ ਭਾਵਨਾ ਕਾਰਨ ਬੱਚਾ ਚੰਗੇ ਅਤੇ ਭੈੜੇ ਵੱਲ ਆਪਣੀ ਅਨੁਭਵਤਾ ਗੁਆ ਬਹਿੰਦਾ ਹੈ। ਉਹ ਇਹ ਨਹੀਂ ਸਮਝਦਾ ਕਿ ਉਹਦੇ ਦੁਆਲ਼ੇ ਚੰਗੇ ਅਤੇ ਭੈੜੇ ਲੋਕ ਹਨ। ਉਹਦੇ ਦਿਲ ਵਿੱਚ ਸ਼ੱਕੀਪੁਣਾ ਅਤੇ ਲੋਕਾਂ ਵੱਲ ਬੇਭਰੋਸਗੀ ਪੈਦਾ ਹੋ ਜਾਂਦੀ ਹੈ ਅਤੇ ਇਹੋ ਕੁੜੱਤਣ ਦਾ ਮੁੱਖ ਸੋਮਾ ਹੈ।

ਸਿੱਖਿਅਕਾਂ ਵਿਚਕਾਰ ਬੰਦਾ ਅੱਜ-ਕੱਲ੍ਹ ਅਕਸਰ ਉਤਸ਼ਾਹ ਦੇਣ ਅਤੇ ਸਜ਼ਾ ਦੇਣ ਦੀਆਂ ਗੱਲਾਂ ਸੁਣਦਾ ਹੈ। ਇੱਕ ਲੁਭਾਉਣੇ ਸਿਧਾਂਤ ਇੱਕ ਦਿਨ ਜਿਊਣ ਵਾਲ਼ੇ ਭੰਬਟਾਂ ਵਾਂਗ ਜੰਮਦੇ ਅਤੇ ਮਰ ਜਾਂਦੇ ਹਨ।... ਉਹਨਾਂ ਵਿੱਚ ਵਿੱਦਿਅਕ ਕੰਮ ਵਿੱਚ ਸਭ ਤੋਂ ਮਹੱਤਵਪੂਰਨ ਉਤਸ਼ਾਹ ਅਤੇ ਸਭ ਤੋਂ ਸਖ਼ਤ (ਪਰ ਇਹ ਸਦਾ ਸਰਗਰਮ ਨਹੀਂ ਹੁੰਦੀ) ਸਜ਼ਾ ਨੰਬਰ ਹਨ। ਇਹ ਸਭ ਤੋਂ ਤਿੱਖਾ ਸੰਦ ਹੈ ਜਿਸਦੀ ਵਰਤੋਂ ਅਥਾਹ ਚਤੁਰਾਈ ਅਤੇ ਯੋਗਤਾ ਦੀ ਮੰਗ ਕਰਦੀ ਹੈ।

ਇਸ ਸੰਦ ਨੂੰ ਯੋਗ ਢੰਗ ਨਾਲ਼ ਵਰਤਣ ਲਈ ਇਹ ਲਾਜ਼ਮੀ ਹੈ ਕਿ ਬੰਦਾ ਬੱਚੇ ਨੂੰ ਪਿਆਰ ਕਰੇ। ਉਹਨੂੰ ਇਹ ਨਾ ਦੱਸੋ ਕਿ ਤੁਸੀਂ ਉਹਨੂੰ ਪਸੰਦ ਕਰਦੇ ਹੋ ਸਗੋਂ ਆਪਣਾ ਪਿਆਰ ਉਹਦੇ ਲਈ ਆਪਣੀ ਫ਼ਿਕਰਮੰਦੀ ਵਿੱਚ ਪ੍ਰਗਟ ਕਰੋ। "ਜੇ ਅਧਿਆਪਕ ਕੇਵਲ ਆਪਣੇ ਕੰਮ ਨੂੰ ਪਿਆਰ ਕਰ ਸਕਦਾ ਹੈ ਤਾਂ ਉਹ ਚੰਗਾ ਅਧਿਆਪਕ ਹੋਵੇਗਾ। ਜੇ ਅਧਿਆਪਕ ਵਿੱਚ ਆਪਣੇ ਵਿਦਿਆਰਥੀਆਂ ਲਈ, ਮਾਤਾ ਜਾਂ ਪਿਤਾ ਵਾਂਗ, ਪਿਆਰ ਹੈ ਤਾਂ ਉਹ ਉਸ ਅਧਿਆਪਕ ਨਾਲ਼ੋਂ ਚੰਗਾ ਹੋਵੇਗਾ ਜਿਸਨੇ ਸਾਰੀਆਂ ਪੁਸਤਕਾਂ ਪੜ੍ਹੀਆਂ ਹਨ ਪਰ ਆਪਣੇ ਕੰਮ ਜਾਂ ਵਿਦਿਆਰਥੀਆਂ ਨੂੰ ਪਿਆਰ ਨਹੀਂ ਕਰਦਾ। ਉਹ ਪ੍ਰਬੀਨ ਅਧਿਆਪਕ ਹੋਵੇਗਾ," ਤਾਲਸਤਾਏ ਨੇ ਲਿਖਿਆ ਹੈ।"*

---

** **ਲਿਓ ਤਾਲਸਤਾਏ**, ਮੁਕੰਮਲ ਕਿਰਤਾਂ, ਸੈਂਚੀ 4, ਮਾਸਕੋ, ਗ ਇ ਹ ਲ, ਪੰਨਾ 26 (ਰੂਸੀ ਵਿੱਚ)।*

ਭਾਵੁਕਤਾ ਇੱਕ ਅਜਿਹਾ ਗੁਣ ਹੈ ਜਿਹੜਾ ਕੇਵਲ ਅਧਿਐਨ ਰਾਹੀਂ ਹੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਸਿੱਖਿਅਕ ਵਿੱਚ ਮਨੁੱਖੀ ਭਾਵੁਕਤਾ ਦਾ ਅਧਾਰ ਆਮ ਬੌਧਿਕ, ਸਦਾਚਾਰਕ, ਸਹੁਜ-ਸੁਆਦੀ ਅਤੇ ਭਾਵੁਕ ਵਿਕਾਸ ਦੀ ਜੀਵੀ ਏਕਤਾ ਹੈ ਅਤੇ ਇਹ ਏਕਤਾ ਉੱਚ ਵਿੱਦਿਅਕ ਪੱਧਰ ਅਤੇ ਸਮੂਹ ਦੇ ਅੰਦਰ ਸਦਾਚਾਰਕ ਸਬੰਧਾਂ ਦੇ ਸਮਾਜੀ ਅਨੁਭਵ ਉੱਤੇ ਅਧਿਕਾਰੀ ਹੈ। ਅਧਿਆਪਕ ਨੂੰ ਜਾਣਨਾ ਅਤੇ ਅਨੁਭਵ ਕਰਨਾ ਚਾਹੀਦਾ ਹੈ ਕਿ ਹਰ ਬੱਚੇ ਦੀ ਹੋਣੀ ਦਾ ਭਾਰ ਉਹਦੇ ਅੰਤਹਕਰਣ ਉੱਤੇ ਹੈ ਕਿ ਉਹ ਸਕੂਲ ਵਿੱਚ ਜਿਨ੍ਹਾਂ ਲੋਕਾਂ ਨੂੰ ਪੜ੍ਹਾਉਂਦਾ ਹੈ ਉਹਨਾਂ ਦਾ ਤਰਕ, ਸਿਹਤ ਅਤੇ ਖ਼ੁਸ਼ੀ ਉਹਦੀ ਆਤਮਕ ਅਤੇ ਬੌਧਿਕ ਭਰਪੂਰਤਾ ਉੱਤੇ ਨਿਰਭਰ ਹੈ।

... ਦੂਜੀ ਸ਼੍ਰੇਣੀ ਵਿੱਚ ਵਿਆਕਰਣ ਦਾ ਸਬਕ। ਨਿਯਮਾਂ ਦੇ ਅਧਿਐਨ ਅਤੇ ਮਸ਼ਕਾਂ ਦੇ ਵਿਸ਼ਲੇਸ਼ਣ ਤੋਂ ਪਿੱਛੋਂ ਬੱਚਿਆਂ ਨੇ ਸੁਤੰਤਰ ਕੰਮ ਕਰਨਾ ਸੀ, ਜਿਸਦਾ ਮੰਤਵ ਉਹਨਾਂ ਦੇ ਗਿਆਨ ਦੀ ਪੜਤਾਲ ਕਰਨਾ ਅਤੇ ਇਹਨੂੰ ਡੂੰਘੇਰਾ ਬਣਾਉਣਾ ਸੀ। ਇਸ ਕੰਮ ਲਈ ਨੰਬਰ ਦਿੱਤੇ ਜਾਣਗੇ। ਕੰਮ ਦੀ ਪੜਤਾਲ ਕਰਦਾ ਹੋਇਆ ਮੈਂ ਵੇਖਦਾ ਹਾਂ ਕਿ ਮੀਸ਼ਾ ਅਤੇ ਪੈਤਰਿਕ ਨੇ ਕੰਮ ਮਾੜੀ ਤਰ੍ਹਾਂ ਕੀਤਾ ਹੈ। ਜੇ ਮੈਂ ਉਹਨਾਂ ਨੂੰ ਫ਼ੇਲ੍ਹ ਹੋਣ ਵਾਲ਼ੇ ਨੰਬਰ ਦਿਆਂ ਤਾਂ ਬੱਚੇ, ਜਿਹੜੇ ਪੂਰੇ ਦਿਲ ਜਾਨ ਨਾਲ਼ ਸਿੱਖਣਾ ਚਾਹੁੰਦੇ ਹਨ, ਇਹਨੂੰ ਇੱਕ ਸਜ਼ਾ ਵਜੋਂ ਲੈਣਗੇ: "ਤੁਹਾਡੇ ਸਾਥੀਆਂ ਨੇ ਇੱਕ ਕਦਮ ਅੱਗੇ ਵੱਲ ਚੁੱਕਿਆ ਹੈ ਪਰ ਤੁਸਾਂ ਨਹੀਂ ਚੁੱਕਿਆ।" ਮੈਂ ਗ਼ਲਤੀਆਂ ਠੀਕ ਕੀਤੀਆਂ, ਸੋਹਣੀ ਲਿਖਾਈ ਦੀਆਂ ਉਦਾਹਰਣਾਂ ਦਿੱਤੀਆਂ, ਪਰ ਮੀਸ਼ਾ ਜਾਂ ਪੈਤਰਿਕ ਨੂੰ ਕੋਈ ਨੰਬਰ ਨਾ ਦਿੱਤੇ। ਕਾਪੀਆਂ ਮੋੜਦੇ ਹੋਏ ਮੈਂ ਬੱਚਿਆਂ ਨੂੰ ਕਿਹਾ:

"ਮੀਸ਼ਾ ਅਤੇ ਪੈਤਰਿਕ ਨੇ ਨੰਬਰ ਪ੍ਰਾਪਤ ਨਹੀਂ ਕੀਤੇ। ਬੱਚਿਓ ਤੁਹਾਨੂੰ ਜ਼ਰੂਰ ਹੀ ਚੰਗੀ ਤਰ੍ਹਾਂ ਕੰਮ ਕਰਨਾ ਚਾਹੀਦਾ ਹੈ। ਆਪਣੀ ਮਰਜ਼ੀ ਨਾਲ਼ ਇੱਕ ਹੋਰ ਮਸ਼ਕ ਕਰੋ ਅਤੇ ਨੰਬਰ ਪ੍ਰਾਪਤ ਕਰਨ ਦਾ ਯਤਨ ਕਰੋ।"

ਬੱਚੇ ਪਹਿਲਾਂ ਹੀ ਇਸ ਗੱਲ ਦੇ ਆਦੀ ਸਨ ਕਿ ਮਾੜੇ ਕੰਮ ਲਈ ਉਹਨਾਂ ਨੂੰ ਨੰਬਰ ਨਹੀਂ ਸਨ ਮਿਲ਼ਦੇ। ਇਹ ਨਿਸ਼ਚਾ ਕਿ ਮੁਕੰਮਲ ਕੀਤਾ ਕੰਮ ਲਾਜ਼ਮੀ ਤੌਰ ਉੱਤੇ ਅੱਗੇ ਵੱਲ ਕਦਮ ਨਹੀਂ ਜਿਸ ਸਬੰਧੀ ਅਧਿਆਪਕ "ਸਜ਼ਾ" ਦਾ ਨਿਰਣਾਇਕ ਫ਼ੈਸਲਾ ਕਰਦਾ, ਉਹਨਾਂ ਦੇ ਮਨਾਂ ਵਿੱਚ ਹੌਲ਼ੀ-ਹੌਲ਼ੀ ਰੂਪ ਧਾਰ ਗਿਆ। ਬੱਚੇ ਲਈ ਉਨਤੀ ਦਾ ਰਾਹ ਬੰਦ ਨਾ ਹੋ ਗਿਆ: ਜੋ ਕੁੱਝ ਉਹ ਅਜੇ ਨਹੀਂ ਕਰ ਸਕਦਾ ਉਹ ਭਵਿੱਖ ਵਿੱਚ ਕਰੇਗਾ, ਹੋ ਸਕਦਾ ਹੈ ਅੱਜ ਹੀ ਜਾਂ ਭਲ਼ਕੇ। ਮੀਸ਼ਾ ਅਤੇ ਪੈਤਰਿਕ ਨੇ ਉਸ ਤਰ੍ਹਾਂ ਦੀ ਬਦਕਿਸਮਤੀ ਅਨੁਭਵ ਨਾ ਕੀਤੀ ਜਿਹੋ ਜਿਹੀ ਫ਼ੇਲ੍ਹ ਹੋਣ ਵਾਲ਼ੇ ਨੰਬਰ ਪ੍ਰਾਪਤ ਕਰਨ ਵਾਲ਼ਾ ਬੱਚਾ ਅਨੁਭਵ ਕਰਦਾ ਹੈ, ਇਹ ਅਨੁਭਵ ਕਿ ਉਹ ਆਪਣੇ ਸਾਥੀਆਂ ਤੋਂ ਇੱਕ ਕਦਮ ਪਿੱਛੇ ਰਹਿ ਗਿਆ ਹੈ। ਇੱਥੇ ਸਬਕਾਂ ਸਮੇਂ ਬੱਚੇ ਕਹਿੰਦੇ ਹਨ: "ਕ੍ਰਿਪਾ ਕਰਕੇ ਸਾਨੂੰ ਇੱਕ ਮਸ਼ਕ ਦਿਓ।" ਸੋ ਮੈਂ ਉਹਨਾਂ ਨੂੰ ਦੇ ਦੇਂਦਾ ਹਾਂ। ਸਕੂਲੀ ਦਿਨ ਦੇ ਦੌਰਾਨ ਉਹ ਇਹਨੂੰ ਕਰਨ ਲਈ ਸਮਾਂ ਲੱਭ ਲੈਂਦੇ ਹਾਂ। ਸਾਡੇ ਸਕੂਲੀ ਦਿਨ ਨੂੰ ਇਉਂ ਨਮਿਤਿਆ ਗਿਆ ਸੀ ਕਿ ਹਰ ਵਿਦਿਆਰਥੀ ਨੂੰ ਦਿਨ ਵਿੱਚ ਉਹ ਕੰਮ ਕਰਨ ਲਈ ਅੱਧਾ ਘੰਟਾ ਮਿਲ਼ ਜਾਂਦਾ ਜਿਸਨੂੰ ਉਹ ਸਭ ਤੋਂ ਵੱਧ ਲੋੜੀਂਦਾ ਸਮਝਦਾ। ਨਿੱਕੇ

ਮੁੰਡੇ ਨੰਬਰ ਪ੍ਰਾਪਤ ਕਰਨ ਲਈ ਪੂਰੀ ਵਾਹ ਲਾਉਂਦੇ, ਇਹ ਵਿਖਾਉਣ ਲਈ ਕਿ ਉਹ ਬਾਕੀਆਂ ਤੋਂ ਮਾੜੇ ਨਹੀਂ। ਮੈਂ ਉਹਨਾਂ ਦੇ ਕੰਮ ਦੀ ਪੜਤਾਲ ਕਰਦਾ ਅਤੇ ਜਿਹਾ ਕਿ ਅਜਿਹੀਆਂ ਹਾਲਤਾਂ ਵਿੱਚ ਲੱਗਭੱਗ ਹਮੇਸ਼ਾ ਹੁੰਦਾ ਹੈ ਉਹ ਚੰਗੇ ਨੰਬਰਾਂ ਦੇ ਹੱਕਦਾਰ ਹੁੰਦੇ।

ਜਿਨ੍ਹਾਂ ਹਾਲਤਾਂ ਵਿੱਚ ਕੰਮ ਰਚਨਾਤਮਕ ਬੌਧਿਕ ਸ਼ਕਤੀ, ਤਰਕ ਅਤੇ ਖੋਜ ਦੀ ਮੰਗ ਕਰਦਾ ਹੈ ਉੱਥੇ ਕੰਮ ਲਈ ਇੱਛਾ ਜਗਾਉਣ ਲਈ ਨੰਬਰਾਂ ਦੀ ਉਤੇਜਕ ਵਜੋਂ ਸਾਵਧਾਨੀ ਨਾਲ਼ ਵਰਤੋਂ ਕਰਨਾ ਵਿਸ਼ੇਸ਼ ਤੌਰ ਉੱਤੇ ਮਹੱਤਵਪੂਰਨ ਹੈ। ਇੱਕ ਵਿਦਿਆਰਥੀ ਵਿੱਚ ਸੋਚਣ ਦਾ ਅਮਲ ਤੇਜ਼ੀ ਨਾਲ਼ ਅਤੇ ਨਿਰਣਾਇਕ ਢੰਗ ਨਾਲ਼ ਚੱਲਦਾ ਹੈ; ਇੱਕ ਹੋਰ ਵਿੱਚ ਹੌਲ਼ੀ-ਹੌਲ਼ੀ; ਪਰ ਇਹਦਾ ਅਰਥ ਇਹ ਨਹੀਂ ਕਿ ਇੱਕ ਬੱਚਾ ਦੂਜੇ ਨਾਲ਼ੋਂ ਚੁਸਤ ਹੈ ਜਾਂ ਵਧੇਰੇ ਕੰਮ ਕਰਦਾ ਹੈ। ਮੁੱਢਲੇ ਸਕੂਲ ਵਿੱਚ ਹਿਸਾਬ ਦੇ ਸਵਾਲ, ਪ੍ਰਸ਼ਨ ਹੱਲ ਕਰਨਾ, ਵਿੱਦਿਆ ਦੇ ਪਹਿਲੇ ਅਸੂਲਾਂ ਦੀ ਪਰਖ ਹੈ; ਬੱਚਿਆਂ ਨੂੰ ਬੌਧਿਕ ਕਿਰਤ ਦੀ ਸਫ਼ਲਤਾ ਦੀ ਖ਼ੁਸ਼ੀ ਦੇਣਾ, ਉਹਨਾਂ ਵਿੱਚ ਮਾਣ ਅਤੇ ਸਵੈ-ਮਾਣ ਦਾ ਅਨੁਭਵ ਪੈਦਾ ਕਰਨਾ। ਬੰਦੇ ਨੂੰ ਇਹ ਗੱਲ ਨਿਸ਼ਚਿਤ ਬਣਾਉਣੀ ਚਾਹੀਦੀ ਹੈ ਕਿ ਪਹਿਲੀਆਂ ਔਕੜਾਂ ਬੱਚੇ ਲਈ ਠੋਕਰਾਂ ਨਾ ਬਣ ਜਾਣ। ਮੈਂ ਪ੍ਰਸ਼ਨ ਹੱਲ ਕਰਨ ਲਈ ਉਦੋਂ ਤੱਕ ਨੰਬਰ ਦੇਣੇ ਸ਼ੁਰੂ ਨਾ ਕੀਤੇ ਜਦੋਂ ਤੱਕ ਬੱਚਿਆਂ ਨੇ ਸੁਤੰਤਰ ਤੌਰ ਉੱਤੇ ਸੋਚਣਾ, ਪ੍ਰਸ਼ਨ ਦੀਆਂ ਸ਼ਰਤਾਂ ਸਮਝਣਾ, ਇਹਦੇ ਹੱਲ ਵੱਲ ਰਾਹ ਲੱਭਣਾ—ਦੂਜੇ ਸ਼ਬਦਾਂ ਵਿੱਚ ਕਾਰਜ ਵਿੱਚ ਸਫ਼ਲ ਰਹਿਣ ਉੱਤੇ ਖ਼ੁਸ਼ੀ ਅਨੁਭਵ ਕਰਨਾ ਨਾ ਸਿੱਖ ਲਿਆ। ਇੱਥੇ ਨਿੱਤਾ-ਪ੍ਰਤੀ ਦੀ ਪਹੁੰਚ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ, ਹੋ ਸਕਦਾ ਹੈ ਇੱਕ ਬੱਚੇ ਨੂੰ ਮਹੀਨੇ ਵਿੱਚ ਹਿਸਾਬ ਵਿੱਚ ਤਿੰਨ ਵਾਰ ਨੰਬਰ ਮਿਲ਼ਣ ਅਤੇ ਇੱਕ ਹੋਰ ਨੂੰ ਇੱਕ ਵਾਰ ਵੀ ਨਾ ਮਿਲ਼ਣਾ ਪਰ ਇਹਦਾ ਅਰਥ ਇਹ ਨਹੀਂ ਕਿ ਪਿਛਲੇਰੇ ਨੇ ਕੰਮ ਨਹੀਂ ਕੀਤਾ ਅਤੇ ਕੋਈ ਉਨਤੀ ਨਹੀਂ ਕੀਤੀ। ਮੈਂ ਮਸਲੇ ਨੂੰ ਸਮਝਣਾ ਸਿੱਖ ਲਿਆ ਅਤੇ ਹਿਸਾਬ ਦਾ ਜਿਹੜਾ ਪਹਿਲਾ ਪੇਚਦਾਰ ਪ੍ਰਸ਼ਨ ਵਿਦਿਆਰਥੀ ਸੁਤੰਤਰ ਤੌਰ ਉੱਤੇ ਹੱਲ ਕਰਦਾ ਹੈ ਉਹ ਬੱਚੇ ਦੇ ਵਿਕਾਸ ਵਿੱਚ ਮਹੱਤਵਪੂਰਨ ਕਦਮ ਹੈ।

ਜਿਹੜੇ ਬੱਚੇ ਹਿਸਾਬ ਵਿੱਚ ਸਫ਼ਲ ਨਾ ਹੋਏ ਮੈਂ ਵਰ੍ਹਿਆਂ ਬੱਧੀ ਉਹਨਾਂ ਦਾ ਅਧਿਐਨ ਕੀਤਾ ਅਤੇ ਮੈਨੂੰ ਨਿਸ਼ਚਾ ਹੈ ਕਿ ਜਿਹੜੇ ਬੱਚੇ ਮੁੱਢਲੇ ਅਤੇ ਸੈਕੰਡਰੀ ਸਕੂਲ ਵਿੱਚ ਪਿੱਛੇ ਰਹਿ ਜਾਂਦੇ ਹਨ ਉਹ ਸੁਤੰਤਰ ਤੌਰ ਉੱਤੇ ਇੱਕ ਵੀ ਪ੍ਰਸ਼ਨ ਹੱਲ ਨਹੀਂ ਕਰ ਸਕਦੇ। ਉਹ ਵਹਿਣ ਨਾਲ਼ ਵਹਿੰਦੇ ਜਾਂਦੇ ਹਨ, ਆਪਣੇ ਪੈਰ ਉੱਥੇ ਰੱਖਦੇ ਹਨ ਜਿੱਥੇ ਉਹਨਾਂ ਦੇ ਸਾਥੀ ਪਹਿਲਾਂ ਖੜੇ ਹੋਏ ਸਨ: ਉਹ ਉਹਨਾਂ ਪ੍ਰਸ਼ਨਾਂ ਦੀ ਨਕਲ ਕਰਦੇ ਹਨ ਜਿਹੜੇ ਬੋਰਡ ਉੱਤੇ ਜਾਂ ਉਹਨਾਂ ਦੇ ਸਾਥੀਆਂ ਵੱਲੋਂ ਹੱਲ ਕੀਤੇ ਜਾ ਚੁੱਕੇ ਹਨ, ਪਰ ਬੁਨਿਆਦੀ ਤੌਰ ਉੱਤੇ ਉਹਨਾਂ ਨੂੰ ਆਪ ਮਸਲੇ ਹੱਲ ਕਰਨ ਦੀ ਸੂਝ ਨਹੀਂ ਹੁੰਦੀ।

ਸਿੱਖਿਆਵਾਦੀ ਨਿਪੁੰਨਤਾ ਨੂੰ ਚੰਗੇਰਾ ਬਣਾਉਣ ਦਾ ਕਿਸੇ ਕਿਸਮ ਦਾ ਢੰਗ ਲੱਭਣ ਨਾਲ਼ ਇਸ ਔਕੜ ਨੂੰ ਦੂਰ ਕਰਨਾ ਅਸੰਭਵ ਹੈ। ਗਣਿਤ ਦੇ ਪ੍ਰਸ਼ਨਾਂ ਵਿੱਚ ਬੌਧਿਕ ਕਿਰਤ ਚਿੰਤਨ ਦੀ ਕਸਵੱਟੀ ਹੈ। ਮਸਲੇ ਦਾ ਕਾਰਨ ਇਹ ਹੈ ਕਿ ਬੱਚੇ ਨੇ ਸੋਚਣਾ ਨਹੀਂ ਸਿੱਖਿਆ; ਆਲ਼ੇ-ਦੁਆਲ਼ੇ ਦਾ ਸੰਸਾਰ ਆਪਣੀਆਂ ਵਸਤਾਂ, ਨਿਰਭਰਤਾਵਾਂ ਅਤੇ ਅੰਤਰ-

ਸਬੰਧਾਂ ਸਹਿਤ ਉਹਦੇ ਲਈ ਸੋਚ ਦਾ ਸੋਮਾ ਨਹੀਂ ਬਣਿਆ। ਅਨੁਭਵ ਨੇ ਦਰਸਾਇਆ ਹੈ ਕਿ ਜੇ, ਬਚਪਨ ਦੇ ਮੁੱਢ ਤੋਂ ਹੀ, ਪ੍ਰਕਿਰਤੀ ਵਿੱਚ "ਸਫ਼ਰ" ਬੌਧਿਕ ਕਿਰਤ ਦਾ ਸੱਚਾ ਸਕੂਲ ਬਣ ਜਾਣ ਤਾਂ ਇੱਕ ਵੀ ਬੱਚਾ ਗਣਿਤ ਵਿੱਚ ਫੇਲ੍ਹ ਨਹੀਂ ਹੋਵੇਗਾ। ਇਹ ਲਾਜ਼ਮੀ ਹੈ ਕਿ ਵਸਤਾਂ ਬੱਚੇ ਨੂੰ ਸੋਚਣਾ ਸਿਖਾਉਣ: ਇਹ ਨਿਸ਼ਚਿਤ ਬਣਾਉਣ ਲਈ ਕਿ ਸਾਰੇ ਸਧਾਰਨ ਬੱਚੇ ਸਿਆਣੇ, ਲਾਇਕ, ਖੋਜੀ ਅਤੇ ਪੁੱਛ-ਪੜਤਾਲ ਕਰਨ ਵਾਲ਼ੇ ਬਣਨ, ਇਹ ਅਸਧਾਰਨ ਮਹੱਤਤਾ ਵਾਲ਼ੀ ਸ਼ਰਤ ਹੈ। ਮੈਂ ਅਧਿਆਪਕਾਂ ਨੂੰ ਸਲਾਹ ਦਿੱਤੀ ਕਿ ਜੇ ਵਿਦਿਆਰਥੀ ਕੋਈ ਗੱਲ ਨਹੀਂ ਸਮਝਦਾ, ਜੇ ਉਹਦੇ ਵਿਚਾਰ ਪਾਣੀ ਵਿੱਚੋਂ ਬਾਹਰ ਨਿੱਕਲ਼ੀ ਮੱਛੀ ਵਾਂਗ ਬੇਬਸ ਤੜਫ਼ ਰਹੇ ਹਨ ਤਾਂ ਖ਼ੁਦ ਆਪਣੇ ਕੰਮ ਉੱਤੇ ਨੇੜਵੀਂ ਝਾਤ ਮਾਰਨ: ਕੀ ਉਹਨਾਂ ਦੇ ਵਿਦਿਆਰਥੀਆਂ ਦੇ ਮਨ ਚਿੰਤਨ ਦੇ ਮਹਾਨ, ਜੀਵਨਦਾਤੇ ਪਰਵਾਹ—ਪ੍ਰਕਿਰਤੀ ਦੀਆਂ ਵਸਤਾਂ ਅਤੇ ਵਰਤਾਰਿਆਂ ਦੇ ਸੰਸਾਰ—ਤੋਂ ਕੱਟੀ ਹੋਈ, ਸੁੱਕ ਰਹੀ ਨਿੱਕੀ ਝੀਲ ਜਿਹੇ ਹੋ ਗਏ ਹਨ ? ਇਸ ਨਿੱਕੀ ਝੀਲ ਨੂੰ ਪ੍ਰਕਿਰਤੀ, ਵਸਤਾਂ ਅਤੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਮਹਾਨ ਸਾਗਰ ਨਾਲ਼ ਜੋੜੋ ਅਤੇ ਫਿਰ ਵੇਖੋ ਕਿ ਜਿਊਂਦੇ ਚਿੰਤਨ ਦਾ ਚਸ਼ਮਾ ਕਿਵੇਂ ਫੁੱਟ ਪੈਂਦਾ ਹੈ।

ਪਰ ਇਹ ਸੋਚਣਾ ਗ਼ਲਤੀ ਹੋਵੇਗੀ ਕਿ ਆਲ਼ੇ-ਦੁਆਲ਼ੇ ਦਾ ਜੀਵਨ ਆਪਣੇ ਆਪ ਬੱਚੇ ਨੂੰ ਸੋਚਣਾ ਸਿਖਾਉਂਦਾ ਹੈ। ਸਿਧਾਂਤਕ ਸੋਚ ਤੋਂ ਬਿਨਾਂ ਵਸਤਾਂ ਬੱਚਿਆਂ ਦੀਆਂ ਅੱਖਾਂ ਤੋਂ ਇੱਕ ਅਣਛਿਦ ਕੰਧ ਪਿੱਛੇ ਲੁਕੀਆਂ ਰਹਿੰਦੀਆਂ ਹਨ। ਪ੍ਰਕਿਰਤੀ ਬੌਧਿਕ ਕਿਰਤ ਲਈ ਤਾਂ ਹੀ ਸਕੂਲ ਬਣਦੀ ਹੈ ਜੇ ਬੱਚਾ ਵਾਤਾਵਰਣ ਦੇ ਆਲ਼ੇ-ਦੁਆਲ਼ੇ ਵਿੱਚੋਂ ਅਮੂਰਤ ਖ਼ਿਆਲ ਕੱਢਦਾ ਹੈ। ਬੱਚੇ ਲਈ ਇਹ ਲਾਜ਼ਮੀ ਹੈ ਕਿ ਉਹ ਯਥਾਰਥ ਦੇ ਸਪੱਸ਼ਟ ਬਿੰਬ ਸਮੋਏ ਅਤੇ ਪ੍ਰਸਪਰ ਪ੍ਰਭਾਵ ਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਮਹੱਤਵਪੂਰਨ ਅੰਸ਼ ਵਜੋਂ ਸਮਝੇ। ਹੀਗਲ ਦੇ ਇਸ ਵਿਚਾਰ ਨੂੰ ਆਮਿਆਉਂਦੇ ਹੋਏ ਕਿ ਅੰਤਰਸਬੰਧ ਕੁੱਲ ਹੋਂਦ ਦਾ causa finalis* ਹੈ ਏਂਗਲਜ਼ ਨੇ ਲਿਖਿਆ, "ਅਸੀਂ ਇਸ ਪ੍ਰਸਪਰ ਅਮਲ ਤੋਂ ਵਧੇਰੇ ਪਿੱਛੇ ਨਹੀਂ ਜਾ ਸਕਦੇ, ਇਸ ਸਾਦੇ ਕਾਰਨ ਕਰਕੇ ਕਿ ਇਸ ਤੋਂ ਪਿੱਛੋਂ ਜਾਣਨ ਲਈ ਕੁੱਝ ਹੈ ਹੀ ਨਹੀਂ"।** ਪ੍ਰਸਪਰ ਅਮਲ ਦਾ ਬੋਧ ਅਮੂਰਤ ਸੋਚ ਲਈ ਸਿੱਧੀ ਤਿਆਰੀ ਵਜੋਂ ਗਣਿਤਕ ਸੋਚ ਲਈ ਇੱਕ ਮਹੱਤਵਪੂਰਨ ਸ਼ਰਤ ਹੈ। ਸਫ਼ਲਤਾ ਨਾਲ਼ ਪ੍ਰਸ਼ਨ ਹੱਲ ਕਰਨਾ ਇਸ ਗੱਲ ਉੱਤੇ ਨਿਰਭਰ ਹੈ ਕਿ ਬੱਚਿਆਂ ਨੇ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਪ੍ਰਸਪਰ ਅਮਲ ਵੇਖ ਲਿਆ ਹੈ ਜਾਂ ਨਹੀਂ।

ਪ੍ਰਸ਼ਨ ਹੱਲ ਕਰਨ ਦੇ ਅਮਲ ਵਿੱਚ ਸੁਤੰਤਰ ਬੌਧਿਕ ਕਿਰਤ ਉਦੋਂ ਵੀ ਫਲ਼ ਦੇਂਦੀ ਹੈ ਜਦੋਂ ਉਹ ਆਮਿਆਉਣੇ, ਜਿਨ੍ਹਾਂ ਤੋਂ ਬਿਨਾਂ ਸੋਚਣਾ ਬੇਅਰਥ ਹੈ (ਪਹਾੜੇ ਜਾਂ ਪ੍ਰਕਿਰਤਕ ਅੰਕਾਂ ਦੀ ਲੜੀ) ਬੱਚੇ ਦੇ ਚੇਤੇ ਵਿੱਚ ਸਦਾ ਲਈ ਅਤੇ ਪੱਕੇ ਤੌਰ ਉੱਤੇ ਜਮ੍ਹਾਂ ਹੋ ਜਾਂਦੇ ਹਨ।

---

*ਅੰਤਿਮ ਕਾਰਨ। —ਅਨੁ:*

*****ਫ਼ਰੈਡਰਿਕ ਏਂਗਲਜ਼**, "ਪ੍ਰਕਿਰਤੀ ਦਾ ਦਵੰਦਵਾਦ," ਪ੍ਰਗਤੀ ਪ੍ਰਕਾਸ਼ਨ, ਮਾਸਕੋ, 1974, ਪੰਨੇ 231-32।*

ਪੈਤਰਿਕ ਹਿਸਾਬ ਦੇ ਸਵਾਲ ਦੀਆਂ ਸ਼ਰਤਾਂ ਬਹੁਤ ਦੇਰ ਚੇਤੇ ਨਹੀਂ ਸੀ ਰੱਖ ਸਕਦਾ। ਮੈਂ ਵਿਆਖਿਆ ਕਰਨ ਦੀ ਕਾਹਲ਼ ਨਾ ਕੀਤੀ। ਮੁੱਖ ਗੱਲ ਇਹ ਸੀ ਕਿ ਨਿੱਕਾ ਮੁੰਡਾ ਨਿੱਜੀ ਦਿਮਾਗ਼ੀ ਯਤਨ ਰਾਹੀਂ ਵਸਤਾਂ ਅਤੇ ਵਰਤਾਰਿਆਂ ਦੀ ਅੰਤਰ-ਸਬੰਧਤਾ ਦੇ ਤੱਤ ਨੂੰ ਸਮਝੇ। ਪਰ ਜੇ ਬੱਚਾ ਸਿਧਾਂਤਕ ਤੌਰ ਉੱਤੇ ਸੋਚਣ ਲਈ ਤਿਆਰ ਨਾ ਹੋਵੇ, ਜੇ ਉਹ ਤੁਲਨਾ ਅਤੇ ਵਿਸ਼ਲੇਸ਼ਣ ਨਾ ਕਰ ਸਕਦਾ ਹੋਵੇ ਤਾਂ ਜਿਊਂਦੀ ਸੋਚ ਫੁੱਟ ਨਹੀਂ ਸਕਦੀ। ਮੈਂ ਬੱਚਿਆਂ ਨੂੰ ਪ੍ਰਕਿਰਤੀ ਵੱਲ ਲੈ ਗਿਆ, ਉਹਨਾਂ ਘੜੀ-ਮੁੜੀ ਧਿਆਨ ਨਾਲ਼ ਵੇਖਣਾ, ਵਸਤਾਂ, ਸਿਫ਼ਤਾਂ ਅਤੇ ਵਰਤਾਰਿਆਂ ਦਾ ਮੁਕਾਬਲਾ ਕਰਨਾ ਸਿਖਾਇਆ—ਉਹਨਾਂ ਨੂੰ ਅੰਤਰ-ਸਬੰਧ ਸਮਝਣਾ ਸਿਖਾਇਆ। ਮੈਂ ਪੈਤਰਿਕ ਦਾ ਧਿਆਨ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਉਹਨਾਂ ਵਰਤਾਰਿਆਂ ਵੱਲ ਦਿਵਾਇਆ ਜਿਨ੍ਹਾਂ ਨੇ ਬੱਚੇ ਦੀ ਚੇਤਨਤਾ ਵਿੱਚ ਗੁਣਾ ਦੇ, ਅੰਕੜੇ ਦੇ ਆਮ ਤੌਰ ਉੱਤੇ ਵਸਤਾਂ ਦੀਆਂ ਅਤਿਅੰਤ ਮਹੱਤਵਪੂਰਨ ਸਿਫ਼ਤਾਂ ਵਜੋਂ ਪ੍ਰਭਾਵ ਬਣਾਏ। ਮੈਂ ਅਜਿਹੇ ਪੜਾਅ ਉੱਤੇ ਅੱਪੜ ਗਿਆ, ਜਿੱਥੇ ਬੱਚਾ ਅੰਤਰ ਨਿਰਭਰਤਾ ਸਮਝ ਗਿਆ, ਜਿੱਥੇ ਉਹਨੂੰ ਨਿਸ਼ਚਾ ਹੋ ਗਿਆ ਕਿ ਬਸ ਕਿਸੇ ਨੇ ਉਹਨਾਂ ਦੀ ਕਲਪਨਾ ਹੀ ਨਹੀਂ ਸੀ ਕਰ ਲਈ, ਸਗੋਂ ਉਹਨਾਂ ਦੀ ਸੱਚਮੁੱਚ ਹੋਂਦ ਸੀ। ਇੱਥੇ ਇਸ ਗੱਲ ਦੀ ਬਹੁਤ ਮਹਾਨਤਾ ਨਹੀਂ ਕਿ ਵਿਦਿਆਰਥੀ ਨੇ ਇੱਕਦਮ ਹਿਸਾਬ ਕਰਨਾ ਸਿੱਖ ਲਿਆ, ਅੰਕੜਿਆਂ ਨੂੰ ਵਰਤਣਾ ਸਿੱਖ ਲਿਆ, ਸਗੋਂ ਇਹ ਕਿ ਉਹਨੇ ਨਿਰਭਰਤਾ ਦੇ ਐਨ ਤੱਤ ਵਿੱਚੋਂ ਸੋਚਣਾ ਸਿੱਖ ਲਿਆ।

ਅਸੀਂ ਹਦਵਾਨਿਆਂ ਦੇ ਖੇਤ ਵਿੱਚ ਬੈਠੇ ਇਹ ਵੇਖ ਰਹੇ ਕਿ ਕੰਬਾਇਨ ਕਣਕ ਕਿਵੇਂ ਇਕੱਠੀ ਕਰਦੇ ਹਨ। ਸਮੇਂ-ਸਮੇਂ ਅਨਾਜ ਨਾਲ਼ ਭਰੀ ਲਾਰੀ ਕੰਬਾਈਨ ਕੋਲ਼ੋਂ ਚਲੀ ਜਾਂਦੀ। ਕੰਬਾਈਨ ਦੇ ਭੰਡਾਰ ਨੂੰ ਭਰਨ ਵਿੱਚ ਕਿੰਨੀ ਦੇਰ ਲੱਗਦੀ ? ਬੱਚਿਆਂ ਆਪਣੀਆਂ ਘੜੀਆਂ ਰੌਚਕਤਾ ਨਾਲ਼ ਵੇਖੀਆਂ ਅਤੇ ਵੇਖਿਆ ਕਿ ਇਸ ਕੰਮ ਉੱਤੇ ਸਤਾਰਾਂ ਮਿੰਟ ਲੱਗਦੇ ਸਨ। ਲੋਕ ਆਪਣੇ ਕੰਮ ਦਾ ਹਿਸਾਬ ਕਿਵੇਂ ਲਾਉਂਦੇ ਸਨ ਕਿ ਕੰਬਾਈਨ ਨੂੰ ਰੁਕਣਾ ਨਾ ਪਵੇ। ਭੰਡਾਰ ਦੇ ਭਰਨ ਵਿੱਚ ਪੰਜ, ਫਿਰ ਚਾਰ ਅਤੇ ਫਿਰ ਤਿੰਨ ਮਿੰਟ ਰਹਿ ਗਏ—ਬੱਚਿਆਂ ਨੂੰ ਤੌਖਲਾ ਲੱਗ ਗਿਆ: ਅਖ਼ੀਰ ਕੰਬਾਈਨ ਨੂੰ ਸ਼ਾਇਦ ਰੁਕਣਾ ਹੀ ਪਵੇਗਾ। ਜਦੋਂ ਦੋ ਮਿੰਟ ਰਹਿੰਦੇ ਸਨ ਤਾਂ ਟਰੱਕ ਜੰਗਲ਼ ਵਿੱਚੋਂ ਆਇਆ। ਪਰ ਉਹਨੂੰ ਅਨਾਜ ਸਾਂਭ ਕੇ ਰੱਖਣ ਵਾਲ਼ੀ ਥਾਂ ਉੱਤੇ ਅੱਪੜਨ ਵਿੱਚ ਇੱਕ ਘੰਟਾ ਲੱਗਦਾ ਸੀ। ਇਹਦਾ ਅਰਥ ਇਹ ਹੈ ਕਿ ਲੋਕਾਂ ਨੇ ਫਾਸਲਿਆਂ ਅਤੇ ਸਮੇਂ ਦੀ ਨਿਰਭਰਤਾ ਦਾ ਹਿਸਾਬ ਲਾਇਆ ਸੀ। ਉਹਨਾਂ ਉਨੇ ਟਰੱਕ ਕੰਮ ਉੱਤੇ ਲਾਏ ਸਨ ਜਿੰਨਿਆਂ ਦੀ ਕੰਬਾਈਨ ਦੇ ਰੁਕੇ ਬਿਨਾਂ ਕਰਦੇ ਰਹਿਣ ਲਈ ਲੋੜ ਸੀ। ਪਰ ਜੇ ਅਨਾਜ ਸਾਂਭ ਕੇ ਰੱਖਣ ਵਾਲ਼ੀ ਥਾਂ ਅੱਪੜਨ ਉੱਤੇ ਇੱਕ ਦੀ ਥਾਂ ਦੋ ਘੰਟੇ ਲੱਗਦੇ ਤਾਂ ਅਨਾਜ ਲਿਜਾਣ ਲਈ ਵਧੇਰੇ ਟਰੱਕਾਂ ਦੀ ਲੋੜ ਹੁੰਦੀ ਜਾਂ ਘੱਟ ਦੀ ?

"ਪੱਕੀ ਗੱਲ ਏ ਵਧੇਰੇ ਦੀ ਲੋੜ ਹੁੰਦੀ," ਪੈਤਰਿਕ ਨੇ ਕਿਹਾ, ਉਹਦੀਆਂ ਅੱਖਾਂ ਖ਼ੁਸ਼ੀ ਨਾਲ਼ ਚਮਕ ਰਹੀਆਂ ਸਨ। "ਹੁਣ ਤਿੰਨ ਟਰੱਕ ਸਾਰਾ ਸਮਾਂ ਕੰਮ ਕਰਦੇ ਨੇ। ਇੱਕ ਲੱਦਿਆ ਜਾ ਰਿਹੈ, ਇੱਕ ਖ਼ਾਲੀ ਕੀਤਾ ਜਾ ਰਿਹੈ। ਜੇ ਸੜਕ ਲੰਮੇਰੀ ਹੁੰਦੀ ਤਾਂ ਉਹਨਾਂ ਨੂੰ ਰਾਹ ਵਿੱਚ ਵਧੇਰੇ ਟਰੱਕਾਂ ਦੀ ਲੋੜ ਹੁੰਦੀ।"

ਬੱਚਾ ਆਪਣੀ ਦਿਮਾਗ਼ੀ ਸ਼ਕਤੀ ਵਰਤ ਰਿਹਾ ਸੀ ਅਤੇ ਮੈਂ ਵੇਖ ਸਕਦਾ ਸਾਂ ਕਿ ਉਹਨੇ ਪਹਿਲਾਂ ਹੀ ਇਸ ਸਬੰਧੀ ਸੋਚਣਾ ਸ਼ੁਰੂ ਕਰ ਦਿੱਤਾ ਸੀ ਕਿ ਸੜਕ ਦੁੱਗਣੀ ਲੰਮੀ ਹੁੰਦੀ ਤਾਂ ਕਿੰਨੇ ਟਰੱਕਾਂ ਦੀ ਲੋੜ ਹੁੰਦੀ। ਪਰ ਉਸ ਸਮੇਂ ਮਹੱਤਵਪੂਰਨ ਗੱਲ ਇਹ ਨਹੀਂ ਸੀ। ਮੁੱਖ ਗੱਲ ਇਹ ਸੀ ਕਿ ਉਹਨੇ ਸਮਝ ਲਿਆ ਸੀ ਕਿ ਪ੍ਰਸ਼ਨ ਕਿਸੇ ਦੀ ਕਲਪਨਾ ਦੀ ਘਾੜਤ ਨਹੀਂ ਸਨ। ਪ੍ਰਸ਼ਨਾਂ ਦੀ ਸਾਡੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਹੋਂਦ ਹੈ ਕਿਉਂਕਿ ਗਤੀ, ਜੀਵਨ ਅਤੇ ਮਨੁੱਖੀ ਕਿਰਤੀ ਦੀ ਹੋਂਦ ਹੈ।

ਪੈਤਰਿਕ ਪਹਿਲਾਂ ਹੀ ਤੀਜੀ ਸ਼੍ਰੇਣੀ ਵਿੱਚ ਸੀ ਪਰ ਉਹਨੂੰ ਪ੍ਰਸ਼ਨ ਹੱਲ ਕਰਨ ਵਿੱਚ ਉੱਕਾ ਹੀ ਸਫ਼ਲਤਾ ਨਹੀਂ ਸੀ ਹੋਈ। ਉਹਨੇ ਆਪਣੇ ਸਾਥੀਆਂ ਜਾਂ ਅਧਿਆਪਕ ਦੀ ਸਹਾਇਤਾ ਤੋਂ ਬਿਨਾਂ ਸੁਤੰਤਰ ਤੌਰ ਉੱਤੇ ਇੱਕ ਪ੍ਰਸ਼ਨ ਵੀ ਹੱਲ ਨਹੀਂ ਸੀ ਕੀਤਾ ਅਤੇ ਮੈਨੂੰ ਇਸ ਸਬੰਧੀ ਚਿੰਤਾ ਸੀ। ਪਰ ਫਿਰ ਵੀ ਮੈਨੂੰ ਨਿਸ਼ਚਾ ਸੀ ਕਿ ਬੱਚੇ ਨੇ ਸੋਚਣਾ ਸ਼ੁਰੂ ਕਰ ਦਿੱਤਾ ਸੀ। ਮੈਂ ਉਹਨੂੰ ਕੇਵਲ ਹਿਸਾਬ ਦੇ ਪ੍ਰਸ਼ਨਾਂ ਦਾ ਅਧਾਰ ਵਰਤਾਰਿਆਂ ਦੇ ਸੋਚਵਾਨ ਵਿਸ਼ਲੇਸ਼ਣ ਰਾਹੀਂ ਹੀ ਅਮੂਰਤੀਕਰਨ ਲਈ ਤਿਆਰ ਕੀਤਾ। ਜੇ ਵਿਚਾਰਕ ਗਿਣ ਨਹੀਂ ਸਕਦਾ ਤਾਂ ਉਹ ਗਿਆਨ ਵਿੱਚ ਨਿਪੁੰਨਤਾ ਪ੍ਰਾਪਤ ਨਹੀਂ ਕਰ ਸਕਦਾ। ਇਹ ਬਹੁਤ ਮਹੱਤਵਪੂਰਨ ਸੀ ਕਿ ਪੈਤਰਿਕ ਹੌਲ਼ੀ-ਹੌਲ਼ੀ ਮੁੱਢਲੀਆਂ ਗੱਲਾਂ ਸਬੰਧੀ ਆਪਣੀ ਯਾਦਸ਼ਕਤੀ ਨੂੰ ਮਜ਼ਬੂਤ ਬਣਾਵੇ, ਜਿਸ ਤੋਂ ਬਿਨਾਂ ਸੋਚਣਾ ਅਸੰਭਵ ਹੈ। ਬੱਚਾ "ਹਿਸਾਬ ਦੇ ਡੱਬੇ" ਕੋਲ਼ ਬੈਠਾ ਹੋਇਆ ਅਤੇ ਆਪਣੀ ਪੜਤਾਲ ਕਰਦੇ ਹੋਏ ਮਸ਼ਕ ਕਰਦਾ ਰਿਹਾ। ਮੈਂ ਇਸ ਸਬੰਧੀ ਫ਼ਿਕਰ ਕਰਨ ਨਾਲ਼ੋਂ ਕਿ 12-8, 19+13 ਜਾਂ 41-19 ਕਿੰਨੇ ਹੁੰਦੇ ਹਨ, ਉਹਨੂੰ ਪ੍ਰਸ਼ਨ ਦੀਆਂ ਸ਼ਰਤਾਂ ਸਮਝਾਉਣ ਦਾ ਯਤਨ ਕੀਤਾ। (ਜੇ ਤੀਜੀ ਸ਼੍ਰੇਣੀ ਦਾ ਕੋਈ ਬੱਚਾ ਇਹਨਾਂ ਗੱਲਾਂ ਸਬੰਧੀ ਸੋਚੇ ਤਾਂ ਉਹ ਪ੍ਰਸ਼ਨ ਹੱਲ ਕਰਨ ਦੇ ਯੋਗ ਨਹੀਂ ਹੋਵੇਗਾ।)

ਜੀਵਨ ਨੇ ਮੈਨੂੰ ਇਸ ਗੱਲ ਸਬੰਧੀ ਨਿਸ਼ਚਾ ਕਰਵਾ ਦਿੱਤਾ ਕਿ ਬੱਚੇ ਅਕਸਰ ਬੀਜ-ਗਣਿਤ ਵਿੱਚ ਕੇਵਲ ਇਸ ਲਈ ਕਮਜ਼ੋਰ ਹੁੰਦੇ ਹਨ ਕਿ ਉਹਨਾਂ ਪ੍ਰਕਿਰਤਕ ਅੰਕਾਂ ਦੀ ਪਾਲ਼ ਵਿੱਚੋਂ ਉਸ ਥਾਂ ਤੱਕ ਨਹੀਂ ਸੋਚਿਆ ਜਿੱਥੇ ਮੁੱਢਲੀਆਂ ਗੱਲਾਂ ਸਬੰਧੀ ਹੋਰ ਸੋਚਣ ਦੀ ਲੋੜ ਨਹੀਂ ਹੁੰਦੀ ਅਤੇ ਸਾਰੀ ਬੌਧਿਕ ਸ਼ਕਤੀ ਅਮੂਰਤ ਸੋਚ ਵੱਲ ਮੋੜੀ ਜਾ ਸਕਦੀ ਹੈ। ਐਨ ਉਸੇ ਤਰ੍ਹਾਂ ਜਿਵੇਂ ਜੇ ਬੱਚੇ ਨੇ ਉਹਨਾਂ ਸ਼ਬਦਾਂਗਾਂ ਨੂੰ, ਜਿਨ੍ਹਾਂ ਤੋਂ ਸ਼ਬਦ ਬਣਦੇ ਹਨ ਹਜ਼ਾਰ ਵਾਰ ਨਾ ਪੜ੍ਹਿਆ ਹੋਵੇ, ਤਾਂ ਪੜ੍ਹਨਾ ਅਰਧ-ਸਵੈਚਾਲਕ ਅਮਲ ਨਹੀਂ ਬਣ ਸਕਦਾ, ਉਸੇ ਤਰ੍ਹਾਂ ਜੇ ਉਹ ਉਹਨਾਂ ਦਰਜਨਾਂ ਅਤੇ ਸੈਂਕੜੇ ਉਦਾਹਰਣਾਂ ਨੂੰ ਯਾਦ ਨਾ ਰੱਖੇ, ਜਿਨ੍ਹਾਂ ਸਬੰਧੀ ਲੋਕ ਨਿੱਤ ਦੇ ਅਮਲ ਵਿੱਚ ਨਹੀਂ ਸੋਚਦੇ ਕਿਉਂਕਿ ਉਹਨਾਂ ਨੂੰ ਉਹਨਾਂ ਉਦਾਹਰਣਾਂ ਦੇ ਅਰਥ ਸਦਾ ਚੇਤੇ ਹੁੰਦੇ ਹਨ, ਤਾਂ ਅਮੂਰਤ ਗਣਿਤਕ ਸੋਚਣਾ ਸੰਤਾਂ ਜੰਦਰਿਆਂ ਨਾਲ਼ ਬੰਦ ਬਕਸਾ ਰਹਿੰਦਾ ਹੈ। ਮੈਂ ਹੌਲ਼ੀ ਸਿੱਖਣ ਵਾਲ਼ਿਆਂ, ਵਿਸ਼ੇਸ਼ ਤੌਰ ਉੱਤੇ ਪੈਤਰਿਕ ਨੂੰ, ਗਣਿਤਕ ਸੋਚ ਦੇ ਸਾਦਾ ਸੰਦਾਂ ਦੀ ਹੋਰ ਵੱਡੀ ਗਿਣਤੀ ਵਿੱਚ ਨਿਪੁੰਨਤਾ ਪ੍ਰਾਪਤ ਕਰਾਉਣ ਦਾ ਯਤਨ ਕੀਤਾ—ਸਾਦਾ ਜੋੜ, ਘਟਾਉਣਾ, ਗੁਣਾ ਅਤੇ ਵੰਡ ਦੇ ਪ੍ਰਸ਼ਨ।

ਅਸੀਂ ਪ੍ਰਕਿਰਤੀ ਵੱਲ ਗਏ ਅਤੇ ਮੈਂ ਬੱਚੇ ਦਾ ਧਿਆਨ ਉਹਨਾਂ ਪ੍ਰਸ਼ਨਾਂ ਦੇ ਸਮੂਹ

ਵੱਲ ਦਿਵਾਇਆ ਜਿਹੜੇ ਲੋਕ ਕੰਮ ਦੇ ਅਮਲ ਵਿੱਚ ਹੱਲ ਕਰਦੇ ਹਨ। ਅਖ਼ੀਰ ਉਹ ਦਿਨ ਆ ਗਿਆ ਜਦੋਂ ਮੈਨੂੰ ਨਿਸ਼ਚਾ ਸੀ ਕਿ ਪੈਤਰਿਕ ਸਹਾਇਤਾ ਤੋਂ ਬਿਨਾਂ ਪ੍ਰਸ਼ਨ ਹੱਲ ਕਰ ਸਕਦਾ ਹੈ। ਬੱਚੇ ਦੀਆਂ ਅੱਖਾਂ ਚਮਕ ਪਈਆਂ। ਉਹਨੇ ਇਸ ਗੱਲ ਦੀ ਵਿਆਖਿਆ ਕਰਨੀ ਸ਼ੁਰੂ ਕੀਤੀ ਕਿ ਪ੍ਰਸ਼ਨ ਕਿਸ ਸਬੰਧੀ ਸੀ। ਉਹਦੀ ਵਿਆਖਿਆ ਗੱਡਮੱਡ ਸੀ, ਪਰ ਮੈਂ ਇਹ ਵੇਖ ਲਿਆ ਕਿ ਬੱਚੇ ਸਾਹਮਣੇ ਉਹ ਕੁੱਝ ਖੁੱਲ੍ਹ ਗਿਆ ਸੀ ਜਿਹੜਾ ਪਹਿਲਾਂ ਉੱਕਾ ਹੀ ਧੁੰਦ ਨਾਲ਼ ਕੱਜਿਆ ਹੋਇਆ ਸੀ। ਪੈਤਰਿਕ ਖ਼ੁਸ਼ ਸੀ। ਮੈਂ ਵੀ ਸੁੱਖ ਦਾ ਸਾਹ ਲਿਆ—ਅਖ਼ੀਰ। ਬੱਚਾ ਉਸ ਸਮੇਂ ਦੀ ਉਡੀਕ ਵਿੱਚ ਹੱਦੋਂ ਵੱਧ ਉਤਾਵਲਾ ਸੀ ਜਦੋਂ ਛੁੱਟੀ ਹੋਵੇ ਅਤੇ ਉਹ ਘਰ ਜਾਕੇ ਆਪਣੀ ਮਾਂ ਨੂੰ ਦੱਸੇ। ਉਹਦੀ ਮਾਂ ਘਰ ਨਹੀਂ ਸੀ ਉਹਨੇ ਮਾਣ ਨਾਲ਼ ਆਪਣੇ ਦਾਦੇ ਨੂੰ ਦੱਸਿਆ, "ਮੈਂ ਅੱਜ ਆਪ ਇਕੱਲੇ ਹੀ ਇੱਕ ਪ੍ਰਸ਼ਨ ਹੱਲ ਕੀਤਾ"। ਪੈਤਰਿਕ ਨੂੰ ਆਪਣੀ ਸਫ਼ਲਤਾ ਉੱਤੇ ਮਾਣ ਸੀ ਅਤੇ ਖ਼ਾਲਸ ਸਦਾਚਾਰਕ ਮਾਣ ਮਨੁੱਖੀ ਪ੍ਰਾਪਤੀ ਦਾ ਸੋਮਾ ਹੈ। ਆਪਣੇ ਕੰਮ ਵਿੱਚ ਮਾਣ ਤੋਂ ਬਿਨਾਂ ਬੰਦਾ ਅਸਲੀ ਮਨੁੱਖ ਨਹੀਂ।

ਇਹ ਮਾਮਲਾ ਸਾਡਾ ਵਿੱਦਿਅਕ ਸਮੂਹ ਲਈ ਸੋਚਣ ਦਾ ਵਿਸ਼ਾ ਸੀ। ਅਸਾਂ ਉਹਨਾਂ ਸਾਰੇ ਬੱਚਿਆਂ ਨੂੰ ਜਿਹੜੇ ਸਿੱਖਣ ਵਿੱਚ ਧੀਮੇ ਸਨ ਨਵੀਂ ਲੋਅ ਵਿੱਚ ਵੇਖਿਆ। ਕਦੀ ਇਸ ਦੋ ਟੁੱਕ ਸਿੱਟੇ ਉੱਤੇ ਨਾ ਅੱਪੜੇ ਕਿ ਬੱਚਾ ਬਸ ਕੁੱਝ ਵੀ ਨਹੀਂ ਸਿੱਖ ਸਕਦਾ ਅਤੇ ਉਹਨੂੰ ਇਸੇ ਤਰ੍ਹਾਂ ਜੀਵਨ ਬਿਤਾਉਣਾ ਪਵੇਗਾ। ਹੋ ਸਕਦਾ ਹੈ ਦੋ ਜਾਂ ਤਿੰਨ ਵਰ੍ਹੇ ਉਹ ਨਾ ਸਮਝੇ, ਪਰ ਜਿਉਂ-ਜਿਉਂ ਸਮਾਂ ਲੰਘੇਗਾ ਉਹ ਸਮਝਣ ਲੱਗ ਪਵੇਗਾ। ਸੋਚਣਾ ਉਸ ਫੁੱਲ ਵਾਂਗ ਹੈ ਜਿਹੜਾ ਜੀਵਨ ਦਾਤੇ ਰਸ ਇਕੱਠੇ ਕਰਦਾ ਹੈ। ਜੇ ਅਸੀਂ ਜੜ੍ਹਾਂ ਨੂੰ ਉਹ ਰਸ ਦਈਏ ਅਤੇ ਫੁੱਲ ਨੂੰ ਧੁੱਪ ਵਿੱਚ ਰਖੀਏ ਤਾਂ ਉਹ ਖਿੜ ਪਵੇਗਾ। ਅਸੀਂ ਸੋਚਣ ਦੇ ਸਮੇਂ—ਉਹਦੇ ਆਲ਼ੇ-ਦੁਆਲ਼ੇ ਦੇ ਸੰਸਾਰ—ਨੂੰ ਖੋਹਲਦੇ ਹੋਏ ਬੱਚੇ ਨੂੰ ਸੋਚਣਾ ਸਿਖਾਵਾਂਗੇ। ਉਹਨੂੰ ਸਭ ਤੋਂ ਵੱਡੀ ਮਨੁੱਖੀ ਖ਼ੁਸ਼ੀ—ਬੋਧ ਦੀ ਖ਼ੁਸ਼ੀ ਦੇਵਾਂਗੇ।

ਮੁੱਢਲੇ ਸਕੂਲ ਦੇ ਅਧਿਆਪਕ ਕਈ ਸ਼ਾਮਾਂ ਨੂੰ ਇਹਨਾਂ ਔਖਿਆਈਆਂ, ਗੰਭੀਰ ਵਿੱਦਿਅਕ ਮਸਲਿਆਂ ਸਬੰਧੀ ਸੋਚਣ ਲਈ ਜੁੜਦੇ: ਬੰਦਾ ਬੱਚੇ ਨੂੰ ਪਦਾਰਥਾਂ ਅਤੇ ਵਸਤਾਂ ਦੀ ਸਥੂਲ ਗਿਣਤੀ ਤੋਂ, ਪ੍ਰਤੱਖ, ਸਥੂਲ ਅੰਤਰ-ਨਿਰਭਰਤਾ ਤੋਂ ਅਮੂਰਤ ਆਮਿਆਉਣ ਵੱਲ—ਨਿਯਮਾਂ ਅਤੇ ਗੁਰਾਂ ਵੱਲ ਕਿਵੇਂ ਲਿਜਾਵੇ। ਅਸਾਂ ਉਸ ਨੁਕਤੇ ਤੱਕ ਇਹਨਾਂ ਰੌਚਕ ਤੱਥਾਂ ਸਬੰਧੀ ਦੱਸਿਆ ਕਿ ਸਾਰੇ ਬੱਚੇ ਇਹ ਤਬਦੀਲੀ ਸੌਖੀ ਤਰ੍ਹਾਂ ਅਤੇ ਔਖ ਤੋਂ ਬਿਨਾਂ ਨਹੀਂ ਕਰ ਸਕਦੇ। ਅਜਿਹੇ ਬੱਚੇ ਹਨ ਜਿਹੜੇ ਹਿਸਾਬ ਕਰਨ ਦੀ ਤਕਨੀਕ ਨੂੰ ਚੰਗੀ ਤਰ੍ਹਾਂ ਵਰਤਦੇ ਹਨ—ਉਹ ਛੇਤੀ ਹਿਸਾਬ ਕਰ ਸਕਦੇ ਹਨ—ਪਰ ਉਹ ਪ੍ਰਸ਼ਨ ਦੀਆਂ ਸ਼ਰਤਾਂ ਔਖ ਨਾਲ਼ ਸਮਝਦੇ ਹਨ। ਕੁੱਝ ਬੱਚਿਆਂ ਲਈ ਜਿਹੜੇ ਸਪੱਸ਼ਟ, ਸਮਰਸ਼ੀ ਸਥੂਲ ਪੱਟੀਆਂ ਵਿੱਚ ਸੋਚਦੇ ਹਨ, ਹਥਲੇ ਪ੍ਰਸ਼ਨ ਦੇ ਸਥੂਲ ਅੰਕਾਂ ਤੋਂ ਪਰ੍ਹਾਂ ਜਾਣਾ ਔਕੜਾਂ ਪੇਸ਼ ਕਰਦਾ ਹੈ। ਉਦਾਹਰਣ ਵਜੋਂ, ਕੁੱਝ ਬੱਚੇ ਪ੍ਰਸ਼ਨ ਨੂੰ ਪੜ੍ਹਦੇ ਹਨ ਅਤੇ ਇੱਕਦਮ ਉੱਤਰ ਤੱਕ ਅੱਪੜਨ ਦਾ ਯਤਨ ਕਰਦੇ ਹਨ: ਉਹ ਹਿਸਾਬ ਕਰਨ ਦਾ ਕਾਰਨ ਸਮਝੇ ਬਿਨਾਂ ਹਿਸਾਬ ਕਰਨ ਲੱਗ ਪੈਂਦੇ ਹਨ।

ਸਾਡਾ ਸਾਰਿਆਂ ਦਾ ਅਜਿਹੇ ਬੱਚਿਆਂ ਨਾਲ਼ ਵਾਹ ਪਿਆ ਹੈ। ਅਸਾਂ ਸਾਰਿਆਂ

ਇਸ ਸਬੰਧੀ ਆਪਸ ਵਿੱਚ ਸਲਾਹ ਮਸ਼ਵਰਾ ਕੀਤਾ ਕਿ ਉਹਨਾਂ ਨੂੰ ਸਥੂਲ ਸੋਚ ਤੋਂ ਅਮੂਰਤ ਸੋਚ ਵੱਲ ਕਿਵੇਂ ਲਿਜਾਇਆ ਜਾਵੇ। ਅਸੀਂ ਇਸ ਸਿੱਟੇ ਉੱਤੇ ਅੱਪੜੇ ਕਿ ਇਹ ਲਾਜ਼ਮੀ ਹੈ ਕਿ ਉਹ ਕੋਈ ਅੰਕ ਵਰਤੇ ਬਿਨਾਂ ਜਾਂ ਗਣਿਤਕ ਅਮਲ ਕੀਤੇ ਬਿਨਾਂ ਪ੍ਰਸ਼ਨ ਦੀਆਂ ਸ਼ਰਤਾਂ ਰਾਹੀਂ ਪ੍ਰਸ਼ਨ ਹੱਲ ਕਰਨ ਦਾ ਇੱਕ ਪੜਾਅ ਪੂਰਾ ਕਰਨ। ਅਸਾਂ ਇੱਕ ਵਿਸ਼ੇਸ਼ ਮੰਤਵ ਨਾਲ਼ ਹਿਸਾਬ ਦੇ ਖੁੱਲ੍ਹੇ ਸਬਕ ਲੈਣੇ ਸ਼ੁਰੂ ਕਰ ਦਿੱਤੇ: ਇਹ ਵਿਖਾਉਣ ਲਈ ਕਿ ਬੱਚੇ ਕਿਵੇਂ ਅੰਕੜਿਆਂ ਤੋਂ ਬਿਨਾਂ ਪ੍ਰਸ਼ਨ ਸਬੰਧੀ ਦਲੀਲ ਦੇਂਦੇ ਹਨ ਅਤੇ ਉਹਨੂੰ ਹੱਲ ਕਰਦੇ ਹਨ। ਇੱਕ ਦੂਜੇ ਦੀਆਂ ਸ਼੍ਰੇਣੀਆਂ ਵਿੱਚ ਜਾਂਦੇ ਹੋਏ ਅਸਾਂ ਕੁੱਝ ਬੱਚਿਆਂ ਲਈ, ਜਿਨ੍ਹਾਂ ਸਾਹਮਣੇ ਮਸਲੇ ਸਨ, ਬੌਧਿਕ ਵਿਕਾਸ ਦੇ ਰਾਹ ਲੱਭੇ।

ਬੰਦੇ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ ਕਿ ਨੰਬਰ ਬੱਚੇ ਨੂੰ ਨੂੜਨ ਵਾਲ਼ੇ ਸੰਗਲ਼ ਬਣ ਜਾਣ। ਮੈਂ ਹਮੇਸ਼ਾ ਸਭ ਤੋਂ ਕਮਜ਼ੋਰ ਬੱਚਿਆਂ ਨੂੰ, ਉਹਨਾਂ ਨੂੰ ਜਿਹੜੇ ਹਾਲ ਦੀ ਘੜੀ ਨਿਰਾਸ਼ਜਨਕ ਹੱਦ ਤੱਕ ਲਿੱਸੀ ਸੋਚ ਵਾਲ਼ੇ ਜਾਪਦੇ ਸਨ, ਉਸ ਸਬੰਧੀ ਸੋਚਣ ਦਾ ਅਵਸਰ ਦਿੱਤਾ ਜਿਹੜੀ ਉਹ ਹਾਲ ਦੀ ਘੜੀ ਨਹੀਂ ਸਨ ਸਮਝ ਸਕਦੇ। ਪੜ੍ਹਾਈ ਵਿੱਚ ਬੱਚਿਆਂ ਦੀ ਰੌਚਕਤਾ ਕਦੀ ਖ਼ਤਮ ਨਾ ਹੋਈ। ਮਾਣ, ਪੈਜ ਅਤੇ ਸਵੈ-ਮਾਣ ਦੀ ਭਾਵਨਾ ਜਗਾਉਂਦੇ ਹੋਏ ਮੈਂ ਵੇਖਿਆ ਕਿ ਬੱਚੇ ਸੁਤੰਤਰ ਤੌਰ ਉੱਤੇ ਕੰਮ ਕਰਨਾ ਚਾਹੁੰਦੇ ਸਨ।

**ਬੱਚੇ ਨੂੰ ਸੋਚਣ ਦਿਓ।**... ਇਹ ਉਨਾ ਸੌਖਾ ਨਹੀਂ ਜਿੰਨਾ ਇਹ ਜਾਪਦਾ ਹੈ। ਪਹਿਲੀ ਤੋਂ ਲੈਕੇ ਚੌਥੀ ਸ਼੍ਰੇਣੀ ਤੱਕ ਵਿਦਿਆਰਥੀਆਂ ਦੀ ਬੌਧਿਕ ਕਿਰਤ ਨੂੰ ਗਹੁ ਨਾਲ਼ ਵੇਖੋ ਅਤੇ ਤੁਹਾਨੂੰ ਪਤਾ ਲੱਗੇਗਾ ਕਿ ਮਾਮਲਿਆਂ ਦੀ ਬਹੁਤ ਵੱਡੀ ਬਹੁ-ਗਿਣਤੀ ਦੀ ਹਾਲਤ ਵਿੱਚ (ਅਜਿਹਾ ਲੱਗਭੱਗ ਸਦਾ ਹੁੰਦਾ ਹੈ), ਬੱਚੇ ਨੇ ਤੁਹਾਡੇ ਪ੍ਰਸ਼ਨ ਦਾ ਉੱਤਰ ਨਾ ਦਿੱਤਾ (ਜਾਂ ਘਰ ਲਈ ਦਿੱਤਾ ਕੰਮ ਕਰਕੇ ਨਾ ਲਿਆਇਆ) ਕੇਵਲ ਇਸ ਲਈ ਕਿ ਉਹਨੂੰ ਸੋਚਣ ਜਾਂ ਧਿਆਨ ਕੇਂਦਰਤ ਕਰਨ ਦਾ ਅਵਸਰ ਨਾ ਮਿਲਿਆ (ਅਤੇ ਕਈ ਵਾਰ ਅਜਿਹਾ ਹੁੰਦਾ ਹੈ ਕਿ ਪ੍ਰਸ਼ਨ ਬੱਚੇ ਲਈ ਅਚਿੰਤਾ ਹੁੰਦਾ ਹੈ ਅਤੇ ਉਹਨੂੰ ਭੁਚਲਾ ਦੇਂਦਾ ਹੈ)। ਸਾਡੇ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕ ਇਹ ਵਿਚਾਰਨ ਲਈ ਵਿਸ਼ੇਸ਼ ਤੌਰ ਉੱਤੇ ਇਕੱਠੇ ਹੋਏ ਕਿ ਬੱਚੇ ਨੂੰ ਸੋਚਣ ਲਈ ਸਮਾਂ ਕਿਵੇਂ ਦਿੱਤਾ ਜਾਵੇ। ਅਸੀਂ ਇਸ ਸਿੱਟੇ ਉੱਤੇ ਅੱਪੜੇ ਕਿ ਬੰਦੇ ਨੂੰ ਕਦੀ ਵੀ ਇਹ ਨਿਰਣਾ ਕਰਨ ਦੀ ਕਾਹਲ ਨਹੀਂ ਕਰਨੀ ਚਾਹੀਦੀ ਕਿ ਬੱਚੇ ਨੂੰ ਉੱਤਰ ਆਉਂਦਾ ਹੈ ਜਾਂ ਨਹੀਂ। ਅਕਸਰ ਅਜਿਹਾ ਹੁੰਦਾ ਹੈ ਕਿ ਅਧਿਆਪਕ ਬੱਚੇ ਨੂੰ ਐਨ ਉਸ ਸਮੇਂ ਜਦੋਂ ਉਹਨੂੰ ਉੱਤਰ ਅਹੁੜ ਗਿਆ ਹੁੰਦਾ ਹੈ ਇਹ ਕਹਿੰਦਾ ਹੈ, "ਬਹਿ ਜਾ, ਤੈਨੂੰ ਉੱਤਰ ਨਹੀਂ ਆਉਂਦਾ!" ਜਾਪਦਾ ਹੈ ਕਿ ਬੱਚੇ ਨੂੰ ਉੱਤਰ ਆਉਂਦਾ ਹੈ ਅਤੇ ਬੱਚਾ ਅਧਿਆਪਕ ਦੀ ਹਰਕਤ ਉੱਤੇ ਗੁੱਸੇ ਹੋ ਜਾਂਦਾ ਹੈ। ਅਜਿਹਾ ਕਿਉਂ ਹੁੰਦਾ ਹੈ ? ਅਸੀਂ ਇਸ ਪ੍ਰਸ਼ਨ ਦਾ ਉੱਤਰ ਇੱਕਦਮ ਨਾ ਲੱਭ ਸਕੇ। ਸਾਨੂੰ ਬਹੁਤ ਵਾਰ ਗਹੁ ਨਾਲ਼ ਵਿਚਾਰਨਾ ਪਿਆ ਅਤੇ ਬਹੁਤ ਸਾਰੇ ਤੱਥਾਂ ਦਾ ਅਧਿਐਨ ਕਰਨਾ ਪਿਆ।

ਜਿਸ ਬੱਚੇ ਨੇ ਨਿਸ਼ਚੇ ਅਤੇ ਸੋਚ ਦੇ ਕੇਂਦਰੀਕਰਨ ਰਾਹੀਂ ਨਿਸ਼ਾਨਾ ਪ੍ਰਾਪਤ ਕਰ ਲਿਆ ਹੈ ਉਹ ਸੁਝਾਅ ਦਿੱਤੇ ਜਾਣ ਜਾਂ ਧੋਖਾ ਦੇਣ ਨੂੰ ਘਿਰਣਾ ਕਰਦਾ ਹੈ। ਮੇਰੇ ਅਤੇ ਮੇਰੇ

ਵਿਦਿਆਰਥੀਆਂ ਵਿਚਕਾਰ ਸਦਾ ਪ੍ਰਸਪਰ ਭਰੋਸੇ ਅਤੇ ਸਦਭਾਵਨਾ ਦਾ ਵਾਯੂਮੰਡਲ ਰਿਹਾ। ਮੇਰੇ ਵਿਦਿਆਰਥੀ ਮੈਨੂੰ ਇਹ ਦੱਸਣੋਂ ਕਦੀ ਨਾ ਜਕਦੇ ਕਿ ਭਾਵੇਂ ਉਹ ਕਿੰਨੇ ਯਤਨ ਕਿਉਂ ਨਾ ਕਰਨ ਉਹ ਕੋਈ ਗੱਲ ਸਮਝਣੋਂ ਅਸਮਰੱਥ ਸਨ ਜਾਂ ਇਹ ਕਿ ਉਹਨਾਂ ਘਰ ਦਾ ਕੰਮ ਨਹੀਂ ਸੀ ਕੀਤਾ। ਵਿਦਿਆਰਥੀ ਆਪਣੀਆਂ ਸਾਰੀਆਂ ਖ਼ੁਸ਼ੀਆਂ ਅਤੇ ਗ਼ਮ ਮੇਰੇ ਕੋਲ਼ ਲਿਆਉਂਦੇ। ਮੈਂ ਬੱਚਿਆਂ ਲਈ ਕਦੀ ਗ਼ਮ ਲਿਆਉਣ ਵਾਲ਼ਾ ਨਹੀਂ ਸਾਂ ਅਤੇ ਫ਼ੇਲ੍ਹ ਹੋਣ ਵਾਲ਼ੇ ਨੰਬਰ ਬੱਚੇ ਲਈ ਬਹੁਤ ਵੱਡਾ ਗ਼ਮ ਹਨ। ਜਦੋਂ ਅਧਿਆਪਕ ਲੱਗਭੱਗ ਰੋਜ਼ ਕਹਿੰਦਾ ਹੈ, "ਵੇਖ, ਤੂੰ ਫਿਰ ਫ਼ੇਲ੍ਹ ਹੋ ਗਿਆ," ਤਾਂ ਬੱਚੇ ਦੀ ਆਤਮਾ ਵਲੂੰਧਰੀ ਜਾਂਦੀ ਹੈ। ਬੱਚੇ ਨੂੰ ਦੁਖੀ ਹੋਣ ਲਈ ਬਹੁਤ ਗ਼ਮ ਦੀ ਲੋੜ ਨਹੀਂ ਹੁੰਦੀ। ਜਦੋਂ ਨਿੱਕਾ ਜੀਵ ਗ਼ਮ ਦਾ ਆਦੀ ਹੋ ਜਾਂਦਾ ਹੈ ਅਤੇ ਆਲ਼ੇ-ਦੁਆਲ਼ੇ ਦੀ ਹਰ ਗੱਲ ਨਾਲ਼ੋਂ ਲਾਪਰਵਾਹ ਹੋ ਜਾਂਦਾ ਹੈ ਤਾਂ ਤਰਾਸਦੀ ਦੂਣੀ ਹੋ ਜਾਂਦੀ ਹੈ; ਉਹਦਾ ਦਿਲ ਕਠੋਰ ਹੋ ਜਾਂਦਾ ਹੈ ਅਤੇ ਕਠੋਰ ਦਿਲ ਜ਼ੁਲਮ ਲਈ ਉਪਜਾਊ ਭੋਂ ਹੈ। ਜੇ ਸ਼੍ਰੇਣੀ ਵਿੱਚ ਨਾਖ਼ੁਸ਼ ਬੱਚੇ ਹਨ ਅਤੇ ਉਹਨਾਂ ਦੇ ਸਾਥੀ ਉਹਨਾਂ ਨੂੰ ਠੀਕ ਕਰਨ ਦਾ ਯਤਨ ਨਹੀਂ ਕਰਦੇ ਤਾਂ ਸਮੂਹ ਕਦੀ ਚੰਗਾ, ਮਿੱਤਰ ਅਤੇ ਸਦਭਾਵਨਾ ਵਾਲ਼ਾ ਨਹੀਂ ਹੋਵੇਗਾ।

ਬੰਦੇ ਨੂੰ ਬੱਚਿਆਂ ਨੂੰ ਚੰਗੇ-ਚੰਗੇ ਨੰਬਰਾਂ ਕਾਰਨ ਵਿਗੜਨ ਦੀ ਆਗਿਆ ਨਹੀਂ ਦੇਣੀ ਚਾਹੀਦੀ, ਜਿਹਾ ਕਿ ਸਕੂਲਾਂ ਵਿੱਚ ਅਕਸਰ ਹੁੰਦਾ ਹੈ। ਜੇ ਬੱਚਾ ਇੱਕ ਸ਼ਬਦ ਵੀ ਕਹਿੰਦਾ ਹੈ ਤਾਂ ਉਹਨੂੰ ਇੱਕਦਮ ਸਰਵਉਚ ਨੰਬਰ ਦੇ ਦਿੱਤੇ ਜਾਂਦੇ ਹਨ। ਅਕਸਰ ਅਜਿਹਾ ਹੁੰਦਾ ਹੈ ਕਿ ਇੱਕੋ ਪ੍ਰਸ਼ਨ ਕਈ ਬੱਚਿਆਂ ਤੋਂ ਪੁੱਛਿਆ ਜਾਂਦਾ ਹੈ ਅਤੇ ਹਰ ਇੱਕ ਨੂੰ ਉਹਦੇ ਉੱਤਰ ਲਈ ਨੰਬਰ ਦਿੱਤੇ ਜਾਂਦੇ ਹਨ। ਇਹਦੇ ਸਿੱਟੇ ਵਜੋਂ ਬੱਚੇ ਗੰਭੀਰਤਾ ਨਾਲ਼ ਪੜ੍ਹਨਾ ਛੱਡ ਦੇਂਦੇ ਹਨ। ਬੱਚੇ ਨੂੰ ਨੰਬਰ ਹਰ ਵਾਰ ਬੌਧਿਕ ਯਤਨ ਕਾਰਨ ਮਿਲ਼ਣੇ ਚਾਹੀਦੇ ਹਨ।

ਬੱਚੇ ਨੂੰ ਇਹ ਨਿਸ਼ਚਾ ਕਰਾਉਣਾ ਚਾਹੀਦਾ ਹੈ ਕਿ ਬੌਧਿਕ ਸਰਗਰਮੀ ਅਜਿਹਾ ਕੰਮ ਹੈ ਜਿਹੜਾ ਬਹੁਤ ਮਾਤਰਾ ਵਿੱਚ ਸ਼ਕਤੀ, ਇੱਛਾ ਦੇ ਕੇਂਦਰੀਣ ਅਤੇ ਆਪਣੇ ਆਪ ਨੂੰ ਕਈ ਖ਼ੁਸ਼ੀਆਂ ਰੱਦ ਕਰਨ ਯੋਗ ਬਣਾਉਣ ਦੀ ਮੰਗ ਕਰਦਾ ਹੈ। ਐਨ ਕਿਰਤ ਦੇ ਵਾਯੂਮੰਡਲ ਵਿੱਚ ਹੀ ਇੱਛਾ ਦੀ ਦ੍ਰਿੜ੍ਹਤਾ ਅਤੇ ਸਿਰੜ ਰੂਪ ਧਾਰਦੇ ਹਨ। ਜਿਸ ਬੱਚੇ ਨੇ ਪ੍ਰਾਪਤ ਕੀਤੇ ਸਿੱਟਿਆਂ ਦਾ ਪੜਚੋਲੀ ਢੰਗ ਨਾਲ਼ ਨਿਰਣਾ ਕਰਨਾ ਸਿੱਖ ਲਿਆ ਹੈ ਅਤੇ ਉਹਨੂੰ ਆਪਣੇ ਕੰਮ ਵਿੱਚ ਅਸਫ਼ਲਤਾ ਦਾ ਸਾਹਮਣਾ ਕਰਨਾ ਪੈਂਦਾ ਹੈ, ਉਹ ਵਧੇਰੇ ਮਿਹਨਤ ਨਾਲ਼ ਅਤੇ ਚੰਗੇਰੀ ਤਰ੍ਹਾਂ ਕੰਮ ਕਰਨ ਦਾ ਯਤਨ ਕਰੇਗਾ ਅਤੇ ਕਦੀ ਆਲਸੀ ਨਹੀਂ ਬਣੇਗਾ।

ਨਿੱਜੀ ਅਨੁਭਵ ਤੋਂ ਜਾਣਦੇ ਹੋਏ ਕਿ ਬੌਧਿਕ ਜੀਵਨ ਵਿੱਚ ਕਿਵੇਂ ਸਫ਼ਲ ਹੋਣਾ ਹੈ, ਬੱਚਿਆਂ ਨੂੰ ਸਵੈ-ਸੰਜਮ ਦੀ ਸਿੱਖਿਆ ਮਿਲ਼ਦੀ ਹੈ। ਮਿਹਨਤ ਕਰਨ ਅਤੇ ਸਰਵਉਤਮ ਸਿੱਟੇ ਪ੍ਰਾਪਤ ਕਰਨ ਦੀ ਆਦਤ ਬੱਚਿਆਂ ਨੂੰ ਲਾਪਰਵਾਹੀ ਨਾਲ਼ ਮੁਕੰਮਲ ਕੀਤੇ ਕੰਮਾਂ, ਆਲਸ ਅਤੇ ਅਣਗਹਿਲੀ ਵੱਲ ਅਸਹਿਨਸ਼ੀਲਤਾ ਸਿਖਾਉਂਦੀ ਹੈ।

ਜਦੋਂ ਕਿਰਤ ਦੀ ਖ਼ੁਸ਼ੀ ਅਤੇ ਆਪਣੀ ਪੜ੍ਹਾਈ ਵਿੱਚ ਸਫ਼ਲਤਾ ਪੜ੍ਹਨ ਲਈ ਮੁੱਖ ਉਤੇਜਕ ਬਣ ਜਾਂਦੇ ਹਨ ਤਾਂ ਸ਼੍ਰੇਣੀ ਵਿੱਚ ਕੋਈ ਆਲਸੀ ਬੱਚੇ ਨਹੀਂ ਰਹਿਣਗੇ। ਵਿੱਦਿਆ ਦੀ ਕਲਾ ਵਿੱਚ ਸੱਚਮੁੱਚ ਨਿਪੁੰਨ ਲੋਕ ਕਦੀ ਕਦਾਈਂ ਹੀ ਆਲਸ ਦੀਆਂ ਵੱਖ-ਵੱਖ ਘਟਨਾਵਾਂ

ਨਾਲ਼ ਨਿਬੜਨ ਲਈ ਘੋਲ਼ ਕਰਦੇ ਹਨ, ਸਗੋਂ ਉਹ ਆਲਸ ਨੂੰ ਮਨ ਦੇ ਨਿੰਦਰਾਵਲੇ ਹੋਣ ਦਾ ਸਿੱਟਾ ਸਮਝਦੇ ਹਨ ਅਤੇ ਉਸ ਵਿਰੁੱਧ ਘੋਲ਼ ਕਰਦੇ ਹਨ।

ਉਹ ਪ੍ਰਣਾਲੀ, ਜਿਸਦਾ ਅਧਾਰ ਬੌਧਿਕ ਕਿਰਤ ਦੇ ਕੇਵਲ ਹਾਂ-ਪੱਖੀ ਸਿੱਟਿਆਂ ਲਈ ਨੰਬਰ ਸਨ, ਹੌਲ਼ੀ-ਹੌਲ਼ੀ ਸਾਰੇ ਸਕੂਲ ਵਿੱਚ ਜੜ੍ਹ ਪਕੜ ਗਈ, ਮੁੱਢਲੀਆਂ ਦਰਮਿਆਨੀਆਂ ਅਤੇ ਉਚੇਰੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਵਿੱਚ ਵੀ। ਪਾਠਕ ਪੁੱਛ ਸਕਦਾ ਹੈ ਕਿ ਜੇ ਤਿਮਾਹੀ ਦੇ ਜਾਂ ਵਿੱਦਿਅਕ ਵਰ੍ਹੇ ਦੇ ਅਖ਼ੀਰ ਉੱਤੇ ਵੀ ਕਿਸੇ ਵਿਦਿਆਰਥੀ ਦੇ ਕਿਸੇ ਇੱਕ ਜਾਂ ਦੂਜੇ ਵਿਸ਼ੇ ਵਿੱਚ ਕੋਈ ਨੰਬਰ ਨਾ ਹੁੰਦੇ ਤਾਂ ਕੀ ਹੁੰਦਾ ? ਤੱਥ ਇਹ ਹੈ ਕਿਸੇ ਬੱਚੇ ਦੇ ਨੰਬਰ ਨਾ ਹੋਣ ਦੀ ਫ਼ੇਲ੍ਹ ਹੋਣ ਵਾਲ਼ੇ ਨੰਬਰ ਮਿਲ਼ਣ ਨਾਲ਼ ਤੁਲਨਾ ਨਹੀਂ ਕੀਤੀ ਜਾ ਸਕਦੀ। ਵਿਦਿਆਰਥੀਆਂ ਨੂੰ ਬਸ ਨਿਸ਼ਚਾ ਹੋ ਜਾਂਦਾ ਹੈ ਕਿ ਜੇ ਉਹਨਾਂ ਨੂੰ ਅਜੇ ਤੱਕ ਕੋਈ ਨੰਬਰ ਨਹੀਂ ਮਿਲ਼ੇ ਤਾਂ ਉਹਨਾਂ ਉਸ ਤਰ੍ਹਾਂ ਕੰਮ ਨਹੀਂ ਕੀਤਾ ਜਿਵੇਂ ਉਹਨਾਂ ਨੂੰ ਕਰਨਾ ਚਾਹੀਦਾ ਸੀ। ਇਸ ਲਈ ਅਜਿਹਾ ਲੱਗਭੱਗ ਕਦੀ ਨਾ ਹੁੰਦਾ ਕਿ ਵਿੱਦਿਅਕ ਵਰ੍ਹੇ ਦੇ ਅਖ਼ੀਰ ਤੱਕ ਕਿਸੇ ਵਿਦਿਆਰਥੀ ਦੇ ਕੋਈ ਨੰਬਰ ਨਾ ਹੁੰਦੇ। ਚਾਰ ਵਰ੍ਹਿਆਂ ਵਿੱਚ ਕੇਵਲ ਛੇ ਹਾਲਤਾਂ ਵਿੱਚ ਅਜਿਹਾ ਹੋਇਆ ਕਿ ਮੈਂ ਤਿਮਾਹੀ ਦੇ ਅੰਤ ਉੱਤੇ ਕੋਈ ਨੰਬਰ ਨਾ ਦਿੱਤੇ। ਮਾਤਾ-ਪਿਤਾ ਨੂੰ ਪਤਾ ਸੀ ਕਿ ਜੇ ਉਹਨਾਂ ਦੇ ਪੁੱਤਰ ਜਾਂ ਧੀ ਨੂੰ ਨੰਬਰ ਨਹੀਂ ਮਿਲ਼ੇ ਤਾਂ ਇਹਦਾ ਅਰਥ ਇਹ ਹੈ ਕਿ ਮਾਮਲਾ ਠੀਕ ਨਹੀਂ। ਇਹਦਾ ਅਰਥ ਇਹ ਸੀ ਕਿ ਕੁੱਝ ਅਸੰਤੋਖਜਨਕ ਸੀ। ਉਹ ਇਹ ਵੀ ਜਾਣਦੇ ਸਨ ਕਿ ਨੰਬਰਾਂ ਦੀ ਅਣਹੋਂਦ ਬੱਚੇ ਦਾ ਕਸੂਰ ਨਹੀਂ ਸੀ ਸਗੋਂ ਉਹਦੀ ਬਦਕਿਸਮਤੀ ਸੀ ਅਤੇ ਅਜਿਹੀਆਂ ਹਾਲਤਾਂ ਵਿੱਚ ਇਹ ਲਾਜ਼ਮੀ ਹੈ ਬੱਚੇ ਨੂੰ ਸਹਾਇਤਾ ਦੇਣ, ਸੋ ਅਸੀਂ ਸਾਰੇ ਇਕੱਠੇ ਵਿਦਿਆਰਥੀ ਦੀ ਸਹਾਇਤਾ ਕਰਦੇ। ਮੈਂ ਮਾਤਾ-ਪਿਤਾ ਨੂੰ ਰਜ਼ਾਮੰਦ ਕਰ ਲਿਆ ਕਿ ਉਹ ਆਪਣੇ ਬੱਚਿਆਂ ਤੋਂ ਸਰਵਉਚ ਨੰਬਰਾਂ ਦੀ ਮੰਗ ਨਾ ਕਰਨ ਅਤੇ ਫ਼ੇਲ੍ਹ ਹੋਣ ਵਾਲ਼ੇ ਨੰਬਰਾਂ ਨੂੰ ਆਲਸ, ਅਣਗਹਿਲੀ ਜਾਂ ਲੋੜੋਂ ਘੱਟ ਮਿਹਨਤ ਦਾ ਸਿੱਟਾ ਨਾ ਸਮਝਣ।

ਕਈ ਅਧਿਆਪਕ ਨੰਬਰਾਂ—ਇੱਕ ਸੂਖਮ ਵਿੱਦਿਅਕ ਸੰਦ—ਦੀ ਵਰਤੋਂ ਬੇਪਰਵਾਹੀ ਨਾਲ਼ ਵਰਤੋਂ ਕਰਦੇ ਹਨ। ਕਈ ਸਕੂਲਾਂ ਵਿੱਚ ਔਸਤ* ਨੰਬਰਾਂ ਨੂੰ ਤੌਖ਼ਲੇ ਨਾਲ਼ ਵੇਖਿਆ ਜਾਂਦਾ ਹੈ। "ਅਸੀਂ ਔਸਤ ਨੰਬਰਾਂ ਤੋਂ ਬਿਨਾਂ ਪੜ੍ਹਾਂਗੇ!" —ਇਹ ਸਦਾਂ ਕੇਵਲ ਨੰਨ੍ਹੇ ਪਾਉਨੀਅਰਾਂ ਦੀਆਂ ਇਕੱਤ੍ਰਤਾਵਾਂ ਵਿੱਚ ਹੀ ਨਹੀਂ ਸੁਣੀਆਂ ਜਾਂਦੀਆਂ। ਇਹ ਬੱਚਿਆਂ ਦੇ ਅਖ਼ਬਾਰਾਂ ਵਿੱਚ ਵੀ ਦਿਸਦੀਆਂ ਹਨ। ਵਿਦਿਆਰਥੀਆਂ ਵਿੱਚ ਸੰਤੋਖਜਨਕ ਕੰਮ ਸਬੰਧੀ ਅਜਿਹੇ ਵਤੀਰੇ ਨੂੰ ਉਤਸ਼ਾਹ ਦੇਂਦੇ ਹੋਏ ਅਧਿਆਪਕ ਆਪਣੇ ਮੂੰਹ ਨਾਲ਼ ਖੁਣਸ ਕਾਰਨ ਆਪਣਾ ਨੱਕ ਵੱਡ ਰਿਹਾ ਹੁੰਦਾ ਹੈ: ਉਹ ਬੱਚਿਆਂ ਨੂੰ ਪੇਤਲਾ ਅਤੇ ਅਣ-ਗੰਭੀਰ ਹੋਣਾ ਸਿਖਾ ਰਿਹਾ ਹੁੰਦਾ ਹੈ।

ਦੂਜੀ ਸ਼੍ਰੇਣੀ ਸ਼ੁਰੂ ਹੋਣ ਤੋਂ ਕਈ ਹਫ਼ਤੇ ਪਿੱਛੋਂ ਬੱਚਿਆਂ ਨੇ ਆਪ ਕਾਪੀਆਂ ਬਣਾਈਆਂ, ਜਿਨ੍ਹਾਂ ਵਿੱਚ ਉਹਨਾਂ ਨੂੰ ਸਬਕਾਂ ਸਮੇਂ ਮਿਲ਼ੇ ਨੰਬਰ ਲਿਖੇ ਜਾਣੇ ਸਨ। ਇੱਕ ਵਾਰ ਵੀ ਅਜਿਹਾ ਨਾ ਹੋਇਆ ਕਿ ਬੱਚੇ ਨੇ ਆਪਣੇ ਮਾਤਾ-ਪਿਤਾ ਤੋਂ ਨੰਬਰ ਛੁਪਾਏ। ਜੇ ਨੰਬਰ

*ਤਿੰਨ। —**ਅਨੁ:***

ਸਫ਼ਲਤਾ ਦੀ ਖ਼ੁਸ਼ੀ ਨੂੰ ਪ੍ਰਤੀਬਿੰਬ ਕਰਨ ਤਾਂ ਹੋਰ ਤਰ੍ਹਾਂ ਹੋ ਵੀ ਨਹੀਂ ਸਕਦਾ। ਅਧਿਆਪਕ ਦੇ ਦਸਖ਼ਤ ਦੀ ਲੋੜ ਨਹੀਂ—ਇਹ ਪੁਰਾਣੀ ਸਕੂਲੀ ਪ੍ਰਣਾਲੀ ਦੀ ਰਹਿੰਦ-ਖੂੰਹਦ ਹੈ ਜਦੋਂ ਸਕੂਲ ਵਿੱਚ ਵਾਯੂਮੰਡਲ ਅਧਿਆਪਕ ਅਤੇ ਵਿਦਿਆਰਥੀ ਵਿਚਕਾਰ ਪ੍ਰਸਪਰ ਬੇਭਰੋਸਗੀ ਅਤੇ ਸ਼ੱਕ ਦਾ ਸੀ। ਜੇ ਸ਼੍ਰੇਣੀ ਵਿੱਚ ਪ੍ਰਸਪਰ ਭਰੋਸੇ ਦੀ ਅਣਹੋਂਦ ਹੈ, ਜੇ ਬੱਚਾ ਅਧਿਆਪਕ ਅੱਗੇ ਝੂਠ ਬੋਲਣ ਦਾ ਯਤਨ ਕਰਦਾ ਹੈ, ਜੇ ਨੰਬਰਾਂ ਨੂੰ ਉਸ ਚਾਬਕ ਵਿੱਚ ਤਬਦੀਲ ਕਰ ਦਿੱਤਾ ਜਾਂਦਾ ਹੈ ਜਿਸ ਨਾਲ਼ ਬਾਲਗ਼ ਬੱਚੇ ਨੂੰ ਚੰਡਦਾ ਹੈ, ਠੀਕ ਵਿੱਦਿਆ ਦਾ ਐਨ ਅਧਾਰ ਹੀ ਤਬਾਹ ਹੋ ਜਾਂਦਾ ਹੈ।

ਅਣਮੁਨਸਫ਼ੀ ਤੌਰ ਉੱਤੇ ਫ਼ੇਲ੍ਹ ਹੋਣ ਵਾਲ਼ੇ ਨੰਬਰ ਦਿੱਤੇ ਜਾਣ ਨਾਲ਼ ਸਕੂਲ ਦੀ ਸਭ ਤੋਂ ਵੱਡੀ ਬੁਰਾਈ ਦਾ ਮੁੱਢ ਬੱਝਦਾ ਹੈ—ਬੱਚੇ ਵਿੱਚ ਬੇਇਨਸਾਫ਼ੀ ਅਤੇ ਅਧਿਆਪਕਾਂ ਅਤੇ ਮਾਤਾ-ਪਿਤਾ ਅੱਗੇ ਝੂਠ ਬੋਲਣ। ਬੱਚੇ ਕੇਵਲ ਸਕੂਲ ਵਿੱਚ ਆਪਣੀਆਂ ਅਸਫ਼ਲਤਾਵਾਂ ਮਾਤਾ -ਪਿਤਾ ਤੋਂ ਅਤੇ ਅਣਗਹਿਲੀ ਆਪਣੇ ਅਧਿਆਪਕਾਂ ਤੋਂ ਲੁਕਾਉਣ ਲਈ ਅਜਿਹੀਆਂ ਚਾਲਾਂ ਦਾ ਸਹਾਰਾ ਲੈਂਦੇ ਹਨ। ਜਿੰਨਾ ਘੱਟ ਤੁਸੀਂ ਬੱਚੇ ਉੱਤੇ ਭਰੋਸਾ ਕਰਦੇ ਹੋ, ਉਨਾ ਹੀ ਉਹ ਤੁਹਾਨੂੰ ਧੋਖਾ ਦੇਣ ਦਾ ਯਤਨ ਕਰਦਾ ਹੈ। ਮੇਰੇ ਵਿਦਿਆਰਥੀ ਸਭ ਤੋਂ ਪਹਿਲਾਂ ਜਿਊਂਦੇ ਮਨੁੱਖ, ਬੱਚੇ ਅਤੇ ਉਸ ਤੋਂ ਪਿੱਛੋਂ ਵਿਦਿਆਰਥੀ ਹਨ। ਮੈਂ ਉਹਨਾਂ ਨੂੰ ਜਿਹੜੇ ਨੰਬਰ ਦੇਂਦਾ ਹਾਂ ਉਹ ਕੇਵਲ ਉਹਨਾਂ ਦੇ ਗਿਆਨ ਦਾ ਹੀ ਨਾਪ ਨਹੀਂ ਸਗੋਂ, ਸਭ ਤੋਂ ਪਹਿਲਾਂ, ਮਨੁੱਖਾਂ ਵਜੋਂ ਉਹਨਾਂ ਦੇ ਸਬੰਧਾਂ ਦਾ ਵੀ ਗਜ਼ ਹਨ।

ਮੈਂ ਸਾਰੇ ਅਧਿਆਪਕਾਂ ਨੂੰ ਸਲਾਹ ਦਿੱਤੀ ਕਿ ਉਹ ਬੱਚੇ ਵਿੱਚ ਪੁੱਛ-ਪੜਤਾਲ ਅਤੇ ਖੋਜ ਦੀ ਜਵਾਲਾ ਦੀ, ਗਿਆਨ ਲਈ ਉਹਦੀ ਪਿਆਸ ਦੀ ਪੈਰਵਈ ਕਰਨਾ। ਇੱਕੋ-ਇੱਕ ਗੱਲ ਜਿਹੜੀ ਇਸ ਜਵਾਲਾ ਨੂੰ ਭੜਕਾ ਸਕਦੀ ਹੈ, ਕਿਰਤ ਵਿੱਚ ਖ਼ੁਸ਼ੀ ਹੈ, ਕਿਰਤ ਕਰਨ ਵਾਲ਼ੇ ਵਿੱਚ ਮਾਣ ਹੈ। ਮੈਂ ਉਹਨਾਂ ਨੂੰ ਕਿਹਾ ਕਿ ਉਹ ਹਰ ਸਫ਼ਲਤਾ ਲਈ, ਔਖਿਆਈਆਂ ਉੱਤੇ ਹਰ ਕਾਬੂ ਪਾਉਣ ਲਈ ਯੋਗ ਨੰਬਰ ਦੇਣ ਪਰ ਨੰਬਰਾਂ ਦੀ ਗ਼ਲਤ ਵਰਤੋਂ ਨਾ ਕਰਨ ਅਤੇ ਇਹ ਨਾ ਭੁੱਲਣ ਕਿ ਜਿਸ ਧਰਤੀ ਉੱਤੇ ਸਾਡੀ ਵਿੱਦਿਅਕ ਯੋਗਤਾ ਉੱਸਰਨੀ ਹੈ, ਉਹ ਖ਼ੁਦ ਬੱਚਾ ਅਤੇ ਗਿਆਨ ਅਤੇ ਅਧਿਆਪਕ ਵੱਲ ਉਹਦਾ ਵਤੀਰਾ ਹੈ। ਇਹ ਸਿੱਖਣ ਲਈ ਇੱਛਾ, ਪ੍ਰੇਰਨਾ ਅਤੇ ਔਕੜਾਂ ਉੱਤੇ ਕਾਬੂ ਪਾਉਣ ਲਈ ਤਤਪਰਤਾ ਹੈ। ਇਹ ਲਾਜ਼ਮੀ ਹੈ ਕਿ ਇਸ ਭੋਂ ਨੂੰ ਧਿਆਨ ਨਾਲ਼ ਉਪਜਾਊ ਬਣਾਇਆ ਜਾਵੇ, ਕਿਉਂਕਿ ਇਹਦੇ ਤੋਂ ਬਿਨਾਂ ਕੋਈ ਸਕੂਲ ਨਹੀਂ।

## ਪਰੀ-ਕਹਾਣੀਆਂ ਦਾ ਕਮਰਾ

ਪਰੀ-ਕਹਾਣੀਆਂ, ਖੇਡਾਂ ਅਤੇ ਖ਼ਿਆਲ ਉਡਾਰੀ ਬੱਚਿਆਂ ਦੇ ਚਿੰਤਨ ਦਾ, ਦਿਆਲ ਭਾਵਨਾਵਾਂ ਅਤੇ ਨੀਅਤਾਂ ਦੇ ਜੀਵਨ ਦਾਤੇ ਸੋਮੇ ਹਨ। ਕਈ ਵਰ੍ਹਿਆਂ ਦਾ ਅਨੁਭਵ ਦਰਸਾਉਂਦਾ ਹੈ ਕਿ ਪਰੀ-ਕਹਾਣੀਆਂ ਦੇ ਪ੍ਰਭਾਵ ਅਧੀਨ ਸੁਹਜ-ਸੁਆਦੀ, ਸਦਾਚਾਰਕ

ਅਤੇ ਬੌਧਿਕ ਭਾਵਨਾਵਾਂ ਪੈਦਾ ਹੁੰਦੀਆਂ ਹਨ ਜਿਹੜੀਆਂ ਚਿੰਤਨ ਦੇ ਪਰਵਾਹਾਂ ਨੂੰ ਸੋਚਣ ਦੇ ਜਿਊਂਦੇ ਟਾਪੂਆਂ ਨਾਲ਼ ਜੋੜਦੀਆਂ ਹੋਈਆਂ, ਚਿੰਤਨ ਦੇ ਵਹਿਣ ਨੂੰ ਸਰਗਰਮ ਬਣਾਉਂਦੀਆਂ ਅਤੇ ਦਿਮਾਗ਼ ਨੂੰ ਜਗਾਉਂਦੀਆਂ ਹਨ। ਪਰੀ-ਕਹਾਣੀ ਬਿੰਬਾਂ ਰਾਹੀਂ ਬੱਚਿਆਂ ਦੇ ਮਨਾਂ ਵਿੱਚ ਸ਼ਬਦਾਂ ਦੀਆਂ ਸੂਖਮ ਭਾਹਾਂ ਪ੍ਰਗਟ ਕੀਤੀਆਂ ਜਾਂਦੀਆਂ ਹਨ; ਉਹ ਬੱਚੇ ਦੇ ਆਤਮਕ ਜੀਵਨ ਦਾ ਇੱਕ ਖੇਤਰ, ਵਿਚਾਰ ਅਤੇ ਭਾਵਨਾਵਾਂ ਪ੍ਰਗਟ ਕਰਨ ਦਾ ਇੱਕ ਸਾਧਨ, ਚਿੰਤਨ ਦਾ ਇੱਕ ਯਥਾਰਥ ਬਣ ਜਾਂਦੇ ਹਨ। ਪਰੀ-ਕਹਾਣੀ ਬਿੰਬਾਂ ਰਾਹੀਂ ਉਸਾਰੀ ਭਾਵਨਾ ਦੇ ਪ੍ਰਭਾਵ ਅਧੀਨ ਬੱਚਾ ਸ਼ਬਦਾਂ ਵਿੱਚ ਸੋਚਣਾ ਸਿੱਖਦਾ ਹੈ। ਸਪੱਸ਼ਟ ਅਤੇ ਜਿਊਂਦੀਆਂ ਪਰੀ-ਕਹਾਣੀਆਂ ਤੋਂ ਬਿਨਾਂ, ਜਿਹੜੀਆਂ ਬੱਚਿਆਂ ਦੇ ਮਨਾਂ ਅਤੇ ਭਾਵਨਾਵਾਂ ਨੂੰ ਕੀਲ ਲੈਂਦੀਆਂ ਹਨ, ਮਨੁੱਖੀ ਚਿੰਤਨ ਅਤੇ ਬੋਲਣ ਵਿੱਚ ਇੱਕ ਨਿਸ਼ਚਿਤ ਪੜਾਅ ਵਜੋਂ ਬੱਚਿਆਂ ਦੇ ਚਿੰਤਨ ਅਤੇ ਬੋਲਣ ਦੀ ਕਲਪਨਾ ਕਰਨਾ ਅਸੰਭਵ ਹੈ।

ਬੱਚਿਆਂ ਨੂੰ ਇਸ ਤੱਥ ਤੋਂ ਬਹੁਤ ਖ਼ੁਸ਼ੀ ਪ੍ਰਾਪਤ ਹੁੰਦੀ ਹੈ ਕਿ ਉਹਨਾਂ ਦੇ ਵਿਚਾਰ ਪਰੀ-ਕਹਾਣੀ ਬਿੰਬਾਂ ਦੇ ਸੰਸਾਰ ਵਿੱਚ ਜਿਊਂਦੇ ਹਨ। ਬੱਚਾ ਇੱਕੋ-ਇੱਕ ਪਰੀ-ਕਹਾਣੀ ਨੂੰ ਦਰਜਨਾਂ ਵਾਰ ਸੁਣ ਸਕਦਾ ਹੈ ਅਤੇ ਹਰ ਵਾਰ ਉਹਨੂੰ ਇਸ ਵਿੱਚ ਕੁੱਝ ਨਵਾਂ ਲਭੇਗਾ। ਸਪੱਸ਼ਟ, ਜਿਊਂਦੇ ਅਤੇ ਸਥੂਲ ਵਲੋਂ ਅਮੂਰਤ ਵੱਲ ਪਹਿਲਾ ਕਦਮ ਪਰੀ-ਕਹਾਣੀਆਂ ਦੇ ਬਿੰਬਾਂ ਵਿੱਚ ਹੈ। ਜੇ ਉਹਨਾਂ ਦੇ ਆਤਮਕ ਜੀਵਨਾਂ ਵਿੱਚ ਪਰੀ-ਕਹਾਣੀਆਂ ਦਾ ਇੱਕ ਪੂਰਾ ਸਮਾਂ ਨਾ ਹੁੰਦਾ ਤਾਂ ਮੇਰੇ ਵਿਦਿਆਰਥੀ ਅਮੂਰਤ ਤੌਰ ਉੱਤੇ ਨਾ ਸੋਚ ਸਕਦੇ। ਬੱਚਾ ਚੰਗੀ ਤਰ੍ਹਾਂ ਜਾਣਦਾ ਹੈ ਕਿ ਸੰਸਾਰ ਵਿੱਚ ਕੋਈ ਜਾਦੂਗਰਨੀ ਬਾਬਾ-ਯਾਗਾ, ਡੱਡੂ ਸ਼ਹਿਜ਼ਾਦੀ ਜਾਂ ਅਮਰ ਦੈਂਤ ਨਹੀਂ ਪਰ ਉਹ ਆਪਣੇ ਚੰਗੇ ਅਤੇ ਮਾੜੇ ਦੇ ਸੰਕਲਪਾਂ ਨੂੰ ਇਹਨਾਂ ਬਿੰਬਾਂ ਵਿੱਚ ਰੂਪਮਾਨ ਕਰਦਾ ਹੈ ਅਤੇ ਜਿੰਨੀ ਵਾਰ ਉਹ ਇੱਕ ਹੀ ਕਹਾਣੀ ਸੁਣਾਉਂਦਾ ਹੈ, ਚੰਗੇ ਅਤੇ ਮਾੜੇ ਵੱਲ ਉਹਦੇ ਨਿੱਜੀ ਵਿਚਾਰ ਪ੍ਰਗਟ ਹੁੰਦੇ ਹਨ।

ਪਰੀ-ਕਹਾਣੀਆਂ ਹੁਸਨ ਤੋਂ ਅਵੰਡ ਹਨ ਅਤੇ ਸੁਹਜ-ਸੁਆਦੀ ਭਾਵਨਾਵਾਂ ਦੇ ਵਿਕਾਸ ਵਿੱਚ ਸਹਾਇਤਾ ਦੇਂਦੀਆਂ ਹਨ, ਜਿਨ੍ਹਾਂ ਤੋਂ ਬਿਨਾਂ ਆਤਮਾ ਦੀ ਉੱਚਤਾ ਅਤੇ ਮਨੁੱਖੀ ਨਾਖ਼ੁਸ਼ੀ, ਗ਼ਮ ਅਤੇ ਦੁੱਖਾਂ ਲਈ ਭਾਵੁਕਤਾ ਸਬੰਧੀ ਸੋਚਿਆ ਵੀ ਨਹੀਂ ਜਾ ਸਕਦਾ। ਪਰੀ-ਕਹਾਣੀਆਂ ਸਦਕਾ ਬੱਚਾ ਸੰਸਾਰ ਨੂੰ ਕੇਵਲ ਆਪਣੇ ਮਨ ਨਾਲ਼ ਨਹੀਂ ਸਗੋਂ ਦਿਲ ਨਾਲ਼ ਵੀ ਜਾਣਨ ਲੱਗ ਪੈਂਦਾ ਹੈ। ਨਾ ਕੇਵਲ ਉਹ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਘਟਨਾਵਾਂ ਅਤੇ ਵਰਤਾਰਿਆਂ ਨੂੰ ਜਾਣਦਾ ਹੈ ਸਗੋਂ, ਚੰਗੇ ਅਤੇ ਮਾੜੇ ਵੱਲ ਆਪਣਾ ਵਤੀਰਾ ਪ੍ਰਗਟ ਕਰਦੇ ਹੋਏ, ਪ੍ਰਤੀਕਰਮ ਵੀ ਕਰਦਾ ਹੈ। ਪਰੀ-ਕਹਾਣੀਆਂ ਵਿੱਚ ਇਨਸਾਫ਼ ਅਤੇ ਬੇਇਨਸਾਫ਼ੀ ਦੇ ਪਹਿਲੇ ਪ੍ਰਭਾਵ ਗ੍ਰਹਿਣ ਕੀਤੇ ਜਾਂਦੇ ਹਨ। ਵਿਚਾਰਧਾਰਕ ਵਿੱਦਿਆ ਵੱਲ ਪਹਿਲਾਂ ਕਦਮ ਵੀ ਪਰੀ-ਕਹਾਣੀਆਂ ਦੀ ਸਹਾਇਤਾ ਨਾਲ਼ ਪੁੱਟਿਆ ਜਾਂਦਾ ਹੈ। ਬੱਚੇ ਕਿਸੇ ਵਿਚਾਰ ਨੂੰ ਤਾਂ ਹੀ ਸਮਝਦੇ ਹਨ ਜੇ ਉਹ ਸਪੱਸ਼ਟ ਬਿੰਬਾਂ ਵਿੱਚ ਰੂਪਮਾਨ ਕੀਤਾ ਜਾਵੇ।

ਪਰੀ-ਕਹਾਣੀਆਂ ਮਾਤ-ਭੂਮੀ ਲਈ ਪਿਆਰ ਪੈਦਾ ਕਰਨ ਦਾ ਸ਼ਾਨਦਾਰ ਸਾਧਨ ਹੈ, ਜਿਸਦੀ ਥਾਂ ਹੋਰ ਕੁੱਝ ਨਹੀਂ ਲੈ ਸਕਦਾ। ਪਰੀ-ਕਹਾਣੀਆਂ ਵਿੱਚ ਦੇਸ਼-ਭਗਤ ਵਿਚਾਰ

ਉਹਨਾਂ ਦੀ ਬਣਤਰ ਵਿੱਚ ਡੂੰਘੇ ਲੁਕੇ ਹੁੰਦੇ ਹਨ; ਲੋਕਾਂ ਵੱਲੋਂ, ਜਿਹੜੇ ਹਜ਼ਾਰਾਂ ਵਰ੍ਹਿਆਂ ਤੋਂ ਜਿਉਂਦੇ ਹਨ, ਸਿਰਜੇ ਪਰੀ-ਕਹਾਣੀ ਬਿੰਬ ਕਿਰਤੀ ਲੋਕਾਂ ਦੀ ਮਹਾਨ ਰਚਨਾਤਮਕ ਭਾਵਨਾ, ਜੀਵਨ ਵੱਲ ਉਹਦੇ ਵਤੀਰੇ, ਆਦਰਸ਼ਾਂ ਅਤੇ ਆਸ਼ਿਆਂ ਨੂੰ ਬੱਚੇ ਦੇ ਦਿਲ ਅਤੇ ਮਨ ਵਿੱਚ ਲਿਆਉਂਦੀਆਂ ਹਨ। ਪਰੀ-ਕਹਾਣੀ ਆਪਣੀ ਮਾਤ-ਭੂਮੀ ਲਈ ਪਿਆਰ ਸਿਖਾਉਂਦੀ ਹੈ ਕਿਉਂਕਿ ਇਹ ਲੋਕਾਂ ਦੀ ਰਚਨਾ ਹੈ। ਜਦੋਂ ਅਸੀਂ ਕੀਵ ਵਿਖੇ ਸੇਂਟ ਸੋਫ਼ੀਆ* ਦੇ ਅਦਭੁੱਤ ਮੁਹਰਾਕਸ਼ੀ ਚਿੱਤਰਾਂ ਨੂੰ ਵੇਖਦੇ ਹਾਂ ਅਸੀਂ ਉਹਨਾਂ ਦੀ ਕਲਪਨਾ ਲੋਕਾਂ ਦੇ ਜੀਵਨ ਦੇ ਹਿੱਸੇ ਵਜੋਂ ਕਰਦੇ ਹਾਂ, ਜਿਨ੍ਹਾਂ ਨੂੰ ਉਹਨਾਂ ਦੀ ਮਹਾਨ ਯੋਗਤਾ ਨੇ ਸਿਰਜਿਆ ਹੈ ਅਤੇ ਸਾਡੀਆਂ ਆਤਮਾਵਾਂ ਵਿੱਚ ਉਹਨਾਂ ਦੀ ਰਚਨਾਤਮਕ ਭਾਵਨਾ, ਵਿਚਾਰ ਅਤੇ ਕਾਰੀਗਰੀ ਲਈ ਮਾਣ ਦੀ ਭਾਵਨਾ ਜਾਗ ਪੈਂਦੀ ਹੈ। ਲੋਕ ਕਥਾਵਾਂ ਦੇ ਬੱਚੇ ਦੀ ਆਤਮਾ ਉੱਤੇ ਸਗਵਾਂ ਪ੍ਰਭਾਵ ਪਾਉਂਦੀਆਂ ਹਨ। ਜਾਪਦਾ ਹੈ ਕਿ ਲੋਕ ਕਥਾਵਾਂ ਸਾਦੇ "ਨਿੱਤ ਦੇ" ਪਲਾਟਾਂ ਨਾਲ਼ ਘੜੀਆਂ ਜਾਂਦੀਆਂ ਹਨਃ ਦਾਦਾ ਅਤੇ ਦਾਦੀ ਗੋਂਗਲੂ ਬੀਜਦੇ ਹਨ;... ਦਾਦੇ ਨੇ ਬਘਿਆੜ ਨੂੰ ਧੋਖਾ ਦੇਣ ਦਾ ਨਿਰਣਾ ਕੀਤਾ ਅਤੇ ਤੂੜੀ ਦਾ ਬਲ਼ਦ ਬਣਾਇਆ;... ਪਰ ਇਹਨਾਂ ਕਥਾਵਾਂ ਦਾ ਹਰ ਸ਼ਬਦ ਇਹਨਾਂ ਸਦੀਵੀ ਮੁਹਰਾਕਸ਼ੀ ਚਿੱਤਰਾਂ ਦੀਆਂ ਕੋਮਲ ਬੁਰਸ਼ ਛੋਹਾਂ ਜਿਹਾ ਹੈ—ਜਨਤਾ ਦੀ ਭਾਵਨਾ ਦੀ ਰਚਨਾਤਮਕ ਸ਼ਕਤੀ ਹਰ ਸ਼ਬਦ ਅਤੇ ਬਿੰਬ ਵਿੱਚ ਪ੍ਰਗਟ ਹੁੰਦੀ ਹੈ। ਪਰੀ-ਕਹਾਣੀਆਂ ਲੋਕ ਸੱਭਿਆਚਾਰ ਦੀਆਂ ਆਤਮਕ ਦੌਲਤਾਂ ਵਿੱਚੋਂ ਇੱਕ ਹਨ, ਜਿਨ੍ਹਾਂ ਨੂੰ ਸਮਝਣ ਨਾਲ਼ ਬੱਚੇ ਨੂੰ ਆਪਣੇ ਲੋਕਾਂ ਦੀ ਸਮਝ ਆਉਂਦੀ ਹੈ।

**ਖ਼ੁਸ਼ੀ ਦੇ ਸਕੂਲ** ਦੇ ਸ਼ੁਰੂ ਹੋਣ ਤੋਂ ਤਿੰਨ ਮਹੀਨੇ ਪਿੱਛੋਂ ਅਸਾਂ **ਪਰੀ-ਕਹਾਣੀਆਂ ਦਾ ਕਮਰਾ** ਸ਼ੁਰੂ ਕੀਤਾ। ਵਡੇਰੇ ਬੱਚਿਆਂ ਨੇ ਸਾਨੂੰ ਉਹ ਵਾਯੂਮੰਡਲ ਪੈਦਾ ਕਰਨ ਵਿੱਚ ਸਹਾਇਤਾ ਦਿੱਤੀ ਜਿਸ ਵਿੱਚ ਬੱਚੇ ਅਨੁਭਵ ਕਰਦੇ ਕਿ ਉਹ ਪਰੀ-ਕਹਾਣੀ ਬਿੰਬਾਂ ਦੇ ਜਗਤ ਵਿੱਚ ਹਨ। ਸਾਨੂੰ ਬਹੁਤ ਕੰਮ ਕਰਨਾ ਪਿਆ ਤਾਂ ਜੋ ਬੱਚੇ ਕਹਾਣੀਆਂ ਦੇ ਉਸ ਮੰਤਰ ਦੇ ਮੁਗਧ ਹੋ ਜਾਣ ਜਿਸ ਦੇ ਉਹ ਉਸ ਸਮੇਂ ਸਨ ਜਦੋਂ ਉਹਨਾਂ ਦੀਆਂ ਮਾਵਾਂ ਨੇ ਉਹਨਾਂ ਨੂੰ ਇਹ ਸੁਣਾਈਆਂ ਸਨ—ਸ਼ਾਮਾਂ ਦੇ ਧੁੰਦਲਕੇ ਅਤੇ ਅੰਗੀਠੀ ਵਿੱਚ ਮਘਦੀਆਂ ਟਹਿਕਦੀਆਂ ਲਾਟਾਂ ਦਾ ਰੌਂਅ। ਇੱਕ ਨੁੱਕਰੇ ਮੁਰਗ਼ੇ ਦੀਆਂ ਲੱਤਾਂ ਦੀ ਬਣੀ, ਉੱਚੇ ਰੁੱਖਾਂ ਅਤੇ ਮੁੱਢਾਂ ਨਾਲ਼ ਘਿਰੀ ਜਾਦੂਈ ਕੁੱਲੀ ਵਿੱਚ ਦੁਸ਼ਟ ਬਾਬਾ-ਯਾਗਾ ਰਹਿੰਦੀ ਸੀ। ਉਹਦੀ ਕੁੱਲੀ ਦੇ ਨੇੜੇ ਹੋਰ ਪਰੀ-ਕਹਾਣੀ ਪਾਤਰਾਂ ਦੇ ਅਕਾਰ ਸਨਃ ਚਲਾਕ ਲੂੰਬੜ, ਭੂਰਾ ਬਘਿਆੜ ਅਤੇ ਸਿਆਣਾ ਉੱਲੂ। ਇੱਕ ਹੋਰ ਨੁੱਕਰ ਵਿੱਚ ਦਾਦੇ ਅਤੇ ਦਾਦੀ ਦੀ ਕੁੱਲੀ ਸੀ, ਜਿਸ ਦੇ ਉੱਤੇ ਅਸਮਾਨ ਵਿੱਚ ਹੰਸ ਉੱਡ ਰਹੇ ਸਨ, ਜਿਨ੍ਹਾਂ ਦੀ ਪਿੱਠ ਉੱਤੇ ਛੋਟਾ ਲੜਕਾ ਇਵਾਸਿਕ-ਤੇਲੇਸਿਕ—ਯੂਕਰੇਨੀ ਲੋਕ ਕਥਾ ਦਾ ਨਾਇਕ—ਬੈਠਾ ਸੀ। ਤੀਜੀ ਨੁੱਕਰੇ ਨੀਲਾ ਸਾਗਰ ਸੀ, ਜਿਸਦੇ ਕੰਢੇ ਚੰਗੇ ਬੁੱਢੇ ਅਤੇ ਦੁਸ਼ਟ ਬੁੱਢੀ ਦੀ ਕੁੱਲੀ ਸੀ। ਬੂਹੇ ਕੋਲ਼ ਇੱਕ ਪੁਰਾਣਾ ਔਲੂ ਸੀ ਅਤੇ ਬੁੱਢਾ ਅਤੇ ਬੁੱਢੀ ਘਰ ਦੇ ਨੇੜੇ ਮਿੱਟੀ ਦੇ ਇੱਕ ਟਿੱਬੇ ਉੱਤੇ ਬੈਠੇ ਸਨ। ਸੁਨਹਿਰੀ ਮੱਛੀ ਸਾਗਰ ਵਿੱਚ ਤੈਰ ਰਹੀ ਸੀ। ਚੌਥੀ ਨੁੱਕਰੇ ਬਰਫ਼ ਦੇ ਢੇਰਾਂ ਵਾਲ਼ਾ ਸਿਆਲ਼ੀ ਜੰਗਲ਼ ਸੀ, ਜਿਸੇ ਦੇ ਵਿਚਕਾਰ ਬਰਫ਼ ਨਾਲ਼ ਕੱਜੀ

---

** ਕੀਵ ਵਿੱਚ ਇੱਕ ਬਹੁਤ ਵੱਡਾ ਗਿਰਜਾ। ਅੱਜ-ਕੱਲ੍ਹ ਇਹ ਇੱਕ ਸੰਗ੍ਰਹਿਆਲੇ ਹੈ। —**ਅਨੁ:***

ਇੱਕ ਨਿੱਕੀ ਕੁੜੀ ਸੀ—ਉਹਦੀ ਮਤਰੇਈ ਮਾਂ ਨੇ ਉਹਨੂੰ ਯਖ਼ ਹੋਏ ਸਿਆਲ਼ੀ ਜੰਗਲ਼ ਵਿੱਚ ਬੇਰ ਚੁਗਣ ਲਈ ਭੇਜਿਆ ਸੀ।... ਇੱਕ ਮੇਮਣਾ ਕੁੱਲੀ ਦੀ ਇੱਕ ਬਾਰੀ ਵਿੱਚੋਂ ਬਾਹਰ ਝਾਕ ਰਿਹਾ ਸੀ। ਇੱਕ ਵੱਡਾ ਬੇਉਂਗਲ ਦਸਤਾਨਾ ਸੀ, ਜਿਸ ਵਿੱਚ ਇੱਕ ਨਿੱਕਾ ਚੂਹਾ ਰਹਿੰਦਾ ਸੀ; ਉਹਦੇ ਕੁਣ ਅਣਕਿਆਸੇ ਮਹਿਮਾਨ ਆਉਣ ਵਾਲ਼ੇ ਸਨ। ਪਲਾਈ ਵੁੱਡ ਦਾ ਬਣਿਆ ਇੱਕ ਵੱਡਾ ਮੁੱਢ ਸੀ, ਜਿਸ ਉੱਤੇ ਗੁੱਡੀਆਂ ਸਨ—ਇੱਕ ਨਿੱਕੀ ਕੁੜੀ, ਇੱਕ ਭੂਰਾ ਸਹਿਆ, ਭੈਣ ਲੂੰਬੜੀ, ਰਿੱਛ, ਬਘਿਆੜ, ਮੇਮਣਾ, ਤੂੜੀ ਦਾ ਬਣਿਆ ਬਲ਼ਦ ਅਤੇ ਘੋੜ-ਸਵਾਰੀ ਦੀ ਲਾਲ ਟੋਪੀ ਵਾਲ਼ੀ ਕੁੜੀ।

ਅਸੀਂ ਕਾਫ਼ੀ ਸਮਾਂ ਲਾਕੇ ਇਹ ਸਾਰੀਆਂ ਚੀਜ਼ਾਂ ਆਪੇ ਬਣਾਈਆ। ਮੈਂ ਸ਼ਕਲਾਂ ਵਾਹੀਆਂ, ਕੱਟੀਆਂ ਅਤੇ ਗੂੰਦ ਨਾਲ਼ ਜੋੜੀਆਂ ਅਤੇ ਬੱਚਿਆਂ ਨੇ ਮੇਰੀ ਸਹਾਇਤਾ ਕੀਤੀ। ਮੈਂ ਉਸ ਵਾਯੂਮੰਡਲ ਦੇ ਸੁਹਜ-ਸੁਆਦੀ ਖ਼ਾਸੇ ਨੂੰ ਮਹੱਤਤਾ ਦਿੱਤੀ ਜਿਸ ਵਿੱਚ ਬੱਚੇ ਪਰੀ-ਕਹਾਣੀਆਂ ਸੁਣਦੇ। ਹਰ ਚਿੱਤਰ, ਹਰ ਨੀਝੀ ਬਿੰਬ ਕਲਾਤਮਕ ਸ਼ਬਦ ਵੱਲ ਗ੍ਰਾਹੀਣਤਾ ਵਧਾਉਂਦਾ ਅਤੇ ਹਰ ਪਰੀ-ਕਹਾਣੀ ਦੇ ਵਿਚਾਰ ਨੂੰ ਵਧੇਰੇ ਡੂੰਘਾਈ ਨਾਲ਼ ਪ੍ਰਗਟ ਕਰਦਾ। **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਲੋਅ ਨੇ ਵੀ ਵੱਡਾ ਰੋਲ ਅਦਾ ਕੀਤਾ। ਮੈਂ ਡੱਡੂ ਸ਼ਹਿਜ਼ਾਦੀ ਦੀ ਕਹਾਣੀ ਸੁਣਾਈ, ਜੰਗਲ਼ ਝੰਗੀ ਵਿੱਚ ਨਿੱਕੀਆਂ ਬੱਤੀਆਂ ਜਗ ਪਈਆਂ ਅਤੇ ਕਮਰੇ ਵਿੱਚ ਹਰੀ ਧੁੰਦ ਛਾ ਗਈ, ਇਹਨੇ ਬੜੀ ਸਪੱਸ਼ਟਤਾ ਨਾਲ਼ ਉਹ ਪ੍ਰਸਥਿਤੀ ਪੈਦਾ ਕੀਤੀ ਜਿਸ ਵਿੱਚ ਕਹਾਣੀ ਵਾਪਰੀ ਸੀ।

ਮੈਂ ਬੱਚਿਆਂ ਨੂੰ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਬਹੁਤ ਵਾਰ ਨਾ ਲਿਜਾਂਦਾ—ਹਫ਼ਤੇ ਵਿੱਚ ਇੱਕ ਵਾਰ ਜਾਂ ਦੋ ਹਫ਼ਤਿਆਂ ਵਿੱਚ ਇੱਕ ਵਾਰ। ਸੁਹਜ-ਸੁਆਦੀ ਮੰਗਾਂ ਰੱਜ ਦੀ ਹੱਦ ਤੱਕ ਪੂਰੀਆਂ ਨਹੀਂ ਕਰਨੀਆਂ ਚਾਹੀਦੀਆਂ। ਜਿੱਥੇ ਰੱਜ ਹੋਵੇ ਉੱਥੇ ਟੈਂ ਪੈਦਾ ਹੋ ਜਾਂਦੀ—ਨਿੱਕ-ਬੁਰਜੂਆ ਨਿਰਾਸ਼ਾ, ਅਕੇਵਾਂ ਅਤੇ "ਸਮਾਂ ਲੰਘਾਉਣ" ਦੇ ਢੰਗਾਂ ਦੀ ਭਾਲ਼।... ਅਸੀਂ ਪੱਤਝੜ ਅਤੇ ਸਿਆਲ਼ੇ ਦੇ ਧੁੰਦਲਕੇ ਵਿੱਚ ਉੱਥੇ ਗਏ—ਉਸ ਸਮੇਂ ਬੱਚਿਆਂ ਲਈ ਪਰੀ-ਕਹਾਣੀਆਂ ਦੀ ਧੁਪਿਆਲੇ ਦਿਨਾਂ ਨਾਲ਼ੋਂ ਵੱਖਰੀ ਹੀ ਟੁਣਕਾਰ ਹੁੰਦੀ ਹੈ। ਵਿਹੜੇ ਵਿੱਚ ਹਨੇਰਾ ਹੋ ਗਿਆ, ਅਸਾਂ ਬੱਤੀ ਨਾ ਬਾਲੀ ਅਤੇ ਘੁਸ-ਮੁਸੇ ਵਿੱਚ ਬੈਠੇ ਰਹੇ। ਅਚਾਨਕ ਪਰੀ-ਕਹਾਣੀ ਕੁੱਲੀ ਵਿੱਚ ਬੱਤੀਆਂ ਟਿਮਟਿਮਾਉਣ ਲੱਗ ਪਈਆਂ ਅਤੇ ਅਸਮਾਨ ਵਿੱਚ ਤਾਰੇ ਆ ਗਏ। ਜੰਗਲ਼ ਦੇ ਰੁੱਖਾਂ ਦੇ ਉੱਪਰ ਚੰਨ ਚੜ੍ਹ ਆਇਆ। ਕਮਰੇ ਵਿੱਚ ਮੱਧਮ ਲੋਅ ਸੀ ਅਤੇ ਨੁੱਕਰਾਂ ਵਿੱਚ ਹਨੇਰਾ ਸੀ। ਮੈਂ ਬੱਚਿਆਂ ਨੂੰ ਹੱਡੀ ਦੀ ਲੱਤ ਵਾਲ਼ੀ ਬਾਬਾ-ਯਾਗਾ ਸਬੰਧੀ ਇੱਕ ਲੋਕ ਕਥਾ ਸੁਣਾਈ। ਜਾਪਦਾ ਇਹ ਸੀ ਕਿ ਮੇਰੀ ਗੱਲ ਵਿੱਚ ਬੱਚਿਆਂ ਲਈ ਕੁੱਝ ਵੀ ਨਵਾਂ ਨਹੀਂ ਸੀ ਪਰ ਉਹਨਾਂ ਦੀਆਂ ਅੱਖਾਂ ਸ਼ਲਾਘਾ ਨਾਲ਼ ਚਮਕ ਉੱਠੀਆਂ। ਬੱਚੇ ਬੁਰਾਈ ਨੂੰ ਘਿਰਣਾ ਕਰਦੇ ਅਤੇ ਚੰਗਿਆਈ ਦਾ ਉਹ ਬੜੇ ਉਤਸ਼ਾਹ ਨਾਲ਼ ਸਵਾਗਤ ਕਰਦੇ। ਦੁਸ਼ਟ ਇਸਤਰੀ ਅਤੇ ਇਤਬਾਰ ਕਰਨ ਵਾਲ਼ੀ ਅਲਯੋਨਕਾ, ਦਿਆਲ ਹੰਸ ਦੇ ਰੂਪ ਬੱਚਿਆਂ ਦੀ ਕਲਪਨਾ ਵਿੱਚ ਸਜੀਵ ਹੋ ਗਏ; ਉਹ ਤਰਕ ਅਤੇ ਭਾਵਨਾ ਨਾਲ਼ ਭਰੇ ਹੋਏ ਜਿਉਂਦੇ ਹੋ ਗਏ। ਨਿੱਕੇ ਬੱਚਿਆਂ ਲਈ ਪਰੀ-ਕਹਾਣੀਆਂ ਕੇਵਲ ਅਨੋਖੀਆਂ ਘਟਨਾਵਾਂ ਵਾਲ਼ੀਆਂ ਕਹਾਣੀਆਂ

ਹੀ ਨਹੀਂ ਹੁੰਦੀਆਂ, ਉਹ ਪੂਰੇ ਸੰਸਾਰ ਹੁੰਦੇ ਹਨ, ਜਿਨ੍ਹਾਂ ਵਿੱਚ ਬੱਚਾ ਜਿਊਂਦਾ, ਜੂਝਦਾ ਅਤੇ ਆਪਣੀ ਸਦਭਾਵਨਾ ਨਾਲ਼ ਬੁਰਾਈ ਦਾ ਮੁਕਾਬਲਾ ਕਰਦਾ ਹੈ। ਪਰੀ-ਕਹਾਣੀ ਦੇ ਸ਼ਬਦ ਬੱਚੇ ਦੀ ਆਤਮਕ ਸ਼ਕਤੀ ਦੇ ਪ੍ਰਗਟਾਅ ਦਾ ਅਸਲੀ ਰੂਪ ਹਨ, ਜਿਵੇਂ ਖੇਡਾਂ ਹਰਕਤ ਨੂੰ ਅਤੇ ਸੰਗੀਤ ਲੈਅ ਨੂੰ ਪ੍ਰਗਟ ਕਰਦੇ ਹਨ। ਬੱਚਾ ਪਰੀ-ਕਹਾਣੀਆਂ ਕੇਵਲ ਸੁਣਨਾ ਹੀ ਨਹੀਂ ਚਾਹੁੰਦਾ, ਉਹ ਆਪ ਸੁਣਾਉਣਾ ਚਾਹੁੰਦਾ ਹੈ, ਉਸੇ ਤਰ੍ਹਾਂ ਜਿਵੇਂ ਉਹ ਸੁਣਨ ਦੇ ਨਾਲ਼-ਨਾਲ਼ ਗੀਤ ਗਾਉਣਾ ਵੀ ਚਾਹੁੰਦਾ ਹੈ, ਖੇਡਾਂ ਵੇਖਣ ਦੇ ਨਾਲ਼-ਨਾਲ਼ ਖੇਡਣਾ ਵੀ ਚਾਹੁੰਦਾ ਹੈ।

ਕਈ ਦਿਨ ਲੰਘ ਗਏ ਅਤੇ ਬੱਚਿਆਂ ਨੇ ਪੁੱਛਿਆ: "ਅਸੀ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਕਦੋਂ ਮੁੜ ਜਾਵਾਂਗੇ ?" ਖ਼ੁਸ਼ੀ ਭਰੇ ਛਿਣਾਂ ਦੀ ਆਸ ਨੇ ਬੱਚਿਆਂ ਨੂੰ ਉਤੇਜਤ ਕੀਤਾ ਅਤੇ ਅਸੀਂ ਸ਼ਾਮ ਦੇ ਧੁੰਦਲਕੇ ਵਿੱਚ ਇੱਕ ਵਾਰ ਫਿਰ ਉੱਥੇ ਇਕੱਠੇ ਹੋਏ। ਇੱਕ ਵਾਰ ਫਿਰ ਮੈਂ ਇੱਕ ਕਹਾਣੀ ਸੁਣਾਈ ਅਤੇ ਬੱਚਿਆਂ ਨੇ ਉਹ ਮੁੜ ਸੁਣਾਈ। ਉਸ ਛਿਣ ਸਭ ਤੋਂ ਸੰਗਾਊ ਬੱਚੇ ਦਲੇਰ ਅਤੇ ਨਿਰਣਾਇਕ ਬਣ ਗਏ। ਹੋਰਨਾਂ ਪ੍ਰਸਥਿਤੀਆਂ ਵਿੱਚ ਜਿਹੜੇ ਬੋਲ ਗੱਡਮੱਡ ਹੋਏ ਅਤੇ ਅਣਜੋੜ ਸਨ, ਇੱਥੇ ਰਵਾਂ, ਸੁਰੀਲੇ ਅਤੇ ਪ੍ਰਗਟਾਊ ਬਣ ਜਾਂਦੇ। ਨੀਨਾ, ਪੈਤਰਿਕ, ਲਿਊਦਾ, ਸਲਾਵਾ ਅਤੇ ਵਾਲੀਆ, ਜਿਹੜੇ ਬੱਚਿਆਂ ਨੂੰ ਬੋਲਣ ਅਤੇ ਸੋਚ ਦੇ ਵਿਕਾਸ ਵਿੱਚ ਔਖ ਹੁੰਦਾ ਸੀ, ਉਹਨਾਂ ਸਾਰਿਆਂ ਨੇ ਕਹਾਣੀਆਂ ਸੁਣਾਈਆਂ।

ਹਰ ਵਾਰ ਜਦੋਂ ਅਸੀਂ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਆਉਂਦੇ ਬੱਚੇ ਖੇਡਣਾ ਚਾਹੁੰਦੇ। ਹਰ ਇੱਕ ਦਾ, ਮੁੰਡਿਆਂ ਅਤੇ ਕੁੜੀਆਂ ਦੋਹਾਂ ਦਾ ਮਨ-ਭਾਉਂਦਾ ਖਿਡੌਣਾ ਜਾਂ ਗੁੱਡੀ ਸੀ। ਖੇਡਾਂ ਰਚਨਾਤਮਕਤਾ ਦਾ ਰੂਪ ਧਾਰਦੀਆਂ ਹਨ: ਬੱਚਾ ਕਿਸੇ ਪਰੀ-ਕਹਾਣੀ ਦਾ ਨਾਇਕ ਬਣ ਜਾਂਦਾ ਹੈ ਅਤੇ ਉਹਦੇ ਹੱਥਾਂ ਵਿੱਚ ਫੜੀ ਗੁੱਡੀ ਉਹਨੂੰ ਆਪਣੇ ਵਿਚਾਰ ਅਤੇ ਭਾਵਨਾਵਾਂ ਵਧੇਰੇ ਸਪੱਸ਼ਟਤਾ ਨਾਲ਼ ਪ੍ਰਗਟ ਕਰਨ ਵਿੱਚ ਸਹਾਇਤਾ ਦੇਂਦੀ ਹੈ। ਇੱਕ ਬੱਚੇ ਨੇ ਤੂੜੀ ਦਾ ਬਲ਼ਦ (ਬੱਚਿਆਂ ਲਈ ਇੱਕ ਪ੍ਰਸਿੱਧ ਯੂਕਰੇਨੀ ਕਹਾਣੀ ਦਾ ਨਾਇਕ) ਖੇਡਣ ਲਈ ਲਿਆ, ਇੱਕ ਹੋਰ ਨੇ ਦਾਦੀ ਗੁੱਡੀ ਲਈ, ਜਿੱਥੇ ਕਿ ਤੀਜੇ ਨੇ ਦਾਦਾ ਗੁੱਡੀ ਲਈ। ਇਉਂ ਬੱਚੇ ਪਹਿਲਾਂ ਹੀ ਕਲਪਨਾ ਦੇ ਸੰਸਾਰ ਵਿੱਚ ਰਹਿੰਦੇ। ਉਹ ਕੇਵਲ ਪਾਤਰਾਂ ਦੇ ਸ਼ਬਦ ਹੀ ਨਾ ਦੁਹਰਾਉਂਦੇ ਸਗੋਂ ਰਚਨਾ ਕਰਦੇ, ਪਰੀ-ਕਹਾਣੀ ਵਿੱਚ ਆਪਣੀਆਂ ਕਲਪਨਾਵਾਂ ਦੀ ਘਾੜਤ ਸ਼ਾਮਲ ਕਰ ਦੇਂਦੇ। ਕੁੱਝ ਕੁੜੀਆਂ ਬਸ ਗੁੱਡੀਆਂ ਨਾਲ਼ ਖੇਡਣਾ ਹੀ ਚਾਹੁੰਦੀਆਂ। ਇੱਕ ਬੱਚੇ ਨੇ ਗੁੱਡੀ ਨੂੰ ਇੱਕ ਨਿੱਕੇ ਦੀਵਾਨ ਉੱਤੇ ਬਿਠਾਇਆ ਅਤੇ ਸੁਰੀਲੀ ਅਵਾਜ਼ ਵਿੱਚ ਉਹਨੂੰ ਪਿਆਰ ਭਰੇ, ਪਲ਼ੋਸਦੇ ਸ਼ਬਦ ਕਹਿਣ ਲੱਗ ਪਿਆ। ਗੁੱਡੀ ਬਿਮਾਰ ਹੋ ਗਈ ਅਤੇ ਇੱਕ ਹੋਰ ਨਿੱਕੀ ਗੁੱਡੀ ਨੂੰ ਵੱਲ ਕਰਨ ਦਾ ਯਤਨ ਕਰਦੇ ਹੋਏ ਉਹਦਾ ਧਿਆਨ ਰੱਖ ਰਹੀ ਸੀ।

ਮੈਨੂੰ ਇਸ ਗੱਲ ਨੇ ਪ੍ਰੇਸ਼ਾਨ ਕੀਤਾ ਕਿ ਮੁੰਡੇ ਅਤੇ ਕੁੜੀਆਂ ਗੁੱਡੀਆਂ ਨਾਲ਼ ਕਈ ਵਰ੍ਹੇ ਖੇਡਦੇ ਰਹੇ। ਇਹ "ਨਿਆਣਪੁਣਾ" ਨਹੀਂ, ਜਿਹਾ ਕਿ ਕੁੱਝ ਅਧਿਆਪਕਾਂ ਦੀ ਸੋਚਣ ਦੀ ਪ੍ਰਵਿਰਤੀ ਹੁੰਦੀ ਹੈ, ਪਰ ਉਹੋ ਕਹਾਣੀਆਂ ਦੀਆਂ ਵਸਤਾਂ ਵਿੱਚ ਜਿਊਂਦੀ ਰੂਹ ਪਾਉਂਦਾ ਹੈ ਜਿਹੜਾ ਪਰੀ-ਕਹਾਣੀਆਂ ਸੁਣਨ ਅਤੇ ਘੜਣ ਦੇ ਰਚਨਾਤਮਕ ਅਮਲ ਵਿੱਚੋਂ ਲੰਘਦਾ ਹੈ। ਉਸ ਅਨੋਖੇ ਬਿੰਬ ਦੀ, ਜਿਸਨੂੰ ਬੱਚੇ **ਪਾਲਤੂ ਬਣਾਉਣ** ਦਾ ਯਤਨ ਕਰ ਰਹੇ ਹਨ, ਫ਼ਰਾਂਸੀਸੀ

ਲੇਖਕ ਅਨਤੋਇਨ ਸਾਂ-ਐਕਸੁਪਰੇ (1900-1944) ਦੇ ਸ਼ਬਦਾਂ ਵਿੱਚ, ਗੁੱਡੀਆਂ ਵਿੱਚ ਹੋਂਦ ਹੈ। ਮੈਂ ਬੜੇ ਗਹੁ ਨਾਲ਼ ਉਹਨਾਂ ਸਬੰਧਾਂ ਨੂੰ ਵੇਖਿਆ ਜਿਹੜੇ ਸਮਾਂ ਪਾਕੇ ਬੱਚਿਆਂ ਅਤੇ ਉਹਨਾਂ ਦੀਆਂ ਮਨ-ਭਾਉਂਦੀਆਂ ਗੁੱਡੀਆਂ ਵਿਚਕਾਰ ਪੈਦਾ ਹੋ ਗਏ ਸਨ। ਮੈਂ ਇਸ ਗੱਲ ਉੱਤੇ ਖ਼ੁਸ਼ ਸਾਂ ਕਿ ਲੰਮਾ ਸਮਾਂ ਲੰਘਣ ਪਿੱਛੋਂ ਮੁੰਡੇ ਗੁੱਡੀਆਂ ਦੇ ਮਿੱਤਰ ਬਣ ਗਏ। ਕੋਸਤੀਆ ਦੀ ਗੁੱਡੀ ਵਿੱਚ ਕੋਈ ਵਿਸ਼ੇਸ਼ਤਾ ਨਹੀਂ ਸੀ—ਸੋਟਾ ਲਈ ਇੱਕ ਬੁੱਢਾ ਮਾਛੀ। ਗੁੱਡੀ ਦੀ ਲੱਤ ਕਈ ਵਾਰ ਟੁੱਟ ਗਈ ਅਤੇ ਅਖ਼ੀਰ ਕੋਸਤੀਆ ਨੇ ਉਹਦੇ ਲਈ ਲੱਕੜ ਦੀ ਇੱਕ ਲੱਤ ਬਣਾਈ ਅਤੇ ਇੱਕ ਗੰਢਲ ਖੂੰਡੀ ਵੀ ਜਿਸ ਨਾਲ਼ ਮਾਛੀ ਦਰਿਆ ਵੱਲ ਚੱਲ ਸਕਦਾ ਸੀ। ਨਿੱਕੇ ਮੁੰਡਾ ਆਪਣੇ ਬੁੱਢੇ ਮਿੱਤਰ ਨਾਲ਼ ਗੱਲਾਂ ਕਰਨੀਆਂ ਪਸੰਦ ਕਰਦਾ: ਉਹ ਉਹਨੂੰ ਦੱਸਦਾ ਕਿ ਕਾਰਪ ਅਤੇ ਬਰੀਮ ਮੱਛੀਆਂ ਕਿੱਥੇ ਫੜੀਆਂ ਜਾ ਸਕਦੀਆਂ ਹਨ।... ਲਾਰੀਸਾ ਦੀਆਂ ਮਨਪਸੰਦ ਗੁੱਡੀਆਂ ਦਾਦੀ ਅਤੇ ਪੋਤਰੀ ਸਨ। ਨਿੱਕੀ ਕੁੜੀ ਨੇ ਦਾਦੀ ਲਈ ਐਨਕ ਬਣਾਈ, ਉਹਦੇ ਪੈਰਾਂ ਹੇਠ ਨਿੱਘਾ ਕੰਬਲ਼ ਰੱਖਿਆ ਅਤੇ ਉਹਦੇ ਮੋਢਿਆਂ ਦੁਆਲ਼ੇ ਸ਼ਾਲ ਲਪੇਟੀ। ਵਾਲੀਆ ਦੀਆਂ ਵੀ ਦੋ ਗੁੱਡੀਆਂ ਸਨ—ਇੱਕ ਬਲੂੰਗੜਾ ਅਤੇ ਇੱਕ ਚੂਹਾ। ਹਰ ਹਫ਼ਤੇ ਉਹ ਬਲੂੰਗੜੇ ਦੇ ਗਲ਼ੇ ਦੁਆਲ਼ੇ ਬੋ ਬਦਲਦੀ ਅਤੇ ਕਿਸੇ ਕਾਰਨ ਉਹ ਚੂਹੇ ਲਈ ਹਰਾ ਕੰਬਲ਼ ਲਿਆਈ।...

ਪਰੀ-ਕਹਾਣੀਆਂ ਦੇ ਕਮਰੇ ਵਿੱਚ ਬੱਚਿਆਂ ਦੀਆਂ ਖ਼ਿਆਲ-ਉਡਾਰੀਆਂ ਅਖੁੱਟ ਸਨ। ਬੱਚਾ ਕਿਸੇ ਨਵੀਂ ਵਸਤ ਨੂੰ ਵੇਖਣ ਲਈ ਰੁਕਦਾ, ਜਿਸਨੂੰ ਉਹ ਆਪਣੇ ਮਨ ਵਿੱਚ ਕਿਸੇ ਹੋਰ ਵਸਤ ਨਾਲ਼ ਜੋੜਨ ਲੱਗ ਪੈਂਦਾ ਅਤੇ ਇੱਕ ਨਵਾਂ ਅਨੋਖਾ ਪ੍ਰਭਾਵ ਪੈਦਾ ਹੋ ਜਾਂਦਾ। ਬੱਚੇ ਦੀ ਕਲਪਨਾ ਹਰਕਤ ਵਿੱਚ ਆਉਂਦੀ; ਉਹਦੇ ਵਿਚਾਰ ਲਰਜ਼ਦੇ; ਉਹਦੀਆਂ ਅੱਖਾਂ ਚਮਕਣ ਲੱਗ ਪੈਂਦੀਆਂ ਅਤੇ ਉਹਦੇ ਬੋਲ ਇਕਸਾਰ ਵਹਿਣ ਵਿੱਚ ਵਗਣ ਲੱਗ ਪੈਂਦੇ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਮੈਂ ਅਜਿਹਾ ਕਰਨ ਦਾ ਯਤਨ ਕੀਤਾ ਕਿ ਕਮਰੇ ਵਿੱਚ ਵੱਖ-ਵੱਖ ਨੁੱਕਰਾਂ ਅਤਿ-ਅੰਤ ਵੱਖ-ਵੱਖ ਵਸਤਾਂ ਨਾਲ਼ ਭਰੀਆਂ ਹੋਣ ਜਿਨ੍ਹਾਂ ਵਿਚਕਾਰ ਕਿਸੇ ਤਰ੍ਹਾਂ ਦੀਆਂ ਅਸਲੀ ਜਾਂ ਖ਼ਿਆਲੀ ਚੀਜ਼ਾਂ ਜੁੜੀਆਂ ਹੋਣ। ਮੈਂ ਇਸ ਸਬੰਧੀ ਫ਼ਿਕਰਮੰਦ ਸਾਂ ਕਿ ਬੱਚੇ ਖ਼ਿਆਲ-ਉਡਾਰੀ ਲਾਉਣ, ਨਵੀਆਂ ਕਹਾਣੀਆਂ ਰਚਣ ਅਤੇ ਘੜਣ। ਇੱਕ ਟੰਗ ਉੱਤੇ ਖੜੇ ਬਗਲੇ ਦੇ ਨਾਲ਼ ਇੱਕ ਨਿੱਕਾ ਸਹਿਮਿਆ ਬਲੂੰਗੜਾ ਖੜਾ ਸੀ, ਜਿਸਤੋਂ ਬੱਚੇ ਦੀ ਕਲਪਨਾ ਕਈ ਰੌਚਕ ਕਹਾਣੀਆਂ ਘੜਦੀ ਜਿਸਦੇ ਨਾਇਕ ਬਗਲਾ ਅਤੇ ਬਲੂੰਗੜਾ ਸਨ। ਫਿਰ ਇੱਕ ਚੱਪੂ ਵਾਲ਼ੀ ਬੇੜੀ ਸੀ ਜਿਸਦੇ ਕੋਲ਼ ਇੱਕ ਡੱਡੂ ਸੀ, ਜਿਹੜਾ ਸਭ ਕੁੱਝ ਕਹਾਣੀ ਘੜਣ ਲਈ ਕਹਿੰਦਾ। ਇੱਕ ਬਹੁਤ ਵੱਡੀਆਂ ਮੱਖੀਆਂ ਅਤੇ ਮੱਛਰਾਂ ਵਾਲ਼ੀ ਖੋਹ (ਪਰੀ-ਕਹਾਣੀਆਂ ਵਿੱਚ ਇਹਦੀ ਆਗਿਆ ਹੁੰਦੀ ਹੈ) ਵਿੱਚੋਂ ਬਾਹਰ ਝਾਕਦਾ ਰਿੱਛ ਦਾ ਬੱਚਾ, ਇੱਕ ਨਿੱਕਾ ਸੂਰ ਅਤੇ ਸਾਬਣ ਸਹਿਤ ਇੱਕ ਘੜਵੰਜੀ—ਇਹ ਸਭ ਕੁੱਝ ਬੱਚਿਆਂ ਦੇ ਮੂੰਹ ਉੱਤੇ ਮੁਸਕਾਨ ਹੀ ਨਹੀਂ ਲਿਆਉਂਦਾ ਸਗੋਂ ਉਹਨਾਂ ਦੀ ਕਲਪਨਾ ਨੂੰ ਜਗਾਉਂਦਾ ਹੈ।

ਜੇ ਮੈਂ ਇਸ ਸਭ ਕੁੱਝ ਨਾਲ਼ ਬੱਚੇ ਨੂੰ, ਸੋਚਣ ਦੇ ਵਿਕਾਸ ਦੇ ਦੌਰਾਨ, ਜਿਸ ਵਿੱਚ ਗੰਭੀਰ ਔਕੜਾਂ ਪੇਸ਼ ਆਉਂਦੀਆਂ ਹਨ, ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਕਈ ਵਸਤਾਂ

ਨਾਲ਼ ਸਬੰਧਤ ਕਹਾਣੀ ਘੜਣ ਵੱਲ ਲਾ ਸਕਦਾ ਤਾਂ ਮੈਂ ਨਿਸ਼ਚੇ ਨਾਲ਼ ਕਹਿ ਸਕਦਾ ਸਾਂ ਕਿ ਬੱਚੇ ਨੇ ਸੋਚਣਾ ਸਿੱਖ ਲਿਆ ਹੈ। ਮੈਂ ਪਹਿਲਾਂ ਹੀ ਉਹ ਔਖ ਦੱਸ ਚੁੱਕਾ ਹਾਂ ਜਿਸ ਨਾਲ਼ ਵਾਲੀਆ ਦੀ ਸੋਚ ਜਗਾਈ ਗਈ ਅਤੇ ਉਹਦਾ ਚੇਤਾ ਮਜ਼ਬੂਤ ਬਣਾਇਆ ਗਿਆ: ਉਹਦੀ ਸੋਚ ਜਗਾਉਣ ਦਾ ਇੱਕ ਸਾਧਨ ਆਲ਼ੇ-ਦੁਆਲ਼ੇ ਦੇ ਸੰਸਾਰ ਦੀਆਂ ਵਸਤਾਂ ਅਤੇ ਵਰਤਾਰਿਆਂ ਵਿਚਕਾਰ ਅਚਣਚੇਤੀ ਪ੍ਰਗਟ ਹੋਈਆਂ ਕੜੀਆਂ ਨੂੰ ਵੇਖ ਕੇ ਹੈਰਾਨੀ ਸੀ। ਕਹਾਣੀਆਂ ਇੱਕ ਹੋਰ ਅਤੇ ਕੋਈ ਘੱਟ ਸਾਧਨ ਨਹੀਂ। ਲੰਮੇ ਸਮੇਂ ਤੱਕ ਵਾਲੀਆ ਕੋਈ ਕਹਾਣੀਆਂ ਨਾ ਘੜ ਸਕੀ ਅਤੇ ਇਸ ਉੱਤੇ ਮੈਨੂੰ ਚਿੰਤਾ ਹੋਈ। ਅਖ਼ੀਰ ਤੀਜੀ ਸ਼੍ਰੇਣੀ ਵਿੱਚ ਹੀ ਉਹਨੇ ਇੱਕ ਡੱਡੂ, ਇੱਕ ਬੇੜੀ ਅਤੇ ਇੱਕ ਮੱਛੀ ਸਬੰਧੀ ਕਹਾਣੀ ਘੜੀ। ਇਹ ਹੈ ਉਹ ਕਹਾਣੀ ਜੋ ਉਹਨੇ ਘੜੀ: "ਇੱਕ ਡੱਡੂ ਨੇ ਦਰਿਆ ਦੇ ਕੰਢੇ ਇੱਕ ਬੇੜੀ ਵੇਖੀ। ਦਾਦਾ-ਮਾਛੀ ਬੇੜੀ ਉੱਤੇ ਛੱਡ ਗਿਆ ਸੀ ਅਤੇ ਰੋਟੀ ਖਾਣ ਘਰ ਗਿਆ ਸੀ। ਡੱਡੂ ਸੈਰ ਕਰਨ ਜਾਣਾ ਚਾਹੁੰਦਾ ਸੀ। ਉਹ ਚਲ਼ੇ ਵਿੱਚੋਂ ਬਾਹਰ ਆਇਆ ਅਤੇ ਛਾਲ਼ ਮਾਰਕੇ ਬੇੜੀ ਵਿੱਚ ਬਹਿ ਗਿਆ। ਉਹਨੇ ਚੱਪੂ ਵੀ ਫੜ ਲਿਆ ਅਤੇ ਫਿਰ ਇੱਕ ਮੱਛੀ ਤੁਰਦੀ ਹੋਈ ਉਹਦੇ ਕੋਲ਼ ਆਈ ਅਤੇ ਬੋਲੀ: 'ਇਹ ਤੂੰ ਕੀ ਕਰਨ ਲੱਗੈਂ ? ਤੂੰ ਤਾਂ ਬਸ ਚਲ਼ਿਆਂ ਵਿੱਚ ਤਰਨੈਂ ਪਰ ਬੇੜੀਆਂ ਡੂੰਘੇ ਪਾਣੀ ਨੂੰ ਪਿਆਰ ਕਰਦੀਆਂ ਨੇ।' ਡੱਡੂ ਨੇ ਮੱਛੀ ਦੀ ਨਸੀਹਤ ਉੱਤੇ ਅਮਲ ਨਾ ਕੀਤਾ ਅਤੇ ਆਪਣੇ ਨਿੱਕੇ ਚਲ਼ੇ ਵੱਲ ਚੱਲ ਪਿਆ। ਡੱਡੂ ਤੈਰਨ ਲੱਗ ਪਿਆ ਅਤੇ ਬੇੜੀ ਨੇ ਕਿਹਾ: "ਡੱਡੂ, ਡੱਡੂ ਤੂੰ ਮੈਨੂੰ ਖਿੱਚ ਕੇ ਕਿੱਥੇ ਲਿਜਾ ਰਿਹੈਂ ?' ਡੱਡੂ ਨੇ ਜਵਾਬ ਦਿੱਤਾ: 'ਆਪਣੇ ਚਲ਼ੇ ਵਿੱਚ ਤਾਂ ਜੋ ਮੇਰੇ ਸਾਰੇ ਰਿਸ਼ਤੇਦਾਰ ਵੇਖ ਸਕਣ ਕਿ ਮੈਂ ਕਿਸ ਤਰ੍ਹਾਂ ਬੇੜੀ ਚਲਾ ਸਕਦਾ ਹਾਂ'। ਬੇੜੀ ਮੁਸਕਰਾਈ ਅਤੇ ਮਨ ਹੀ ਮਨ ਵਿੱਚ ਸੋਚਿਆ: 'ਜਦੋਂ ਦਾਦਾ ਮੁੜ ਆਇਆ ਤਾਂ ਉਹ ਤੈਨੂੰ ਬੇੜੀ ਚਲਾਉਣਾ ਸਿਖਾਵੇਗਾ।' ਡੱਡੂ ਮਸਾਂ ਹੀ ਬੇੜੀ ਨੂੰ ਖਿੱਚ ਕੇ ਚਲ਼ੇ ਤੱਕ ਲਿਜਾ ਸਕਿਆ। ਉਹ ਚਿੱਕੜ ਵਿੱਚ ਫਸ ਗਈ ਅਤੇ ਅੱਗੇ ਨਾ ਚੱਲੇ। ਡੱਡੂ ਨੇ ਜ਼ੋਰ ਲਾਇਆ, ਜ਼ੋਰ ਲਾਇਆ ਪਰ ਬੇੜੀ ਹਿੱਲੀ ਹੀ ਨਾ ਅਤੇ ਚਲ਼ੇ ਵਿੱਚੋਂ ਸਾਰੇ ਡੱਡੂ ਆ ਗਏ ਅਤੇ ਉਹਦੇ ਵੱਲ ਵੇਖਣ ਲੱਗ ਪਏ, ਕਿਉਂਕਿ ਡੱਡੂ ਨੇ ਉੱਚੀ-ਉੱਚੀ ਸਾਰੇ ਚਲ਼ੇ ਨੂੰ ਸੁਣਾਇਆ: "ਵੇਖੋ ਮੈਂ ਕਿੰਨੀ ਸੋਹਣੀ ਤਰ੍ਹਾਂ ਬੇੜੀ ਚਲਾ ਸਕਦਾ ਹਾਂ।' ਡੱਡੂ ਸ਼ਰਮਿੰਦਾ ਹੋ ਗਿਆ ਅਤੇ ਚਲ਼ੇ ਵਿੱਚ ਛਾਲ਼ ਮਾਰ ਦਿੱਤੀ ਅਤੇ ਚਿੱਕੜ ਦੇ ਥੋਬੇ ਹਰ ਪਾਸੇ ਉੱਡੇ। ਡੱਡੂਆਂ ਦਾ ਸਾਰਾ ਟੱਬਰ ਹੱਸਣ ਲੱਗ ਪਿਆ, 'ਹਾ! ਹਾ! ਹਾ!' ਫਿਰ ਦਾਦਾ-ਮਾਛੀ ਮੁੜ ਆਇਆ ਅਤੇ ਬੇੜੀ ਚਲ਼ੇ ਵਿੱਚੋਂ ਕੱਢੀ। ਡੱਡੂ ਡਰ ਗਿਆ ਅਤੇ ਹਰੇ ਚਿੱਕੜ ਵਿੱਚ ਲੁਕ ਗਿਆ। ਸ਼ਾਮ ਨੂੰ ਉਹਨੇ ਹਿੰਮਤ ਕੀਤੀ ਅਤੇ ਬਾਹਰ ਨਿੱਕਲ਼ਿਆ—ਸਾਰੇ ਕਿੰਨਾ ਹੱਸੇ। ਉਦੋਂ ਤੋਂ ਉਹ ਰੋਜ਼ ਰਾਤ ਨੂੰ ਹੱਸਦੇ ਹਨ, ਸ਼ਾਮ ਤੋਂ ਸਵੇਰ ਤੱਕ ਉਹਨਾਂ ਦੀ ਗੜੈਂ-ਗੜੈਂ ਸੁਣਾਈ ਦੇਂਦੀ ਹੈ। ਉਹ ਸ਼ੇਖੀ-ਖ਼ੋਰੇ ਡੱਡੂ ਦਾ ਠੱਠਾ ਉਡਾ ਰਹੇ ਹੁੰਦੇ ਹਨ।"

ਕਹਾਣੀਆਂ ਘੜਨਾ ਬੱਚਿਆਂ ਲਈ ਕਾਵਿਕ ਰਚਨਾਤਮਕਤਾ ਦੀਆਂ ਸਭ ਤੋਂ ਵੱਧ ਰੋਚਕ ਕਿਸਮਾਂ ਵਿੱਚੋਂ ਇੱਕ ਹੈ। ਇਹਦੇ ਨਾਲ਼ ਹੀ ਨਾਲ਼ ਇਹ ਬੌਧਿਕ ਵਿਕਾਸ ਦੇ ਮਹੱਤਵਪੂਰਨ ਸਾਧਨਾਂ ਵਿੱਚੋਂ ਇੱਕ ਸਾਧਨ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਬੱਚੇ ਰਚਨਾ ਕਰਨ, ਕਲਾਤਮਕ ਬਿੰਬ ਸਿਰਜਣ ਤਾਂ ਆਪਣੀ ਰਚਨਾਤਮਕਤਾ ਦੀ ਇੱਕ ਨਿੱਕੀ ਜਿਹੀ ਚੰਗਿਆੜੀ

ਬੱਚੇ ਦੇ ਮਨ ਵਿੱਚ ਪਾ ਦਿਓ। ਜੇ ਤੁਸੀਂ ਆਪ ਰਚਨਾ ਨਹੀਂ ਕਰ ਸਕਦੇ, ਜਾਂ ਬੱਚਿਆਂ ਦੇ ਹਿੱਤਾਂ ਵੱਲ ਨਿਵਾਜਵਾਂ ਵਤੀਰਾ ਅਪਣਾਉਂਦੇ ਹੋ, ਜੇ ਇਹ ਤੁਹਾਨੂੰ ਵਿਹਲਾ ਸ਼ੁਗਲ ਜਾਪਦਾ ਹੈ, ਤਾਂ ਅਸੀਂ ਕਿਸੇ ਥਾਂ ਨਹੀਂ ਅੱਪੜਨ ਲੱਗੇ।

ਤੀਨਾ ਦੀ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਇੱਕ ਮਨਪਸੰਦ ਗੁੱਡੀ ਸੀ— ਇੱਕ ਧਾਤ ਗਾਲਣ ਵਾਲ਼ਾ ਕਿਰਤੀ ਜਿਸਦਾ ਮੂੰਹ ਧਾਤ ਗਾਲਣ ਕਰਕੇ ਚਮਕ ਰਿਹਾ ਸੀ। ਉਹਨੂੰ ਫ਼ਾਊਂਡਰੀ ਵਿੱਚ ਧਾਤ ਦੇ ਕਾਮਿਆਂ ਨਾਲ਼ ਆਪਣੀ ਮਿਲ਼ਣੀ ਚੇਤੇ ਆਈ ਅਤੇ ਹੁਣ, ਤਿੰਨ ਵਰ੍ਹੇ ਪਿੱਛੋਂ, ਉਹਨੇ ਅੱਗ ਦੇ ਦਰਿਆ ਸਬੰਧੀ ਇੱਕ ਕਹਾਣੀ ਘੜੀ :

"ਇੱਕ ਯੋਧਾ ਇੱਕ ਬਹੁਤ ਵੱਡੀ ਭੱਠੀ ਦੇ ਸਾਹਮਣੇ ਖੜ੍ਹਾ ਸੀ। ਉਹ ਲੋਹਾ ਗਾਲ ਰਿਹਾ ਸੀ। ਲੋਹਾ ਬੁਲਬਲੇ ਛੱਡਦਾ ਅਤੇ ਉਬਲਦਾ। ਯੋਧਾ ਭੱਠੀ ਕੋਲ਼ ਆਇਆ ਅਤੇ ਬੂਹਾ ਖੋਹਲ ਦਿੱਤਾ—ਅੱਗ ਦਾ ਦਰਿਆ ਵਗ ਨਿਕਲ਼ਿਆ। ਉਹ ਵਹਿ ਨਿਕਲ਼ਿਆ ਅਤੇ ਬੋਲਿਆ: 'ਲੋਕੋ ਕਾਹਲ ਕਰੋ, ਭਖਦਾ ਲੋਹਾ ਲੈ ਲਓ ਅਤੇ ਤੁਹਾਨੂੰ ਜਿਸ ਸ਼ੈਅ ਦੀ ਲੋੜ ਹੈ ਬਣਾ ਲਓ।' ਸਿਆਣੇ ਉਸਤਾਦ ਅੱਗ ਦੇ ਦਰਿਆ ਕੋਲ਼ ਆਏ ਅਤੇ ਕੜਛੇ ਨਾਲ਼ ਗਾਲ਼ਿਆ ਲੋਹਾ ਕੱਢਿਆ, ਇਹਨੂੰ ਰੇਤ ਵਿੱਚ ਡੋਹਲਿਆ ਅਤੇ ਲੋਕਾਂ ਦੀ ਲੋੜ ਦੀ ਹਰ ਸ਼ੈਅ ਬਣਾ ਦਿੱਤੀ।"

ਬੱਚਿਆਂ ਦੇ ਮਨਾਂ ਵਿੱਚ ਸਮਕਾਲੀ ਯੋਧਿਆਂ ਦੇ ਬਿੰਬ ਉੱਭਰਦੇ ਹਨ—ਸੋਵੀਅਤ ਮਾਤ–ਭੂਮੀ ਦੇ ਰਾਖਿਆਂ ਦੇ। ਨਾਜ਼ੀਆਂ ਵਿਰੁੱਧ ਯੁੱਧ ਸੋਵੀਅਤ ਲੋਕਾਂ ਦੀ ਸੂਰਮਾ ਜਿੱਤ ਨੇ ਸਾਡੇ ਲੋਕਾਂ ਦੇ ਚੇਤੇ ਅਤੇ ਸਾਰੇ ਆਤਮਕ ਜੀਵਨ ਉੱਤੇ ਅਮਿੱਟ ਛਾਪ ਲਾਈ। ਆਪਣੀ ਮਾਤ–ਭੂਮੀ ਦੀ ਰੱਖਿਆ ਕਰਨ ਵਾਲ਼ੇ ਸੂਰਮੇ ਬੱਚਿਆਂ ਦੀਆਂ ਕਲਪਨਾਵਾਂ ਵਿੱਚ ਪਰੀ–ਕਹਾਣੀਆਂ ਦੇ ਨਾਇਕ ਬਣ ਗਏ: ਉਹਨਾਂ ਨੇ ਉਹਨਾਂ ਸਬੰਧੀ ਸਪੱਸ਼ਟ, ਉਤੇਜਤ ਕਰਨ ਵਾਲ਼ੀਆਂ ਕਹਾਣੀਆਂ ਘੜੀਆਂ। ਬੱਚਿਆਂ ਨੇ ਸਾਡੇ ਲੋਕਾਂ ਦੇ ਸੂਰਮਿਆਂ ਸਬੰਧੀ ਜਿਹੜੀਆਂ ਕਹਾਣੀਆਂ ਘੜੀਆਂ, ਉਹਨਾਂ ਦਾ ਮੁੱਖ ਵਿਚਾਰ ਸੋਵੀਅਤ ਮਨੁੱਖ ਦੀ ਦਲੇਰੀ, ਅਜਿੱਤਤਾ ਅਤੇ ਉੱਤਮਤਾ ਸੀ। ਇਹ ਸੀ ਦਾਨਕੋ ਦੀ ਕਹਾਣੀ:

"ਇੱਕ ਮਾਂ ਨੇ ਆਪਣੇ ਪੁੱਤਰ ਨੂੰ ਫ਼ੌਜ ਲਈ ਟੋਰਿਆ। ਉਹਨੂੰ ਕਿਹਾ, 'ਆਪਣੇ ਵਤਨ ਦੀ ਮਿੱਟੀ ਦੀ ਇੱਕ ਮੁੱਠੀ ਨਾਲ਼ ਲੈ ਜਾ। ਯਾਦ ਰੱਖ ਤੂੰ ਇਹਦਾ ਰਾਖਾ ਏਂ।' ਪੁੱਤਰ ਨੇ ਮੁੱਠੀ ਭਰ ਮਿੱਟੀ ਲਈ, ਇੱਕ ਲਾਲ ਰੇਸ਼ਮੀ ਥੈਲੇ ਵਿੱਚ ਪਾਈ ਅਤੇ ਕਦੀ ਉਸਤੋਂ ਨਾ ਵਿਛੜਿਆ। ਦੁਸ਼ਮਣ ਨੇ ਸਾਡੇ ਵਤਨ ਵਿਰੁੱਧ ਯੁੱਧ ਛੇੜ ਦਿੱਤਾ। ਪੁੱਤਰ ਦਾ ਸਾਹਮਣਾ ਸਰਹੱਦ ਉੱਤੇ ਦੁਸ਼ਮਣ ਦੇ ਫ਼ੌਜੀਆਂ ਨਾਲ਼ ਹੋਇਆ, ਉਹਨੇ ਮਸ਼ੀਨਗੰਨ ਤੋਂ ਉਹਨਾਂ ਉੱਤੇ ਗੋਲ਼ੀਆਂ ਚਲਾਈਆਂ ਅਤੇ ਉਹ ਦਰਿਆ ਵਿੱਚ ਡਿੱਗ ਗਏ। ਪੁੱਤਰ ਇੱਕ ਕਦਮ ਵੀ ਪਿੱਛੇ ਨਾ ਹਟਿਆ। ਦੁਸ਼ਮਣ ਦੀ ਇੱਕ ਗੋਲ਼ੀ ਨੇ ਉਹਦੇ ਸਿਰ ਵਿੱਚ ਫੱਟ ਕਰ ਦਿੱਤਾ ਅਤੇ ਲਹੂ ਵਗ ਕੇ ਉਹਦੀਆਂ ਅੱਖਾਂ ਵਿੱਚ ਪੈਣ ਲੱਗ ਪਿਆ। ਉਹਦੇ ਹੱਥ ਕਮਜ਼ੋਰ ਹੋ ਗਏ। ਦੁਸ਼ਮਣ ਨੇੜੇ ਆਇਆ ਅਤੇ ਸੋਚਣ ਲੱਗਾ: ਅਸੀਂ ਉਹਨੂੰ ਕੈਦੀ ਬਣਾ ਲਵਾਂਗੇ। ਪੁੱਤਰ ਨੂੰ ਆਪਣੇ ਵਤਨ ਦੀ ਮਿੱਟੀ ਦਾ ਡਲ਼ਾ ਚੇਤੇ ਆਇਆ। ਉਹਨੇ ਲਾਲ ਥੈਲੇ ਨੂੰ ਛੁਹਿਆ ਅਤੇ ਇੱਕਦਮ ਬਲਵਾਨ ਸ਼ਕਤੀ ਉਹਦੇ ਹੱਥਾਂ ਵਿੱਚ ਫੈਲ ਗਈ। ਜਵਾਨ ਯੋਧੇ ਨੇ ਫਿਰ ਗੋਲ਼ੀ ਚਲਾਉਣੀ ਸ਼ੁਰੂ ਕਰ

ਦਿੱਤੀ ਅਤੇ ਦੁਸ਼ਮਣ ਦਰਿਆ ਵਿੱਚ ਡੁੱਬ ਗਿਆ, ਫਿਰ ਉਸ ਘੜੀ ਕੁਮਕ ਅੱਪੜ ਗਈ—ਤਿੱਖੇ ਖੰਭਾਂ ਵਾਲ਼ੇ ਹਵਾਈਜਹਾਜ਼ ਅਤੇ ਬਲਵਾਨ ਟੈਂਕ।"

ਮੈਂ ਧੁੰਦਲਕੇ ਵਿੱਚ ਬੱਚਿਆਂ ਵੱਲੋਂ ਘੜੀਆਂ ਕਹਾਣੀਆਂ ਲਿਖ ਲਈਆਂ। ਕਹਾਣੀਆਂ ਮੈਨੂੰ ਸੋਚਣ ਦੀਆਂ ਉਹਨਾਂ ਉਜਲ ਲਾਟਾਂ ਜਿਹੀਆਂ ਹੀ ਪਿਆਰੀਆਂ ਹਨ ਜਿਹੜੀਆਂ ਮੈਂ ਬੱਚਿਆਂ ਵਿੱਚ ਜਗਾ ਸਕਿਆ। ਰਚਨਾਤਮਕਤਾ ਤੋਂ ਬਿਨਾਂ, ਕਹਾਣੀਆਂ ਘੜਨ ਤੋਂ ਬਿਨਾਂ, ਕਈ ਬੱਚਿਆਂ ਦਾ ਬੋਲ ਭੌਂਦਲਿਆ ਅਤੇ ਗੱਡਮੱਡ ਹੋਵੇਗਾ ਅਤੇ ਉਹਨਾਂ ਦੀ ਸੋਚ ਉੱਘੜ-ਦੁੱਘੜ ਹੋਵੇਗੀ। ਮੈਨੂੰ ਨਿਸ਼ਚਾ ਹੈ ਕਿ ਸੁਹਜ-ਸੁਆਦੀ ਭਾਵਨਾਵਾਂ ਅਤੇ ਬੱਚਿਆਂ ਦੇ ਬੋਲ ਦੀ ਭਰਪੂਰਤਾ ਵਿੱਚ ਸਿੱਧੀਆਂ ਕੜੀਆਂ ਹਨ। ਸੁਹਜ-ਸੁਆਦੀ ਭਾਵਨਾ ਸ਼ਬਦਾਂ ਨੂੰ ਭਾਵੁਕ ਰੰਗਣ ਦੇਂਦੀ ਹੈ। ਜਿੰਨੀ ਵਧੇਰੇ ਕਹਾਣੀ ਰੌਚਕ ਹੁੰਦੀ ਹੈ ਅਤੇ ਜਿੰਨੀ ਉਹ ਪ੍ਰਸਥਿਤੀ ਅਸਧਾਰਨ ਹੁੰਦੀ ਹੈ ਜਿਸ ਵਿੱਚ ਬੱਚੇ ਆਪਣੇ ਆਪ ਨੂੰ ਖੜਾ ਵੇਖਦੇ ਹਨ, ਬੱਚੇ ਦੀ ਕਲਪਨਾ ਦੀ ਉਡਾਰੀ ਓਨੀ ਹੀ ਵਧੇਰੇ ਬਲਵਾਨ ਹੁੰਦੀ ਹੈ ਅਤੇ ਓਨੇ ਹੀ ਆਸੋਂ ਬਾਹਰੇ ਉਹ ਬਿੰਬ ਹੁੰਦੇ ਹਨ ਜਿਹੜੇ ਉਹ ਸਿਰਜਦਾ ਹੈ। ਧੁੰਦਲਕੇ ਦੀਆਂ ਘੜੀਆਂ ਵਿੱਚ ਮੇਰੇ ਵਿਦਿਆਰਥੀਆਂ ਨੇ ਦਰਜਨਾਂ ਕਹਾਣੀਆਂ ਘੜੀਆਂ ਜਿਹੜੀਆਂ ਅਸਾਂ "ਧੁੰਦਲਕੇ ਦੀਆਂ ਕਹਾਣੀਆਂ" ਨਾਂ ਦੇ ਖਰੜੇ ਵਿੱਚ ਇੱਕਤਰ ਕੀਤੀਆਂ।

"ਧੁੰਦਲਕੇ ਦੀਆਂ ਕਹਾਣੀਆਂ" ਵਿੱਚ ਜਾਨਵਰਾਂ ਅਤੇ ਪੰਛੀਆਂ, ਰੁੱਖਾਂ ਅਤੇ ਫੁੱਲਾਂ ਦੀਆਂ ਰੌਚਕ ਕਹਾਣੀਆਂ ਹਨ। ਫੁੱਲਾਂ ਸਬੰਧੀ ਕਹਾਣੀਆਂ ਘੜਨਾ ਮੇਰੇ ਅਤੇ ਬੱਚਿਆਂ ਦੋਹਾਂ ਲਈ ਖ਼ੁਸ਼ੀ-ਭਰੀ ਘਟਨਾ ਸੀ। ਮੈਂ ਮੁੰਡਿਆਂ ਅਤੇ ਕੁੜੀਆਂ ਨੂੰ ਮਨੁੱਖ ਦੇ ਭਾਵੁਕ ਜੀਵਨ ਸਬੰਧੀ, ਫੁੱਲਾਂ ਸਬੰਧੀ ਗੀਤਾਂ ਅਤੇ ਉਪਾਖਿਆਨਾਂ ਵਿੱਚ ਭਾਵਨਾ ਦੇ ਸਜੀਵ ਹੋਣ ਸਬੰਧੀ ਦੱਸਦਾ। ਮੈਂ ਉਹਨਾਂ ਨੂੰ ਕਹਾਣੀ ਦਾ ਮੁੱਢ ਦੱਸਦਾ ਅਤੇ ਬੱਚਿਆਂ ਦੀ ਖ਼ਿਆਲ-ਉਡਾਰੀ ਜਿਉਂਦੇ ਬਿੰਬ ਘੜਦੀ। ਹਰ 2-3 ਮਹੀਨਿਆਂ ਪਿੱਛੋਂ ਅਸੀਂ **ਪਰੀ-ਕਹਾਣੀਆਂ ਦੇ ਕਮਰੇ** ਦੀ ਹਰ ਨੁੱਕਰ ਦੀ ਸਜਾਵਟ ਤਬਦੀਲ ਕਰ ਦੇਂਦੇ—ਪਲਾਈਵੁੱਡ ਤੋਂ ਨਵੇਂ ਅਕਾਰ ਬਣਾਉਂਦੇ, ਰੁੱਖ, ਝਾੜੀਆਂ, ਮੁਨਾਰੇ ਅਤੇ ਮਹੱਲ, ਮਾਛੀਆਂ ਦੇ ਹਟ। ਬੱਚਿਆਂ ਨੇ ਪੇਪਰ-ਮੇਸ਼ੀ ਤੋਂ ਅਕਾਰ ਬਣਾਉਣੇ ਸਿੱਖ ਲਏ। ਇਹ ਸਭ ਕੁੱਝ ਪਰੀ-ਕਹਾਣੀਆਂ ਦੇ ਜੀਵਨ ਨੂੰ ਭਰਪੂਰ ਬਣਾਉਂਦਾ। ਅਸਾਂ ਕਈ ਪਰੀ-ਕਹਾਣੀਆਂ ਨੂੰ ਇਸ ਢੰਗ ਨਾਲ਼ ਸਚਿੱਤਰ ਬਣਾਇਆ। ਇਸ ਸਭ ਕੁੱਝ ਨੇ ਪਰੀ-ਕਹਾਣੀਆਂ ਨੂੰ ਬੱਚਿਆਂ ਦੇ ਜੀਵਨ ਵਿੱਚ ਅਜਿਹੇ ਪਿਆਰੇ ਬੰਦੇ ਦੇ ਬਿੰਬ ਵਜੋਂ ਦਾਖ਼ਲ ਕੀਤਾ ਜਿਹੜਾ ਸਾਡੀ ਚੇਤਨਤਾ ਵਿੱਚ ਖ਼ੁਸ਼ੀ ਲਿਆਇਆ ਸੀ। ਇਸ ਗੱਲ ਦੇ ਬਾਵਜੂਦ ਕਿ ਕਿਸੇ ਨੇ ਉਹਨਾਂ ਤੋਂ ਇਸ ਗੱਲ ਦੀ ਮੰਗ ਨਾ ਕੀਤੀ ਉਹਨਾਂ ਸਾਰੀ ਉਮਰ ਅੱਖਰ-ਅੱਖਰ ਉਹ ਗੱਲਾਂ ਚੇਤੇ ਰੱਖੀਆਂ ਜਿਹੜੀਆਂ ਉਹਨਾਂ ਸੁਣੀਆਂ। ਜਦੋਂ ਸ਼ਬਦ ਆਪਣੇ ਹੁਸਨ ਨਾਲ਼ ਬੱਚੇ ਨੂੰ ਉਤੇਜਤ ਕਰਦਾ ਹੈ ਉਹ ਇਹਦੇ ਹੁਸਨ ਨੂੰ ਸਦਾ ਚੇਤੇ ਰੱਖੇਗਾ ਅਤੇ ਉਸ ਚੇਤੇ ਰੱਖਣ ਤੋਂ ਕੋਈ ਬੋਝ ਨਹੀਂ ਪਵੇਗਾ, ਇਹਦੇ ਉਲਟ ਚੇਤਾ ਹੋਰ ਤਿੱਖਾ ਹੋ ਜਾਂਦਾ ਹੈ।

ਕਹਾਣੀ ਦਾ ਪਹਿਲੀ ਵਾਰ ਸੁਣਾਇਆ ਜਾਣਾ ਬੱਚਿਆਂ ਦੇ ਜੀਵਨ ਵਿੱਚ ਇੱਕ ਵੱਡੀ ਘਟਨਾ ਹੁੰਦਾ। ਮੈਂ ਉਸ ਉਤੇਜਨਾ ਨੂੰ ਕਦੀ ਨਹੀਂ ਭੁੱਲਣ ਲੱਗਾ ਜਿਸ ਨਾਲ਼ ਅਸਾਂ

ਹਾਨਜ਼ ਕ੍ਰਿਸਚੀਆਨ ਐਂਡਰਸਨ ਦੀ ਕਹਾਣੀ "ਹਿੰਮ ਰਾਣੀ" ਲਈ ਮੰਚ ਤਿਆਰ ਕੀਤਾ। ਇਹ ਸਕੂਲ ਦੇ ਦੂਜੇ ਵਰ੍ਹੇ ਦੀ ਗੱਲ ਹੈ। ਸਿਆਲ਼ ਦਾ ਛੇਤੀ ਸ਼ੁਰੂ ਹੋਣ ਵਾਲ਼ਾ ਧੁੰਦਲਕਾ ਢਲ਼ ਚੁੱਕਾ ਸੀ ਅਤੇ ਬੱਚੇ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਆਏ। ਜਿਸ ਆਲ਼ੇ-ਦੁਆਲ਼ੇ ਵਿੱਚ ਕਹਾਣੀ ਦਾ ਅਮਲ ਚਲਦਾ ਹੈ ਉਹ ਹੈ ਤਿੱਖੀਆਂ ਢਾਲ਼ਵੀਆਂ ਛੱਤਾਂ ਵਾਲ਼ੇ ਮਕਾਨ, ਉੱਚੀ ਟੀਕਰੀ ਉੱਤੇ ਪਰੀ-ਕਹਾਣੀ ਮਹੱਲ, ਇੱਕ ਤੇਜ਼ ਨੱਠਣ ਵਾਲ਼ੇ ਹਿਰਨ ਅਤੇ ਬਰਫ਼ ਦੇ ਢੇਰ। ਬੱਚਿਆਂ ਨੇ ਇਹ ਸਭ ਕੁੱਝ ਆਪਣੇ ਹੱਥਾਂ ਨਾਲ਼ ਬਣਾਇਆ ਪਰ ਉਹਨਾਂ ਸਾਰਿਆਂ ਨੇ ਕਹਾਣੀ ਨਹੀਂ ਸੀ ਸੁਣੀ ਹੋਈ। ਨਿੱਕੇ ਮਕਾਨਾਂ ਦੀਆਂ ਬਾਰੀਆਂ ਵਿੱਚ ਰੌਸ਼ਨੀਆਂ ਲਿਸ਼ਕਣ ਲੱਗ ਪਈਆਂ ਅਤੇ ਅਸਮਾਨ ਤੋਂ ਬਰਫ਼ ਦੇ ਗੋੜ੍ਹੇ ਡਿੱਗ ਰਹੇ ਸਨ। ਸਾਡੇ ਆਲ਼ੇ-ਦੁਆਲ਼ੇ ਸ਼ਾਮ ਦਾ ਪਲਾਤਾ ਹਨੇਰਾ ਸੀ। ਬੱਚਿਆਂ ਨੇ ਮੇਰੀ ਗੱਲ ਸੁਣਦੇ ਹੋਏ ਸਾਹ ਰੋਕ ਲਏ। ਕਹਾਣੀ ਖ਼ਤਮ ਹੋ ਗਈ ਪਰ ਬੱਚਿਆਂ ਨੇ ਮੈਨੂੰ ਦੁਬਾਰਾ ਸੁਣਾਉਣ ਲਈ ਕਿਹਾ। ਸ਼ਬਦਾਂ ਨਾਲ਼ ਇਹ ਮੋਹ ਮੈਨੂੰ ਬਹੁਤ ਪਿਆਰਾ ਸੀ। ਜਿੰਨੀ ਵਾਰ ਬੱਚਿਆਂ ਨੇ ਕਿਹਾ ਮੈਂ ਕਹਾਣੀ ਦੁਹਰਾਈ ਅਤੇ ਉਹਨੂੰ ਮੈਨੂੰ "ਹਿੰਮ ਰਾਣੀ" ਦੀ ਕਹਾਣੀ ਘੜੀ-ਮੁੜੀ ਸੁਣਾਉਣ ਲਈ ਕਿਹਾ, ਇਸ ਲਈ ਨਹੀਂ ਕਿ ਉਹਨਾਂ ਸ਼ਬਦ ਚੇਤੇ ਰੱਖਣੇ ਸਨ ਸਗੋਂ ਇਸ ਲਈ ਕਿ ਸ਼ਬਦ ਉਹਨਾਂ ਲਈ ਸੰਗੀਤ ਵਾਂਗ ਸਨ।

ਅਧਿਆਪਕ ਸਦਾ ਇਹ ਸੋਚਦਾ ਰਹਿੰਦਾ ਹੈ ਕਿ ਬੱਚਿਆਂ ਨੂੰ ਆਪਣੀ ਮਾਤ-ਭਾਸ਼ਾ ਦਾ ਡੂੰਘਾ ਗਿਆਨ ਕਿਵੇਂ ਦਿੱਤਾ ਜਾਵੇ ਤਾਂ ਜੋ ਉਹਨਾਂ ਦੀ ਮਾਤ-ਭਾਸ਼ਾ ਉਹਨਾਂ ਦੇ ਆਤਮਕ ਜੀਵਨ ਦਾ ਹਿੱਸਾ ਬਣ ਜਾਵੇ ਅਤੇ ਤੇਜ਼ ਛੈਣੀਆਂ ਅਤੇ ਰਾਂਗਲੀ ਰੰਗਦਾਨੀਆਂ ਅਤੇ ਸੱਚ ਸਮਝਣ ਦਾ ਸ਼ੁੱਧ ਸਾਧਨ ਬਣ ਜਾਵੇ। ਭਾਸ਼ਾ ਚਿੰਤਨ ਦਾ ਪਦਾਰਥਕ ਪ੍ਰਗਟਾਅ ਹੈ ਅਤੇ ਬੱਚਾ ਇਹਨੂੰ ਉਦੋਂ ਹੀ ਜਾਣ ਸਕੇਗਾ ਜਦੋਂ ਸੋਚਣ ਦੇ ਨਾਲ਼-ਨਾਲ਼ ਉਹ ਸਪੱਸ਼ਟ ਭਾਵੁਕ ਰੰਗਣਾਂ—ਮਾਤ ਭਾਸ਼ਾ ਦੀ ਥਰਥਰਾਹਟ ਦੇ ਜਿਉਂਦੇ ਸੰਗੀਤ—ਨੂੰ ਵੀ ਅਨੁਭਵ ਕਰਦਾ ਹੈ। ਸ਼ਬਦਾਂ ਦੇ ਸੁਹੱਪਣ ਦੇ ਅਨੁਭਵ ਤੋਂ ਬਿਨਾਂ ਬੱਚੇ ਦਾ ਮਨ ਉਹਨਾਂ ਦੇ ਅਰਥਾਂ ਦੇ ਬਾਹਰਲੇ ਕਿਨਾਰੇ ਅਨੁਭਵ ਨਹੀਂ ਕਰ ਸਕਦਾ ਅਤੇ ਖ਼ਿਆਲ-ਉਡਾਰੀ ਤੋਂ ਬਿਨਾਂ, ਰਚਨਾਤਮਕਤਾ ਵਿੱਚ, ਜਿਸਦਾ ਨਾਂ "ਪਰੀ-ਕਹਾਣੀ" ਹੈ ਨਿੱਜੀ ਸ਼ਮੂਲੀ ਤੋਂ ਬਿਨਾਂ ਸੁਹੱਪਣ ਦੇ ਅਨੁਭਵ ਸਬੰਧੀ ਸੋਚਿਆ ਵੀ ਨਹੀਂ ਜਾ ਸਕਦਾ। ਕਹਾਣੀਆਂ ਸਰਗਰਮ ਸੁਹਜ-ਸੁਆਦੀ ਰਚਨਾਤਮਕਤਾ ਹਨ ਜਿਹੜੀ ਬੱਚੇ ਦੇ ਆਤਮਕ ਜੀਵਨ ਦੇ ਸਾਰੇ ਖੇਤਰਾਂ—ਉਹਦੇ ਮਨ, ਭਾਵਨਾਵਾਂ, ਕਲਪਨਾ ਅਤੇ ਇੱਛਾ—ਨੂੰ ਉਤੇਜਤ ਕਰਦੀ ਹੈ। ਇਹ ਪਹਿਲਾਂ ਹੀ ਸੁਣਾਉਣ ਨਾਲ਼ ਸ਼ੁਰੂ ਹੁੰਦੀ ਹੈ ਪਰ ਕਹਾਣੀ ਨੂੰ ਖੇਡਣਾ ਪਹਿਲਾਂ ਹੀ ਹੋਰ ਵੀ ਉਚੇਰਾ ਪੜਾਅ ਹੈ।

**ਪਰੀ-ਕਹਾਣੀਆਂ ਦੇ ਕਮਰੇ** ਵਿੱਚ ਇੱਕ ਕਠ-ਪੁਤਲੀ ਥੇਟਰ ਅਤੇ ਨਾਟਕ ਕਲੱਬ ਨੇ ਜਨਮ ਲਿਆ। ਉੱਥੇ ਬੱਚਿਆਂ ਨੇ ਪਹਿਲੀ ਵਾਰ ਰੁਕਾਵਿਚਕਾ (ਨਿੱਕੇ ਮਿਟਨ*) ਸਬੰਧੀ, ਜਿਸ ਵਿੱਚ ਸੂਰਮਾ ਪਸ਼ੂਆਂ ਨੇ ਆਪਣਾ ਘਰ ਬਣਾਇਆ ਸੀ, ਯੂਕਰੇਨੀ ਲੋਕ ਕਥਾ ਮੰਚ

---

** ਅਜਿਹਾ ਦਸਤਾਨਾ ਜਿਸ ਦਾ ਸਿਰਫ਼ ਅੰਗੂਠਾ ਵੱਖਰਾ ਹੁੰਦਾ ਹੈ, ਬਾਕੀ ਚਾਰ ਉਂਗਲਾਂ ਲਈ ਇੱਕੋ ਖ਼ਾਨਾ ਹੁੰਦਾ ਹੈ। —**ਅਨੁ:***

ਉੱਤੇ ਖੇਡੀ। ਫਿਰ ਉਹਨਾਂ ਬਹੁਤ ਦਿਲਚਸਪੀ ਨਾਲ਼ ਡੱਡੂ ਸ਼ਹਿਜ਼ਾਦੀ ਅਤੇ ਨਿੱਕੀ ਕੁੱਬੀ ਚਿੜੀ ਸਬੰਧੀ ਜਪਾਨੀ ਲੋਕ ਕਥਾ ਵੀ ਖੇਡੀ। ਚੌਥੀ ਸ਼੍ਰੇਣੀ ਵਿੱਚ ਉਹਨਾਂ ਸਮੂਹਕ ਤੌਰ ਉੱਤੇ ਸਾਰੇ ਪਾਤਰਾਂ ਦਾ ਚਿੱਤਰਨ ਕਰਦੇ ਹੋਏ ਡਰੈਗਨਫ਼ਲਾਈ* ਸੰਗੀਤ-ਨਾਟ ਖੇਡਿਆ।

**ਪਰੀ-ਕਹਾਣੀਆਂ ਦੇ ਕਮਰੇ** ਵਿੱਚ ਮੈਂ ਪਹਿਲੀ ਵਾਰ ਉਹਨਾਂ ਨੂੰ ਰੌਬਿਨਸਨ ਕਰੂਸੋ ਦੀ ਕਹਾਣੀ, “ਬੈਰਨ ਮੁਨਚਨਹਾਉਸਨ ਦੇ ਕਾਰਨਾਮੇ”, “ਗੁਲੀਵਰ ਦਾ ਸਫ਼ਰ”, “ਜ਼ਾਰ ਸੁਲਤਾਨ ਦੀ ਕਹਾਣੀ” ਅਤੇ “ਸੰਗੀਤਕਾਰ ਯਾਂਕੋ” ਦੀ ਕਹਾਣੀ ਪੜ੍ਹ ਕੇ ਸੁਣਾਈ। ਬੱਚੇ ਸਿਆਲ਼ ਦੀਆਂ ਉਹਨਾਂ ਸ਼ਾਮਾਂ ਦੀ ਖਿੱਚ ਕਦੀ ਨਾ ਭੁੱਲੇ, ਜਦੋਂ ਬਾਰੀਆਂ ਤੋਂ ਬਾਹਰ ਬਰਫ਼ ਦੇ ਝੱਖੜ ਚੱਲ ਰਹੇ ਹੁੰਦੇ ਅਤੇ ਉਹ ਰੌਬਿਨਸਨ ਕਰੂਸੋ ਨਾਲ਼ ਤਬਾਹ ਹੋਏ ਜਹਾਜ਼ ਵਿੱਚੋਂ ਨਿੱਕਲ਼ ਮਾਰੂਥਲ ਟਾਪੂ ਉੱਤੇ ਜਾਂਦੇ ਅਤੇ ਉਹਦੇ ਨਾਲ਼ ਪ੍ਰਕਿਰਤੀ ਵਿਰੁੱਧ ਕਰੜੇ ਘੋਲ਼ ਦੇ ਭਾਰ ਸਾਂਝੇ ਕਰਦੇ। **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਅਸਾਂ ਹਾਨਜ਼ ਕਰਿਸਚੀਆਨ ਐਂਡਰਸਨ, ਲਿਓ ਤਾਲਸਤਾਏ, ਕ. ਉਸ਼ਿੰਸਕੀ, ਗ੍ਰਿਮ ਭਰਾਵਾਂ ਅਤੇ ਬੱਚਿਆਂ ਲਈ ਲਿਖਣ ਵਾਲ਼ੇ ਸੋਵੀਅਤ ਲੇਖਕਾਂ ਕ. ਚੁਕੋਵਸਕੀ ਅਤੇ ਸ. ਮਰਸ਼ਾਕ ਦੀਆਂ ਸਾਰੀਆਂ ਕਹਾਣੀਆਂ ਪੜ੍ਹੀਆਂ। ਕਈ ਵਰ੍ਹਿਆਂ ਦਾ ਅਨੁਭਵ ਦਰਸਾਉਂਦਾ ਹੈ ਕਿ ਇਹਨਾਂ ਕਿਰਤਾਂ ਵਿੱਚ ਚੰਗੇ ਅਤੇ ਭੈੜੇ, ਸੱਚ ਅਤੇ ਬੇਇਮਾਨੀ, ਮਾਣ ਅਤੇ ਨਿਰਲੱਜਤਾ ਸਬੰਧੀ ਜਿਹੜੇ ਵਿਚਾਰ ਹਨ ਉਹ ਬੰਦੇ ਦੀ ਮਿਲਖ ਬਣ ਜਾਂਦੇ ਹਨ ਜੇ ਇਹ ਕਿਰਤਾਂ ਬਚਪਨ ਵਿੱਚ ਪੜ੍ਹੀਆਂ ਜਾਣ। ਪਰੀ-ਕਹਾਣੀਆਂ ਬਚਪਨ ਲਈ ਹੁੰਦੀਆਂ ਹਨ।

ਸਾਡਾ ਪੜ੍ਹਨਾ ਵੰਨ-ਸੁਵੰਨਾ ਸੀ: ਪਰੀ-ਕਹਾਣੀਆਂ ਅਤੇ ਮੈਂ ਇੱਥੇ ਜਿਹੜੀਆਂ ਕਹਾਣੀਆਂ ਦਾ ਜ਼ਿਕਰ ਕੀਤਾ ਹੈ ਉਹ ਮੈਨੂੰ ਜ਼ਬਾਨੀ ਯਾਦ ਸਨ। ਮੈਂ ਕੇਵਲ ਤਸਵੀਰਾਂ ਬੱਚਿਆਂ ਨੂੰ ਵਿਖਾਉਣ ਲਈ ਪੁਸਤਕ ਹੱਥ ਵਿੱਚ ਲੈਂਦਾ ਅਤੇ ਇਉਂ ਪਰੀ-ਕਹਾਣੀਆਂ ਸੁਣਾਉਣਾ ਅਤੇ ਪੜ੍ਹਨਾ, ਤਰਕ ਅਤੇ ਦਿਆਲ, ਮਾਨਵੀ ਭਾਵਨਾਵਾਂ ਸਿਖਾਉਣ ਦਾ ਬਲਵਾਨ ਸਾਧਨ ਹਨ।

ਅਤਿ-ਕਥਨੀ ਤੋਂ ਬਿਨਾਂ ਇਹ ਕਿਹਾ ਜਾ ਸਕਦਾ ਹੈ ਕਿ ਬਚਪਨ ਵਿੱਚ ਪੜ੍ਹਨਾ ਦਿਲ ਦੀ ਸਿੱਖਿਆ ਹੈ, ਬੱਚੇ ਦੀ ਆਤਮਾ ਦੀਆਂ ਧੁਰ ਅੰਦਰਲੀਆਂ ਨੁੱਕਰਾਂ ਨੂੰ ਮਾਨਵੀ ਉੱਚਤਾ ਨਾਲ਼ ਛੂਹਣਾ ਹੈ। ਜਿਹੜਾ ਸ਼ਬਦ ਉੱਚ ਵਿਚਾਰ ਪ੍ਰਗਟ ਕਰਦਾ ਹੈ ਉਹ ਬੱਚੇ ਦੇ ਦਿਲ ਵਿੱਚ ਸਦਾ ਮਾਨਵਤਾ ਦੀ ਕਣੀ ਵਜੋਂ ਰਹਿੰਦਾ ਹੈ, ਜਿਸਤੋਂ ਅੰਤਹਕਰਣ ਬਣਿਆ ਹੈ।

## ਪਰੀ-ਕਹਾਣੀਆਂ ਜਾਰੀ ਰੱਖਣਾ—<br>ਸਾਡਾ “ਜਾਦੂਈ ਟਾਪੂ”

ਬੱਚੇ ਅਸਧਾਰਨ ਵੱਲ, ਰੋਮਾਂਚਕ ਸਫ਼ਰਾਂ ਅਤੇ ਕਾਰਨਾਮਿਆਂ ਵੱਲ, ਪ੍ਰਕਿਰਤੀ ਦੀਆਂ ਆਦਿ-ਅਨਾਦੀ ਸ਼ਕਤੀਆਂ ਵਿਰੁੱਧ ਘੋਲ਼ ਵੱਲ ਖਿੱਚੇ ਜਾਂਦੇ ਹਨ। ਜਦੋਂ ਮੈਂ ਉਹਨਾਂ ਨੂੰ

** ਇੱਕ ਲੰਮੀ ਸ਼ਿਕਾਰੀ ਮੱਖੀ, ਜਿਸਦਾ ਅਕਸਰ ਬਹੁਤ ਸ਼ੋਖ਼ ਰੰਗ ਹੁੰਦਾ ਹੈ।—**ਅਨੁ:***

ਪਹਿਲਾਂ ਪਹਿਲ ਰੌਬਿਨਸਨ ਕਰੂਸੋ ਦੀ ਕਹਾਣੀ ਸੁਣਾਈ ਤਾਂ ਉਹ ਸੈਲਾਨੀ ਹੋਣ ਦੀ ਖੇਡ ਖੇਡਣਾ ਚਾਹੁੰਦੇ ਸਨ, ਸਮੁੰਦਰੀ ਲਹਿਰਾਂ ਦੇ ਸ਼ੋਰ ਤੇ ਆਬਸ਼ਾਰ ਦੀ ਗਰਜ ਸੁਣਨਾ ਚਾਹੁੰਦੇ ਸਨ। ਉਹਨਾਂ ਇੱਕ **ਜਾਦੂਈ ਟਾਪੂ** ਬਣਾਉਣ ਦਾ ਨਿਰਣਾ ਕੀਤਾ—ਇੱਕ ਗੁਪਤ ਨੁੱਕਰ ਜਿੱਥੇ ਉਹ ਖੇਡਾਂ ਦਾ ਸੰਸਾਰ ਜਿਉਂ ਸਕਦੇ ਸਨ। ਅਸਾਂ ਪਲਾਹ ਅਤੇ ਕਿੱਕਰ ਦੀਆਂ ਝੰਗੀਆਂ ਵਿੱਚ ਇਹ ਟਾਪੂ ਬਣਾਇਆ। ਅਸਾਂ ਜੰਗਲ਼ੇ ਦੀਆਂ ਫੱਟੀਆਂ ਨਾਲ਼ ਰੌਬਿਨਸਨ ਕਰੂਸੋ ਦੇ ਰਹਿਣ ਦੀ ਥਾਂ ਬਣਾਈ ਤਾਂ ਜੋ ਜੰਗਲੀ ਜਾਨਵਰਾਂ ਵਿਰੁੱਧ ਉਹਦੀ ਰੱਖਿਆ ਕੀਤੀ ਜਾ ਸਕੇ, ਇਸ ਵਿੱਚ ਉਹੋ ਜਿਹਾ ਚੁੱਲ੍ਹਾ ਸੀ ਜਿਹੋ ਜਿਹਾ ਉਹਦਾ ਸੀ; ਅਸਾਂ ਇੱਕ ਨਿੱਕੀ ਜਿਹੀ ਬਾਰੀ ਬਣਾਈ ਜਿਸ ਵਿੱਚੋਂ ਅਸੀਂ "ਸਾਗਰ" ਦੀਆਂ ਅਸੀਮ ਚੁੜੱਤਣਾਂ ਵੇਖ ਸਕਦੇ ਸਾਂ। ਅਸਾਂ ਭੋਂ ਦੇ ਇੱਕ ਟੋਟੇ ਨੂੰ ਪੋਲਾ ਕੀਤਾ ਅਤੇ ਉਹਦੇ ਵਿੱਚ ਕਣਕ ਅਤੇ ਜੌਂ ਦੇ ਦਰਜਨਾਂ ਬੀਜ ਬੀਜੇ। ਕੋਲੀਆ ਤਾਂ ਘਰੋਂ ਇੱਕ ਮੇਮਣਾ ਵੀ ਲੈ ਆਇਆ ਕਿਉਂਕਿ ਰੌਬਿਨਸਨ ਕਰੂਸੋ ਕੋਲ਼ ਇੱਕ ਬੱਕਰੀ ਸੀ। ਅਸੀਂ ਪੁਰਾਣੇ ਢੋਲ, ਰੱਸੇ ਅਤੇ ਇੱਟਾਂ ਲਿਆਏ। ਅਸਾਂ ਢੋਲਾਂ ਦੇ ਕੜਿਆਂ ਦੀ ਧਾਤ ਤੋਂ ਛੁਰੀਆਂ ਬਣਾਈਆਂ ਅਤੇ ਮੱਛੀਆਂ ਫੜਨ ਲਈ ਜਾਲ਼ ਬਣਾਏ। ਆਦਿ-ਕਾਲੀਨ ਸ਼ਿਕਾਰੀਆਂ ਵਾਂਗ ਅਸਾਂ ਸੁੱਕੀ ਲੱਕੜੀ ਦੇ ਦੋ ਟੋਟਿਆਂ ਨੂੰ ਰਗੜ ਕੇ ਅੱਗ ਬਾਲ਼ੀ ਕਿਉਂਕਿ ਹੋ ਸਕਦਾ ਸੀ ਕਰੂਸੋ ਕੋਲ਼ ਅੱਗ ਬਾਲਣ ਦਾ ਹੋਰ ਕੋਈ ਸਾਧਨ ਨਹੀਂ ਸੀ।

ਮੀਂਹ ਦੇ ਦਿਨੀਂ, ਉਹ ਟੋਆ ਜਿੱਥੇ ਅਸਾਂ ਕੁੱਲੀ ਬਣਾਉਣ ਲਈ ਮਿੱਟੀ ਪੁੱਟੀ ਸੀ ਪਾਣੀ ਨਾਲ਼ ਭਰ ਜਾਂਦਾ ਅਤੇ ਨਿੱਕਾ ਜਿਹਾ ਛੱਪੜ ਬਣ ਜਾਂਦਾ। ਬੱਚੇ ਇਸ ਪਾਣੀ ਵਿੱਚ ਛਲੱਪ-ਛਲੱਪ ਫਿਰਦੇ, ਆਪਣੀਆਂ ਕਲਪਨਾਵਾਂ ਵਿੱਚ ਉਹ ਸਾਗਰ ਦੀਆਂ ਅਸੀਮ ਚੁੜੱਤਣਾਂ ਵੇਖਦੇ ਅਤੇ ਜੇ ਸਾਗਰ ਹੋਵੇ ਤਾਂ ਜਹਾਜ਼ਾਂ ਦਾ ਹੋਣਾ ਲਾਜ਼ਮੀ ਹੈ; ਬੱਚਿਆਂ ਨੂੰ ਕਹੂ ਦੀ ਲੱਕੜ ਦਾ ਇੱਕ ਟੋਟਾ ਲੱਭਾ ਅਤੇ ਉਹਨਾਂ ਇੱਕ ਬੇੜੀ ਬਣਾਉਣੀ ਸ਼ੁਰੂ ਕਰ ਦਿੱਤੀ। ਇਹ ਕਰੜਾ ਕੰਮ ਸੀ ਪਰ ਉਹਨਾਂ ਦੇ ਯਤਨਾਂ ਨੂੰ ਸਫ਼ਲਤਾ ਨਸੀਬ ਹੋਈ; ਉਹਨਾਂ ਬੇੜੀ ਨੂੰ ਪਾਲ਼ ਲਾ ਦਿੱਤਾ ਅਤੇ ਉਹ ਸਾਗਰ ਵਿੱਚ ਚੱਲ ਪਈ।

ਇੱਕ ਨਿੱਕੀ ਜਿਹੀ ਪਹਾੜੀ ਤੋਂ ਪਾਰ, ਜਿਹੜੀ ਬੱਚਿਆਂ ਦੀ ਕਲਪਨਾ ਵਿੱਚ ਉੱਚਾ ਪਰਬਤ ਬਣ ਗਈ ਸੀ, ਅਸਾਂ ਲਿਲੀਪੁਤੀਆ* ਦਾ ਦੇਸ਼ ਬਣਾਇਆ। ਅਸਾਂ ਪਲਾਈਵੁਡ ਅਤੇ ਬੈਂਤ ਤੋਂ ਦੇਸ਼ ਦੀ ਰਾਜਧਾਨੀ ਬਣਾਈ। ਅਸਾਂ ਚੀਕਣੀ ਮਿੱਟੀ ਤੋਂ ਘੋੜੇ, ਗਊਆਂ ਅਤੇ ਭੇਡਾਂ ਬਣਾਈਆਂ। ਅਸਾਂ ਮਹਾਂ-ਕਾਵਿਕ ਸੂਰਮੇ ਇਲੀਆ ਮੂਰੋਮੇਤਸ ਅਤੇ ਉਹਦੇ ਵੈਰੀ ਡਾਕੂ ਸੋਲੋਵੇਈ ਦੇ ਅਕਾਰ ਵੀ ਬਣਾਏ। ਅਸਾਂ ਇਹ ਅਕਾਰ ਝਾੜੀਆਂ ਵਿੱਚ ਰੱਖ ਦਿੱਤੇ। ਇਹ ਪੁਰਾਣੇ ਰੂਸ ਦਾ ਘਣਾ ਜੰਗਲ਼ ਸੀ। ਅਸੀਂ ਹੁਨਾਲ਼ ਦੀਆਂ ਸ਼ਾਂਤ ਸ਼ਾਮਾਂ ਨੂੰ ਉੱਥੇ ਜਾਂਦੇ ਅਤੇ ਹਰ ਇੱਕ ਦਲੇਰ, ਸਾਹਸੀ ਸੂਰਮਿਆਂ ਦੇ ਕਿੱਸੇ ਸੁਣਾਉਣਾ ਚਾਹੁੰਦੇ।

ਅਲੰਘ ਝਾੜੀਆਂ ਵਿੱਚ ਬਹੁਤ ਅੱਗੇ ਜਾਕੇ ਅਸਾਂ ਦਰੁਗ ਦੀ ਢਾਲ਼ ਉੱਤੇ ਇੱਕ ਨਿੱਕਾ ਜਿਹਾ ਟੋਇਆ ਲੱਭਿਆ—ਇਹ ਅਮਰ ਅਜਗਰ ਦੀ ਖੋਹ ਸੀ ਅਤੇ ਕਿਧਰੇ ਗੁਪਤ

---

** ਜਾਨਾਥਨ ਸਵਿਫ਼ਟ ਦੀ ਪ੍ਰਸਿੱਧ ਰਚਨਾ "ਗੁਲੀਵਰਜ਼ ਟਰੈਵਲਜ਼" (ਗੁਲੀਵਰ ਦੇ ਸ.ਫ਼ਰ) ਵਿਚਲਾ ਇੱਕ ਦੇਸ਼, ਜਿਸਦੇ ਵਸਨੀਕ ਕੁੱਝ ਸੈਂਟੀਮੀਟਰ ਕੱਦ ਦੇ ਸਨ। —**ਅਨੁ:***

ਡੂੰਘਾਈਆਂ ਵਿੱਚ ਸੋਹਣੀ ਰਾਜਕੁਮਾਰੀ ਕੈਦ ਪਈ ਸੀ।

ਨਿੱਘੇ ਮੌਸਮ ਵਿੱਚ ਜਦੋਂ ਕਦੀ ਅਸੀਂ ਲੰਮੇਰੇ ਸਫ਼ਰ ਨਾ ਕਰ ਸਕਦੇ ਅਸੀਂ ਆਪਣੇ ਵਿਹਲੇ ਦਿਨ **ਜਾਦੂਈ ਟਾਪੂ** ਉੱਤੇ ਬਿਤਾਉਂਦੇ। ਅਸਾਂ ਰੌਬਿਨਸਨ ਕਰੂਸੋ ਦੇ ਘਰ ਦੇ ਨੇੜੇ ਇੱਕ ਕੁੱਲੀ ਉਸਾਰੀ। ਇਹ ਖ਼ਿਆਲ-ਉਡਾਰੀ ਦੇ ਖੰਭਾਂ ਲਈ ਸਾਨੂੰ ਪਰੀ-ਕਹਾਣੀਆਂ ਦੇ ਦੇਸ਼ ਵਿੱਚ ਉਡਾ ਕੇ ਲੈ ਜਾਣ ਲਈ ਮਨ-ਭਾਉਂਦੀ ਥਾਂ ਸੀ। ਸਾਡੇ ਪਰੀ-ਕਹਾਣੀ ਸੂਰਮੇ ਸਾਡੇ ਕੋਲ਼ ਸਨ ਅਤੇ ਜਦੋਂ ਧਰਤੀ ਉੱਤੇ ਰਾਤ ਹੋ ਜਾਂਦੀ ਤਾਂ ਅਸੀਂ ਡਾਕੂ ਸੋਲੋਵੇਈ ਦੀ ਸੀਟੀ, ਅਮਰ ਅਜਗਰ ਦਾ ਘਰਕਣਾ ਅਤੇ ਸ਼ੂਕਣਾ ਅਤੇ ਬੂਟਾਂ-ਵਾਲ਼ੀ-ਮਾਣੋ ਦੇ ਸੋਘੀ ਪੈਰਾਂ ਦੀ ਅਵਾਜ਼ ਸੁਣਦੇ। ਬੱਚਿਆਂ ਦੀ ਖ਼ਿਆਲ-ਉਡਾਰੀ ਦਾ ਜਵਾਲਾ ਇੱਥੇ ਤੇਜ਼ੀ ਨਾਲ਼ ਭੜਕਦੀ। ਯੂਰਾ, ਗਾਲੀਆ, ਤੀਨਾ ਅਤੇ ਵਿਤੀਆ ਨੇ ਇਸ ਨੁੱਕਰ ਵਿੱਚ ਅਦਭੁੱਤ ਕਹਾਣੀਆਂ ਘੜੀਆਂ। ਐਨ ਵਾਯੂਮੰਡਲ ਹੀ ਕਲਪਨਾ ਦੀ ਖੇਡ ਨੂੰ ਉਕਸਾਉਂਦਾ, ਵਿਚਾਰ ਇਕਸਾਰ ਅਤੇ ਅਰੁੱਕ ਤੌਰ ਉੱਤੇ ਵਹਿ ਨਿੱਕਲ਼ਦੇ; ਬੱਚਿਆਂ ਨੂੰ ਆਪਣੀਆਂ ਭਾਵਨਾਵਾਂ ਲਈ ਸਪੱਸ਼ਟ ਸ਼ਬਦਾਂ ਵਿੱਚ ਪ੍ਰਗਟਾਅ ਮਿਲ਼ਦਾ। ਇਹ ਹੈ ਸੁਨਹਿਰੀ ਸਤਰੰਗੀ ਪੀਂਘ ਦੀ ਕਹਾਣੀ ਜਿਹੜੀ ਸੇਰਯੋਜ਼੍ਹਾ ਨੇ ਘੜੀ :

"ਇੱਕ ਦਿਨ ਧੜਵੈਲ ਲੁਹਾਰ ਸੂਰਜ ਕੋਲ਼ ਗਏ ਅਤੇ ਕਿਹਾ, "ਸ਼੍ਰੀ ਸੂਰਜ, ਸ਼੍ਰੀ ਸੂਰਜ, ਸਾਡੇ ਲੋਹੇ ਦੇ ਹਥੌੜੇ ਟੁੱਟ ਗਏ ਨੇ ਤੇ ਛੇਤੀ ਹੀ ਚਾਂਦੀ ਦੀਆਂ ਤਾਰਾਂ ਬਣਾਉਣ ਲਈ ਕੁੱਝ ਨਹੀਂ ਰਹਿਣ ਲੱਗਾ। ਅਹਿਰਣਾਂ ਵੀ ਪੁਰਾਣੀਆਂ ਹੋ ਗਈਆਂ ਨੇ। ਸਾਨੂੰ ਹੋਰ ਲੋਹਾ ਲਿਆਉਣ ਲਈ ਧਰਤੀ 'ਤੇ ਭੇਜੋ।' ਸੂਰਜ ਨੇ ਲੁਹਾਰਾਂ ਨੂੰ ਉਹਨਾਂ ਦੇ ਰਾਹ ਟੋਰ ਦਿੱਤਾ। ਲੁਹਾਰ ਲੋਕਾਂ ਕੋਲ਼ ਗਏ ਪਰ ਕਾਲ਼ੇ ਬੱਦਲ਼ਾਂ ਨੇ ਉਹਨਾਂ ਦਾ ਰਾਹ ਰੋਕਿਆ ਹੋਇਆ ਸੀ। ਲੁਹਾਰਾਂ ਨੇ ਬੱਦਲ਼ਾਂ ਵਿੱਚ ਧਰਤੀ ਵੱਲ ਵੇਖਿਆ—ਉਹ ਉੱਚਾਈ, ਬਹੁਤ ਉੱਚਾਈ ਉੱਤੇ ਸਨ ਅਤੇ ਉਹਨਾਂ ਇਹ ਫ਼ੈਸਲਾ ਕਰਨਾ ਸੀ ਕਿ ਹੇਠਾਂ ਕਿਵੇਂ ਜਾਇਆ ਜਾਵੇ। ਉਹ ਸੂਰਜ ਕੋਲ਼ ਮੁੜ ਗਏ ਅਤੇ ਕਿਹਾ, 'ਸ਼੍ਰੀ ਸੂਰਜ, ਸ਼੍ਰੀ ਸੂਰਜ, ਅਸੀਂ ਧਰਤੀ ਉੱਤੇ ਕਿਵੇਂ ਪਹੁੰਚ ਸਕਦੇ ਹਾਂ ? ਸਾਡੇ ਲਈ ਇੱਕ ਪੁਲ਼ ਬਣਾ ਦੇ।' ਸੂਰਜ ਨੇ ਆਪਣੀਆਂ ਕਿਰਨਾਂ ਕਾਲ਼ੇ ਬੱਦਲ਼ਾਂ ਵਿੱਚ ਸੁੱਟੀਆਂ ਅਤੇ ਅਸਮਾਨ ਵਿੱਚ ਧੁੱਪ ਦਾ ਪੁਲ਼ ਲਿਸ਼ਕਣ ਲੱਗ ਪਿਆ। ਧਰਤੀ ਉੱਤੇ ਲੋਕਾਂ ਨੇ ਸੁਨਹਿਰੀ ਸਤਰੰਗੀਂ ਪੀਂਘ ਵੇਖੀ। ਲੁਹਾਰ ਹੇਠਾਂ ਧਰਤੀ ਉੱਤੇ ਗਏ, ਲੋਕਾਂ ਤੋਂ ਲੋਹਾ ਲਿਆ ਅਤੇ ਧੁੱਪ ਦੇ ਪੁਲ਼ ਉੱਤੇ ਸੂਰਜ ਵੱਲ ਮੁੜ ਆਏ। ਜਿਉਂ ਹੀ ਸੂਰਜ ਨੇ ਉਹਨਾਂ ਦੀਆਂ ਚਿੱਟੀਆਂ ਦਾੜ੍ਹੀਆਂ ਵੇਖੀਆਂ, ਉਹਨੇ ਆਪਣੀਆਂ ਸੁਨਹਿਰੀ ਕਿਰਨਾਂ ਵਾਪਸ ਲੈ ਲਈਆਂ ਅਤੇ ਸਤਰੰਗੀ ਪੀਂਘ ਗਾਇਬ ਹੋ ਗਈ। ਉਸ ਸਮੇਂ ਤੋਂ ਜਦੋਂ ਕਦੀ ਅਸਮਾਨ ਵਿੱਚ ਕਾਲ਼ੇ ਬੱਦਲ਼ ਆਉਂਦੇ ਹਨ ਸੂਰਜ ਆਪਣੇ ਲੁਹਾਰਾਂ ਨੂੰ ਲੋਹਾ ਲੈਣ ਲਈ ਧਰਤੀ ਉੱਤੇ ਭੇਜਦਾ ਹੈ। ਪਰ ਸਿਲੀਆ ਵਿੱਚ ਸਤਰੰਗੀ ਪੀਂਘ ਨਹੀਂ ਹੁੰਦੀ ਕਿਉਂਕਿ ਦਿਨ ਛੋਟੇ ਹੁੰਦੇ ਹਨ ਅਤੇ ਲੁਹਾਰ ਆਪਣੇ ਹਥੌੜਿਆਂ ਦੀ ਬਹੁਤੀ ਵਰਤੋਂ ਨਹੀਂ ਕਰਦੇ।"

ਮੈਨੂੰ ਇਸ ਗੱਲ ਉੱਤੇ ਹਦੋਂ ਵੱਧ ਖ਼ੁਸ਼ੀ ਹੋਈ ਕਿ ਉੱਥੇ ਹਰ ਬੱਚੇ ਨੇ ਕਹਾਣੀ ਘੜੀ। ਮੈਨੂੰ ਸ਼ਾਂਤ ਹੁਨਾਲ਼ੀ ਸ਼ਾਮਾਂ ਸਦਾ ਚੇਤੇ ਰਹੀਆਂ, ਸੂਰਜ ਅਸਤ ਹੋਣ ਪਿੱਛੋਂ ਜਦੋਂ ਅਸਮਾਨ

ਉੱਤੇ ਸੁਆਹ-ਰੰਗੀ ਭਾਹ ਆਉਣ ਲੱਗ ਪੈਂਦੀ ਹੈ। ਜਦੋਂ ਹੁਨਾਲ਼ ਆਪਣੀ ਸਿਖਰ ਉੱਤੇ ਹੁੰਦਾ ਹੈ ਤਾਂ ਸਾਲ ਵਿੱਚ ਅਜਿਹੇ ਕਈ ਦਿਨ ਹੁੰਦੇ ਹਨ। ਇਉਂ ਜਾਪਦਾ ਹੈ ਕਿ ਅਸਮਾਨ ਮੱਧਮ ਲਿਸ਼ਕ ਰਿਹਾ ਹੈ, ਸ਼ਾਮ ਦਾ ਧੁੰਦਲਕਾ ਸਧਾਰਨ ਨਾਲ਼ੋਂ ਲੰਮੇਰਾ ਹੁੰਦਾ ਹੈ ਅਤੇ ਤਾਰੇ ਲੰਮੇ ਸਮੇਂ ਤੱਕ ਨਹੀਂ ਆਉਂਦੇ।... ਬੱਚੇ ਪ੍ਰਕਿਰਤੀ ਦੇ ਹੁਸਨ ਨੂੰ ਮਾਣਦੇ ਚੁੱਪ ਸਨ। ਅਜਿਹੀਆਂ ਘੜੀਆਂ ਵਿੱਚ ਖ਼ਿਆਲ-ਉਡਾਰੀ ਦੀ ਲਾਟ ਵਿਸ਼ੇਸ਼ ਤੌਰ ਉੱਤੇ ਉੱਚੀ ਭੜਕਦੀ ਹੈ। ਅਸਾਂ ਉਹ ਕਹਾਣੀ ਸੁਣੀ ਜਿਹੜੀ ਨੀਨਾ ਨੇ ਘੜੀ ਸੀ :

"ਸੂਰਜ ਸੌਣ ਲਈ ਆਪਣੇ ਜਾਦੂਈ ਬਾਗ਼ ਵਿੱਚ ਗਿਆ। ਉਹ ਲੇਟ ਗਿਆ ਪਰ ਆਪਣੀਆਂ ਅੱਖਾਂ ਬੰਦ ਕਰਨੀਆਂ ਭੁੱਲ ਗਿਆ। ਲੁਹਾਰਾਂ ਸਮਝਿਆ ਅਜੇ ਦਿਨ ਹੈ। ਉਹ ਚਾਂਦੀ ਦੇ ਤਾਰ ਬਣਾਈ ਗਏ, ਬਣਾਈ ਗਏ। ਤਾਰ ਡੁੱਲ੍ਹ ਗਏ ਅਤੇ ਮਿੱਟੀ ਬਣ ਗਏ। ਸਾਰੇ ਅਸਮਾਨ ਉੱਤੇ ਚਾਂਦੀ-ਰੰਗੀ ਮਿੱਟੀ ਖਿਲਰ ਗਈ। ਉਹ ਬਲ਼ਦੀ ਅਤੇ ਚਮਕਦੀ ਹੈ।..."

ਜਦੋਂ ਮੈਂ ਇਹ ਅਦਭੁੱਤ ਕਹਾਣੀ ਸੁਣੀ ਤਾਂ ਮੇਰੇ ਦਿਲ ਦੀ ਧੜਕਣ ਤਿੱਖੀ ਹੋ ਗਈ। ਜਦੋਂ ਪ੍ਰਕਿਰਤੀ ਦਾ ਕੀਲਣ ਵਾਲ਼ਾ ਹੁਸਨ ਅਤੇ ਪਰੀ-ਕਹਾਣੀਆਂ ਦੇ ਅਨੋਖੇ ਬਿੰਬ ਸਾਰੇ ਬੱਚਿਆਂ ਦੀ ਚੇਤਨਤਾ ਵਿੱਚ ਚਿੰਤਨ ਦੇ ਸੋਮੇ ਖੋਹਲਦੇ ਹਨ ਤਾਂ ਮੈਂ ਖ਼ੁਸ਼ੀ ਮਨਾਏ ਬਿਨਾਂ ਕਿਵੇ ਰਹਿ ਸਕਦਾ ਸਾਂ। ਮੈਨੂੰ ਕਾਰਨ ਦਾ ਪਤਾ ਨਹੀਂ ਪਰ ਜੂਨ ਦੀਆਂ ਸਭ ਤੋਂ ਲੰਮੀਆਂ ਸ਼ਾਮਾਂ ਨੂੰ ਜਦੋਂ ਸੁਆਹ-ਰੰਗੇ ਅਸਮਾਨ ਉੱਤੇ ਕਿਸੇ ਤਰ੍ਹਾਂ ਦਾ ਭੇਦ-ਭਰਿਆ ਪਰਦਾ ਪਿਆ ਹੁੰਦਾ ਹੈ—ਉਹਨਾਂ ਘੜੀਆਂ ਵਿੱਚ ਬੱਚਿਆਂ ਦੀਆਂ ਕਲਪਨਾਵਾਂ ਦੀ ਲਗ਼ਾਮ ਢਿੱਲੀ ਹੋ ਜਾਂਦੀ।

ਤੀਜੀ ਸ਼੍ਰੇਣੀ ਮੁਕਾਉਣ ਤੋਂ ਪਿੱਛੋਂ ਬੱਚੇ **ਜਾਦੂਈ ਟਾਪੂ** ਉੱਤੇ ਛਾਪਾਮਾਰ ਦਸਤੇ ਦਾ ਸਦਰ ਸਥਾਪਤ ਕਰਨਾ ਚਾਹੁੰਦੇ ਸਨ। ਜਿਹਾ ਕਿ ਰਿਵਾਜ ਹੈ, ਸਦਰ ਇੱਕ ਭੋਰੇ ਵਿੱਚ ਸਥਾਪਤ ਕੀਤਾ ਗਿਆ, ਜਿਸਨੂੰ ਪੁੱਟਣ ਅਤੇ ਸਮਾਨ ਰੱਖਣ ਵਿੱਚ ਵਡੇਰੇ ਬੱਚਿਆਂ ਨੇ ਸਾਡੀ ਸਹਾਇਤਾ ਕੀਤੀ। ਇੱਕ ਰੌਚਕ ਖੇਡ ਸ਼ੁਰੂ ਹੋ ਗਈ ਜਿਹੜੀ ਕਈ ਮਹੀਨੇ ਚਲਦੀ ਰਹੀ। ਬੱਚੇ ਰਾਤ ਨੂੰ ਖੇਡਣਾ ਚਾਹੁੰਦੇ ਸਨ ਅਤੇ ਉਹਨਾਂ ਨੂੰ ਇਸ ਤੋਂ ਰੋਕਣਾ ਔਖਾ ਸੀ। ਉਹ ਵੇਖ-ਭਾਲ ਦੀਆਂ ਮੁਹਿੰਮਾਂ ਉੱਤੇ ਗਏ ਅਤੇ ਕੰਪਾਸ ਵਰਤਣੀ ਸਿੱਖ ਲਈ। ਉਹਨਾਂ ਲੱਕੜ ਦੀਆਂ ਮਸ਼ੀਨਗੰਨਾਂ ਅਤੇ ਸਵੈਕਾਰ ਰਾਈਫ਼ਲਾਂ ਵਰਤੀਆਂ। ਫ਼ੌਜੀ ਮੁਹਿੰਮਾਂ ਉੱਤੇ ਜਾਣ ਤੋਂ ਪਹਿਲਾਂ ਉਹ ਹੁਕਮ ਦੇਂਦੇ।

ਸਕੂਲ ਦੇ ਅਖ਼ੀਰੀ ਵਰ੍ਹੇ ਉਹਨਾਂ ਰੂਸੀ ਲੇਖਕ ਅਤੇ ਕਥਾ-ਵਾਚਕ ਪ. ਬਾਜ਼ੋਵ ਦੀ ਕਿਤਾਬ "ਮੈਲਾਕਾਈਟ* ਦਾ ਡੱਬਾ" ਪੜ੍ਹੀ। ਜਦੋਂ ਮੈਂ ਯੂਰਾਲ ਪਰਬਤਾਂ ਦੀਆਂ ਮਣੀਆਂ ਸਬੰਧੀ, ਉਹਨਾਂ ਖੋਹਾਂ ਦੇ ਅਦਭੁੱਤ ਸੁਹੱਪਣ ਸਬੰਧੀ ਜਿਨ੍ਹਾਂ ਵਿੱਚ ਤਾਂਬਾ ਪਹਾੜ ਦੀ ਮਾਲਕਣ ਦੇ ਅਣਗਿਣਤ ਖ਼ਜ਼ਾਨੇ ਰੱਖੇ ਹੋਏ ਹਨ ਅਤੇ ਮੈਲਾਕਾਈਟ ਦੇ ਸੋਹਣੇ ਟੋਟਿਆਂ ਸਬੰਧੀ ਪੜ੍ਹਿਆ ਤਾਂ ਬੱਚਿਆਂ ਦੀਆਂ ਅੱਖਾਂ ਲਿਸ਼ਕ ਪਈਆਂ। ਉਹਨੀਂ ਦਿਨੀਂ ਬੱਚੇ ਕੁੱਝ ਸੋਹਣਾ, ਗੁਪਤ ਅਤੇ ਰੋਮਾਂਚਕ ਕਰਨਾ ਚਾਹੁੰਦੇ ਸਨ। ਕਿਸੇ ਨੂੰ ਵਿਚਾਰ ਅਹੁੜਿਆ ਕਿ ਧਰਤੀ ਹੇਠ ਪੰਨੇ ਦਾ ਦੇਸ਼ ਉਸਾਰਿਆ ਜਾਵੇ। ਅਸਾਂ ਸ਼ੀਸ਼ੇ ਦੇ ਹਰੇ, ਗੂੜ੍ਹੇ ਨੀਲੇ, ਅਸਮਾਨੀ, ਸੰਤਰੀ, ਲਾਲ ਅਤੇ ਜਾਮਨੀ

---

** ਸੰਗਮਰਮਰ ਨਾਲ਼ ਮਿਲਦਾ ਇੱਕ ਹਰੇ ਰੰਗ ਦਾ ਪੱਥਰ। —**ਅਨੁ:***

ਟੋਟੇ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਉਹਨਾਂ ਨੂੰ ਆਪਣੀ ਖੋਹ ਦੀਆਂ ਕੰਧਾਂ ਵਿੱਚ ਜੜਿਆ। ਜਦੋਂ ਖੋਹ ਵਿੱਚ ਬਿਜਲੀ ਦੀ ਇੱਕ ਛੋਟੀ ਬੱਤੀ ਬਾਲ਼ੀ ਗਈ ਅਤੇ ਰੰਗਾਂ ਦੀ ਸਤਰੰਗੀ ਪੀਂਘ ਲਿਸ਼ਕ ਪਈ ਤਾਂ ਸੁਹੱਪਣ ਅਤੇ ਅਚਰਜਤਾ ਦੀ ਸ਼੍ਰਨਾ ਦੀ ਜਿਹੜੀ ਭਾਵਨਾ ਬੱਚਿਆਂ ਨੇ ਅਨੁਭਵ ਕੀਤੀ ਉਹਨੂੰ ਬਿਆਨ ਕਰਨਾ ਔਖਾ ਹੈ। ਇੱਥੇ ਨਵੀਆਂ ਕਹਾਣੀਆਂ ਜੰਮੀਆਂ ਅਤੇ ਇੱਥੇ ਮੈਨੂੰ ਬੌਧਿਕ ਯੋਗਤਾ ਵਿਕਸਤ ਕਰਨ ਵਿੱਚ ਸੁਹਜ-ਸੁਆਦੀ ਸਿੱਖਿਆ ਦੀ ਮਹੱਤਤਾ ਸਬੰਧੀ ਇੱਕ ਵਾਰ ਫਿਰ ਨਿਸ਼ਚਾ ਹੋ ਗਿਆ। ਮੈਂ ਵੇਖਿਆ ਕਿ ਵਾਲੀਆ, ਪੈਤਰਿਕ ਅਤੇ ਨੀਨਾ ਦੀ ਸੋਚ ਤਿੱਖੀ ਉੱਨਤੀ ਕਰ ਰਹੀ ਸੀ: ਉਹਨਾਂ ਕਹਾਣੀਆਂ ਘੜੀਆਂ ਜਿਨ੍ਹਾਂ ਆਪਣੀ ਪ੍ਰਗਟਾਅ ਦੀ ਭਰਪੂਰਤਾ ਨਾਲ਼ ਮੈਨੂੰ ਸ਼ਸ਼ਿਦਰ ਕਰ ਦਿੱਤਾ। ਇੱਥੇ ਲਿਊਦਾ ਨੇ ਇੱਕ ਕਹਾਣੀ ਘੜੀ। ਮੈਨੂੰ ਨਿਸ਼ਚਾ ਹੋ ਗਿਆ ਕਿ ਨਿੱਕੀ ਬੱਚੀ ਦੀ ਚੁੱਪ ਦਾ ਕਾਰਨ ਧੀਮਾ ਦਿਮਾਗ਼ੀ ਵਿਕਾਸ ਨਹੀਂ ਸੀ ਸਗੋਂ ਅਲਸੇਟ ਅਤੇ ਸੋਚਣਾ ਸੀ।

## ਗੀਤ ਬੱਚੇ ਨੂੰ ਸੰਸਾਰ ਦਾ ਸੁਹੱਪਣ ਵਿਖਾਉਂਦੇ ਹਨ

**ਖ਼ੁਸ਼ੀ ਦੇ ਸਕੂਲ** ਦੀਆਂ ਅਤੇ ਮੁੱਢਲੀਆਂ ਸ਼੍ਰੇਣੀਆਂ ਵਿੱਚ ਅਸਾਂ ਪ੍ਰਕਿਰਤੀ ਦਾ ਸੰਗੀਤ ਸੁਣਿਆ, ਜਿਹੜਾ ਸ਼ਬਦਾਂ ਦੀ ਭਾਵੁਕ ਰੰਗਣ ਦਾ ਮਹੱਤਵਪੂਰਨ ਸੋਮਾ ਅਤੇ ਲੈਅ ਦੇ ਸੁਹੱਪਣ ਨੂੰ ਸਮਝਣ ਅਤੇ ਅਨੁਭਵ ਕਰਨ ਦੀ ਕੁੰਜੀ ਹੈ। ਪ੍ਰਕਿਰਤੀ ਦਾ ਸੰਗੀਤ ਸੁਣਦੇ ਹੋਏ ਬੱਚੇ ਭਾਵੁਕ ਤੌਰ ਉੱਤੇ ਸਮੂਹ ਗਾਣ ਲਈ ਤਿਆਰ ਹੋ ਗਏ। ਮੈਂ ਉਹਨਾਂ ਤੋਂ ਪ੍ਰਕਿਰਤੀ ਵਿੱਚ ਉਸ ਗੀਤ ਦੀਆਂ ਸੁਰਾਂ ਦੀ ਪਛਾਣ ਕਰਵਾਈ ਜਿਹੜਾ ਅਸਾਂ ਗਾਉਣਾ ਸੀ।

ਸਾਡੇ ਸਕੂਲ ਦੇ ਨੇੜੇ ਹੀ ਇੱਕ ਸੋਹਣੀ ਨੁੱਕਰ ਸੀ। ਸ਼ਾਮ ਦਾ ਅਸਮਾਨ ਛੱਪੜ ਵਿੱਚ ਪ੍ਰਤੀਬਿੰਬਤ ਹੁੰਦਾ ਅਤੇ ਜੂਹ ਤੋਂ ਪੰਛੀਆਂ ਦੀ ਚਹਿਕ ਆ ਰਹੀ ਸੀ; ਸ਼ਾਮ ਦੀ ਠੰਢੀਰ ਵਿੱਚ ਟਿੱਡੀਆਂ ਦੀ ਚਰ-ਚਰ ਸੁਣੀ ਜਾ ਸਕਦੀ ਸੀ। ਯੂਕਰੇਨੀ ਸਵਰਕਾਰ ਯਾ. ਸਤੇਪੋਵੋਈ ਦਾ ਗੀਤ "ਮੇਰੀ ਸ਼ਾਮ ਦਾ ਸੂਰਯ ਅਸਤ" ਗਾਉਣ ਸਿੱਖਣ ਤੋਂ ਪਹਿਲਾਂ ਅਸਾਂ ਕਈ ਵਾਰ ਇੱਥੇ ਪ੍ਰਕਿਰਤੀ ਦਾ ਸੰਗੀਤ ਸੁਣਿਆ। ਸੂਰਜ ਡੁੱਬਣ ਦੇ ਸਮੇਂ ਦਾ ਸੁਹੱਪਣ ਇਸ ਗੀਤ ਵਿੱਚ ਬਹੁਤ ਸੋਹਣੀ ਤਰ੍ਹਾਂ ਬਿਆਨ ਕੀਤਾ ਗਿਆ ਹੈ। ਹੁਨਾਲ਼ੀ ਸ਼ਾਮਾਂ ਦੀ ਚੁੱਪ ਵਿੱਚ ਇਹਦੀ ਲੈਅ ਕੀਲਣ ਵਾਲ਼ੀ ਸੀ। ਅਸਾਂ ਇਹ ਗੀਤ ਇਸ ਨਿੱਕੀ ਨੁੱਕਰ ਵਿੱਚ ਸਿੱਖਿਆ ਅਤੇ ਕਈ ਹਫ਼ਤੇ ਪਿੱਛੋਂ ਬੱਚਿਆਂ ਨੇ ਗਾਉਂਦੇ ਅਤੇ ਲੋਕ ਸਾਜ਼ ਵਜਾਉਂਦੇ ਹੋਏ ਇਹ ਸੰਗੀਤ ਸੁਣਨ ਲਈ ਕਮਰੇ ਵਿੱਚ ਦੁਹਰਾਇਆ। ਗੀਤ ਨੇ ਉਹਨਾਂ ਨੂੰ ਸੂਰਜ ਡੁੱਬਣ ਸਮੇਂ ਦਾ ਸੁਹੱਪਣ ਯਾਦ ਦਿਵਾਇਆ ਅਤੇ ਉਹਨਾਂ ਦੇ ਮੂੰਹ ਖ਼ੁਸ਼ੀ ਨਾਲ਼ ਚਮਕ ਉੱਠੇ।

ਜੰਗਲ਼ ਵਿੱਚ ਅਸਾਂ **ਧੁਪਿਆਲੀ ਦੁਪਹਿਰ ਦਾ ਸੰਗੀਤ** ਸੁਣਿਆ। ਉੱਚੇ ਰੁੱਖਾਂ ਉੱਤੇ ਪੱਤੇ ਸ਼ਾਂਤੀ ਨਾਲ਼ ਸਰ-ਸਰ ਕਰ ਰਹੇ ਸਨ, ਚੱਕੀਰਾਹ ਠਕ-ਠਕ ਕਰ ਰਹੇ ਸਨ ਅਤੇ ਕਿਧਰੇ ਜੰਗਲ਼ੀ ਕੋਇਲ ਕੂਕ ਰਹੀ ਸੀ। ਇਸ ਸੰਗੀਤ ਨੇ ਜਾਦੂ ਕੀਤਾ। ਉਹਨੇ ਬੱਚਿਆਂ ਨੂੰ ਰੂਸੀ

ਸਵਰਕਾਰ ਅ. ਅਰੇਨਸਕੀ ਦਾ ਗੀਤ "ਕੁਕੁਸ਼ਕਾ" ਸਮਝਣ ਵਿੱਚ ਸਹਾਇਤਾ ਦਿੱਤੀ।

ਬੱਚਿਆਂ ਨੇ ਵ. ਮੋਜ਼ਾਰਤ ਦੀ "ਲੋਰੀ" ਪਿਆਰ ਨਾਲ਼ ਗਾਈ, ਫਿਰ ਉਹਨਾਂ ਚੈਕੋਸਲੋਵਾਕੀਆ ਦਾ ਲੋਕ ਗੀਤ "ਸੋਰੋਕਾ", ਚਾਏਕੋਵਸਕੀ ਦਾ "ਬੱਚਿਆਂ ਦਾ ਗੀਤ" ਗਾਇਆ ਅਤੇ ਕਈ ਹੋਰ ਲੋਕ ਅਤੇ ਬੱਚਿਆਂ ਦੇ ਗੀਤ ਗਾਏ ਆਮ ਤੌਰ ਉੱਤੇ ਉਹਨਾਂ ਦੀ ਸੰਗੀਤ-ਮੰਡਲੀ a capella * ਗਾਉਂਦੀ। ਮੈਨੂੰ ਇਸ ਗੱਲ ਉੱਤੇ ਬਹੁਤ ਖ਼ੁਸ਼ੀ ਸੀ ਕਿ ਹਰ ਇੱਕ ਗਾਉਣਾ ਪਸੰਦ ਕਰਦਾ।

ਬੱਚਿਆਂ ਇਕੱਠੇ ਹੋਕੇ ਗਾਉਣ ਦੀ ਲੋੜ ਅਨੁਭਵ ਕਰਨੀ ਸ਼ੁਰੂ ਕਰ ਦਿੱਤੀ। ਗੀਤ ਉਹਨਾਂ ਦੇ ਆਤਮਕ ਜੀਵਨ ਵਿੱਚ ਸ਼ਾਮਲ ਹੋ ਗਏ ਅਤੇ ਉਹਨਾਂ ਅੰਦਰ ਆਪਣੀ ਮਾਤ-ਭੂਮੀ ਅਤੇ ਆਲ਼ੇ-ਦੁਆਲ਼ੇ ਦੀ ਪ੍ਰਕਿਰਤੀ ਲਈ ਪਿਆਰ ਦੀ ਭਾਵਨਾ ਜਗਾਉਂਦੇ ਹੋਏ ਉਹਨਾਂ ਦੇ ਵਿਚਾਰਾਂ ਨੂੰ ਲਿਸ਼ਕਦੀ ਭਾਵੁਕ ਰੰਗਣ ਦਿੱਤੀ।

ਯੂਕਰੇਨੀ ਲੋਕ ਗੀਤ "ਅਸੀਂ ਖੇਤ ਵਿੱਚ ਕਣਕ ਵੱਢਦੇ ਲਾਵੇ ਸਾਂ" ਨੇ ਬੱਚਿਆਂ ਉੱਤੇ ਬਹੁਤ ਪ੍ਰਭਾਵ ਪਾਇਆ। ਇਹਨੇ ਸਾਡੇ ਲੋਕਾਂ ਦੇ ਦੁਰਾਡੇ ਅਤੀਤ ਅਤੇ ਹਮਲਾਵਰਾਂ ਵਿਰੁੱਧ ਉਹਨਾਂ ਦੇ ਘੋਲ਼ ਦਾ ਬਿੰਬ ਉਭਾਰਿਆ। ਗੀਤ ਦੀ ਲੈਅ ਬੱਚਿਆਂ ਨੂੰ ਉਹਨਾਂ ਦੀ ਮਾਤ-ਭੂਮੀ ਦੀ ਸੁਤੰਤਰਤਾ ਲਈ ਘੋਲ਼ ਦੇ ਦਿਨਾਂ ਵਿੱਚ ਲੈ ਗਈ ਜਾਪਦੀ; ਉਹਨਾਂ ਸੰਸਾਰ ਨੂੰ ਉਸੇ ਰੂਪ ਵਿੱਚ ਵੇਖਿਆ ਜਿਸ ਰੂਪ ਵਿੱਚ ਸਾਡੇ ਦੁਰਾਡੇ ਵਡੇਰਿਆਂ ਨੇ ਕਈ ਸਦੀਆਂ ਪਹਿਲਾਂ ਵੇਖਿਆ ਸੀ। ਲਾਵੇ ਖੇਤ ਵਿੱਚ ਕਣਕ ਵੱਢ ਰਹੇ ਸਨ ਅਤੇ ਸਮੇਂ-ਸਮੇਂ ਮਰਦ ਅਤੇ ਔਰਤਾਂ ਦੁਮੇਲ ਵੱਲ ਵੇਖਦੇ। ਦੁਸ਼ਮਣ ਕਿਸੇ ਵੀ ਛਿਣ ਆ ਸਕਦਾ ਸੀ ਅਤੇ ਫਿਰ ਦਾਤਰੀਆਂ ਦੀ ਥਾਂ ਸੈਫ਼ਾਂ ਨੇ ਲੈ ਲੈਣੀ ਸੀ, ਜਿਨ੍ਹਾਂ ਆਪਣੀ ਮਾਤ-ਭੂਮੀ ਅਤੇ ਕਣਕ ਦੀਆਂ ਭਰੀਆਂ ਦੀ ਛਾਂਵੇਂ ਲੇਟੇ ਬੱਚਿਆਂ ਦੀ ਰਖਿਆ ਕਰਨੀ ਸੀ। ਕੇਵਲ ਗੀਤ ਦੀ ਕੀਲਣ ਵਾਲ਼ੀ ਲੈਅ ਹੀ ਇਹ ਬਿੰਬ ਬੱਚੇ ਦੇ ਦਿਲ ਅਤੇ ਮਨ ਤੱਕ ਲਿਜਾ ਸਕਦੀ ਹੈ। ਕੇਵਲ ਗੀਤ ਹੀ ਲੋਕਾਂ ਦੀ ਆਤਮਾ ਦਾ ਸੁਹੱਪਣ ਪ੍ਰਗਟ ਕਰ ਸਕਦੇ ਹਨ। ਬੰਦੇ ਦੀ ਮਾਤ-ਭੂਮੀ ਦੇ ਗੀਤਾਂ ਦੀ ਲੈਅ ਅਤੇ ਸ਼ਬਦ ਇੱਕ ਬਲਵਾਨ ਵਿੱਦਿਅਕ ਸ਼ਕਤੀ ਹਨ, ਜਿਹੜੇ ਲੋਕਾਂ ਦੇ ਆਸ਼ਿਆਂ ਅਤੇ ਆਸਾਂ ਨੂੰ ਬੱਚੇ ਅੱਗੇ ਪ੍ਰਗਟ ਕਰਦੇ ਹਨ।

ਭਾਵੁਕਤਾ ਅਤੇ ਤਰੰਗਤਾ ਜਿਹੀਆਂ ਮਨੁੱਖੀ ਸਿਫ਼ਤਾਂ ਹਨ। ਜਦੋਂ ਆਲ਼ੇ-ਦੁਆਲ਼ੇ ਦਾ ਸੰਸਾਰ ਬੱਚੇ ਦੀ ਹਰ ਸ਼ੈਅ ਨੂੰ ਤੀਖਣਤਾ ਨਾਲ਼ ਅਨੁਭਵ ਕਰਾਉਣ ਦੀ ਯੋਗਤਾ ਤਿੱਖੀ ਕਰ ਦੇਵੇ ਤਾਂ ਉਹਨਾਂ ਦਾ ਪ੍ਰਗਟਾਅ ਹੁੰਦਾ ਹੈ। ਭਾਵੁਕ, ਤਰੰਗੀ ਖ਼ਾਸੇ ਵਾਲ਼ਾ ਮਨੁੱਖ ਕਿਸੇ ਹੋਰ ਜੀਅ ਦਾ ਗ਼ਮ, ਦੁੱਖ ਅਤੇ ਨਾਖ਼ੁਸ਼ੀ ਭੁੱਲ ਨਹੀਂ ਸਕਦਾ; ਉਹਦਾ ਅੰਤਹਕਰਣ ਉਹਨੂੰ ਸਹਾਇਤਾ ਦੇਣ ਉੱਤੇ ਮਜ਼ਬੂਰ ਕਰਦਾ ਹੈ। ਸੰਗੀਤ ਅਤੇ ਗੀਤ ਲੋਕਾਂ ਵਿੱਚ ਇਸ ਸਿਫ਼ਤ ਨੂੰ ਸਾਹਮਣੇ ਲਿਆਉਂਦੇ ਹਨ।

ਸਦਾਚਾਰਕ ਅਤੇ ਸੁਹਜ-ਸੁਆਦੀ ਪੱਖੋਂ ਸਿੱਖਿਅਤ ਮਨੁੱਖ ਦੀ ਲਖਣਾਇਕ ਤਰੰਗਤਾ ਇਸ ਗੱਲ ਵਿੱਚ ਪ੍ਰਗਟ ਹੁੰਦੇ ਹਨ ਕਿ ਦਿਲ ਦਿਆਲ ਸ਼ਬਦਾਂ, ਨਸੀਹਤ, ਸਲਾਹ

---

** ਸਾਜ਼ਾਂ ਦੀ ਸੰਗੀਤ ਤੋਂ ਬਿਨਾਂ। —ਅਨੁ:*

ਅਤੇ ਵਿਦਾਇਗੀ ਦੇ ਸ਼ਬਦਾਂ ਵੱਲ ਵਧੇਰੇ ਪ੍ਰਭਾਵ-ਪਾਤਰ ਬਣ ਜਾਂਦਾ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਸ਼ਬਦ ਤੁਹਾਡੇ ਸ਼ਗਿਰਦਾਂ ਨੂੰ **ਸਿਖਾਉਣ ਕਿ ਉਹ ਕਿਵੇਂ ਜਿਊਣ**, ਜੇ ਤੁਸੀਂ ਚਾਹੁੰਦੇ ਹੋ ਕਿ ਉਹ ਚੰਗਿਆਈ ਲਈ ਯਤਨ ਕਰਨ, ਉਹਨਾਂ ਨੂੰ ਕੋਮਲਤਾ ਅਤੇ ਭਾਵੁਕ ਤਰੰਗਤਾ ਸਿਖਾਓ। ਨਿੱਕੇ ਦਿਲ ਉੱਤੇ ਪੈਣ ਵਾਲ਼ੇ ਅਨੇਕ ਪ੍ਰਭਾਵਾਂ ਵਿੱਚ ਸੰਗੀਤ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਹੈ। **ਸੰਗੀਤ ਅਤੇ ਸਦਾਚਾਰ** ਗੰਭੀਰ ਅਧਿਐਨ ਅਤੇ ਖੋਜ ਦੇ ਯੋਗ ਖੇਤਰ ਹੈ।

ਗੀਤ ਸੰਸਾਰ ਦੀ ਕਾਵਿਕ ਸੂਝ ਨੂੰ ਮਜ਼ਬੂਤ ਬਣਾਉਂਦਾ ਹੈ। ਮੈਨੂੰ ਚੇਤੇ ਹੈ ਇੱਕ ਦਿਨ ਉਹ ਗੀਤ ਗਾਉਣ ਪਿੱਛੋਂ ਜਿਸ ਵਿੱਚ ਲੋਕਾਂ ਨੇ ਬਹੁਤ ਸਾਰੀ ਭਾਵਨਾ ਭਰ ਦਿੱਤੀ ਸੀ, ਬੱਚੇ ਸਤੈਪ-ਭੂਮੀ ਵਿੱਚ ਗਏ। ਕਣਕ ਦਾ ਅਸੀਮ ਸਾਗਰ ਸਾਡੇ ਸਾਹਮਣੇ ਸੀ ਅਤੇ ਦੁਮੇਲ ਉੱਤੇ ਪੁਰਾਣੇ ਦਫ਼ਨਾਉਣ ਵਾਲ਼ੇ ਟਿਬਿਆਂ ਦੀ ਨੀਲੀ ਧੁੰਦ ਸੀ। ਇੱਕ ਤੰਗ ਸੜਕ ਵਲ਼ ਖਾਂਦੀ ਹੋਈ ਸੁਨਹਿਰੀ ਖੇਤਾਂ ਵਿੱਚੋਂ ਲੰਘ ਰਹੀ ਸੀ ਅਤੇ ਨੀਲੇ ਅਸਮਾਨ ਵਿੱਚ ਇੱਕ ਚੰਡੋਲ ਤਾਨਾਂ ਲਾ ਰਿਹਾ ਸੀ। ਬੱਚੇ ਰੁਕ ਗਏ—ਇਉਂ ਜਾਪਦਾ ਸੀ ਜਿਵੇਂ ਉਹ ਆਪਣੀ ਮਾਤ-ਭੂਮੀ ਦੇ ਇਸ ਟੋਟੇ ਨੂੰ ਪਹਿਲੀ ਵਾਰ ਵੇਖ ਰਹੇ ਹੋਣ। "ਇਹ ਤਾਂ ਲਾਵਿਆਂ ਸਬੰਧੀ ਗੀਤ ਜਿਹਾ ਹੈ," ਤਰੰਗੀ, ਪ੍ਰਭਾਵੁਕ ਵਾਰੀਆ ਨੇ ਕਿਹਾ। ਮੈਂ ਅਨੁਭਵ ਕੀਤਾ ਕਿ ਉਹਨਾਂ ਛਿਣਾਂ ਵਿੱਚ ਲੋਕ ਗੀਤ ਦੇ ਸ਼ਬਦ ਹਰ ਬੱਚੇ ਦੀ ਆਤਮਾ ਵਿੱਚ ਗੂੰਜ ਰਹੇ ਸਨ। ਗੀਤ ਆਪਣੀ ਮਾਤ-ਭੂਮੀ ਦੇ ਸੁਹੱਪਣ ਵੱਲ ਬੰਦੇ ਦੀਆਂ ਅੱਖਾਂ ਖੋਹਲ ਦੇਂਦਾ ਹੈ ਅਤੇ ਉਹ ਹੁਸਨ ਵਧੇਰੇ ਮਨੁੱਖ ਦਾ ਆਪਣਾ, ਹੋਰ ਵਧੇਰੇ ਪਿਆਰਾ ਹੋ ਜਾਂਦਾ ਹੈ।

ਯੂਕਰੇਨੀ ਗੀਤਾਂ ਨੇ ਬੱਚਿਆਂ ਲਈ ਉਹਨਾਂ ਦੀ ਮਾਤ-ਭਾਸ਼ਾ ਨੂੰ ਲੋਕਾਂ ਦੇ ਇੱਕ ਅਮੋਲ ਖ਼ਜ਼ਾਨੇ ਵਜੋਂ ਪ੍ਰਗਟ ਕੀਤਾ। ਗੀਤਾਂ ਸਦਕਾ ਬੱਚਿਆਂ ਨੇ ਉਸ ਢੰਗ ਦੀ ਕੋਮਲਤਾ ਅਨੁਭਵ ਕੀਤੀ ਜਿਵੇਂ ਸ਼ਬਦ ਧਵਨੀ ਦੇਂਦੇ ਹਨ।

ਪਹਿਲਾਂ ਪਹਿਲ ਸਾਡੇ ਕੋਲ਼ ਸਾਜ਼ ਸੰਗੀਤ ਦੇ ਥੋੜ੍ਹੇ ਜਿਹੇ ਰੀਕਾਰਡ ਸਨ ਜਿਨ੍ਹਾਂ ਨੂੰ ਮੈਂ ਉਸੇ ਤਰ੍ਹਾਂ ਜ਼ਰੂਰੀ ਸਮਝਦਾ ਜਿਵੇਂ ਰੂਸੀ ਲੇਖਕਾਂ ਤਾਲਸਤਾਏ ਅਤੇ ਚੈਖ਼ੋਵ, ਗੋਰਕੀ ਅਤੇ ਕੋਰੋਲੈਨਕੋ, ਗੈਦਰ ਅਤੇ ਚੁਕੋਵਸਕੀ, ਪੋਲਿਸਤਾਨੀ ਲੇਖਕ ਸੈਨਕੀਵਿਸ਼ਜ਼, ਅਮਰੀਕੀ ਲੇਖਕ ਜੈਕ ਲੰਡਨ ਦੀਆਂ ਕਹਾਣੀਆਂ ਨੂੰ, ਪੁਸ਼ਕਿਨ ਅਤੇ ਸ਼ੇਵਚੈਨਕੋ ਦੀ ਕਵਿਤਾ ਨੂੰ ਅਤੇ ਹਾਨਜ਼ ਕ੍ਰਿਸਚੀਅਨ ਐਂਡਰਸਨ ਅਤੇ ਗ੍ਰਿਮ ਭਰਾਵਾਂ ਦੀਆਂ ਪਰੀ-ਕਹਾਣੀਆਂ ਨੂੰ। ਮੈਂ ਸੰਗੀਤ ਸੁਣੇ ਬਿਨਾਂ, ਬੱਚੇ ਜਾਂ ਬੱਚੀ ਦਾ ਬਚਪਨ ਦੇ ਵਰ੍ਹਿਆਂ ਤੋਂ ਆਪਣਾ ਮਨਪਸੰਦ ਸੰਗੀਤ ਹੋਏ ਬਿਨਾਂ ਵਿੱਦਿਆ ਦੇ ਅਮਲ ਦੀ ਕਲਪਨਾ ਵੀ ਨਹੀਂ ਸਾਂ ਕਰ ਸਕਦਾ। **ਖ਼ੁਸ਼ੀ ਦਾ ਸਕੂਲ** ਸ਼ੁਰੂ ਹੋਣ ਤੋਂ ਪਹਿਲਾਂ ਸਾਡੇ ਅਧਿਆਪਕਾਂ ਨੇ ਕਈ ਰੀਕਾਰਡ ਅਤੇ ਟੇਪ ਪ੍ਰਾਪਤ ਕਰ ਲਏ। ਅਸੀਂ ਇਹਨੂੰ ਖ਼ਜ਼ਾਨਾ ਸਮਝਦੇ ਸਾਂ ਅਤੇ ਸਾਨੂੰ ਇਸ ਗੱਲ ਉੱਤੇ ਦੁੱਖ ਹੁੰਦਾ ਕਿ ਇਹ ਖ਼ਜ਼ਾਨਾ ਬੱਚਿਆਂ ਨੂੰ ਮਨੁੱਖਜਾਤੀ ਦੀ ਕਲਾਤਮਕ ਦੌਲਤ ਦਾ ਪੂਰਾ ਪ੍ਰਭਾਵ ਨਹੀਂ ਸੀ ਦੇ ਸਕਦਾ। ਮੇਰੇ ਵਿਦਿਆਰਥੀਆਂ ਦੇ ਪਹਿਲਾ ਵਰ੍ਹਾ ਮੁਕੰਮਲ ਕਰਨ ਤੋਂ ਪਹਿਲਾਂ ਸਾਡੇ ਕੋਲ਼ 27 ਕਿਰਤਾਂ ਸਨ, ਸੱਤ ਗਾਨਿਆਂ ਦੀਆਂ ਅਤੇ ਵੀਹ ਸਾਜ਼ਾਂ ਦੀਆਂ। ਅਸੀਂ ਹਫ਼ਤੇ ਵਿੱਚ ਦੋ ਵਾਰ ਸੰਗੀਤ ਸੁਣਨ ਲਈ ਵਿਸ਼ੇਸ਼ ਤੌਰ ਉੱਤੇ ਸੰਗੀਤ ਦੇ ਕਮਰੇ ਵਿੱਚ ਜਾਂਦੇ। ਕਈ ਲੈਆਂ ਅਤੇ ਗੀਤਾਂ ਤੋਂ

ਬੱਚੇ ਜਾਣੂ ਸਨ ਅਤੇ **ਖ਼ੁਸ਼ੀ ਦੇ ਸਕੂਲ** ਵਿੱਚ ਇਹ ਉਹਨਾਂ ਦੇ ਅੰਦਰਲੇ ਜੀਵਨ ਦਾ ਹਿੱਸਾ ਬਣ ਗਏ ਸਨ। ਉਹਨਾਂ ਚਾਇਕੋਵਸਕੀ ਦਾ "ਚੰਡੋਲ ਦਾ ਗੀਤ" ਅਤੇ "ਸਨੋਡਰਾਪ ਦਾ ਗੀਤ", ਮੋਜ਼ਾਰਤ ਦੀ "ਲੋਰੀ", ਸ਼ੂਮਾਨ ਦਾ "ਦਲੇਰ ਘੋੜ-ਸਵਾਰ" ਅਤੇ ਗਰੀਗ ਦਾ "ਪਹਾੜੀ ਬਾਦਸ਼ਾਹ ਦੇ ਹਾਲ ਵਿੱਚ" ਕਈ ਵਾਰ ਸੁਣੇ ਸਨ। ਉਹ ਲਾਈਸੈਨਕੋ ਦੇ ਬੱਚਿਆਂ ਲਈ ਸੰਗੀਤ-ਨਾਟ "ਕੋਜ਼ਾ-ਦੇਰੇਜ਼ਾ" ਵਿੱਚੋਂ ਲੂੰਬੜ ਦਾ ਗੀਤ, ਬੱਕਰੀ ਦਾ ਗੀਤ ਅਤੇ ਬਘਿਆੜ ਦਾ ਗੀਤ ਅਤੇ ਯੂਕਰੇਨੀ ਗੀਤਾਂ "ਮੈਂ ਅਸਮਾਨ ਵੱਲ ਵੇਖਦਾ ਹਾਂ," "ਵਿਸ਼ਾਲ ਗਰਜ਼ਦਾ ਦਨੀਪਰ" ਅਤੇ "ਸੂਰਜ ਡੁੱਬਦਾ ਹੈ ਅਤੇ ਪਹਾੜ ਹਨ੍ਹੇਰੇ ਹੋ ਜਾਂਦੇ ਹਨ" ਤੋਂ ਵੀ ਜਾਣੂ ਸਨ।

ਬੱਚਿਆਂ ਨਾਲ਼ ਕੀਤੇ ਕੰਮ ਦੇ ਚਾਰ ਵਰ੍ਹਿਆਂ ਵਿੱਚ ਸਾਡੀ ਰੀਕਾਰਡਾਂ ਦੀ ਲਾਇਬ੍ਰੇਰੀ ਲੱਗਭੱਗ ਦੂਣੀ ਹੋ ਗਈ। ਇਹ ਬਹੁਤ ਨਹੀਂ ਸੀ, ਪਰ ਮੈਨੂੰ ਗਿਣਤੀ ਸਬੰਧੀ ਇੰਨੀ ਫ਼ਿਕਰਮੰਦੀ ਨਹੀਂ ਸੀ ਜਿੰਨੀ ਇਸ ਗੱਲ ਸਬੰਧੀ ਕਿ ਮਨੁੱਖਜਾਤੀ ਦੇ ਸੰਗੀਤ ਦੇ ਖ਼ਜ਼ਾਨੇ (ਸਭ ਤੋਂ ਪਹਿਲਾਂ ਯੂਕਰੇਨੀ ਅਤੇ ਰੂਸੀ ਕਿਰਤਾਂ) ਵਿੱਚ ਜੋ ਕੁੱਝ ਸਰਵਉਤਮ ਹੈ ਉਹ ਬੱਚਿਆਂ ਦੇ ਜੀਵਨ ਵਿੱਚ ਦਾਖ਼ਲ ਹੋ ਜਾਵੇ ਤਾਂ ਜੋ ਇੱਕੋ-ਇੱਕ ਕਿਰਤ ਨੂੰ ਘੜੀ-ਮੁੜੀ ਸੁਣਦੇ ਹੋਏ ਉਹਨਾਂ ਨੂੰ ਸੁਹਜ-ਸੁਆਦੀ ਸੰਤੋਖ ਮਿਲ਼ੇ ਅਤੇ ਇਹ ਬੱਚਿਆਂ ਦੇ ਬੌਧਿਕ ਅਤੇ ਭਾਵੁਕ ਜੀਵਨਾਂ ਉੱਤੇ ਆਪਣੀ ਛਾਪ ਛੱਡ ਜਾਵੇ।

ਬੇਸ਼ੱਕ ਬੱਚੇ ਮਹੀਨੇ ਵਿੱਚ ਇੱਕ ਹੀ ਨਵੀਂ ਲੈਅ ਸੁਣਨ ਪਰ ਉਹ ਲੈਅ ਉਹਨਾਂ ਦੀਆਂ ਸਾਰੀਆਂ ਜ਼ਿੰਦਗੀਆਂ ਲਈ ਆਤਮਕ ਸੰਤੋਖ ਦਾ ਸੋਮਾ ਬਣ ਜਾਵੇ। ਮੈਂ ਬੱਚਿਆਂ ਨੂੰ ਨਵੀਆਂ ਕਿਰਤਾਂ ਵਿੱਚ ਡਬੋ ਦੇਣੋਂ ਡਰਦਾ ਸਾਂ, ਜਿਹੜੀਆਂ ਉਹਨਾਂ ਦਿਲਾਂ ਉੱਤੇ ਕੋਈ ਪ੍ਰਭਾਵ ਛੱਡੇ ਬਿਨਾਂ ਉਹਨਾਂ ਦਾ ਜੀਅ ਪਰਚਾਵਾ ਕਰਦੀਆਂ।

ਉੱਪਰ ਜਿਸ ਕੁੱਝ ਦਾ ਜ਼ਿਕਰ ਕੀਤਾ ਗਿਆ ਹੈ, ਚਾਰ ਵਰ੍ਹਿਆਂ ਦੇ ਸਮੇਂ ਵਿੱਚ ਮੇਰੇ ਬੱਚਿਆਂ ਨੇ ਗਲਿਨਕਾ ਦੇ ਸੰਗੀਤ-ਨਾਟ "ਰੁਸਲਾਨ ਅਤੇ ਲਿਉਦਮੀਲਾ" ਵਿੱਚੋਂ "ਕਾਲ਼ੇ ਸਾਗਰ ਦੇ ਯੋਧੇ ਦਾ ਕੂਚ"; ਗਊਨੋਦ ਦੇ ਸੰਗੀਤ-ਨਾਟ "ਫ਼ਾਸਟ" ਵਿੱਚੋਂ ਕੂਚ; ਐਡਵਰਡ ਗਰੀਗ ਦਾ "ਨਾਰਵਿਜਿਆਈ ਨਾਚ" ਅਤੇ ਕੋਬੋਲਡਟ"; ਨ੍ਰਿਤ-ਨਾਟਾਂ "ਨਟਕਰੈਕਰ" ਅਤੇ "ਹੰਸਾਂ ਦਾ ਛੰਭ" ਵਿੱਚੋਂ ਹਿੱਸੇ; ਰਿਮਸਕੀ-ਕੋਰਸਾਕੋਵ ਦੇ ਸੰਗੀਤ-ਨਾਟ "ਜ਼ਾਰ ਸੁਲਤਾਨ ਦੀ ਕਥਾ" ਵਿੱਚੋਂ "ਭੌਰੇ ਦੀ ਉਡਾਰੀ" ਅਤੇ "ਤਿੰਨ ਚਮਤਕਾਰ"; ਸ਼ੂਮਾਨ ਦਾ "ਮੌਜੀ ਕਿਸਾਨ"; ਗਰੀਗ ਦਾ "ਵਣ-ਬੌਣਿਆਂ ਦਾ ਨਾਚ"; ਦੁਨੇਵਸਕੀ ਦਾ "ਤਿਲੀਅਰ ਉਡਦੇ ਆਏ"; ਲਾਈਸੈਨਕੋ ਦੇ ਸੰਗੀਤ-ਨਾਟ "ਸਿਆਲ਼ ਅਤੇ ਬਸੰਤ" ਦੇ ਚੁਣੇ ਹੋਏ ਹਿੱਸੇ; ਸਤੇਸੇਨਕੋ ਦੇ ਸੰਗੀਤ-ਨਾਟ "ਲੂੰਬੜ, ਬਿੱਲੀ ਅਤੇ ਮੁਰਗਾ" ਦੇ ਹਿੱਸੇ; ਬੀਥੋਵਨ ਦਾ "ਬਾਬਾਕ"; ਸਵਿਟਜ਼ਰਲੈਂਡ ਦੇ ਗੀਤ "ਕੋਇਲ"; ਪੋਲਿਸਤਾਨੀ ਗੀਤ "ਗਾਉਣ ਵਾਲ਼ੇ ਪੰਛੀ"; ਕਈ ਯੂਕਰੇਨੀ ਗੀਤ; ਹੰਗੇਰਵੀ ਲੋਕ-ਗੀਤ "ਬੁਲਬੁਲ" ਰੂਸੀ ਲੋਕ ਗੀਤ "ਬਰਚੇ ਦਾ ਇੱਕ ਰੁੱਖ ਖੜਾ ਸੀ"; ਕਬਾਲੇਵਸਕੀ ਦਾ "ਨੰਨ੍ਹਾ ਪਾਉਨੀਅਰ ਦਸਤਾ"; ਓਸਤਰੋਵਸਕੀ ਦਾ "ਨੰਨ੍ਹਾ ਪਾਉਨੀਅਰ"; ਮੁਰਾਦੇਲੀ ਦਾ "ਪਾਉਨੀਅਰਾਂ ਦੀ ਧੂਣੀ"; ਲੋਬਾਚੇਵ ਵੱਲੋਂ ਨਵੇਂ ਰੂਪ ਵਿੱਚ ਲਿਖਿਆ ਇੱਕ ਪੁਰਾਣਾ ਇਨਕਲਾਬੀ ਗੀਤ "ਸਾਥੀਓ, ਦਲੇਰੀ ਨਾਲ਼ ਕਦਮ

ਮਿਲ਼ਾ ਕੇ ਕੂਚ ਕਰੋ"; ਅਤੇ ਲੈਨਿਨ ਦੇ ਮਨਪਸੰਦ ਗੀਤ "ਕੈਦ ਵਿੱਚ ਤਸੀਹੇ," ਜਿਹੀਆਂ ਕਿਰਤਾਂ ਸੁਣੀਆਂ।

ਸੰਗੀਤ ਸੁਣਨ ਤੋਂ ਪਹਿਲਾਂ ਮੈਂ ਅਸਲ ਘਟਨਾਵਾਂ ਜਾਂ ਸੰਗੀਤਕ ਬਿੰਬਾਂ ਵਿੱਚ ਪ੍ਰਤੀਬਿੰਬਤ ਕੀਤੇ ਅਨੋਖੇ ਚਿੱਤਰਾਂ ਸਬੰਧੀ ਦੱਸਦਾ। ਮੈਂ ਇਹਨਾਂ ਕਹਾਣੀਆਂ ਨੂੰ ਬਹੁਤ ਮਹੱਤਤਾ ਦੇਂਦਾ: ਉਹ ਸੰਗੀਤ ਸੁਣਨ ਲਈ ਬੱਚਿਆਂ ਦਾ ਰੌਂ ਠੀਕ ਬਣਾ ਦੇਂਦੀਆਂ। ਇਉਂ, "ਪਰੀ ਦਰਾਜ਼ੇ ਦਾ ਨਾਚ" ਸੁਣਨ ਤੋਂ ਪਹਿਲਾਂ ਮੈਂ ਬੱਚਿਆਂ ਨੂੰ ਹਾਫ਼ਮੈਨ ਦੀ ਪੁਰਾਣੀ ਪਰੀ-ਕਹਾਣੀ ਸੁਣਾਈ ਜਿਹੜੀ ਇਸ ਨ੍ਰਿਤ-ਨਾਟ ਦਾ ਅਧਾਰ ਬਣੀ ਸੀ। ਮੈਂ ਸਪੱਸ਼ਟ ਪ੍ਰਗਟਾਊ ਸ਼ਬਦਾਂ ਵਿੱਚ ਦਿਆਲ ਪਰੀ ਦਾ ਚਿੱਤਰ ਪੇਸ਼ ਕਰਨ ਦਾ ਯਤਨ ਕੀਤਾ—ਉਹਦੀ ਛੁਹਲਤਾ, ਚੁਸਤੀ ਅਤੇ ਛਬ। "ਤੁਸੀਂ ਬਿਲੌਰੀ ਘੰਟੀਆਂ ਵਜਦੀਆਂ ਸੁਣੋਗੇ," ਮੈਂ ਬੱਚਿਆਂ ਨੂੰ ਕਿਹਾ। "ਇਹ ਸੰਗੀਤ ਸੋਹਣੀ ਪਰੀ ਦੇ ਆਲ਼ੇ-ਦੁਆਲ਼ੇ ਵੱਲ ਸੰਕੇਤ ਕਰਦਾ ਹੈ। ਮੈਂ ਜਾਦੂਈ ਗੜ੍ਹੀ ਦੇ ਹੌਲ਼ੇ, ਪਤਲੇ ਥੰਮ੍ਹਾਂ ਦੇ ਤਿੱਖੀ ਲੋਅ ਨਾਲ਼ ਰੁਸ਼ਨਾਏ ਹੋਣ ਦੀ ਕਲਪਨਾ ਕਰਦਾ ਹਾਂ।" ਬੱਚਿਆਂ ਸੰਗੀਤ ਸੁਣਿਆ ਅਤੇ ਫਿਰ ਇਸ ਸਬੰਧੀ ਗੱਲ-ਬਾਤ ਕੀਤੀ ਕਿ ਉਹ ਪਰੀ ਦੀ ਗੜ੍ਹੀ ਦੀ ਕਲਪਨਾ ਕਿਵੇਂ ਕਰਦੇ ਸਨ। ਉਹਨਾਂ ਆਪਣੀਆਂ ਕਲਪਨਾਵਾਂ ਵਿੱਚ ਤਲਾਆਂ, ਫ਼ੁਹਾਰਿਆਂ, ਛਾਂਦਾਰ ਝੰਗੀਆਂ ਅਤੇ ਭੇਤ-ਭਰੀਆਂ ਖੋਹਾਂ ਦੇ ਚਿੱਤਰ ਬਣਾਏ। ਅਨੋਖੇ ਬਿੰਬਾਂ ਨੇ ਸੰਗੀਤ ਮੁੜ ਸੁਣਨ ਦੀ ਇੱਛਾ ਜਗਾ ਦਿੱਤੀ।

ਸੰਗੀਤ ਦੀ ਕਿਰਤ ਦੀ, ਵਿਸ਼ੇਸ਼ ਤੌਰ ਉੱਤੇ ਅਜਿਹੀਆਂ ਕਿਰਤਾਂ ਦੀ ਜਿਨ੍ਹਾਂ ਨੂੰ ਬੱਚੇ ਨਹੀਂ ਜਾਣਦੇ, ਵਿਆਖਿਆ ਅਧਿਆਪਕ ਤੋਂ ਅਥਾਹ ਸੁਚੱਜ ਅਤੇ ਯੋਗਤਾ ਦੀ ਮੰਗ ਕਰਦਾ ਹੈ। ਬੰਦੇ ਨੂੰ ਇਹ ਕਦੀ ਨਹੀਂ ਭੁੱਲਣਾ ਚਾਹੀਦਾ ਕਿ ਸੰਗੀਤ ਦੀ ਭਾਸ਼ਾ ਭਾਵਾਂ ਦੀ ਭਾਸ਼ਾ ਹੈ। ਇੱਥੋਂ ਤੱਕ ਕਿ ਸਾਦੇ, ਕਈ ਵਾਰ ਮੂਲਕ ਸ਼ਬਦਾਂ ਵਾਲ਼ੇ ਲੋਕ ਗੀਤ ਵੀ ਕੇਵਲ ਲੈਅ ਸਦਕਾ ਹੀ ਕਲਾ-ਕਿਰਤਾਂ ਸਮਝੇ ਜਾਂਦੇ ਹਨ। ਸੰਗੀਤ ਦੀ ਕਿਰਤ ਵਿੱਚ ਕਲਾਤਮਕ ਬਿੰਬਾਂ ਦੀ ਵਿਆਖਿਆ ਕਰਨ ਲਈ ਇਹ ਲਾਜ਼ਮੀ ਹੈ ਕਿ ਅਧਿਆਪਕ ਸਵਰਕਾਰ ਦੇ ਪ੍ਰਗਟਾਅ ਦੇ ਨਿਸ਼ਚਿਤ ਢੰਗਾਂ ਨੂੰ ਸਮਝੇ। ਵਿਆਖਿਆ ਲਾਜ਼ਮੀ ਤੌਰ ਉੱਤੇ ਸਪੱਸ਼ਟ, ਸੰਵਰੀ ਹੋਈ ਕਲਾਤਮਕ ਹੋਣੀ ਚਾਹੀਦੀ ਹੈ। ਇਹ ਲਾਜ਼ਮੀ ਹੈ ਕਿ ਖ਼ੁਦ ਕਹਾਣੀ ਭਾਵਨਾਵਾਂ ਜਗਾਏ ਅਤੇ ਕਲਪਨਾ ਵਿੱਚ ਸਪੱਸ਼ਟ ਚਿੱਤਰ ਉਘਾੜੇ।

ਮੈਨੂੰ ਪੱਕਾ ਨਿਸ਼ਚਾ ਸੀ ਕਿ ਸੰਗੀਤ ਦਾ ਸੁਹੱਪਣ ਚਿੰਤਨ ਦਾ ਬਲਵਾਨ ਸੋਮਾ ਹੈ। ਸੰਗੀਤ ਦੇ ਪ੍ਰਭਾਵ ਅਧੀਨ ਬੱਚੇ ਦੀ ਕਲਪਨਾ ਵਿੱਚ ਉੱਭਰੇ ਸਪੱਸ਼ਟ ਬਿੰਬ, ਇਹਦੀਆਂ ਅਨੇਕ ਧਾਰਾਂ ਨੂੰ ਦਰਿਆ ਦੇ ਇੱਕੋ ਵਹਿਣ ਵੱਲ ਮੋੜਦੇ ਹੋਏ, ਚਿੰਤਨ ਵਿੱਚ ਜਾਨ ਪਾ ਦੇਂਦੇ ਹਨ। ਜੋ ਕੁੱਝ ਉਹਨਾਂ ਦੀਆਂ ਕਲਪਨਾਵਾਂ ਸਿਰਜਦੀਆਂ ਹਨ ਅਤੇ ਜੋ ਉਹ ਅਨੁਭਵ ਕਰਦੇ ਹਨ, ਬੱਚੇ ਸ਼ਬਦਾਂ ਵਿੱਚ ਉਹਨਾਂ ਦਾ ਚਿੱਤਰ ਬਣਾਉਣ ਦਾ ਯਤਨ ਕਰਦੇ ਹਨ। ਸੰਗੀਤ ਸੁਣਨਾ ਨਿਸ਼ਚੇ ਹੀ ਧੀਮੀ ਸੋਚ ਵਾਲ਼ੇ ਬੱਚਿਆਂ ਲਈ ਦਿਮਾਗ਼ੀ ਵਿਕਾਸ ਦਾ ਬਲਵਾਨ ਸੋਮਾ ਸੀ। ਮੈਂ ਅਜਿਹਾ ਕਰਨ ਦਾ ਯਤਨ ਕੀਤਾ ਕਿ ਸੰਗੀਤ ਸੁਣਨ ਪਿੱਛੋਂ ਬੱਚੇ ਸੰਗ ਤੋਂ ਬਿਨਾਂ ਆਪਣੇ ਪ੍ਰਭਾਵ ਦੱਸਣ।

ਅਸਾਂ ਸੰਗੀਤ ਦੇ ਕਮਰੇ ਵਿੱਚ ਆਪਣੀਆਂ ਬੰਸਰੀਆਂ ਵਜਾਈਆਂ ਅਤੇ ਆਪਣੀਆਂ ਮਨਪਸੰਦ ਧੁਨਾਂ ਸਿੱਖੀਆਂ। ਦੂਜੀ ਸ਼੍ਰੇਣੀ ਵਿੱਚ ਬੰਸਰੀ ਵਜਾਉਣ ਵਾਲ਼ੇ ਕਲੱਬ ਵਿੱਚ ਮੇਰੇ ਨੌਂ ਅਤੇ ਹੋਰ ਸ਼੍ਰੇਣੀਆਂ ਵਿੱਚੋਂ ਚਾਰ ਵਿਦਿਆਰਥੀ ਸਨ। ਬੱਚਿਆਂ ਬੰਸਰੀਆਂ ਆਪ ਬਣਾਈਆਂ। ਸੇਰਯੋਜ਼੍ਹਾ, ਯੂਰਾ, ਤੀਨਾ ਅਤੇ ਲੀਦਾ ਬੰਸਰੀਆਂ ਬਣਾਉਣ ਦੇ ਅਸਲੀ ਉਸਤਾਦ ਸਨ। ਉਹ ਝੰਗੀ ਵਿੱਚ ਜਾਂਦੇ ਅਤੇ ਬੰਸਰੀਆਂ ਬਣਾਉਣ ਲਈ ਯੋਗ ਸਮੱਗਰੀ ਇਕੱਠੀ ਕਰਦੇ, ਫਿਰ ਉਹ ਕੱਟੀਆਂ ਟਹਿਣੀਆਂ ਨੂੰ ਛਾਂ ਵਿੱਚ ਰਸਾਉਂਦੇ, ਸਾਜ਼ ਦੀ ਅਵਾਜ਼ ਪਰਖ਼ਦੇ ਅਤੇ ਅਖ਼ੀਰ ਉਹਨਾਂ ਕੋਲ਼ ਖ਼ਾਲਸ, ਸੁਰੀਲੀਆਂ ਧੁਨਾਂ ਵਾਲ਼ੇ ਸਾਜ਼ ਹੁੰਦੇ। ਤੀਜੀ ਸ਼੍ਰੇਣੀ ਵਿੱਚ ਸਾਡੇ ਵਿੱਚ ਦੋ ਅਕਾਰਡੀਅਨ ਅਤੇ ਤਿੰਨ ਵਾਇਲਨ ਵਜਾਉਣ ਵਾਲ਼ੇ ਆ ਗਏ। ਯੂਰਾ, ਸੇਰਯੋਜ਼੍ਹਾ, ਫ਼ੈਦੀਆ, ਲੀਦਾ, ਕੋਲੀਆ, ਤੀਨਾ, ਲਾਰੀਸਾ, ਸਾਨੀਆ ਅਤੇ ਸ਼ੂਰਾ ਨੇ ਅਕਾਰਡੀਅਨ ਅਤੇ ਵਾਇਲਨ ਵਜਾਉਣਾ ਸਿੱਖ ਲਿਆ। ਮੁੱਢਲੇ ਸਕੂਲ ਦੀ ਪੜ੍ਹਾਈ ਮੁਕਾਉਣ ਦੇ ਸਮੇਂ ਤੱਕ 19 ਬੱਚਿਆਂ ਕੋਲ਼ ਘਰਾਂ ਵਿੱਚ ਸਾਜ਼ ਸਨ—ਅਕਾਰਡੀਅਨਾਂ ਅਤੇ ਵਾਇਲਨਾਂ। ਪਰ ਬੱਚਿਆਂ ਨੂੰ ਆਪਣੀਆਂ ਬੰਸਰੀਆਂ ਨਾ ਭੁੱਲੀਆਂ। ਕਈ ਬੱਚਿਆਂ ਦੀ ਸੰਗੀਤ ਵੱਲ ਪ੍ਰਵਿਰਤੀ ਸੀ; ਪਰ ਮੈਂ ਵਿਅਕਤੀਗਤ ਯੋਗਤਾ ਨੂੰ ਵਿਕਸਤ ਕਰਨਾ ਆਪਣਾ ਮੁੱਖ ਆਸ਼ਾ ਨਾ ਸਮਝਿਆ ਸਗੋਂ ਇਹ ਨਿਸ਼ਚਿਤ ਕਰਾਉਣਾ ਸਮਝਿਆ ਕਿ ਸਾਰੇ ਬੱਚਿਆਂ ਨੂੰ ਸੰਗੀਤ ਨਾਲ਼ ਪਿਆਰ ਹੋਵੇ ਅਤੇ ਉਹ ਇਹਦੀ ਅੰਦਰਲੀ ਲੋੜ ਅਨੁਭਵ ਕਰਨ।

ਜਿਹੜੀ ਗੱਲ ਬਚਪਨ ਵਿੱਚ ਅੱਖੋਂ ਉਹਲੇ ਕੀਤੀ ਜਾਂਦੀ ਹੈ ਉਹਦਾ ਘਾਟਾ ਗਭਰੇਟ ਵਰ੍ਹਿਆਂ ਵਿੱਚ ਕਦੀ ਪੂਰਾ ਨਹੀਂ ਕੀਤਾ ਜਾ ਸਕਦਾ, ਜਵਾਨੀ ਦੀ ਤਾਂ ਗੱਲ ਹੀ ਨਾ ਕਰੋ। ਇਹ ਗੱਲ ਬੱਚੇ ਦੇ ਅੰਦਰਲੇ ਜੀਵਨ ਦੇ ਸਾਰੇ ਪੱਖਾਂ ਅਤੇ ਵਿਸ਼ੇਸ਼ ਤੌਰ ਉੱਤੇ ਸੁਹਜ-ਸੁਆਦੀ ਵਿੱਦਿਆ ਉੱਤੇ ਲਾਗੂ ਹੁੰਦੀ ਹੈ। ਭਾਵੁਕਤਾ ਅਤੇ ਸੁਹੱਪਣ ਲਈ ਗ੍ਰਹਿਣ-ਸ਼ਕਤੀ ਸ਼ਖ਼ਸੀਅਤ ਦੇ ਵਿਕਾਸ ਦੇ ਪਿੱਛੋਂ ਦੇ ਸਮਿਆਂ ਨਾਲ਼ੋਂ ਬਚਪਨ ਵਿੱਚ ਬੇਮਿਸਾਲ ਤੌਰ ਉੱਤੇ ਵਧੇਰੇ ਡੂੰਘੀ ਹੁੰਦੀ ਹੈ। ਮੁੱਢਲੇ ਸਕੂਲ ਦੇ ਅਧਿਆਪਕ ਦੇ ਮੁੱਖ ਕਾਰਜਾਂ ਵਿੱਚੋਂ ਇੱਕ ਬੱਚਿਆਂ ਵਿੱਚ ਸੁਹੱਪਣ ਵੀ ਲੋੜ ਦਾ ਸ਼ੌਕ ਪੈਦਾ ਕਰਨਾ ਹੈ, ਜਿਹੜਾ ਕਈ ਢੰਗਾਂ ਨਾਲ਼ ਬੱਚੇ ਦੇ ਅੰਦਰਲੇ ਜੀਵਨ ਦੀ ਸਾਰੀ ਪ੍ਰਣਾਲੀ ਅਤੇ ਸਮੂਹ ਨਾਲ਼ ਉਹਦੇ ਸਬੰਧ ਮਿੱਥਦਾ ਹੈ। ਸੋਹਣੇ ਦੀ ਲੋੜ ਸਦਾਚਾਰਕ ਸੁਹੱਪਣ ਅਤੇ ਤੁੱਛਤਾ ਅਤੇ ਕੋਝ ਲਈ ਅਸਹਿਣਸ਼ੀਲਤਾ ਦੀ ਪੈਰਵਈ ਕਰਦੀ ਹੈ।

"ਜਦੋਂ ਕਿਸੇ ਬੰਦੇ ਨੇ ਹੱਥਾਂ ਵਿੱਚ ਵਾਇਲਨ ਫੜੀ ਹੁੰਦੀ ਹੈ ਤਾਂ ਉਹ ਕੋਈ ਮਾੜਾ ਕੰਮ ਨਹੀਂ ਕਰ ਸਕਦਾ," ਇਹ ਇੱਕ ਪੁਰਾਣਾ ਯੂਕਰੇਨੀ ਅਖਾਣ ਹੈ ਜਿਹੜਾ ਗਿਆਰਗੀ ਸਕੋਵੋਰੋਦਾ (1722–94) ਦਾ ਦੱਸਿਆ ਜਾਂਦਾ ਹੈ। ਬੁਰਾਈ ਅਤੇ ਸੱਚਾ ਸੁਹੱਪਣ ਅਣਮੇਲ ਹਨ। ਅਲੰਕਾਰਕ ਭਾਸ਼ਾ ਵਿੱਚ ਹਰ ਅਧਿਆਪਕ ਦੇ ਸਭ ਤੋਂ ਵੱਧ ਮਹੱਤਵਪੂਰਨ ਕੰਮਾਂ ਵਿੱਚੋਂ ਇੱਕ ਇਹ ਹੈ ਕਿ ਉਹ ਹਰ ਬੱਚੇ ਦੇ ਹੱਥ ਵਿੱਚ ਵਾਇਲਨ ਫੜਾਏ ਤਾਂ ਜੋ ਸੰਗੀਤ ਲਈ ਭਾਵਨਾ ਪੈਦਾ ਹੋਵੇ। ਸਾਡੇ ਸਮੇਂ ਵਿੱਚ ਜਦੋਂ ਸੰਗੀਤ ਨੂੰ ਰਿਕਾਰਡ ਕਰਨ ਅਤੇ ਵਿਸ਼ਾਲ ਪੱਧਰ ਉੱਤੇ ਵੰਡਣ ਦੇ ਟੈਕਨੀਕਲ ਸਾਧਨਾਂ ਨੇ ਇਹਨੂੰ ਸਰਬਵਿਆਪਕ ਖ਼ਾਸਾ ਦੇ ਦਿੱਤਾ ਹੈ, ਇਸ

ਵਿੱਦਿਅਕ ਕਾਰਜ ਦੇ ਵਿਸ਼ੇਸ਼ ਅਰਥ ਬਣ ਜਾਂਦੇ ਹਨ। ਇਹ ਗੱਲ ਨਿਸ਼ਚਿਤ ਬਣਾਓ ਕਿ ਛੁਟੇਰੀ ਪੀੜ੍ਹੀ ਕੇਵਲ ਸੁਹੱਪਣ ਦੀ ਖਪਤਕਾਰ ਹੀ ਨਹੀਂ; ਇਹ ਸੁਹਜ-ਸੁਆਦੀ ਵਿੱਦਿਆ ਦੇ ਨਾਲ਼ ਹੀ ਨਾਲ਼ ਸਦਾਚਾਰਕ ਵਿੱਦਿਆ ਦਾ ਵੀ ਮਸਲਾ ਹੈ।

## ਪੁਸਤਕ ਬੱਚੇ ਦੇ ਅੰਦਰਲੇ ਜੀਵਨ ਵਿੱਚ

ਪੁਸਤਕਾਂ ਬੱਚੇ ਦੇ ਅੰਦਰਲੇ ਜੀਵਨ ਵਿੱਚ ਤਾਂ ਹੀ ਵੱਡਾ ਰੋਲ ਅਦਾ ਕਰਦੀਆਂ ਹਨ ਜੇ ਉਹ ਚੰਗੀ ਤਰ੍ਹਾਂ ਪੜ੍ਹਨਾ ਜਾਣਦਾ ਹੋਵੇ। "ਚੰਗੀ ਤਰ੍ਹਾਂ ਪੜ੍ਹਨ" ਦੇ ਅਰਥ ਕੀ ਹਨ ? ਸਭ ਤੋਂ ਪਹਿਲਾਂ ਇਹਦੇ ਅਰਥ ਪੜ੍ਹਨ ਦੀਆਂ ਮੁੱਢਲੀਆਂ ਯੋਗਤਾਵਾਂ ਵਿੱਚ ਨਿਪੁੰਨਤਾ ਪ੍ਰਾਪਤੀ ਹੈ। ਮੈਂ ਪੜ੍ਹਨ ਨੂੰ ਹਰ ਬੱਚੇ ਦੀ ਅੰਦਰਲੀ ਲੋੜ ਬਣਾਉਣ ਦਾ ਯਤਨ ਕੀਤਾ। ਪਹਿਲੀ ਅਤੇ ਦੂਜੀ ਸ਼੍ਰੇਣੀ ਵਿੱਚ ਬੱਚੇ ਹਰ ਹਫ਼ਤੇ ਜਾਂ ਦੋ ਹਫ਼ਤਿਆਂ ਪਿੱਛੋਂ ਲਾਇਬ੍ਰੇਰੀ ਤੋਂ ਇੱਕ ਪੁਸਤਕ ਲੈਂਦੇ ਅਤੇ ਉਹਨੂੰ ਉੱਚੀ-ਉੱਚੀ ਪੜ੍ਹਦੇ। ਇਸਤੋਂ ਬਿਨਾਂ ਰਵਾਂ ਢੰਗ ਨਾਲ਼ ਪੜ੍ਹਨ ਅਤੇ ਜੋ ਕੁੱਝ ਪੜ੍ਹਿਆ ਗਿਆ ਹੈ ਉਹਨੂੰ ਚੰਗੀ ਤਰ੍ਹਾਂ ਸਮਝਣ ਦੀ ਨਿੱਗਰ, ਸਥਿਰ ਯੋਗਤਾ ਸਥਾਪਤ ਕਰਨਾ ਅਸੰਭਵ ਹੈ।

ਦੂਜੀ ਸ਼੍ਰੇਣੀ ਵਿੱਚ ਹਰ ਬੱਚੇ ਕੋਲ਼ ਇੱਕ ਕਾਪੀ ਹੁੰਦੀ, ਇੱਕ "ਸ਼ਾਬਦਕ ਭੰਡਾਰ" ਜਿਸ ਵਿੱਚ ਹਰ ਬੱਚਾ ਉਹ ਸ਼ਬਦ ਲਿੱਖ ਲੈਂਦਾ ਜਿਹੜੇ ਉਹਨੂੰ ਰੌਚਕ ਲੱਗਦੇ ਜਾਂ ਸਮਝ ਨਾ ਆਉਂਦੇ। ਫਿਰ ਮੈਂ ਇਹਨਾਂ ਸ਼ਬਦਾਂ ਦੀਆਂ ਭਾਵੁਕ ਭਾਹਾਂ ਸਮਝਾਉਂਦਾ। ਤੀਜੀ ਅਤੇ ਚੌਥੀ ਸ਼੍ਰੇਣੀਆਂ ਵਿੱਚ ਕੁੱਝ ਸਬਦਾਂ ਦੀ ਛੋਟ ਨਾਲ਼, ਇਹ ਕਾਪੀਆਂ ਅਜਿਹੇ ਮੁਹਾਵਰੇਦਾਰ ਵਾਕਾਂ, ਵਾਕੰਸ਼ਾਂ ਅਤੇ ਵਾਕਾਂ ਨਾਲ਼ ਭਰ ਗਈਆਂ ਜਿਹੜੇ ਬੱਚੇ ਨੂੰ ਪਸੰਦ ਆਏ।

ਭਰਪੂਰਤਾ ਦੇ ਇੱਕ ਸਾਧਨ ਵਜੋਂ ਪੜ੍ਹਨ ਨੂੰ ਕੇਵਲ ਪੜ੍ਹਨ ਦੀ ਯੋਗਤਾ ਤੱਕ ਨਹੀਂ ਘਟਾਇਆ ਜਾ ਸਕਦਾ; ਇਹ ਯੋਗਤਾ ਕੇਵਲ ਪੜ੍ਹਨ ਦਾ ਮੁੱਢ ਹੈ। ਹੋ ਸਕਦਾ ਹੈ ਬੱਚਾ ਰਵਾਂ ਢੰਗ ਨਾਲ਼ ਅਤੇ ਗ਼ਲਤੀ ਤੋਂ ਬਿਨਾਂ ਪੜ੍ਹਦਾ ਹੈ, ਪਰ—ਅਤੇ ਅਜਿਹਾ ਅਕਸਰ ਹੁੰਦਾ ਹੈ—ਪੜ੍ਹਨਾ ਉਹ ਰਾਹ ਨਹੀਂ ਬਣਿਆ ਜਿਹੜਾ ਬੌਧਿਕ, ਸਦਾਚਾਰਕ ਅਤੇ ਸੁਹਜ-ਸੁਆਦੀ ਵਿਕਾਸ ਦੀਆਂ ਉੱਚਾਈਆਂ ਵੱਲ ਲੈ ਜਾਂਦਾ ਹੈ। ਪੜ੍ਹਨ ਯੋਗ ਹੋਣ ਦੇ ਅਰਥ ਹਨ ਸ਼ਬਦਾਂ ਦੇ ਅਰਥਾਂ ਅਤੇ ਸੁਹੱਪਣ ਅਤੇ ਸੂਖਮ ਭਾਹਾਂ ਵੱਲ ਭਾਵੁਕ ਹੋਣਾ। ਕੇਵਲ ਉਹ ਵਿਦਿਆਰਥੀ "ਪੜ੍ਹਦਾ" ਹੈ ਜਿਸਦੇ ਮਨ ਵਿੱਚ ਸ਼ਬਦ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਰੰਗਾਂ ਅਤੇ ਲੈਆਂ ਨਾਲ਼ ਖੇਡਦੇ ਹਨ। ਪੜ੍ਹਨਾ ਇੱਕ ਬਾਰੀ ਹੈ ਜਿਸ ਵਿੱਚੋਂ ਬੱਚੇ ਸੰਸਾਰ ਅਤੇ ਆਪਣੇ ਆਪ ਨੂੰ ਵੇਖਦੇ ਅਤੇ ਜਾਣਨ ਲੱਗ ਪੈਂਦੇ ਹਨ। ਇਹ ਬੱਚੇ ਸਾਹਮਣੇ ਓਦੋਂ ਖੁੱਲ੍ਹਦੀ ਹੈ ਜਦੋਂ ਪੜ੍ਹਨ ਦੇ ਨਾਲ਼ ਹੀ ਨਾਲ਼ ਜਾਂ ਪਹਿਲੀ ਪੁਸਤਕ ਖੋਹਲਣ ਤੋਂ ਪਹਿਲਾਂ ਸ਼ਬਦ-ਭੰਡਾਰ ਵਿੱਚ ਨਿਪੁੰਨਤਾ ਪ੍ਰਾਪਤ ਕਰਨ ਲਈ ਜ਼ੋਰਦਾਰ ਯਤਨ ਕੀਤੇ ਜਾਂਦੇ ਹਨ, ਜਿਸ ਵਿੱਚ ਬੱਚੇ ਦੀ ਸਰਗਰਮੀ ਅਤੇ ਅੰਦਰਲੇ ਜੀਵਨ ਦੇ ਸਾਰੇ ਖੇਤਰਾਂ—ਕੰਮ, ਖੇਡ ਅਤੇ ਪ੍ਰਕਿਰਤੀ, ਸੰਗੀਤ ਅਤੇ ਰਚਨਾਤਮਕਤਾ ਨਾਲ਼ ਪ੍ਰਸਪਰ ਅਮਲ ਨੂੰ ਵਲਗਣ ਵਿੱਚ ਲੈਣਾ ਲਾਜ਼ਮੀ ਹੈ। ਸੁਹੱਪਣ ਪੈਦਾ ਕਰਨ ਵਾਲ਼ੇ ਕੰਮ

ਤੋਂ ਬਿਨਾਂ, ਕਹਾਣੀਆਂ ਅਤੇ ਖ਼ਿਆਲ-ਉਡਾਰੀ, ਖੇਡਾਂ ਅਤੇ ਸੰਗੀਤ ਅਤੇ ਰਚਨਾਤਮਕਤਾ ਤੋਂ ਬਿਨਾਂ ਬੱਚੇ ਦੇ ਬੌਧਿਕ ਜੀਵਨ ਦੇ ਖੇਤਰਾਂ ਵਿੱਚੋਂ ਇੱਕ ਵਜੋਂ ਪੜ੍ਹਨ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਬੋਲਣ ਅਤੇ ਸੋਚਣ ਦੇ ਵਿਕਾਸ ਦਾ ਅਧਾਰ ਚਿੰਤਨ ਦੇ ਜਿਊਂਦੇ ਸੋਮੇ ਤੱਕ "ਸਫ਼ਰ" ਅਤੇ ਸ਼ਬਦਾਂ ਦੀ ਭਾਵੁਕ-ਸੁਹਜ-ਸੁਆਦੀ ਰੰਗਣ ਹੈ, ਜਿਹੜੇ ਕੇਵਲ ਬੋਲੀ ਦੇ ਸੁਹੱਪਣ ਅਤੇ ਪੁਸਤਕਾਂ ਵਿੱਚ ਸਜੀਵ ਹੋਏ ਕਲਾਤਮਕ ਗੁਣਾਂ ਨੂੰ ਅਨੁਭਵ ਕਰਨ ਦੀ ਯੋਗਤਾ ਸਦਕਾ ਹੀ ਸਮਝੀ ਜਾ ਸਕਦੀ ਹੈ।

ਪਹਿਲਾਂ ਸ਼ਬਦ ਪੜ੍ਹਨ ਤੋਂ ਪਹਿਲਾਂ ਇਹ ਲਾਜ਼ਮੀ ਹੈ ਕਿ ਬੱਚਾ ਅਧਿਆਪਕ, ਆਪਣੀ ਮਾਂ ਅਤੇ ਆਪਣੇ ਪਿਤਾ ਨੂੰ ਪੜ੍ਹਦਿਆਂ ਸੁਣੇ ਤਾਂ ਜੋ ਉਹ ਕਲਾਤਮਕ ਬਿੰਬਾਂ ਦਾ ਸੁਹੱਪਣ ਅਨੁਭਵ ਕਰ ਸਕੇ। ਪ੍ਰਕਿਰਤੀ ਵਿੱਚ "ਸਫ਼ਰਾਂ" ਦੀ ਪੁਸਤਕਾਂ ਤੋਂ ਕੁੱਝ ਵੱਖ ਵਜੋਂ ਕਲਪਨਾ ਕਰਨਾ ਅਸੰਭਵ ਹੈ। ਜੇ ਬੱਚਾ ਪੁਸਤਕ ਵਿੱਚੋਂ ਪੜ੍ਹੇ ਸ਼ਬਦਾਂ ਦਾ ਸੁਹੱਪਣ ਅਨੁਭਵ ਨਹੀਂ ਕਰਦਾ ਤਾਂ ਉਹ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਸੁਹੱਪਣ ਅਨੁਭਵ ਨਹੀਂ ਕਰੇਗਾ। ਬੱਚੇ ਦੇ ਦਿਲ ਅਤੇ ਚੇਤਨਤਾ ਵੱਲ ਰਾਹ ਦੇ ਦੋ ਪੱਖ ਹਨ ਜਿਹੜੇ ਪਹਿਲਾਂ ਪਹਿਲ ਵਿਰੋਧੀ ਜਾਪਦੇ ਹਨ: ਪੁਸਤਕਾਂ ਅਤੇ ਉੱਚੀ ਪੜ੍ਹੇ ਗਏ ਸ਼ਬਦ ਤੋਂ ਬੋਲੇ ਗਏ ਸ਼ਬਦ ਤੱਕ ਅਤੇ ਜਿਊਂਦੇ ਸ਼ਬਦ ਤੋਂ, ਜਿਹੜਾ ਪਹਿਲਾਂ ਹੀ ਬੱਚੇ ਦੇ ਅੰਦਰਲੇ ਜੀਵਨ ਵਿੱਚ ਸ਼ਾਮਲ ਹੈ, ਪੁਸਤਕਾਂ ਪੜ੍ਹਨ ਅਤੇ ਲਿਖਣ ਵੱਲ। ਲਿਖਣ ਅਤੇ ਪੜ੍ਹਨ ਲਈ ਭਾਵੁਕ ਅਤੇ ਸੁਹਜ-ਸੁਆਦੀ ਤਿਆਰੀ ਇੱਕ ਮਹੱਤਵਪੂਰਨ ਸ਼ਰਤ ਹੈ ਤਾਂ ਜੋ ਬੱਚਾ ਪੜ੍ਹਨਾ ਅਤੇ ਲਿਖਣਾ ਨੰਬਰਾਂ ਲਈ ਨਹੀਂ ਸਗੋਂ ਇਸ ਲਈ ਸਿੱਖੇ ਕਿ ਪੜ੍ਹਨਾ ਅਤੇ ਲਿਖਣਾ ਉਹਦੇ ਅੰਦਰਲੇ ਜੀਵਨ ਲਈ ਲੋੜੀਂਦੇ ਹਨ—ਕਿਉਂਕਿ ਪੜ੍ਹ ਅਤੇ ਲਿਖ ਨਾ ਸਕਣਾ ਉਹਨੂੰ ਅਨੇਕ ਖ਼ੁਸ਼ੀਆਂ ਤੋਂ ਵਿਰਵਾ ਕਰਦਾ ਹੈ।

**ਖ਼ੁਸ਼ੀ ਦੇ ਸਕੂਲ** ਵਿੱਚ ਵੀ ਮੇਰੇ ਵਿਦਿਆਰਥੀਆਂ ਨੇ ਆਲ਼ੇ-ਦੁਆਲ਼ੇ ਦੇ ਸੰਸਾਰ ਲਈ ਆਪਣੀਆਂ ਭਾਵਨਾਵਾਂ ਅਤੇ ਵਿਚਾਰਾਂ ਦਾ ਪ੍ਰਗਟਾਅ ਪੜ੍ਹਨ ਅਤੇ ਲਿਖਣ ਲਈ ਭਾਵੁਕ ਅਤੇ ਸੁਹਜ-ਸੁਆਦੀ ਤਿਆਰੀ ਵਜੋਂ ਚਿੱਤਰਾਂ ਅਤੇ ਉਹਨਾਂ ਲਈ ਪ੍ਰਗਟਾਊ ਸਿਰਲੇਖਾਂ ਰਾਹੀਂ ਕੀਤਾ। ਪ੍ਰਕਿਰਤੀ ਵਿੱਚ "ਸਫ਼ਰ" ਸਾਡੀ ਵਿੱਦਿਅਕ ਪ੍ਰਣਾਲੀ ਵਿੱਚ ਆਪਣੇ ਆਪ ਵਿੱਚ ਕੋਈ ਨਿਸ਼ਾਨਾ ਨਹੀਂ ਸਨ ਸਗੋਂ ਸ਼ਬਦਾਂ ਰਾਹੀਂ ਬੱਚੇ ਦੇ ਬੌਧਿਕ ਵਿਕਾਸ ਦਾ ਇੱਕ ਸਾਧਨ ਸਨ। ਸ਼ਬਦਾਂ ਤੋਂ ਬਿਨਾਂ, ਬੌਧਿਕ ਵਿੱਦਿਆ ਅਤੇ ਵਿੱਦਿਆ ਦੇ ਮੁੱਖ ਆਸ਼ੇ—ਬੱਚੇ ਨੂੰ ਸੋਚਣਾ, ਵਸਤਾਂ ਅਤੇ ਵਰਤਾਰਿਆਂ ਅਤੇ ਉਹਨਾਂ ਦੇ ਪ੍ਰਸਪਰ ਅਮਲ, ਆਮਿਆਉਣ ਅਤੇ ਪ੍ਰਕਿਰਤੀ ਅਤੇ ਦਿਸਦੀਆਂ ਵਸਤਾਂ ਅਤੇ ਪ੍ਰਭਾਵਾਂ ਤੋਂ ਸਿੱਟੇ ਕੱਢਣ—ਲਈ ਯਤਨਾਂ ਤੋਂ ਬਿਨਾਂ ਬੱਚੇ ਪ੍ਰਕਿਰਤੀ ਦੇ ਸੁਹੱਪਣ, ਰੰਗਾਂ ਅਤੇ ਅਵਾਜ਼ਾਂ ਦੀ ਖੇਡ ਅਤੇ ਜੀਵਨ ਦੀ ਅਖੁੱਟ ਵੰਨ-ਸੁਵੰਨਤਾ ਵੱਲੋਂ ਬੇਪਰਵਾਹ ਹੁੰਦੇ।

ਮੈਂ ਵੇਖਿਆ ਕਿ ਪਹਿਲੀ ਸ਼੍ਰੇਣੀ ਵਿੱਚ ਪੜ੍ਹਨਾ ਬੱਚੇ ਦੇ ਅੰਦਰਲੇ ਜੀਵਨ ਦਾ ਹਿੱਸਾ ਬਣ ਗਿਆ ਸੀ, ਇੱਥੋਂ ਤੱਕ ਕਿ ਇਹ ਕੇਵਲ ਰਵਾਂ ਪੜ੍ਹਨ ਦੀ ਸੂਝ ਲਈ ਮਸ਼ਕਾਂ ਤਿਆਰ ਕਰਨਾ ਨਾ ਰਿਹਾ। ਕੇਵਲ ਉਹੋ ਜਿਹੜਾ ਬੱਚੇ ਦੇ ਬੌਧਿਕ, ਭਾਵੁਕ ਅਤੇ ਸੁਹਜ-ਸੁਆਦੀ ਵਿਕਾਸ ਦੀ ਪੱਧਰ ਨਾਲ਼ ਇਕਸੁਰ ਹੈ ਅਤੇ ਇਹਦੇ ਨਾਲ਼ ਹੀ ਨਾਲ਼ ਹੋਰ ਵਿਕਾਸ ਨਾਲ਼

ਇਕਸੁਰ ਹੈ, ਬੱਚੇ ਦੇ ਆਤਮਕ ਜੀਵਨ ਵਿੱਚ ਸ਼ਾਮਲ ਹੋ ਸਕਦਾ ਹੈ। ਅਧਿਆਪਕ ਲਈ ਇਸ ਗੱਲ ਦੀ ਅਸਧਾਰਨ ਮਹੱਤਤਾ ਹੈ ਕਿ ਉਹ ਪੜ੍ਹਨ ਲਈ ਸਮੱਗਰੀ ਯੋਗ ਢੰਗ ਨਾਲ਼ ਚੁਣੇ। ਮੰਦੇ ਭਾਗੀਂ ਮੁੱਢਲੀਆਂ ਪਾਠ-ਪੁਸਤਕਾਂ ਵਿੱਚ ਬਹੁਤ ਸਾਰੀਆਂ ਕਲਾਤਮਕ ਕਦਰਾਂ ਦੀ, ਜਿਹੜੀਆਂ ਬੱਚਾ ਸਮਝ ਸਕਦਾ ਹੈ, ਅਣਹੋਂਦ ਹੁੰਦੀ ਹੈ। ਸਕੂਲੀ ਵਰ੍ਹਾ ਸ਼ੁਰੂ ਕਰਨ ਤੋਂ ਤਿੰਨ ਮਹੀਨੇ ਪਿੱਛੋਂ ਅਸਾਂ ਉਹ ਰੌਚਕ ਕਹਾਣੀਆਂ ਅਤੇ ਪਰੀ-ਕਹਾਣੀਆਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ ਜਿਹੜੀਆਂ ਕਿਸੇ ਪਾਠ ਪੁਸਤਕ ਵਿੱਚ ਨਹੀਂ ਸਨ।

ਮੈਂ "ਯੂਕਰੇਨੀ ਅਤੇ ਰੂਸੀ ਪਰੀ-ਕਹਾਣੀਆਂ" ਨਾਂ ਦੀ ਪੁਸਤਕ ਬੱਚਿਆਂ ਵਿੱਚ ਵੰਡੀ। ਮੈਂ ਉਹਨਾਂ ਨੂੰ ਯੂਕਰੇਨੀ ਪਰੀ-ਕਹਾਣੀ, "ਤੂੜੀ ਦਾ ਨਿੱਕਾ ਬਲ਼ਦ" ਪੜ੍ਹਨ ਲਈ ਤਿਆਰ ਕੀਤਾ, ਮੈਂ ਆਪਣੀ ਗੱਲ ਦੇ ਨਾਲ਼-ਨਾਲ਼ ਚਿੱਤਰ ਵਿਖਾਉਂਦੇ ਹੋਏ ਦੱਸਿਆ ਕਿ ਕਹਾਣੀ ਕਾਹਦੇ ਸਬੰਧੀ ਸੀ। ਬੱਚਿਆਂ ਨੇ ਪੁਸਤਕ ਖੋਹਲੀ। ਪਹਿਲੇ ਵਿਦਿਆਰਥੀ ਨੇ ਕਹਾਣੀ ਪੜ੍ਹੀ, ਫਿਰ ਦੂਜੇ ਅਤੇ ਫਿਰ ਤੀਜੇ ਨੇ। ਅਸਾਂ ਕਹਾਣੀ ਘੜੀ-ਮੁੜੀ ਪੜ੍ਹੀ ਪਰ ਉਹ ਇਸ ਤੋਂ ਅੱਕੇ ਨਾ ਕਿਉਂਕਿ ਉਹਨਾਂ ਵਿੱਚੋਂ ਹਰ ਇੱਕ ਲਈ ਪੜ੍ਹਨਾ ਦੁਹਰਾਉਣ ਵਾਲ਼ੀ ਮਸ਼ਕ ਨਹੀਂ ਸੀ ਸਗੋਂ ਉੱਘੜੇ ਬਿੰਬਾਂ ਵਾਲ਼ਾ ਡੂੰਘਾ ਨਿੱਜੀ ਅਨੁਭਵ ਸੀ; ਹਰ ਬੱਚੇ ਨੇ ਸ਼ਬਦਾਂ ਵਿੱਚ ਆਪਣੀਆਂ ਵਿਅਕਤੀਗਤ ਸੂਝਾਂ ਸ਼ਾਮਲ ਕੀਤੀਆਂ। ਬੱਚਿਆਂ ਨੇ ਇਉਂ ਧਿਆਨ ਨਾਲ਼ ਪੜ੍ਹਨ ਨੂੰ ਸੁਣਿਆ ਜਿਵੇਂ ਉਹ ਸਾਰੇ, ਇੱਕ ਤੋਂ ਪਿੱਛੋਂ ਦੂਜਾ, ਇੱਕੋ-ਇੱਕ ਗੀਤ ਗਾ ਰਹੇ ਸਨ, ਜਿਸਦੇ ਸ਼ਬਦ ਅਤੇ ਲੈਅ ਬੜੇ ਉਤੇਜਕ ਸਨ। ਹਰ ਇੱਕ ਆਪਣੇ ਢੰਗ ਨਾਲ਼ ਗਾਉਂਦਾ ਅਤੇ ਅਨੁਭਵ, ਸੂਝ ਅਤੇ ਪ੍ਰਭਾਵਾਂ ਦੀਆਂ ਸੂਖਮਤਾਵਾਂ ਦੇਂਦੇ ਹੋਏ ਸ਼ਬਦ ਹਰ ਇੱਕ ਲਈ ਵਿਸ਼ੇਸ਼ ਰੰਗਣ ਅਪਣਾ ਲੈਂਦੇ। ਅਜਿਹੇ ਪੜ੍ਹਨ ਦੀ ਧੁਨੀ ਸੰਗੀਤ ਜਿਹੀ ਹੁੰਦੀ ਹੈ; ਸ਼ਬਦ ਲੈ ਜਿਹੇ ਹੁੰਦੇ ਹਨ।

ਭਾਵੁਕ, ਵਿਅਕਤੀਗਤ ਪੜ੍ਹਨ ਲਈ ਤਿਆਰ ਦੇ ਸਮੇਂ ਇਹ ਵਿਸ਼ੇਸ਼ ਤੌਰ ਉੱਤੇ ਲਾਜ਼ਮੀ ਹੈ ਕਿ ਬੱਚਾ ਅਨੇਕ ਵਾਰ ਚਿੰਤਨ ਦੇ ਸੋਮੇ ਵੱਲ ਹੱਥ ਵਧਾਏ ਅਤੇ ਭਾਸ਼ਾ ਦਾ ਸੁਹੱਪਣ ਅਨੁਭਵ ਕਰੇ। ਇੱਕ ਬੱਚਾ ਇੱਕ ਵਾਕ ਪੜ੍ਹਦਾ ਹੈ: "ਨਿੱਕਾ ਬਲ਼ਦ ਹਨ੍ਹੇਰੇ ਜੰਗਲ਼ ਵਿੱਚ ਗਿਆ ਅਤੇ ਉੱਥੇ ਇੱਕ ਭੂਰੇ ਬਘਿਆੜ ਨੂੰ ਮਿਲ਼ਿਆ।" "ਹਨ੍ਹੇਰਾ ਜੰਗਲ਼" ਸ਼ਬਦਾਂ ਨਾਲ਼ ਬੱਚੇ ਦਾ ਮਨ ਅਭੁੱਲ ਚਿੱਤਰਾਂ ਨਾਲ਼ ਘਿਰ ਜਾਂਦਾ ਹੈ; ਜੰਗਲ਼ ਵਿੱਚ ਸ਼ਾਮ ਦਾ ਧੁੰਦਲਕਾ, ਰਾਤ ਦੀਆਂ ਭੇਤ-ਭਰੀਆਂ ਅਵਾਜ਼ਾਂ ਅਤੇ ਝੱਖੜ ਤੋਂ ਪਹਿਲਾਂ ਪੱਤਿਆਂ ਦੀ ਪ੍ਰੇਸ਼ਾਨ ਕਰਨ ਵਾਲ਼ੀ ਸਰ-ਸਰ। ਜਦੋਂ ਬੱਚਾ "ਹਨ੍ਹੇਰਾ ਜੰਗਲ" ਸੁਣਦਾ ਹੈ ਤਾਂ ਇਹ ਸਭ ਕੁੱਝ ਉਹਦੇ ਅੰਦਰਲੇ ਜੀਵਨ ਵਿੱਚ ਦਾਖ਼ਲ ਹੋ ਗਿਆ ਅਤੇ ਪ੍ਰਕਿਰਤੀ ਦੇ ਲਿਸ਼ਕਦੇ ਰੰਗਾਂ, ਅਵਾਜ਼ਾਂ ਅਤੇ ਸੰਗੀਤ ਵਿੱਚ ਖੇਡਦਾ ਹੈ। ਜੇ ਉਹ ਜਿਊਂਦੇ ਸ਼ਬਦ ਅਤੇ ਚਿੰਤਨ ਦੇ ਸੋਮੇ ਤੱਰ ਰਾਹ ਨਹੀਂ ਜਾਣਦਾ ਤਾਂ ਅਧਿਆਪਕ ਵੱਲੋਂ ਦਿੱਤੀ ਕੋਈ ਵਿਆਖਿਆ—ਕਿਵੇਂ ਪੜ੍ਹਨਾ ਹੈ, ਸ਼ਬਦਾਂ ਦਾ ਉਚਾਰਨ ਕਿਵੇਂ ਕਰਨਾ ਹੈ, ਕਿਹੋ ਜਿਹਾ ਅਲਾਪ ਕਰਨਾ ਹੈ—ਬੱਚੇ ਨੂੰ ਸੰਭਵ ਤੌਰ ਉੱਤੇ ਪ੍ਰਗਟਾਊ ਪੜ੍ਹਨਾ ਨਹੀਂ ਸਿਖਾ ਸਕਦੀ।

ਸਕੂਲ ਵਿੱਚ ਕੰਮ ਦੇ ਪਹਿਲੇ ਦਿਨ ਤੋਂ ਮੇਰੀ ਚਿੰਤਾ ਦਾ ਵਿਸ਼ਾ ਇਹ ਸੀ ਕਿ ਕੋਈ ਮਾੜੀ ਪੁਸਤਕ ਬੱਚਿਆਂ ਦੇ ਹੱਥਾਂ ਤੱਕ ਨਾ ਅੱਪੜੇ ਤਾਂ ਜੋ ਬੱਚੇ ਰੌਚਕ ਕਿਰਤਾਂ ਦੇ ਸੰਸਾਰ ਵਿੱਚ

ਰਹਿਣ, ਉਹਨਾਂ ਦੇ ਜਿਹੜੀਆਂ ਕੌਮੀ ਅਤੇ ਆਮ ਮਨੁੱਖੀ ਸੱਭਿਆਚਾਰ ਦਾ ਹਿੱਸਾ ਬਣ ਗਈਆਂ ਹਨ। ਇਹ ਇੱਕ ਅਸਧਾਰਨ ਮਹੱਤਤਾ ਵਾਲ਼ਾ ਕਾਰਜ ਹੈ: ਬੰਦਾ ਆਪਣੇ ਸਾਰੇ ਜੀਵਨ ਕਾਲ਼ ਵਿੱਚ ਲੱਗਭੱਗ 2,000 ਤੋਂ ਵੱਧ ਪੁਸਤਕਾਂ ਨਹੀਂ ਪੜ੍ਹਦਾ—ਇਸ ਤੋਂ ਇਹ ਸਿੱਟਾ ਨਿੱਕਲ਼ਦਾ ਹੈ ਕਿ ਬਚਪਨ ਅਤੇ ਮੁੱਢਲੀ ਜਵਾਨੀ ਵਿੱਚ ਪੜ੍ਹਨ ਲਈ ਸਮੱਗਰੀ ਧਿਆਨ ਨਾਲ਼ ਚੁਣਨੀ ਚਾਹੀਦੀ ਹੈ। ਇਹ ਗੱਲ ਚੰਗੇਰੀ ਹੈ ਕਿ ਬੰਦਾ ਥੋੜ੍ਹਾ ਹੀ ਪੜ੍ਹੇ, ਪਰ ਇਹ ਕਿ ਹਰ ਪੁਸਤਕ ਉਹਨੂੰ ਭਾਵੁਕ ਅਤੇ ਬੌਧਿਕ ਤੌਰ ਉੱਤੇ ਪ੍ਰਭਾਵਤ ਕਰੇ ਤਾਂ ਜੋ ਬੰਦਾ ਕਈ ਵਾਰ ਇਹਦੇ ਵੱਲ ਮੁੜੇ ਅਤੇ ਸਦਾ ਉਹਦੇ ਵਿੱਚ ਨਵੀਆਂ ਕਦਰਾਂ ਲੱਭੇ। ਇੱਥੇ ਇਹ ਗੱਲ ਬਹੁਤ ਮਹੱਤਵਪੂਰਨ ਹੈ ਕਿ ਬੱਚਾ ਸ਼ਬਦ ਦੀ ਭਾਵੁਕ ਰੰਗਣ ਅਤੇ ਉਹ ਯੋਗਤਾ ਸਮਝੇ, ਜਿਹੜੀ ਸੁਣਨ ਦੀ ਸੂਝ, ਅਰਥਾਤ, ਪ੍ਰਗਟਾਊ ਪੜ੍ਹਨ ਤੋਂ ਆਉਂਦੀ ਹੈ।

ਪਹਿਲੀ ਸ਼੍ਰੇਣੀ ਵਿੱਚ ਹੀ ਸਾਡੀ ਬੱਚਿਆਂ ਦੀ ਲਾਇਬ੍ਰੇਰੀ ਸੀ, ਜਿਸ ਵਿੱਚ ਚਾਰ ਭਾਗ ਸਨ: (1) ਕਹਾਣੀਆਂ, ਜਿਹੜੀਆਂ ਮੇਰੇ ਵਿਚਾਰ ਅਨੁਸਾਰ ਬੱਚਿਆਂ ਦੀ ਸਦਾਚਾਰਕ, ਬੌਧਿਕ ਅਤੇ ਸੁਹਜ-ਸੁਆਦੀ ਵਿੱਦਿਆ ਲਈ ਅਤਿਅੰਤ ਵਡਮੁੱਲੀਆਂ ਸਨ (ਅਸੀਂ ਹਰ ਪੁਸਤਕ ਦੀਆਂ 15 ਪ੍ਰਤੀਆਂ ਮੁੱਲ ਲੈਂਦੇ ਤਾਂ ਜੋ ਪੜ੍ਹਨ ਦੇ ਸਬਕਾਂ ਵਿੱਚ ਵਿਦਿਆਰਥੀਆਂ ਦੀ ਹਰ ਜੋੜੀ ਲਈ ਇੱਕ ਪ੍ਰਤੀ ਹੋਵੇ)। ਇਹ ਭਾਗ ਮੁੱਢਲੇ ਸਕੂਲ ਵਿੱਚ ਪੜ੍ਹਨ ਦੇ ਚਾਰ ਵਰ੍ਹਿਆਂ ਲਈ ਸੀ। ਇਸ ਲਈ ਅਜਿਹੀਆਂ ਕਹਾਣੀਆਂ ਚੁਣੀਆਂ ਗਈਆਂ ਜਿਹੜੀਆਂ ਬੱਚੇ ਸਮਝ ਸਕਦੇ ਸਨ ਅਤੇ ਜਿਨ੍ਹਾਂ ਵਿੱਚ ਸਪੱਸ਼ਟ ਕਲਾਤਮਕ ਬਿੰਬ ਸਾਕਾਰ ਹੋਏ ਸਨ। ਇਹ ਤਾਲਸਤਾਏ, ਜ਼ੂਕੋਵਸਕੀ, ਹਾਨਜ਼ ਕ੍ਰਿਸਚੀਅਨ ਐਂਡਰਸਨ, ਹਿਊਗੋ, ਗ੍ਰਿਮ ਭਰਾਵਾਂ, ਪੁਸ਼ਕਿਨ, ਕੋਰੋਲੈਨਕੋ, ਨੇਕਰਾਸੋਵ, ਤੁਰਗੇਨੇਵ, ਚੈਖ਼ੋਵ, ਸੇਨਕੀਵਿਚਜ਼, ਲੰਡਨ, ਮਾਰਕ ਟਵੇਨ, ਗੋਰਕੀ, ਫ਼ਰੈਨਕੋ, ਕਾਤਾਏਵ ਅਤੇ ਹੋਰਨਾਂ ਦੀਆਂ ਕਹਾਣੀਆਂ ਅਤੇ ਕਥਾਵਾਂ ਸਨ।

ਇਹਨਾਂ ਕਿਰਤਾਂ ਨੂੰ ਪੜ੍ਹਨਾ ਬੱਚਿਆਂ ਵੱਲੋਂ ਸੰਸਾਰ ਤੋਂ ਜਾਣੂ ਹੋਣ ਦੇ ਅਮਲ ਦਾ ਹਿੱਸਾ ਹੀ ਨਹੀਂ ਸਨ, ਨੇਮ-ਬੱਧ ਆਦਤਾਂ ਅਤੇ ਯੋਗਤਾਵਾਂ ਨੂੰ ਵਧਾਉਣ ਲਈ ਮਸ਼ਕਾਂ ਹੀ ਨਹੀਂ ਸਨ ਸਗੋਂ ਉਹਨਾਂ ਦੀ ਭਾਵੁਕ ਅਤੇ ਸਦਾਚਾਰਕ ਵਿੱਦਿਆ ਦਾ ਹਿੱਸਾ ਸਨ। ਹਰ ਪੁਸਤਕ ਨੇ ਬੱਚਿਆਂ ਉੱਤੇ ਡੂੰਘਾ ਪ੍ਰਭਾਵ ਪਾਇਆ। ਮਾਮਿਨ-ਸਿਬਿਰਯਾਕ ਦੀ ਅਦਭੁੱਤ ਕਹਾਣੀ, "ਦਰਿਆ ਸਤੁਦੇਨਾਯਾ ਦੇ ਕੰਢੇ ਸਿਆਲ਼ੀ ਕੁੱਲੀ" ਨੇ ਬੱਚਿਆਂ ਨੂੰ ਬਹੁਤ ਪ੍ਰਭਾਵਤ ਕੀਤਾ। ਇਹ ਕਹਾਣੀ ਇੱਕ ਅਜਿਹੇ ਬੁੱਢੇ ਸਬੰਧੀ ਹੈ ਜਿਹੜਾ ਇਕੱਲਾ ਰਹਿੰਦਾ ਹੈ ਅਤੇ ਜਿਸਨੂੰ ਸਭਨਾਂ ਨੇ ਭੁਲਾ ਦਿੱਤਾ ਹੈ। ਉਹ ਤਾਇਗਾ ਦੇ ਇੱਕ ਦੁਰਾਡੇ ਹਿੱਸੇ ਵਿੱਚ ਇੱਕ ਕੁੱਲੀ ਵਿੱਚ ਸਮਾਂ ਬਿਤਾ ਰਿਹਾ ਹੈ। ਮੈਂ ਵੇਖਿਆ ਕਿ ਇਹ ਪੁਸਤਕ ਪੜ੍ਹਨ ਪਿੱਛੋਂ ਕਿਵੇਂ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰਿਆਂ ਵੱਲ ਬੱਚਿਆਂ ਦੀ ਭਾਵੁਕਤਾ ਵਧ ਗਈ।

ਅਸੀਂ ਸਬਕਾਂ ਸਮੇਂ ਅਤੇ ਸ਼੍ਰੇਣੀ ਤੋਂ ਬਾਹਰ ਦੋਹੀਂ ਥਾਈਂ ਪੁਸਤਕਾਂ ਪੜ੍ਹਦੇ। ਸਾਡੀ ਲਾਇਬ੍ਰੇਰੀ ਦੇ ਇਸ ਭਾਗ ਦੀ ਤੁਲਨਾ ਸਮੂਹਕ ਤੌਰ ਉੱਤੇ ਸੁਣਨ ਲਈ ਰਿਕਾਰਡ ਕੀਤੀਆਂ ਸੰਗੀਤ ਰਚਨਾਵਾਂ ਨਾਲ਼ ਕੀਤੀ ਜਾ ਸਕਦੀ ਹੈ।

ਸਾਡੀ ਸ਼੍ਰੇਣੀ ਦੀ ਲਾਇਬ੍ਰੇਰੀ ਦਾ ਦੂਜਾ ਭਾਗ ਵਰਤਮਾਨ ਸਮੇਂ ਸਬੰਧੀ, ਸੋਵੀਅਤ

ਲੋਕਾਂ ਦੀ ਕਿਰਤ ਸਬੰਧੀ, ਅਮਨ ਲਈ ਘੋਲ਼ ਸਬੰਧੀ, ਮਹਾਨ ਦੇਸ਼-ਭਗਤਕ ਯੁੱਧ ਵਿੱਚ ਸੂਰਮਿਆਂ ਦੇ ਕਾਰਨਾਮਿਆਂ ਸਬੰਧੀ ਅਤੇ ਉਹਨਾਂ ਬੱਚਿਆਂ ਸਬੰਧੀ, ਜਿਹੜੇ ਸੂਰਮੇ ਸਨ, ਸਮਕਾਲੀ ਰੂਸੀ ਅਤੇ ਯੂਕਰੇਨੀ ਲੇਖਕਾਂ ਦੀਆਂ ਕਿਰਤਾਂ ਦਾ ਸੀ। ਮੇਰੇ ਵਿਦਿਆਰਥੀਆਂ ਨੇ ਸੋਵੀਅਤ ਲੇਖਕਾਂ ਮਿਖ਼ਾਲਕੋਵ ਅਤੇ ਮਰਸ਼ਾਕ ਦੀਆਂ ਕਵਿਤਾਵਾਂ ਬਹੁਤ ਰੌਚਕਤਾ ਨਾਲ਼ ਪੜ੍ਹੀਆਂ ਅਤੇ ਗੈਦਰ, ਕਾਸਿਲ, ਨੋਸੋਵ, ਪ੍ਰੀਲੇਜ਼੍ਹਾਯੇਵਾ, ਤਰੁਬਲੈਨੀ, ਯਾਨੋਵਸਕੀ, ਜ਼ਬਾਨਾਤਸਕੀ, ਲਿਨਕੋਵ, ਇਵਾਨੈਨਕੋ, ਵੋਰੋਨਕੋਵਾ, ਜ਼੍ਹਿਤਕੋਵ ਅਤੇ ਅਲੈਕਸਾਂਦਰੋਵਾ ਦੀਆਂ ਕਹਾਣੀਆਂ ਵੀ।

ਤੀਜਾ ਭਾਗ ਸੀ ਪਰੀ-ਕਹਾਣੀਆਂ, ਕਵਿਤਾ ਅਤੇ ਕਥਾਵਾਂ। ਇਹ ਪੁਸਤਕਾਂ ਕੇਵਲ ਸਕੂਲ ਤੋਂ ਬਾਹਰ ਪੜ੍ਹਨ ਲਈ ਸਨ। ਹਰ ਬੱਚਾ ਉਹ ਕਿਰਤ ਚੁਣਦਾ ਜਿਹੜੀ ਉਹਨੂੰ ਸਭ ਤੋਂ ਵੱਧ ਰੌਚਕ ਲੱਗਦੀ (ਅਤੇ ਰੌਚਕਤਾ ਚੰਗੇ ਚਿੱਤਰਾਂ ਜਾਂ ਜੋ ਕੁੱਝ ਅਧਿਆਪਕ ਜਾਂ ਸਾਥੀ ਵਿਦਿਆਰਥੀਆਂ ਨੇ ਪੜ੍ਹ ਕੇ ਸੁਣਾਇਆ ਹੁੰਦਾ, ਉਹਨੂੰ ਦੁਹਰਾਉਣ ਨਾਲ਼ ਪੈਦਾ ਹੁੰਦੀ)।

ਸ਼੍ਰੇਣੀ ਦੀ ਲਾਇਬ੍ਰੇਰੀ ਦਾ ਚੌਥਾ ਭਾਗ ਯੂਨਾਨੀ ਮਿਥਿਹਾਸ ਸੀ। ਇਹ ਪੁਸਤਕਾਂ ਬੜੇ ਔਖ ਨਾਲ਼ ਲੱਭੀਆਂ ਅਤੇ ਇਹਨਾਂ ਨਾਲ਼ ਯੂਨਾਨੀ ਮਿਥਿਹਾਸਕ ਕਹਾਣੀਆਂ ਉਸ ਰੂਪ ਵਿੱਚ ਲਿਖੀਆਂ ਗਈਆਂ ਸਨ ਜਿਸ ਵਿੱਚ ਬੱਚੇ ਉਹਨਾਂ ਨੂੰ ਸਮਝ ਸਕਦੇ। ਪ੍ਰਾਚੀਨ ਮਿਥਿਹਾਸ ਬੱਚਿਆਂ ਦੀ ਬੌਧਿਕ ਅਤੇ ਭਾਵੁਕ ਪਾਲਣਾ ਵਿੱਚ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਮਿਥਿਹਾਸ ਬੱਚਿਆਂ ਲਈ ਮਨੁੱਖਜਾਤੀ ਦੇ ਸੱਭਿਆਚਾਰ ਵਿੱਚ ਇੱਕ ਅਦਭੁਤ ਪੰਨਾ ਹੀ ਨਹੀਂ ਖੋਹਲਦਾ ਸਗੋਂ ਕਲਪਨਾ ਨੂੰ ਜਗਾਉਂਦਾ ਹੈ।

ਪੜ੍ਹਾਈ ਦੇ ਪਹਿਲੇ ਵਰ੍ਹੇ ਦੇ ਮੱਧ ਅਤੇ ਅਸਾਂ ਸਮੂਹਕ ਪੜ੍ਹਨ ਦੀਆਂ ਬੈਠਕਾਂ ਸ਼ੁਰੂ ਕੀਤੀਆਂ। ਮੈਂ ਇੱਕ ਪੁਸਤਕ ਦੀਆਂ ਸਾਰੀਆਂ ਪ੍ਰਤੀਆਂ ਬੱਚਿਆਂ ਵਿੱਚ ਵੰਡ ਦਿੱਤੀਆਂ ਤਾਂ ਜੋ ਉਹ ਘਰ ਵਿੱਚ ਉਹਨਾਂ ਨੂੰ ਪੜ੍ਹ ਸਕਣ। ਇਹ ਸਮੂਹਕ ਪੜ੍ਹਨ ਲਈ ਤਿਆਰੀ ਸੀ। ਅਸੀਂ ਉਹ ਕਹਾਣੀ ਪੜ੍ਹਨ ਲਈ **ਪਰੀ-ਕਹਾਣੀਆਂ ਦੇ ਕਮਰੇ** ਵਿੱਚ ਕਿਉਂ ਜਾਈਏ ਜਿਹੜੀਆਂ ਅਸੀਂ ਪਹਿਲਾਂ ਹੀ ਜਾਣਦੇ ਸਾਂ ? ਇਹ ਇੱਛਾ ਕਿੱਥੋਂ ਪੈਦਾ ਹੁੰਦੀ ਹੈ ਅਤੇ ਉਹ ਅਜਿਹਾ ਕਿਉਂ ਕਰਦੇ ? ਕੀ ਕੁੱਝ ਨਵਾਂ ਪੜ੍ਹਨਾ ਚੰਗੇਰਾ ਨਹੀਂ ਹੋਵੇਗਾ ?

ਹਾਂ, ਨਵੀਆਂ, ਅਣਜਾਣੀਆਂ ਚੀਜ਼ਾਂ ਵੀ ਪੜ੍ਹਨੀਆਂ ਲਾਜ਼ਮੀ ਹਨ ਅਤੇ ਅਸਾਂ ਉਹ ਪੁਸਤਕਾਂ ਪੜ੍ਹੀਆਂ ਜਿਹੜੀਆਂ ਸਾਡੇ ਲਈ ਨਵੀਆਂ ਸਨ। ਪਰ ਪੁਸਤਕਾਂ ਬੱਚੇ ਦੇ ਅੰਦਰਲੇ ਜੀਵਨ ਦਾ ਹਿੱਸਾ ਤਾਂ ਹੀ ਬਣਦੀਆਂ ਹਨ ਜਦੋਂ ਉਹ ਆਪਣੇ ਸਾਥੀਆਂ ਨੂੰ ਉਹ ਕੁੱਝ ਪੜ੍ਹ ਕੇ ਸੁਣਾਉਣਾ ਚਾਹੁੰਦਾ ਹੈ ਜਿਸਨੇ ਉਹਨੂੰ ਉਤੇਜਤ ਕੀਤਾ ਅਤੇ ਆਪਣੇ ਵਿਚਾਰ ਅਤੇ ਭਾਵਨਾਵਾਂ ਸ਼ਬਦਾਂ ਵਿੱਚ ਪੇਸ਼ ਕਰਨਾ ਚਾਹੁੰਦਾ ਹੈ। ਅਸਾਂ ਲਾਇਬ੍ਰੇਰੀ ਦੇ ਪਹਿਲੇ ਭਾਗ ਦੀ ਹਰ ਪੁਸਤਕ ਘੱਟੋ-ਘੱਟ ਦਸ ਵਾਰ ਉੱਚੀ-ਉੱਚੀ ਪੜ੍ਹੀ ਪਰ ਇਹਨਾਂ ਦੁਹਰਾਈਆਂ ਕਾਰਨ ਰੌਚਕਤਾ ਨਾ ਘਟੀ। ਬੱਚੇ ਉਸ ਪੁਸਤਕ ਨੂੰ ਨਾ ਭੁੱਲਦੇ ਜਿਹੜੀ ਦੋ ਜਾਂ ਤਿੰਨ ਹਫ਼ਤੇ ਪਹਿਲਾਂ ਪੜ੍ਹੀ ਗਈ ਸੀ ਅਤੇ ਉਹਨੂੰ ਫਿਰ ਪੜ੍ਹਨ ਦਾ ਯਤਨ ਕਰਦੇ, ਅਕਸਰ ਇਸ ਮੰਤਵ ਲਈ ਖ਼ਾਸ ਤੌਰ ਉੱਤੇ ਸਕੂਲ ਆਉਂਦੇ। ਤਿੰਨ ਜਾਂ ਚਾਰ ਮਹੀਨੇ ਲੰਘ ਜਾਂਦੇ ਅਤੇ ਬੱਚੇ

ਮਨਪਸੰਦ ਪੁਸਤਕ ਵਿੱਚ ਪੜ੍ਹਨਾ ਚਾਹੁੰਦੇ, ਸੋ ਇਹ ਸਮੂਹਿਕ ਪਾਠ ਲਈ ਸਾਰਣੀ ਵਿੱਚ ਫਿਰ ਆ ਜਾਂਦੀ।

ਕਿਸੇ ਕਿਰਤ ਦਾ ਸੁਹੱਪਣ ਅਤੇ ਬਲ ਦਿਲ ਅਤੇ ਮਨ ਨੂੰ ਤਾਂ ਹੀ ਪ੍ਰਭਾਵਤ ਕਰਦੇ ਹਨ ਜੇ ਬੱਚੇ ਨੇ ਪੜ੍ਹਨਾ ਸਿੱਖਣ ਤੋਂ ਵੀ ਪਹਿਲਾਂ ਸ਼ਬਦਾਂ ਦੀਆਂ ਸੂਖਮ ਭਾਹਾਂ ਨੂੰ ਪਛਾਣਨਾ ਸਿੱਖ ਲਿਆ ਹੋਵੇ। ਜਿਨ੍ਹਾਂ ਨੇ ਚਿੰਤਨ ਦੇ ਸੋਮਿਆਂ ਤੱਕ "ਸਫ਼ਰਾਂ" ਸਮੇਂ ਸ਼ਬਦਾਂ ਦੀ ਕੀਲਣ ਵਾਲ਼ੀ ਸੁੰਦਰਤਾ ਅਨੁਭਵ ਨਹੀਂ ਕੀਤੀ ਉਹ ਉਹਨੂੰ ਦੂਜੀ, ਤੀਜੀ ਜਾਂ ਦਸਵੀਂ ਵਾਰ ਕਦੀ ਸੁਣਨਾ ਨਹੀਂ ਚਾਹੁਣਗੇ ਜਿਸਨੂੰ ਉਹ ਪਹਿਲਾਂ ਹੀ ਜਾਣਦੇ ਹਨ।

ਅਸਾਂ ਕਈ ਸਬਕ ਆਪਣੀਆਂ ਮਨਪਸੰਦ ਕਹਾਣੀਆਂ ਨੂੰ ਅਰਪਤ ਕੀਤੇ। ਬੱਚਿਆਂ ਨੇ ਸੁਯੋਗਤਾ ਨਾਲ਼ ਪੜ੍ਹਨ ਦੀ ਤਿਆਰੀ ਕੀਤੀ। ਹਰ ਇੱਕ ਉਹ ਕੁੱਝ ਪੜ੍ਹਦਾ ਜੋ ਉਹਨੂੰ ਸਭ ਤੋਂ ਵੱਧ ਪਸੰਦ ਸੀ, ਜੋ ਉਹਨੂੰ ਸਭ ਤੋਂ ਵੱਧ ਉਤੇਜਕ ਲੱਗਦਾ।

ਕਵਿਤਾ ਦੇ ਪੜ੍ਹਨ ਦਾ ਸਾਡੇ ਲਈ ਵਿਸ਼ੇਸ਼ ਸਥਾਨ ਸੀ। ਮੈਂ ਕਵਿਤਾ ਦੀਆਂ ਸਰਵਉਤਮ ਵੰਨਗੀਆ ਪੜ੍ਹੀਆਂ, ਜਿਹੜੀਆਂ ਮਨੁੱਖੀ ਸੱਭਿਆਚਾਰ ਦੀਆਂ ਸੰਸਾਰ ਭਰ ਦੀਆਂ ਨਿਧੀਆਂ ਸਨ। ਪੁਸ਼ਕਿਨ, ਲੇਰਮਨਤੋਵ, ਜ਼ੂਕੋਵਸਕੀ, ਨੇਕਰਾਸੋਵ, ਫੇਤ, ਸ਼ੇਵਚੈਨਕੋ, ਲੇਸੀਆ ਯੂਕਰਾਇਨਕਾ, ਸ਼ਿਲਰ, ਮਿਸਕੀਵਿਸਜ਼, ਹਾਇਨੇ, ਬੇਰਾਂਜ੍ਹੇ ਅਤੇ ਹੋਰ ਕਵੀਆਂ ਦੀਆਂ ਕਵਿਤਾਵਾਂ। ਬੱਚਿਆਂ ਵਿੱਚ ਆਪਣੀਆਂ ਮਨਪਸੰਦ ਕਵਿਤਾਵਾਂ ਜ਼ੁਬਾਨੀ ਯਾਦ ਕਰਨ ਦੀ ਇੱਛਾ ਪੈਦਾ ਹੋ ਗਈ। ਚਾਰ ਵਰ੍ਹਿਆਂ ਵਿੱਚ ਉਹਨਾਂ ਬਹੁਤ ਸਾਰੀਆਂ ਕਵਿਤਾਵਾਂ ਯਾਦ ਕਰ ਲਈਆਂ ਪਰ ਉਹਨਾਂ ਕਾਵਮਈ ਭਾਸ਼ਾ ਦੀਆਂ ਅਦਭੁੱਤ ਧੁਨੀਆਂ ਨਾਲ਼ ਪਿਆਰ ਪੈ ਜਾਣ ਤੋਂ ਪਹਿਲਾਂ ਅਜਿਹਾ ਕਦੀ ਨਾ ਕੀਤਾ।

ਚੰਗੀ ਕਵਿਤਾ ਸ਼ਬਦਾਂ ਦੇ ਸੁਹੱਪਣ ਅਤੇ ਬਿੰਬਾਂ ਨੂੰ ਲੈਅ ਨਾਲ਼ ਲਿਆਉਂਦੀ ਹੈ। ਮੈਂ ਇਸ ਗੱਲ ਦਾ ਖ਼ਿਆਲ ਰੱਖਿਆ ਕਿ ਬੱਚੇ ਛੋਟੀ ਉਮਰ ਤੋਂ ਹੀ ਇਸ ਸੁਹਜ-ਸੁਆਦੀ ਸੁਰਮੇਲ ਨੂੰ ਵੇਖਣਃ ਮੈਂ ਯੂਕਰੇਨੀ ਅਤੇ ਰੂਸੀ ਕਵੀਆਂ ਦੀਆਂ ਕਵਿਤਾਵਾਂ ਸੁਣਾਈਆਂ। ਅਸਾਂ ਪੁਸ਼ਕਿਨ ਦਾ "ਅਗੰਮੀ ਓਲੇਗ ਸਬੰਧੀ ਗੀਤ" ਅਤੇ ਸ਼ੇਵਚੈਨਕੋ ਦੀ "ਨੌਕਰਾਣੀ" ਕਈ ਵਾਰ ਸੁਣੀ। ਲਗਭਗ ਸਾਰੇ ਬੱਚਿਆਂ ਨੇ ਯਤਨ ਕੀਤੇ ਬਿਨਾਂ ਇਹ ਯਾਦ ਕਰ ਲਈਆਂ। ਇਸੇ ਤਰ੍ਹਾਂ ਬੱਚਿਆਂ ਨੇ ਕਈ ਸਰੋਦੀ ਕਵਿਤਾਵਾਂ ਚੇਤੇ ਕਰ ਲਈਆਂ ਜਿਹੜੀਆਂ ਪ੍ਰਕਿਰਤੀ ਦੇ ਹੁਸਨ ਨੂੰ ਬਿਆਨ ਕਰਦੀਆਂ ਹਨ। ਜੋ ਕੁੱਝ ਪੜ੍ਹਿਆ ਜਾ ਰਿਹਾ ਹੈ ਉਹ ਉਹਦੇ ਇੱਕ ਹਿੱਸੇ ਨੂੰ ਅਗਲੇ ਦਿਨ ਜਾਰੀ ਰੱਖਣ ਲਈ ਛੱਡ ਦੇਣਾ ਪਸੰਦ ਕਰਦੇ। "ਸੁਪਨਿਆਂ ਦੀ ਨੁੱਕਰ" ਵਿੱਚ ਅਸਾਂ "ਟਾਮ ਸਾਇਰ ਦੇ ਕਾਰਨਾਮੇ" ਕਈ ਹਫ਼ਤਿਆਂ ਦੇ ਦੌਰਾਨ ਪੜ੍ਹੇ। ਬੱਚਿਆਂ ਦੇ ਆਲ਼ੇ-ਦੁਆਲ਼ੇ ਦੇ ਵਾਯੂਮੰਡਲ ਨੇ ਉਸ ਪ੍ਰਭਾਵ ਨੂੰ ਮਜ਼ਬੂਤ ਕੀਤਾ ਜਿਹੜਾ ਪੁਸਤਕ ਨੇ ਬੱਚਿਆਂ ਉੱਤੇ ਪਾਇਆ। ਇਸ ਢੰਗ ਨਾਲ਼ ਅਸਾਂ ਗੋਰਕੀ ਦੀ "ਬਚਪਨ", ਕਾਤਾਏਵ ਦੀ "ਕਲ-ਮੁਕੱਲਾ ਪਾਲ ਚਮਕਦਾ ਹੈ" ਅਤੇ ਬਾਜ਼ੋਵ ਦੀ "ਮੈਲਾਕਾਈਟ ਦਾ ਡੱਬਾ" ਪੜ੍ਹੀ।

ਸਮਾਂ ਪਾਕੇ ਅਸਾਂ ਨਾਟਕੀ ਪਾਠ ਦੀਆਂ ਸ਼ਾਮ ਅਤੇ ਸਵੇਰ ਦੀਆਂ ਸਭਾਵਾਂ ਲਾਉਣ ਲੱਗ ਪਏ। ਜਿਹੜਾ ਕੋਈ ਹਿੱਸਾ ਲੈਣਾ ਚਾਹੁੰਦਾ, ਪੜ੍ਹਨ ਦੀ ਤਿਆਰੀ ਕਰਦਾ ਜਾਂ ਆਪਣੀ

ਮਨਪਸੰਦ ਕਹਾਣੀ ਜਾਂ ਕਵਿਤਾ ਸੁਣਾਉਂਦਾ। ਹੋਰਨਾਂ ਸ਼੍ਰੇਣੀਆਂ ਦੇ ਬਹੁਤ ਸਾਰੇ ਬੱਚੇ ਇਹਨਾਂ ਸਭਾਵਾਂ ਵਿੱਚ ਆਉਂਦੇ ਅਤੇ ਹੌਲ਼ੀ-ਹੌਲ਼ੀ ਅਜਿਹੇ ਪਾਠ ਸਾਰੇ ਸਕੂਲ ਵਿੱਚ ਹੋਣ ਲੱਗ ਪਏ।

ਦੋ ਵਾਰ—ਪਹਿਲੀ ਛਿਮਾਹੀ ਮੁੱਕਣ ਉੱਤੇ ਅਤੇ ਸਕੂਲੀ ਵਰ੍ਹੇ ਦੇ ਅੰਤ ਉੱਤੇ—ਅਸਾਂ ਮਾਤ-ਭਾਸ਼ਾ ਦਾ ਮੇਲਾ ਮਨਾਇਆ। ਕਈ ਰੀਤਾਂ ਇਸ ਮੇਲੇ ਵਿੱਚ ਪ੍ਰੰਪਰਾਵਾਂ ਬਣ ਗਈਆਂ। ਬੱਚੇ ਪਿੰਡ ਦੇ ਵੱਡੇ ਲੋਕਾਂ ਨੂੰ ਇਹ ਨਿਰਣਾ ਕਰਨ ਲਈ ਬੁਲਾਉਂਦੇ ਕਿ ਕੌਣ ਆਪਣੀ ਕਹਾਣੀ ਜਾਂ ਕਵਿਤਾ ਸਭ ਤੋਂ ਚੰਗੀ ਤਰ੍ਹਾਂ ਸੁਣਾਉਂਦਾ ਹੈ। ਇਹ ਇੱਕ ਅਭਰਿੱਠ ਮੁਕਾਬਲਾ ਸੀ, ਜਿਸ ਦੇ ਜੇਤੂਆਂ ਨੂੰ ਪੁਸਤਕਾਂ ਇਨਾਮ ਦਿੱਤੀਆਂ ਜਾਂਦੀਆਂ। ਉਹ ਵੱਡੇ ਪੰਚਾਇਤੀ ਕਿਸਾਨ ਜਿਹੜੇ ਆਪਣੀ ਮਾਤ-ਭਾਸ਼ਾ ਦੇ ਪ੍ਰਸ਼ੰਸਕ ਜਾਂ ਰਸੀਏ ਸਨ ਇਨਾਮ ਵੰਡਦੇ। ਉਹ ਵੀ ਕਹਾਣੀਆਂ ਅਤੇ ਕਵਿਤਾਵਾਂ ਸੁਣਾਉਂਦੇ, ਕਈ ਵਾਰ ਅਜਿਹਾ ਹੁੰਦਾ ਕਿ ਕੋਈ ਵਿਦਿਆਰਥੀ ਅਤੇ ਇੱਕ ਵਡੇਰੀ ਉਮਰ ਦਾ ਬੰਦਾ ਇੱਕੋ ਚੀਜ਼ ਸੁਣਾਉਂਦੇ। ਪੜ੍ਹਾਈ ਦੇ ਚੌਥੇ ਵਰ੍ਹੇ ਬਸੰਤ ਦਾ ਮੇਲਾ ਦੋ ਦਿਨ ਜਾਰੀ ਰਿਹਾ ਕਿਉਂਕਿ ਕਹਾਣੀਆਂ, ਕਵਿਤਾਵਾਂ ਤੇ ਕਥਾਵਾਂ ਸੁਣਾਉਣ ਦੇ ਚਾਹਵਾਨਾਂ ਦੀ ਗਿਣਤੀ ਬਹੁਤ ਵੱਡੀ ਸੀ।

ਉਹਨਾਂ ਦੇ ਵਡੇਰਿਆਂ—ਮਾਵਾਂ, ਪਿਤਾਵਾਂ, ਦਾਦਿਆਂ, ਦਾਦੀਆਂ, ਨਾਨਿਆਂ, ਨਾਨੀਆਂ—ਨਾਲ਼ ਮੇਲ-ਜੋਲ ਨੇ ਇੱਕ ਤੋਂ ਵੱਧ ਰੌਚਕ ਪ੍ਰੰਪਰਾ ਨੂੰ ਸੁਰਜੀਤ ਕੀਤਾ। ਸਾਡੇ ਸਭ ਤੋਂ ਚੰਗਾ ਪੜਨ ਵਾਲ਼ਿਆਂ ਨੇ ਘਰਾਂ ਵਿੱਚ ਆਪਣੇ ਮਾਤਾ-ਪਿਤਾ ਨੂੰ ਪੜ੍ਹ ਕੇ ਸੁਣਾਉਣਾ ਸ਼ੁਰੂ ਕਰ ਦਿੱਤਾ ਅਤੇ ਬਾਲਗ ਲੋਕ ਬੱਚਿਆਂ ਦੇ ਪੜ੍ਹਨ ਦਾ ਢੰਗ ਸੁਣਨ ਲਈ ਸਕੂਲ ਆਉਣ ਲੱਗ ਪਏ। ਪੜ੍ਹਨ ਵਾਲ਼ਿਆਂ ਦੇ ਕਈ ਕਲੱਬ ਸਥਾਪਤ ਹੋ ਗਏ ਅਤੇ ਬਾਲਗ਼, ਬਹੁਤ ਸਤਿਕਾਰੇ ਲੋਕ ਉਹਨਾਂ ਵਿੱਚ ਸ਼ਾਮਲ ਹੋ ਗਏ। ਇਹਨਾਂ ਕਲੱਬਾਂ ਨੂੰ ਜਥੇਬੰਦ ਕਰਨ ਦੀ ਸਰਗਰਮੀ ਨੇ ਪੁਸਤਕਾਂ ਅਤੇ ਪੜ੍ਹਨ ਵਿੱਚ ਬੱਚਿਆਂ ਦੀ ਰੌਚਕਤਾ ਨੂੰ ਵਧਾਇਆ।

ਪੁਸਤਕ ਦਾ ਮੇਲਾ ਪ੍ਰੰਪਰਾਗਤ ਬਣ ਗਿਆ ਜਿਸ ਵਿੱਚ ਸਾਰਾ ਸਕੂਲ ਹਿੱਸਾ ਲੈਂਦਾ। 31 ਅਗਸਤ* ਨੂੰ, ਸਕੂਲ ਦੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲੇ ਦਿਨ, ਬੱਚੇ ਅਤੇ ਉਹਨਾਂ ਦੇ ਮਾਤਾ-ਪਿਤਾ ਸਕੂਲ ਆਉਂਦੇ। ਉਸ ਦਿਨ ਸਾਰੇ ਪੁਸਤਕਾਂ ਦੀਆਂ ਸੁਗ਼ਾਤਾਂ ਦੇਂਦੇ—ਬੱਚੇ ਇੱਕ ਦੂਜੇ ਨੂੰ ਅਤੇ ਮਾਤਾ-ਪਿਤਾ ਬੱਚਿਆਂ ਨੂੰ। ਇਹ ਇੱਕ ਨਿਯਮ ਬਣ ਗਿਆ ਕਿ ਪੰਚਾਇਤੀ ਫ਼ਾਰਮ ਦੇ ਪ੍ਰਬੰਧਕ ਉਸ ਦਿਨ ਪੜ੍ਹਨ ਵਾਲ਼ਿਆਂ ਦੇ ਕਲੱਬਾਂ ਵਿੱਚ ਸਭ ਤੋਂ ਚੰਗੇ ਪਾਠਕਾਂ ਨੂੰ ਪੁਸਤਕਾਂ ਦੇਣ।

ਮੈਂ ਯਤਨ ਕੀਤਾ ਕਿ ਹਰ ਬੱਚਾ ਆਪਣੀ ਨਿੱਜੀ ਲਾਇਬ੍ਰੇਰੀ ਸਥਾਪਤ ਕਰੇ ਤਾਂ ਜੋ ਪੜ੍ਹਨਾ ਇੱਕ ਮਹੱਤਵਪੂਰਨ ਅੰਦਰਲੀ ਸ਼ਰਤ ਬਣ ਜਾਣੇ। ਮੈਂ ਇਹ ਨਿਸ਼ਚਿਤ ਬਣਾਇਆ ਕਿ ਪੜ੍ਹਾਈ ਦੇ ਪਹਿਲੇ ਦੋ ਵਰ੍ਹਿਆਂ ਵਿੱਚ ਹਰ ਪਰਿਵਾਰ ਕੋਲ਼ ਲਾਇਬ੍ਰੇਰੀ ਹੋਵੇ। ਕਿਸੇ ਪਰਵਾਰ ਕੋਲ਼ ਪੰਜ ਸੌ ਪੁਸਤਕਾਂ ਸਨ, ਕਿਸੇ ਕੋਲ਼ ਘੱਟ, ਪਰ ਹਰ ਪਰਿਵਾਰ ਆਪਣੇ ਸੰਗ੍ਰਹਿ ਵਿੱਚ ਹਰ ਮਹੀਨੇ ਵਾਧਾ ਕਰਦਾ। ਜੇ ਕਿਸੇ ਪਰਿਵਾਰ ਦੀ ਲਾਇਬ੍ਰੇਰੀ ਵਿੱਚ ਕਿਸੇ ਮਹੀਨੇ ਨਵੀਆਂ ਪੁਸਤਕਾਂ ਨਾ ਆਉਂਦੀਆਂ ਤਾਂ ਮੈਂ ਇਹਨੂੰ ਤੌਖ਼ਲੇ ਵਾਲ਼ੀ ਗੱਲ ਸਮਝਦਾ।

---

**ਸੋਵੀਅਤ ਯੂਨੀਅਨ ਵਿੱਚ ਸਕੂਲਾਂ ਵਿੱਚ ਪੜ੍ਹਾਈ ਪਹਿਲੀ ਸਤੰਬਰ ਨੂੰ ਸ਼ੁਰੂ ਹੁੰਦੀ ਹੈ। —**ਅਨੁ:***

ਸਵੈ-ਵਿੱਦਿਆ ਅਤੇ ਵਿਅਕਤੀਗਤ ਬੌਧਿਕ ਜੀਵਨ ਪੁਸਤਕਾਂ ਨਾਲ਼ ਅਰੰਭ ਹੁੰਦੇ ਹਨ। ਵਿੱਦਿਅਕ ਅਮਲ ਦੇ ਦੌਰਾਨ ਇੱਕ ਛਿਣ ਆਉਂਦਾ ਹੈ ਜਦੋਂ ਅਧਿਆਪਕ, ਜਿਸਨੇ ਮਜ਼ਬੂਤੀ ਨਾਲ਼ ਬੱਚੇ ਦਾ ਹੱਥ ਫੜਿਆ ਹੁੰਦਾ ਹੈ, ਇਹਨੂੰ ਛੱਡ ਸਕਦਾ ਹੈ ਅਤੇ ਕਹਿ ਸਕਦਾ ਹੈ, "ਆਪਣੇ ਆਪ ਜਾਹ ਅਤੇ ਜਿਊਣਾ ਸਿੱਖ"। ਅਜਿਹਾ ਕਦਮ ਚੁੱਕਣ ਲਈ ਮਹਾਨ ਵਿੱਦਿਅਕ ਸਿਆਣਪ ਦੀ ਲੋੜ ਹੈ। ਬੰਦੇ ਨੂੰ ਬੌਧਿਕ ਅਤੇ ਸਦਾਚਾਰਕ ਪੱਖ ਤੋਂ ਸੁਤੰਤਰ ਜੀਵਨ ਲਈ ਤਿਆਰ ਕਰਨ ਲਈ ਇਹ ਲਾਜ਼ਮੀ ਹੈ ਕਿ ਬੰਦਾ ਉਹਨੂੰ ਪੁਸਤਕਾਂ ਦੇ ਸੰਸਾਰ ਵਿੱਚ ਲਿਜਾਵੇ। ਇਹ ਲਾਜ਼ਮੀ ਹੈ ਕਿ ਪੁਸਤਕਾਂ ਹਰ ਵਿਦਿਆਰਥੀਆਂ ਦੀਆਂ ਮਿੱਤਰ, ਨਿਗਾਹਬਾਨ ਅਤੇ ਸਿਆਣਾ ਅਧਿਆਪਕ ਬਣ ਜਾਣ। ਮੈਂ ਹਰ ਮੁੰਡੇ ਜਾਂ ਕੁੜੀ ਵੱਲੋਂ ਪ੍ਰਾਇਮਰੀ ਸਕੂਲ ਮੁਕਾਉਣ ਤੋਂ ਪਹਿਲਾਂ ਪੜ੍ਹਨ, ਸੋਚਣ ਅਤੇ ਵਿਚਾਰ ਕਰਨ ਲਈ ਇਕੱਲ ਪ੍ਰਾਪਤ ਕਰਨ ਦੇ ਯਤਨ ਕਰਨ ਵੱਲ ਲਾਉਣ ਨੂੰ ਮਹੱਤਵਪੂਰਨ ਵਿੱਦਿਅਕ ਕੰਮ ਸਮਝਿਆ। ਇਕੱਲ ਇਕਲਾਪਾ ਨਹੀਂ। ਇਹ ਵਿਚਾਰਾਂ, ਭਾਵਨਾਵਾਂ, ਨਿਸ਼ਚੇ ਅਤੇ ਦ੍ਰਿਸ਼ਟੀਕੋਣ ਦੀ ਸਵੈ-ਵਿੱਦਿਆ ਦਾ ਮੁੱਢ ਹੈ। ਇਹ ਤਾਂ ਹੀ ਸੰਭਵ ਹੈ ਜੇ ਪੁਸਤਕਾਂ ਨਿੱਕੇ ਬੰਦੇ ਦੇ ਜੀਵਨ ਵਿੱਚ ਆਤਮਕ ਲੋੜ ਵਜੋਂ ਘਰ ਕਰ ਗਈਆਂ ਹੋਣ। ਵਿਅਕਤੀਗਤ ਗੱਲ-ਬਾਤ ਵਿੱਚ ਮੈਂ ਇਹ ਪਤਾ ਕੱਢਿਆ ਕਿ ਨਿੱਕੇ ਮੁੰਡੇ ਜਾਂ ਕੁੜੀ ਨੂੰ ਕਿਹੋ ਜਿਹੀਆਂ ਪੁਸਤਕਾਂ ਵਿੱਚ ਰੌਚਕਤਾ ਹੈ ਅਤੇ ਉਹ ਪੁਸਤਕਾਂ ਤੋਂ ਕਿਹੋ ਜਿਹੇ ਪ੍ਰਸ਼ਨਾਂ ਦੇ ਉੱਤਰ ਦੀ ਆਸ ਰੱਖਦੇ ਹਨ। ਸਿਆਣੀ ਸਲਾਹ ਦੇਣ ਲਈ ਅਤੇ ਬੱਚਿਆਂ ਨੂੰ ਉਹ ਪੁਸਤਕਾਂ ਲੱਭਣ ਵਿੱਚ ਸਹਾਇਤਾ ਦੇਣ ਲਈ ਜਿਸਦੀ ਉਹਨਾਂ ਨੂੰ ਲੋੜ ਸੀ, ਮੈਨੂੰ ਇਹ ਜਾਣਨ ਦੀ ਲੋੜ ਸੀ।

ਜੇ ਇਸ ਵਿੱਚ ਚਾਰ ਗੱਲਾਂ ਦਾ ਰਾਜ ਹੋਵੇ ਤਾਂ ਹੀ ਸਕੂਲ ਸੱਭਿਆਚਾਰ ਦਾ ਸੱਚਾ ਸੋਮਾ ਬਣ ਸਕਦਾ ਹੈ: ਮਾਤ-ਭੂਮੀ ਲਈ ਪਿਆਰ, ਹੋਰ ਲੋਕਾਂ ਲਈ ਸਤਿਕਾਰ, ਪੁਸਤਕਾਂ ਲਈ ਪਿਆਰ ਅਤੇ ਆਪਣੀ ਮਾਤ-ਭਾਸ਼ਾ ਨਾਲ਼ ਪਿਆਰ।

ਆਪਣੇ ਵਿਦਿਆਰਥੀਆਂ ਨਾਲ਼ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਵੀ ਮੈਂ ਗਭਰੇਟਾਂ ਨਾਲ਼ ਕੰਮ ਕਰਨ ਦੀਆਂ ਔਖਿਆਈਆਂ ਸਬੰਧੀ ਬਹੁਤ ਕੁੱਝ ਪੜ੍ਹਿਆ ਸੀ। "ਛੋਟੇ ਬੱਚਿਆਂ ਨਾਲ਼ ਕੰਮ ਕਰਨਾ ਸਭ ਤੋਂ ਸੌਖੀ ਗੱਲ ਹੈ। ਪਰ ਜਿਉਂ ਹੀ ਬੱਚਾ ਗਭਰੇਟ ਬਣਦਾ ਹੈ ਉਹ ਪਛਾਣੋਂ ਬਾਹਰਲੀ ਹੱਦ ਤੱਕ ਤਬਦੀਲ ਹੋ ਜਾਂਦਾ ਹੈ। ਦਿਆਲਤਾ, ਭਾਵੁਕਤਾ ਅਤੇ ਨਿਮਰਤਾ ਲੋਪ ਹੋ ਜਾਂਦੀਆਂ ਹਨ। ਗੁਸਤਾਖ਼ੀ ਅਤੇ ਲਾਪਰਵਾਹੀ ਆ ਜਾਂਦੀ ਹੈ।" ਮੈਨੂੰ ਨਿਸ਼ਚਾ ਹੋ ਗਿਆ ਕਿ ਇਹ ਗੱਲਾਂ ਉੱਕਾ ਹੀ ਸੱਚ ਨਹੀਂ। ਚੰਗਿਆਈ ਤਾਂ ਹੀ "ਲੋਪ ਹੁੰਦੀ ਹੈ" ਜੇ ਇਹ ਅਧਿਆਪਕ ਨੇ ਉਹਦੇ ਵਿੱਚ ਪੈਦਾ ਨਾ ਕੀਤੀ ਹੋਵੇ—ਜੇ ਅਧਿਆਪਕ ਨੇ ਇਹ ਸੋਚਿਆ ਹੋਵੇ ਕਿ ਬੱਚਾ ਸੁਭਾਵਕ ਹੀ ਚੰਗਾ ਹੈ। ਜੇ ਬੱਚੇ ਨੂੰ ਬਚਪਨ ਤੋਂ ਪੁਸਤਕਾਂ ਨੂੰ ਪਿਆਰ ਕਰਨਾ ਨਹੀਂ ਸਿਖਾਇਆ ਗਿਆ, ਜੇ ਪੜ੍ਹਨਾ ਕੋਈ ਅਜਿਹੀ ਗੱਲ ਨਹੀਂ ਬਣ ਗਿਆ ਜਿਸਦੀ ਬੱਚੇ ਨੂੰ ਆਪਣੀ ਬਾਕੀ ਦੀ ਸਾਰੀ ਉਮਰ ਲੋੜ ਰਹੇਗੀ ਤਾਂ ਗਭਰੇਟ ਅਵਸਥਾ ਦੇ ਵਰ੍ਹੇ ਸੱਖਣੇ ਹੋਣਗੇ ਅਤੇ ਬੁਰਾਈ ਪਤਾ ਨਹੀਂ ਕਿੱਧਰੋਂ ਆ ਜਾਵੇਗੀ।

## ਮਾਤ-ਭਾਸ਼ਾ

ਯੂਕਰੇਨੀ ਯੂਕਰੇਨੀਆਂ ਦੀ ਮਾਤ-ਭਾਸ਼ਾ ਹੈ ਅਤੇ ਇਹਨੂੰ ਬੋਲਣ ਵਾਲ਼ੇ ਤਿੰਨ ਕਰੋੜ 60 ਲੱਖ* ਤੋਂ ਵੱਧ ਲੋਕ ਹਨ। ਪਰ ਸਾਡੀ ਕੌਮ ਦਾ ਇਤਿਹਾਸ ਇਉਂ ਵਿਕਸਤ ਹੋਇਆ ਹੈ ਕਿ ਭਰਾਤਰੀ ਰੂਸੀ ਲੋਕਾ ਦੀ ਭਾਸ਼ਾ ਸਾਡੇ ਬਹੁਤ ਨੇੜੇ ਹੈ। ਦੋਹਾਂ ਭਾਸ਼ਾਵਾਂ ਵਿਚਕਾਰ ਨੇੜਵਾਂ ਸਬੰਧ ਹੈ ਅਤੇ ਇਹ ਗੱਲ ਨਾ ਕੇਵਲ ਯੂਕਰੇਨੀ ਅਤੇ ਰੂਸੀ ਵਿੱਚ ਨਿਪੁੰਨਤਾ ਨੂੰ ਸੌਖਾ ਨਹੀਂ ਸਗੋਂ ਇਹਦੇ ਉੱਲਟ ਔਖਾ ਬਣਾਉਂਦੀ ਹੈ। ਸੈਂਕੜੇ ਸ਼ਬਦ ਅਜਿਹੇ ਹਨ ਜਿਹੜੇ ਦੋਹਾਂ ਭਾਸ਼ਾਵਾਂ ਵਿੱਚ ਇੱਕੋਂ ਢੰਗ ਨਾਲ਼ ਬੋਲੇ ਜਾਂਦੇ ਹਨ ਪਰ ਜਿਨ੍ਹਾਂ ਦੇ ਅਰਥ ਵੱਖ-ਵੱਖ ਹਨ। ਕਈ ਹੋਰ ਹਾਲਤਾਂ ਵਿੱਚ ਇੱਕੋ-ਇੱਕ ਸ਼ਬਦ ਦੀ ਵੱਖ-ਵੱਖ ਭਾਵੁਕ ਰੰਗਣ ਹੈ। ਇੱਕ ਸ਼ਬਦ ਜਿਹੜਾ ਇੱਕ ਭਾਸ਼ਾ ਵਿੱਚ ਕਰੁਣਾਮਈ ਅਰਥ ਦੇਂਦਾ ਹੈ, ਉਹ ਦੂਜੀ ਵਿੱਚ ਵਿਅੰਗਾਤਮਕ ਅਰਥ ਅਖ਼ਤਿਆਰ ਕਰ ਲੈਂਦਾ ਹੈ। ਦੋਹਾਂ ਭਾਸ਼ਾਵਾਂ ਵਿੱਚ ਭਾਹਾਂ ਦੀ ਖੇਡ, ਸ਼ਬਦਾਂ ਦੀ ਸੂਖਮ ਭਾਵੁਕ ਅਤੇ ਸੁਹਜ-ਸੁਆਦੀ ਰੰਗਣ ਉਹ ਆਤਮਕ ਖ਼ਜ਼ਾਨਾ ਹੈ ਜਿਹੜਾ ਯੂਕਰੇਨੀ ਸਕੂਲਾਂ ਵਿੱਚ ਅਧਿਆਪਕਾਂ ਨੂੰ ਛੁਟੇਰੀ ਪੀੜ੍ਹੀ ਦੇ ਹਵਾਲੇ ਕਰਨ ਲਈ ਕਿਹਾ ਜਾਂਦਾ ਹੈ।

ਭਾਸ਼ਾ ਕੌਮ ਦੀ ਦੌਲਤ ਦਾ ਹਿੱਸਾ ਹੈ। ਜਿਹਾ ਕਿ ਅਖਾਣ ਹੈ, "ਮੈਂ ਓਨੇ ਹੀ ਲੋਕ ਹਾਂ ਜਿੰਨੀਆਂ ਭਾਸ਼ਾਵਾਂ ਮੈਂ ਜਾਣਦਾ ਹਾਂ।" ਪਰ ਜਿਸ ਬੰਦੇ ਨੇ ਆਪਣੀ ਮਾਤ-ਭਾਸ਼ਾ ਵਿੱਚ ਨਿਪੁੰਨਤਾ ਪ੍ਰਾਪਤ ਨਹੀਂ ਕੀਤੀ, ਜਿਹੜਾ ਉਹਦਾ ਸੁਹੱਪਣ ਅਨੁਭਵ ਨਹੀਂ ਕਰਦਾ, ਉਹਦੇ ਲਈ ਹੋਰ ਕੌਮਾਂ ਦੀਆਂ ਭਾਸ਼ਾਵਾਂ ਦੇ ਖ਼ਜ਼ਾਨੇ ਪਹੁੰਚ ਤੋਂ ਬਾਹਰ ਹਨ। ਜਿੰਨੀ ਡੂੰਘਾਈ ਨਾਲ਼ ਕੋਈ ਬੰਦਾ ਆਪਣੀ ਮਾਤ-ਭਾਸ਼ਾ ਦੀਆਂ ਸੂਖਮਤਾਈਆਂ ਨੂੰ ਜਾਣ ਲੈਂਦਾ ਹੈ, ਜਿੰਨੀ ਆਪਣੀ ਮਾਤ-ਭਾਸ਼ਾ ਦੀਆਂ ਭਾਹਾਂ ਦੀ ਖੇਡ ਲਈ ਉਹਦੀ ਗ੍ਰਾਹੀਣਤਾ ਹੁੰਦੀ ਹੈ, ਓਨਾ ਹੀ ਵਧੇਰੇ ਉਹਦਾ ਮਨ ਹੋਰ ਕੌਮਾਂ ਦੀਆਂ ਭਾਸ਼ਾਵਾਂ ਵਿੱਚ ਨਿਪੁੰਨਤਾ ਪ੍ਰਾਪਤ ਕਰਨ ਲਈ ਤਿਆਰ ਹੁੰਦਾ ਹੈ ਅਤੇ ਓਨੀ ਹੀ ਵਧੇਰੇ ਸਰਗਰਮੀ ਨਾਲ਼ ਉਹ ਭਾਸ਼ਾ ਦਾ ਸੁਹੱਪਣ ਅਨੁਭਵ ਕਰੇਗਾ।

ਮੈਂ ਇਸ ਗੱਲ ਦਾ ਯਤਨ ਕੀਤਾ ਕਿ ਇਹ ਜੀਵਨਦਾਤਾ ਸੋਮਾ—ਆਪਣੀ ਮਾਤ-ਭਾਸ਼ਾ ਦੀ ਅਮੀਰੀ—ਸਕੂਲੀ ਜੀਵਨ ਦੇ ਪਹਿਲੇ ਕਦਮਾਂ ਤੋਂ ਹੀ ਬੱਚਿਆਂ ਲਈ ਵਹਿਣ ਲੱਗ ਪਵੇ। ਚਿੰਤਨ ਅਤੇ ਭਾਸ਼ਾ ਦੇ ਜਿਉਂਦੇ ਸੋਮਿਆਂ ਵੱਲ "ਸਫ਼ਰਾਂ" ਦੇ ਦੌਰਾਨ ਮੇਰੇ ਵਿਦਿਆਰਥੀ ਯੂਕਰੇਨੀ ਅਤੇ ਰੂਸੀ ਦੀਆਂ ਭਾਵੁਕ, ਸੁਹਜ-ਸੁਆਦੀ ਅਤੇ ਅਰਥ-ਵਿਚਾਰਕ ਭਾਹਾਂ ਨਾਲ਼ੋ-ਨਾਲ਼ ਸਮਝ ਲੈਣ। ਮੈਂ ਉਹਨਾਂ ਨੂੰ ਭਾਸ਼ਾ ਦਾ ਸੁਹੱਪਣ ਅਨੁਭਵ ਕਰਨਾ, ਸ਼ਬਦਾਂ ਵੱਲ ਚੇਤੰਨ ਵਤੀਰਾ ਅਪਣਾਉਣਾ ਅਤੇ ਉਹਨਾਂ ਦੀ ਸ਼ੁੱਧਤਾ ਲਈ ਫ਼ਿਕਰਮੰਦੀ ਵਿਖਾਉਣਾ ਸਿਖਾਇਆ।

ਕਿਸੇ ਬੰਦੇ ਦਾ ਮੌਖਿਕ ਵਿਕਾਸ ਉਹਦੇ ਬੌਧਿਕ ਵਿਕਾਸ ਦਾ ਦਰਪਣ ਹੈ। ਮਾਤ-ਭਾਸ਼ਾ ਦਾ ਸੁਹੱਪਣ ਅਤੇ ਮਹਾਨਤਾ, ਬਲ ਅਤੇ ਪ੍ਰਗਟਾਊ ਸ਼ਕਤੀ ਬੱਚੇ ਉੱਤੇ ਪ੍ਰਭਾਵ ਪਾਉਣ ਦਾ, ਉਹਦੇ ਭਾਵ ਅਤੇ ਵਿਚਾਰ ਵਿਕਸਤ ਕਰਨ ਦਾ ਮਹੱਤਵਪੂਰਨ ਸਾਧਨ ਹੈ। ਮੁੱਢਲੇ ਸਕੂਲ ਵਿੱਚ, ਜਿੱਥੇ ਆਲ਼ੇ-ਦੁਆਲ਼ੇ ਦੇ ਹਰ ਵਰਤਾਰੇ ਦਾ ਸਾਹਮਣਾ ਹੋਣਾ ਬੱਚੇ ਨੂੰ ਡਗਮਗਾ

** ਇਹ ਪੁਸਤਕ ਲਿਖੇ ਜਾਣ ਸਮੇਂ ਦੀ ਗਿਣਤੀ ਹੈ, ਅੱਜ ਇਹ ਗਿਣਤੀ ਵਧੇਰੇ ਹੈ। —**ਅਨੁ:***

ਦੇਂਦਾ ਹੈ, ਇਸ ਸਾਧਨ ਦੀ ਮਹੱਤਤਾ ਵਧਾ ਕੇ ਨਹੀਂ ਵੇਖੀ ਜਾ ਸਕਦੀ।

ਅਸੀਂ ਪ੍ਰਕਿਰਤੀ ਵੱਲ ਗਏ—ਜੰਗਲ਼, ਬਾਗ਼, ਖੇਤ ਅਤੇ ਜੂਹ ਅਤੇ ਦਰਿਆ ਦੇ ਕੰਢੇ ਵੱਲ—ਅਤੇ ਸ਼ਬਦ ਆਲ਼ੇ-ਦੁਆਲ਼ੇ ਦੇ ਸੰਸਾਰ ਦੀ ਅਮੀਰੀ ਵੱਲ ਬੱਚਿਆਂ ਦੀਆਂ ਅੱਖਾਂ ਖੋਹਲਣ ਵਿੱਚ ਮੈਨੂੰ ਸਹਾਇਤਾ ਦੇਣ ਵਾਲ਼ੇ ਸੰਦ ਬਣ ਗਏ। ਉਹਨਾਂ ਜੋ ਕੁੱਝ ਵੇਖਿਆ ਅਤੇ ਸੁਣਿਆ ਉਹਦਾ ਸੁਹੱਪਣ ਅਨੁਭਵ ਕਰਦੇ ਹੋਏ ਬੱਚਿਆਂ ਨੇ ਸ਼ਬਦਾਂ ਦੀਆਂ ਸੂਖਮ ਭਾਹਾਂ ਅਨੁਭਵ ਕੀਤੀਆਂ ਅਤੇ ਸ਼ਬਦਾਂ ਰਾਹੀਂ ਸੁਹੱਪਣ ਉਹਨਾਂ ਦੀਆਂ ਆਤਮਾਵਾਂ ਵਿੱਚ ਦਾਖ਼ਲ ਹੋ ਗਿਆ। ਪ੍ਰਕਿਰਤੀ ਵਿੱਚ "ਸਫ਼ਰ" ਰਚਨਾਤਮਕਤਾ ਲਈ ਪਹਿਲਾ ਉਤੇਜਕ ਸੀ। ਬੱਚਿਆਂ ਵਿੱਚ ਆਪਣੀਆਂ ਭਾਵਨਾਵਾਂ ਅਤੇ ਪ੍ਰਭਾਵ ਲਿਖਣ ਦੀ—ਸੁਹੱਪਣ ਸਬੰਧੀ ਗੱਲ ਕਰਨ ਦੀ ਇੱਛਾ ਪੈਦਾ ਹੋ ਗਈ। ਉਹ ਪ੍ਰਕਿਰਤੀ ਸਬੰਧੀ ਨਿੱਕੇ- ਨਿੱਕੇ ਲੇਖ ਲਿਖਣਾ ਚਾਹੁੰਦੇ ਸਨ। ਇਹ ਲੇਖ ਉਹਨਾਂ ਦੀ ਬੋਲੀ ਅਤੇ ਸੋਚ ਨੂੰ ਵਿਕਸਤ ਕਰਨ ਦਾ ਇੱਕ ਮਹੱਤਵਪੂਰਨ ਢੰਗ ਸਨ। ਹਰ ਬੱਚੇ ਨੇ ਆਪਣਾ ਲੇਖ ਸੋਚਿਆ ਅਤੇ ਫਿਰ ਸ਼੍ਰੇਣੀ ਵਿੱਚ ਬਹਿ ਕੇ ਲਿਖਿਆ। ਮੈਂ ਉਹਨਾਂ ਲਘੂ-ਲੇਖਾਂ ਦੀਆਂ ਕਈ ਉਦਾਹਰਣਾਂ ਦਿਆਂਗਾ ਜਿਹੜੇ ਬੱਚਿਆਂ ਨੇ ਜ਼ਬਾਨੀ ਬਣਾਏ ਅਤੇ ਫਿਰ "ਸਾਡੀ ਮਾਤ-ਭਾਸ਼ਾ" ਨਾਂ ਦੀ ਕਾਪੀ ਵਿੱਚ ਜਾਂ ਆਪਣੀਆਂ ਵਿਅਕਤੀਗਤ ਕਾਪੀਆਂ ਵਿੱਚ ਲਿਖੇ।

**ਚੰਡੋਲ ਦਾ ਗੀਤ** (ਲਾਰੀਸਾ)

ਨੀਲੇ ਅਸਮਾਨ ਵਿੱਚ ਇੱਕ ਭੂਰਾ ਢੇਲਾ ਲੁੜ੍ਹਕ ਰਿਹਾ ਹੈ। ਇਹ ਚੰਡੋਲ ਹੈ। ਮੈਂ ਇਹਨੂੰ ਇੱਕ ਅਦਭੁੱਤ ਗੀਤ ਗਾਉਂਦੇ ਸੁਣਦੀ ਹਾਂ—ਮੈਂ ਇਸ ਤੋਂ ਕਦੀ ਨਹੀਂ ਅੱਕਦੀ। ਇਹ ਇਉਂ ਹੈ ਜਿਵੇਂ ਚੰਡੋਲ ਨਾਜ਼ੁਕ, ਨਾਜ਼ਕ ਰੁਪਹਿਲੀਆਂ ਤਰਬਾਂ ਛੇੜ ਰਿਹਾ ਹੋਵੇ। ਤਰਬਾਂ ਸੁਨਹਿਰੀ ਕਣਕ ਤੋਂ ਸੂਰਜ ਤੱਕ ਫੈਲੀਆਂ ਹੋਈਆਂ ਹਨ। ਕਣਕ ਦੇ ਸਿੱਟੇ ਧਿਆਨ ਨਾਲ਼ ਇਹਦੇ ਗੀਤ ਨੂੰ ਸੁਣਦੇ ਹਨ।

**ਸੂਰਜ ਡੁੱਬ ਗਿਆ** (ਸੇਰਯੋਜ਼੍ਹਾ)

ਸੂਰਜ ਡੁੱਬ ਗਿਆ। ਖੇਤ ਵਿੱਚ ਹਨ੍ਹੇਰਾ ਹੋ ਗਿਆ। ਧੁੰਦਲਕਾ ਰਿੜ੍ਹਦਾ ਹੋਇਆ ਦਰੁਗ ਵਿੱਚੋਂ ਨਿਕਲ਼ਿਆ ਅਤੇ ਖੇਤਾਂ ਅਤੇ ਜੂਹਾਂ ਉੱਤੇ ਫੈਲ ਗਿਆ। ਇਹ ਦਰਿਆ ਵਾਂਗ ਫੈਲਿਆ। ਪਰ ਸਫ਼ੈਦੇ ਦੇ ਰੁੱਖਾਂ ਦੀਆਂ ਚੋਟੀਆਂ ਉੱਤੇ ਸੁਨਹਿਰੀ ਚੰਗਿਆੜੀਆਂ ਚਮਕੀਆਂ। ਇਹ ਸੂਰਜ ਆਪਣਾ ਅਖ਼ੀਰੀ ਵਿਦਾਇਗੀ ਸੁਨੇਹਾ ਭੇਜ ਰਿਹਾ ਸੀ। ਉਹ ਚਮਕੀਆਂ ਅਤੇ ਬੁਝ ਗਈਆਂ। ਵਿਦਾ, ਸ਼੍ਰੀ ਸੂਰਜ!

**ਮਖ਼ਿਆਰੀ ਪਾਣੀ ਪੀਂਦੀ ਹੈ** (ਗਾਲੀਆ)

ਮੈਂ ਵੇਖਿਆ ਮਖਿਆਰੀਆਂ ਪਾਣੀ ਕਿਵੇਂ ਪੀਂਦੀਆਂ ਹਨ। ਪਾਣੀ ਦੇ ਕਤਰੇ ਘਾਹ ਦੀ ਪਤਲੀ ਤਿੜ੍ਹ ਉੱਤੋਂ ਕਹੂ ਦੇ ਠੁੰਢ ਵਿੱਚ ਤਿਲਕ ਜਾਂਦੇ ਹਨ। ਠੁੰਢ ਗਿੱਲਾ ਹੈ। ਮਖਿਆਰੀਆਂ ਨੂੰ ਕਹੂ ਦੀ ਖ਼ੁਸ਼ਬੋ ਪਸੰਦ ਹੈ। ਉਹ ਉੱਡਦੀਆਂ ਹੋਈਆਂ ਠੁੰਢ ਤੱਕ ਆਉਂਦੀਆਂ ਹਨ ਅਤੇ ਪਾਣੀ ਪੀਂਦੀਆਂ ਹਨ। ਉਹ ਆਪਣੇ ਸੁਨਹਿਰੀ ਪਰ ਫੜਫੜਾਉਂਦੀਆਂ ਹਨ। ਥੋੜ੍ਹੀ ਦੇਰ ਸਾਹ ਲੈ ਲਓ, ਨਿੱਕੀ ਮਖਿਆਰੀਓ; ਤੁਸਾਂ ਬੜੀ ਦੂਰ ਉੱਡ ਕੇ ਜਾਣਾ ਹੈ।

**ਦੜਊ ਖਿੜ ਰਿਹਾ ਹੈ** (ਵਾਰੀਆ)

ਦੜਊ ਦੇ ਬੂਟੇ ਖਿੜ ਰਹੇ ਹਨ। ਖੇਤ ਇਉਂ ਜਾਪਦਾ ਹੈ ਜਿਵੇਂ ਉਹ ਚਿੱਟੇ ਕੰਬਲ਼ ਨਾਲ਼ ਕੱਜਿਆ ਹੋਵੇ। ਪਰ ਇਹ ਕੰਬਲ਼ ਜਿਊਂਦਾ ਸੀ ਅਤੇ ਇਹਦੇ ਵਿੱਚੋਂ ਕਿੰਨੀ ਸੋਹਣੀ ਵਾਸ਼ਨਾ ਆਉਂਦੀ ਹੈ। ਹਰ ਫੁੱਲ ਉੱਤੇ ਇੱਕ ਮਖਿਆਰੀ ਸੀ। ਕੰਬਲ਼ ਭਿਣਭਿਣਾ ਰਿਹਾ ਸੀ—ਇਹ ਮਖਿਆਰੀਆਂ ਦੇ ਭੀਂ-ਭੀਂ ਕਰਨ ਕਾਰਨ ਸੀ। ਇੱਕ ਵੱਡਾ ਜੱਤਲ਼ ਭੰਵਰਾ ਇੱਕ ਨਿੱਕੇ ਫੁੱਲ ਉੱਤੇ ਬਹਿ ਗਿਆ। ਨੜ ਕੰਬਣ ਲੱਗ ਪਿਆ ਅਤੇ ਝੁਕ ਗਿਆ। ਭੰਵਰਾ ਉਹਨੂੰ ਕਾਬੂ ਨਾ ਰੱਖ ਸਕਿਆ। ਉਹ ਡਿੱਗ ਪਿਆ ਅਤੇ ਗ਼ੁੱਸੇ ਨਾਲ਼ ਭੀਂ-ਭੀਂ ਕਰਨ ਲੱਗ ਪਿਆ।

**ਕੰਬਾਈਨ ਡਰਾਈਵਰ** (ਯੂਰਾ)

ਮੇਰਾ ਚਾਚਾ ਇੱਕ ਬਹੁਤ ਵੱਡਾ ਕੰਬਾਈਨ ਚਲਾਉਂਦਾ ਹੈ। ਕਣਕ ਉਹਦੇ ਸਾਹਮਣੇ ਖੜੀ ਹੁੰਦੀ ਹੈ। ਤਿੱਖੇ ਫਲ਼ ਕਣਕ ਵੱਢਦੇ ਹਨ ਅਤੇ ਫਲ੍ਹੇ ਨੂੰ ਦੇ ਦੇਂਦੇ ਹਨ। ਗਾਹਣ ਵਾਲ਼ੀ ਮਸ਼ੀਨ ਕਣਕ ਨੂੰ ਗਾਂਹਦੀ ਹੈ। ਦਾਣੇ ਇੱਕ ਨਿੱਕੀ ਨਦੀ ਦੇ ਰੂਪ ਵਿੱਚ ਭੰਡਾਰ ਵਿੱਚ ਚਲੇ ਜਾਂਦੇ ਹਨ। ਟਰੱਕ ਭੰਡਾਰ ਹੇਠ ਆਉਂਦਾ ਹੈ ਅਤੇ ਕਣਕ ਗਾਹ ਦੇ ਪਿੜ ਵਿੱਚ ਲੈ ਜਾਂਦਾ ਹੈ। ਬਹੁਤ ਸਾਰੀ ਚਿੱਟੀ ਰੋਟੀ ਹੋਵੇਗੀ।

**ਸਾਡਾ ਥਰੈਸ਼ਰ** (ਵਾਨੀਆ)

ਸਾਡੇ ਸਕੂਲ ਵਿੱਚ ਇੱਕ ਨਿੱਕਾ, ਨਿੱਕਾ ਜਿਹਾ ਥਰੈਸ਼ਰ ਹੈ—ਉਹਦੀ ਸ਼ਕਲ ਇਹੋ ਜਿਹੀ ਹੈ।... ਵਿਦਿਆਰਥੀਆਂ ਨੇ ਸਕੂਲ ਦੇ ਪਲਾਟ ਵਿੱਚੋਂ ਕਣਕ ਵੱਢੀ। ਉਹਨਾਂ ਇਹਦੀਆਂ ਪੰਜ ਭਰੀਆਂ ਬਣਾਈਆਂ। ਨਿੱਕਾ ਥਰੈਸ਼ਰ ਭੀਂ-ਭੀਂ ਕਰਨ ਲੱਗ ਪਿਆ। ਉਹਨੇ ਕਣਕ ਗਾਹੀ। ਉਹਨਾਂ ਕਣਕ ਇੱਕ ਬੋਰੀ ਵਿੱਚ ਪਾਈ। ਅਸੀਂ ਬੀਅ ਬੀਜਾਂਗੇ।

**ਸਿਉ ਦੇ ਰੁੱਖਾਂ ਉੱਤੇ ਫੁੱਲ ਖਿੜੇ ਹਨ** (ਪਾਵਲੋ)

ਜਦੋਂ ਸਿਉ ਦੇ ਰੁੱਖਾਂ ਉੱਤੇ ਫੁੱਲ ਆਉਂਦੇ ਹਨ ਤਾਂ ਫਲ਼ਾਂ ਦਾ ਬਾਗ਼ ਕਿੰਨਾ ਸੋਹਣਾ ਲੱਗਦਾ ਹੈ। ਚਿੱਟੇ ਫੁੱਲ ਆਪਣੀਆਂ ਪੰਖੜੀਆਂ ਸੂਰਜ ਵੱਲ ਖੋਹਲਦੇ ਹਨ। ਰੁਮਕਦੀ ਪੌਣ ਫੁੱਲਾਂ ਨੂੰ ਪਲ਼ੋਸਦੀ ਹੈ ਅਤੇ ਉਹ ਚਾਂਦੀ ਦੀਆਂ ਨਿੱਕੀਆਂ ਘੰਟੀਆਂ ਵਾਂਗ ਵੱਜਣ ਲੱਗ ਪੈਂਦੇ ਹਨ। ਫਲ਼ਾਂ ਦਾ ਸਾਰਾ ਬਾਗ਼ ਟੁਣਕਦਾ ਅਤੇ ਸੂਰਜ ਵੱਲ ਵੇਖਕੇ ਮੁਸਕ੍ਰਾਉਂਦਾ ਹੈ ਅਤੇ ਜਦੋਂ ਪੌਣ ਬੰਦ ਹੋ ਜਾਂਦੀ ਹੈ ਤਾਂ ਮਖਿਆਰੀਆਂ ਦੀ ਭੀਂ-ਭੀਂ ਸੁਣਾਈ ਪੈਂਦੀ ਹੈ। ਉਹ ਰੁੱਖਾਂ ਦੇ ਉੱਤੇ ਉੱਡਦੀਆਂ ਹਨ। ਸਭ ਤੋਂ ਉੱਚੀਆਂ ਟੁਣਕਣ ਵਾਲ਼ੀਆਂ ਘੰਟੀਆਂ ਨੂੰ ਲੱਭਦੀਆਂ ਹਨ ਅਤੇ ਫਲ਼ਾਂ ਦਾ ਬਾਗ਼ ਇੱਕ ਹਜ਼ਾਰ ਤਰਬਾਂ ਵਾਂਗ ਗੂੰਜਦਾ ਹੈ। ਮਖਿਆਰੀ ਇੱਕ ਕੋਮਲ ਘੰਟੀ ਉੱਤੇ ਉੱਤਰਦੀ ਹੈ, ਆਪਣੇ ਨਿੱਕੇ ਪੈਰ ਹਿਲਾਉਂਦੀ ਹੈ ਅਤੇ ਆਪਣੇ ਨਿੱਕੇ ਖੰਭ ਫੜਫੜਾਉਂਦੀ ਹੈ। ਸੁਨਹਿਰੀ ਪਰਾਗ ਘੰਟੀ ਦੇ ਉੱਤੇ ਬੱਦਲ਼ ਵਾਂਗ ਉੱਡਦਾ ਹੈ।

**ਮਾਸੀ ਦਾਸ਼ਾ ਨਾਲ਼ ਫ਼ਾਰਮ ਵਿੱਚ** (ਕੋਲੀਆ)

ਅਸੀਂ ਉਸ ਫ਼ਾਰਮ ਵਿੱਚ ਸਾਂ ਜਿੱਥੇ ਮਾਸੀ ਦਾਸ਼ਾ ਕੰਮ ਕਰਦੀ ਹੈ। ਉਹ 30 ਗਊਆਂ ਚੋਂਦੀ ਹੈ। ਦੁੱਧ ਲਈ ਵੱਡੇ-ਵੱਡੇ ਦੋਹਣੇ ਹਨ। ਉਹ ਦੁੱਧ ਮੱਖਣ ਬਣਾਉਣ ਵਾਲ਼ੀ ਥਾਂ ਲੈ ਜਾਂਦੇ ਹਨ। ਉੱਥੇ ਇਹ ਇਸ ਤੋਂ ਮੱਖਣ ਬਣਾਉਂਦੇ ਹਨ।

**ਸਾਰਸ ਸ਼ਾਮ ਨੂੰ ਗਾਉਂਦੇ ਹਨ** (ਤੀਨਾ)

ਸੂਰਜ ਪਹਾੜ ਦੇ ਪਿੱਛੇ ਡੁੱਬਦਾ ਹੈ। ਸਾਰਸ ਨੀਲੇ ਅਕਾਸ਼ ਵਿੱਚ ਉੱਡਦੇ ਹਨ। ਉਹ ਗਾਉਂਦੇ ਹਨ: "ਹੈਲੋ, ਹਰੀ ਜੂਹ, ਅਸੀਂ ਨਿੱਘੇ ਸਾਗਰ ਤੋਂ ਆਏ ਹਾਂ"। ਰੁੱਖਾਂ ਦੀਆਂ ਟਹਿਣੀਆਂ ਹਿਲਣ ਲੱਗ ਪਈਆਂ। ਹਰਾ ਘਾਹ ਸਰ-ਸਰ ਕਰਨ ਲੱਗ ਪਿਆ। ਛੱਪੜ ਗੂੰਜਦਾ ਹੈ—ਹੈਲੋ ਸਾਰਸੋ, ਸਾਨੂੰ ਦੱਸੋ ਤੁਸਾਂ ਨਿੱਘੇ ਸਾਗਰ ਉੱਤੇ ਕੀ ਵੇਖਿਆ ?

**ਦਿਆਲ ਦਾਦਾ ਧੁੰਦਲਕਾ** (ਸਾਨੀਆ)

ਅਸਮਾਨ ਵਿੱਚ ਤਾਰੇ ਟਿਮਟਿਮਾਉਂਦੇ ਹਨ। ਦਿਆਲ ਦਾਦਾ ਧੁੰਦਲਕਾ ਦਰੁਗ ਵਿੱਚੋਂ ਬਾਹਰ ਆਉਂਦਾ ਹੈ। ਉਹ ਬੁੱਢਾ ਅਤੇ ਜੱਤਲ਼ ਹੈ। ਉਹ ਖੂੰਡੀ ਫੜ ਕੇ ਚਲਦਾ ਹੈ। ਉਹ ਪਿੰਡ ਵਿੱਚ ਜਾਂਦਾ ਹੈ। ਉਹ ਇੱਕ ਘਰ ਵਿੱਚ ਦਾਖ਼ਲ ਹੁੰਦਾ ਹੈ। ਉਹ ਬੱਚਿਆਂ ਨੂੰ ਆਪਣੀਆਂ ਨਿੱਘੀਆਂ, ਨਰਮ ਤਲ਼ੀਆਂ ਵਿੱਚ ਲੈ ਲੈਂਦਾ ਹੈ ਅਤੇ ਉਹ ਸੌਣਾ ਚਾਹੁੰਦੇ ਹਨ। ਉਹਨਾਂ ਨੂੰ ਮਿੱਠੇ ਸੁਪਨੇ ਆਉਂਦੇ ਹਨ।

(ਸਾਨੀਆ ਨੇ ਹੀ ਖ਼ੁਸ਼ੀ ਦੇ ਸਕੂਲ ਵਿੱਚ ਧੁੰਦਲਕੇ ਸਬੰਧੀ ਕਹਾਣੀ ਘੜੀ ਸੀ ਅਤੇ ਹੁਣ ਇਹ ਕਹਾਣੀ ਬੱਚੇ ਦੇ ਚੇਤੇ ਵਿੱਚ ਫਿਰ ਜਾਗ ਪਈ।)

**ਚਾਚਾ ਕੁਜ਼ਮਾ** (ਫ਼ੇਦੀਆ)

ਅਸੀਂ ਚਾਚਾ ਕੁਜ਼ਮਾ ਦੇ ਘਰ ਸਾਂ। ਉਹ ਉਸਾਰੀ ਦਾ ਕੰਮ ਕਰਨ ਵਾਲ਼ਾ ਕਿਰਤੀ ਹੈ। ਉਹ ਇੱਟਾਂ ਦੇ ਮਕਾਨ ਬਣਾਉਂਦਾ ਹੈ। ਹੁਣ ਉਹ ਇੱਕ ਦੁਕਾਨ ਉਸਾਰ ਰਿਹਾ ਹੈ। ਚਾਚਾ ਕੁਜ਼ਮਾ ਨੇ ਪਹਿਲਾਂ ਹੀ ਪੰਜਾਹ ਇਮਾਰਤਾਂ ਬਣਾਈਆਂ ਹਨ। ਬਹੁਤ ਸਾਰੇ ਲੋਕ ਉਹਨਾਂ ਵਿੱਚ ਰਹਿੰਦੇ ਹਨ। ਉਹ ਕਹਿੰਦਾ ਹੈ, "ਮੇਰੀਆਂ ਇਮਾਰਤਾਂ ਦੋ ਸੌ ਸਾਲ ਤੱਕ ਤਗਣਗੀਆਂ। ਬਹੁਤ ਲੋਕ ਚੇਤੇ ਰੱਖਣਗੇ ਕਿ ਚਾਚਾ ਕੁਜ਼ਮਾ ਕਿੰਨਾ ਚੰਗਾ ਉਸਰੱਈਆ ਸੀ।"

**ਕਰਾਕਸ ਦਾ ਬੂਟਾ** (ਕਾਤੀਆ)

ਸੂਰਜ ਨੇ ਜੰਗਲ਼ ਨੂੰ ਜਗਾਇਆ। ਉਹਨੇ ਕੇਲੋਂ ਦੇ ਰੁੱਖਾਂ ਦੀਆਂ ਚੋਟੀਆਂ ਤੋਂ ਬਰਫ਼ ਪਿਘਲ਼ਾ ਦਿੱਤੀ। ਗਰਮ ਤੁਪਕੇ ਬਰਫ਼ ਉੱਤੇ ਡਿੱਗੇ। ਇਹਨੇ ਬਰਫ਼ ਦੇ ਢੇਰਾਂ ਅਤੇ ਸੁੱਕੇ ਪੱਤਿਆਂ ਵਿੱਚ ਛੇਕ ਕਰ ਦਿੱਤੇ। ਜਿੱਥੇ ਕਿਧਰੇ ਇਹ ਪਿਆ ਉੱਥੇ ਹਰੇ ਤੀਰ ਪ੍ਰਗਟ ਹੋਏ ਅਤੇ ਉੱਥੇ ਕਰਾਕਸ ਦੇ ਫੁੱਲ ਖਿੜ ਪਏ। ਉਹਨਾਂ ਹੈਰਾਨੀ ਨਾਲ਼ ਬਰਫ਼ ਵੱਲ ਵੇਖਿਆ ਅਤੇ ਪੁੱਛਿਆ, "ਕੀ ਅਸਾਂ ਤੈਨੂੰ ਬਹੁਤ ਛੇਤੀ ਜਗਾ ਦਿੱਤੈ ?" "ਨਹੀਂ ਤੁਸੀਂ ਛੇਤੀ ਨਹੀਂ ਆਏ, ਤੁਸੀਂ ਐਨ ਸਮੇਂ ਸਿਰ ਆਏ ਹੋ," ਪੰਛੀ ਚਹਿਕੇ ਅਤੇ ਬਸੰਤ ਰੁੱਤ ਸ਼ੁਰੂ ਹੋ ਗਈ।

**ਸੂਰਜ ਅਤੇ ਗਰਜਦਾ ਬੱਦਲ਼** (ਤੋਲੀਆ)

ਇੱਕ ਸੁਨਹਿਰੀ ਖੇਤ ਸੀ ਅਤੇ ਸੂਰਜ ਅਨਾਜ ਦੇ ਹਰ ਸਿੱਟੇ ਨਾਲ਼ ਖੇਡਦਾ। ਓਹ ਖੇਤ, ਖੇਤ, ਤੂੰ ਕਿੰਨਾ ਸੋਹਣਾ ਏਂ। ਪਰ ਵੇਖ ਇੱਕ ਗਰਜਦਾ ਬੱਦਲ਼ ਤੇਰੇ ਉੱਤੇ ਆ ਗਿਆ ਹੈ। ਉਹਨੇ ਸੂਰਜ ਨੂੰ ਲੁਕਾ ਰਿਹਾ ਹੈ। ਅਨਾਜ ਦੇ ਸਿੱਟਿਆਂ ਦੀਆਂ ਸੁਨਹਿਰੀ ਚਿਣਗਾਂ ਬੁਝ ਗਈਆਂ ਹਨ। ਖੇਤ ਭੂਰਾ ਹੋ ਗਿਆ ਹੈ, ਜਿਵੇਂ ਕਿਸੇ ਨੇ ਧਰਤੀ ਨੂੰ ਭੂਰੇ ਕੰਬਲ਼ ਨਾਲ਼ ਕੱਜ ਦਿੱਤਾ ਹੋਵੇ। ਸੂਰਜਾ, ਜਿੰਨੀ ਛੇਤੀ ਹੋ ਸਕੇ ਗਰਜਦੇ ਬੱਦਲ਼ ਪਿੱਛੋਂ ਨਿੱਕਲ਼ ਆ। ਸ਼੍ਰੀ ਧੁੱਪ! ਅਸੀਂ ਤੈਨੂੰ ਉਡੀਕ ਰਹੇ ਹਾਂ, ਸ਼੍ਰੀ ਸੂਰਜ!

**ਨਿੱਕੇ ਤਾਰੇ ਅਸਮਾਨ ਤੋਂ ਡਿੱਗਦੇ ਹਨ** (ਲਿਊਬਾ)

ਅਗਸਤ ਵਿੱਚ ਨਿੱਕੇ ਤਾਰੇ ਅਸਮਾਨ ਤੋਂ ਡਿੱਗਦੇ ਹਨ। ਘਣੇ ਜੰਗਲ਼ ਵਿੱਚ ਇੱਕ ਹਰਾ ਮੈਦਾਨ ਹੈ, ਨਿੱਕੇ ਤਾਰੇ ਉਹਦੇ ਉੱਤੇ ਡਿੱਗਦੇ ਹਨ। ਕਿਰਮਚੀ ਫੁੱਲ ਖਿੜਦੇ ਹਨ।

**ਸਾਡੀ ਸ਼੍ਰੇਣੀ ਦਾ ਕਮਰਾ ਨਿੱਘਾ ਹੈ** (ਸਾਸ਼ਾ)

ਸਾਡੀ ਸ਼੍ਰੇਣੀ ਦਾ ਕਮਰਾ ਨਿੱਘਾ ਅਤੇ ਸੁੱਖਦਾਇਕ ਹੈ। ਉੱਥੇ ਗਰਮ ਰੇਡੀਏਟਰ ਹਨ ਜਿਨ੍ਹਾਂ ਵਿੱਚ ਗਰਮ ਪਾਣੀ ਚਲਦਾ ਹੈ। ਭੋਰੇ ਵਿੱਚ ਇੱਕ ਵੱਡਾ ਬਾਇਲਰ ਹੈ। ਵੱਡੀ ਭੱਠੀ ਵਿੱਚ ਕੋਲਾ ਬਲ਼ਦਾ ਹੈ। ਕੋਲਾ ਧਰਤੀ ਹੇਠ ਡੂੰਘੀਆਂ ਖਾਣਾਂ ਵਿੱਚੋਂ ਪੁੱਟਿਆ ਜਾਂਦਾ ਹੈ ਅਤੇ ਫਿਰ ਰੇਲ ਗੱਡੀ ਰਾਹੀਂ ਸਾਡੇ ਤੱਕ ਲਿਆਇਆ ਜਾਂਦਾ ਹੈ। ਇਹ ਧਰਤੀ ਉੱਤੇ ਉਤਾਰਿਆ ਜਾਂਦਾ ਹੈ। ਫਿਰ ਇੱਕ ਟਰੱਕ ਇਹਨੂੰ ਸਕੂਲੇ ਲਿਆਉਂਦਾ ਹੈ। ਅਸੀਂ ਨਿੱਘੇ ਹਾਂ ਕਿਉਂਕਿ ਖਾਣ-ਪੁੱਟ ਅਤੇ ਰੇਲਵਾਈ ਕਿਰਤ ਕਰਦੇ ਹਨ।

**ਸਿਆਲ਼ੀ ਤਿਲੀਅਰ** (ਮੀਸ਼ਾ)

ਪਿਛਲੇ ਸਿਆਲ਼ ਤਿਲੀਅਰ ਉੱਡ ਕੇ ਦੱਖਣ ਨਾ ਗਏ। ਉਹਨਾਂ ਨੂੰ ਕਿਵੇਂ ਪਤਾ ਲੱਗ ਗਿਆ ਕਿ ਸਾਡੇ ਕੋਈ ਸਖ਼ਤ ਕੱਕਰ ਨਹੀਂ ਪੈਣ ਲੱਗਾ ? ਸ਼ਾਮ ਨੂੰ ਉਹ ਕਿਵੇਂ ਡਾਰ ਵਿੱਚ ਇਕੱਠੇ ਹੁੰਦੇ ਅਤੇ ਇੱਕ ਰੁੱਖ ਤੋਂ ਦੂਜੇ ਵੱਲ ਉੱਡਦੇ ਜਾਂਦੇ। ਉਹ ਨਿੱਘੀ ਥਾਂ ਲੱਭ ਰਹੇ ਸਨ ਅਤੇ ਉਹ ਫ਼ਿਕਰ ਨਾਲ਼ ਸ਼ੋਰ ਕਰ ਰਹੇ ਸਨ। ਉਹ ਹਰ ਥਾਂ ਉੱਤਰੇ, ਇੱਥੋਂ ਤੱਕ ਕਿ ਗਊ ਉੱਤੇ ਵੀ। ਪਰ ਧੁਪਿਆਲੇ ਠੰਢੇ ਦਿਨਾਂ ਨੂੰ ਉਹ ਬਰਫ਼ ਉੱਤੇ ਬਹਿ ਕੇ ਧੁੱਪ ਸੇਕਦੇ। ਇੱਕ ਤਿਲੀਅਰ ਕਿਸੇ ਨਿੱਕੇ ਪੱਥਰ ਵਾਂਗ ਬਰਫ਼ ਦੇ ਢੇਰ ਉੱਤੇ ਡਿੱਗ ਜਾਂਦਾ ਅਤੇ ਬਰਫ਼ ਵਿੱਚ ਖੁੱਡ ਬਣਾਉਂਦਾ। ਫਿਰ ਉਹ ਬਰਫ਼ ਦੇ ਢੇਰ ਵਿੱਚੋਂ ਬਾਹਰ ਨਿੱਕਲ਼ ਆਉਂਦਾ ਅਤੇ ਖ਼ੁਸ਼ੀ ਨਾਲ਼ ਚੂਕਦਾ।

**ਨਵੇਂ ਸਾਲ ਦਾ ਰੁੱਖ** (ਦਾਨਕੋ)

ਅੰਮਾਂ ਨੇ ਅਤੇ ਮੈਂ ਨਵੇਂ ਸਾਲ ਦਾ ਰੁੱਖ ਮੇਜ਼ ਉੱਤੇ ਰੱਖਿਆ। ਅਸਾਂ ਉਹਨੂੰ ਸਜਾਇਆ। ਅਸਾਂ ਉਹਦੇ ਹੇਠਾਂ ਕੱਕਰ ਦਾਦਾ ਰੱਖਿਆ। ਰਾਤ ਪੈ ਗਈ। ਬਾਹਰ ਚੰਨ ਦੀ ਚਾਨਣੀ ਖਿੜੀ ਹੋਈ ਸੀ। ਮੈਂ ਵੇਖਣਾ ਚਾਹੁੰਦਾ ਸਾਂ ਕੱਕਰ ਦਾਦਾ ਕੀ ਕਰੇਗਾ। ਉਹਨੇ ਆਪਣੀ ਖੂੰਡੀ ਚੁੱਕੀ, ਰੁੱਖ ਦੇ ਹੇਠੋਂ ਨਿੱਕਲ਼ਿਆ ਅਤੇ ਮੇਜ਼ ਉੱਤੇ ਘੁੰਮਣ ਲੱਗ ਪਿਆ ਅਤੇ ਟਹਿਣੀਆਂ ਉੱਤੇ ਬਰਫ਼ ਦੇ ਚਿੱਟੇ ਗੋੜ੍ਹੇ ਕਿਸੇ ਗੱਲ ਸਬੰਧੀ ਘੁਸਰ-ਮੁਸਰ ਕਰ ਰਹੇ ਸਨ। ਭੂਰਾ ਸਹਿਆ ਇੱਕ ਟਹਿਣੀ ਉੱਤੇ ਚੁੱਪ-ਚਾਪ ਬੈਠਾ ਸੀ। ਉਹ ਰੁੱਖ ਤੋਂ ਛਾਲ਼ ਮਾਰਕੇ ਕੱਕਰ ਦਾਦੇ ਦੀ ਬੋਰੀ ਵਿੱਚ ਵੜ ਗਿਆ। ਇਹ ਨਵੇਂ ਸਾਲ ਦੀ ਸੁਗ਼ਾਤ ਹੋਵੇਗਾ।

**ਦਾਦਾ ਯੁਖਿਮ** (ਲਿਊਦਾ)

ਮੇਰਾ ਦਾਦਾ ਯੁਖਿਮ ਜੰਗਲ਼ ਦਾ ਰਾਜਾ ਹੈ। ਉਹ ਪੰਝੀ ਵਰ੍ਹਿਆਂ ਤੋਂ ਪੰਚਾਇਤੀ

ਫ਼ਾਰਮ ਵਿੱਚ ਕੰਮ ਕਰ ਰਿਹਾ ਹੈ। ਸਾਡੇ ਪਿੰਡ ਦੇ ਪਿੱਛੇ ਬਲੂਤਾਂ ਦੀ ਇੱਕ ਝੰਗੀ ਹੈ। ਇਹ ਉਹਦੇ ਬਲੂਤ ਨੇ; ਉਹਨੇ ਉਹ ਲਾਏ ਸਨ। ਦਾਦਾ ਕਹਿੰਦਾ ਹੈ ਉਹਦੇ ਬਲੂਤ ਤਿੰਨ ਸੌ ਵਰ੍ਹੇ ਜਿਊਂਦੇ ਰਹਿਣਗੇ। ਮੈਂ ਵੀ ਆਪਣਾ ਬਲੂਤ ਦਾ ਰੁੱਖ ਲਾਵਾਂਗਾ।

**ਦੁਸ਼ਟ ਮੱਕੜਾ** (ਕੋਸਤੀਆ)

ਇੱਕ ਦੁਸਟ ਮੱਕੜੇ ਨੇ ਮੋਦੀਖ਼ਾਨੇ ਦੀ ਹਨ੍ਹੇਰੀ ਨੁੱਕਰੇ ਆਪਣਾ ਜਾਲ਼ਾ ਲਾਇਆ। ਮੈਂ ਇਹ ਵੇਖਣ ਲਈ ਰੁਕ ਗਿਆ ਕਿ ਉਹ ਕੀ ਕਰੇਗਾ। ਮੱਕੜਾ ਛਹਿੜ ਕੇ ਕੰਧ ਨਾਲ਼ ਲੱਗ ਗਿਆ ਅਤੇ ਆਪਣੀਆਂ ਲੱਤਾਂ ਮਲ਼ੀਆਂ। ਇਉਂ ਜਾਪਦਾ ਸੀ ਜਿਵੇਂ ਉਹ ਆਪਣਾ ਜਾਲ਼ਾ ਹਿਲਾ ਰਿਹਾ ਹੋਵੇ। ਭੀਂ-ਭੀਂ ਕਰਦੀ ਇੱਕ ਮੱਖੀ ਉੱਡਦੀ ਆਈ। ਮੱਕੜੇ ਨੇ ਸੁਣਨ ਲਈ ਪਾਸਾ ਪਰਤਿਆ। ਭੀਂ-ਭੀਂ ਉੱਚੀ ਅਤੇ ਚਿੰਤਾਤੁਰ ਹੋ ਗਈ। ਮੱਕੜਾਂ ਪਹਿਲਾਂ ਹੀ ਕਾਹਲ਼ੀ-ਕਾਹਲ਼ੀ ਮੱਖੀ ਵੱਲ ਜਾ ਰਿਹਾ ਸੀ। ਦੁਸ਼ਟ ਮੱਕੜੇ ਤੈਨੂੰ ਮੱਖੀ ਨਹੀਂ ਮਿਲ਼ਣ ਲੱਗੀ। ਮੈਂ ਤੇਰਾ ਜਾਲ਼ਾ ਤੋੜ ਦਿਆਂਗਾ ਅਤੇ ਮੱਖੀ ਨੂੰ ਅਜ਼ਾਦ ਕਰਵਾ ਦਿਆਂਗਾ। ਉੱਡ ਜਾ ਮੱਖੀਏ ਅਤੇ ਫਿਰ ਮੱਕੜੇ ਦੇ ਜਾਲ਼ੇ ਵਿੱਚ ਨਾ ਫਸੀਂ।

**ਟਮਾਟਰ** (ਸਲਾਵਾ)

ਗਰਮਖ਼ਾਨਿਆਂ ਵਿੱਚ ਲਾਲ ਟਮਾਟਰ ਹਨ। ਸਵੇਰੇ ਟਮਾਟਰਾਂ ਉੱਤੇ ਤ੍ਰੇਲ਼ ਦੇ ਤੁਪਕੇ ਹੁੰਦੇ ਹਨ। ਸੁਨਹਿਰੀ ਸੂਰਜ ਹਰ ਤੁਪਕੇ ਨਾਲ਼ ਖੇਡਦਾ ਹੈ। ਇੱਕ ਚਿੱਟੀ ਤਿਤਲੀ ਇੱਕ ਲਾਲ ਟਮਾਟਰ ਉੱਤੇ ਬੈਠੀ। ਇੱਕ ਮਖਿਆਰੀ ਭਿਣ-ਭਿਣਾਈ। ਉਹਨੇ ਸੋਚਿਆ ਟਮਾਟਰ ਇੱਕ ਵੱਡਾ ਲਾਲ ਫੁੱਲ ਹੈ। ਉਹਨੇ ਟਮਾਟਰ ਦੁਆਲ਼ੇ ਚੱਕਰ ਕੱਟੇ ਅਤੇ ਉੱਡ ਕੇ ਚਲੀ ਗਈ।

ਬੱਚਿਆਂ ਦੇ ਲੇਖ ਬਹੁਤ ਕੰਮ ਦਾ ਸਿੱਟਾ ਹਨ। ਇਹ ਲਾਜ਼ਮੀ ਹੈ ਕਿ ਉਹ ਸੋਚ ਅਤੇ ਸ਼ਬਦ ਦੇ ਜਿਊਂਦੇ ਸੋਮੇ ਵੱਲ ਜਾਣ ਤਾਂ ਕਿ ਉਹਨਾਂ ਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਵਰਤਾਰੇ ਵਿਖਾਏ ਜਾਣ ਤਾਂ ਜੋ ਉਹ ਉਹਨਾਂ ਦੇ ਮਨਾਂ ਵਿੱਚ ਕੇਵਲ ਬੋਲੀ ਰਾਹੀਂ ਹੀ ਨਹੀਂ ਸਗੋਂ ਉਹਨਾਂ ਦੇ ਦਿਲਾਂ ਅਤੇ ਰੂਹਾਂ ਵਿੱਚ ਵੀ ਅੱਪੜ ਜਾਣ। ਭਾਸ਼ਾ ਦੀ ਭਾਵੁਕ ਅਤੇ ਸੁਹਜ-ਸੁਆਦੀ ਰੰਗਣ, ਇਹਦੀਆਂ ਸੂਖਮ ਭਾਹਾਂ, ਬੱਚਿਆਂ ਦੀ ਰਚਨਾਤਮਕਤਾ ਦਾ ਜੀਵਨ-ਦਾਤਾ ਸੋਮਾ ਹਨ। ਸ਼ਬਦ ਸਪੱਸ਼ਟ ਬਿੰਬਾਂ ਵਾਂਗ ਬੱਚੇ ਦੇ ਮਨ ਵਿੱਚ ਰਹਿੰਦੇ ਹਨ ਅਤੇ ਇਸੇ ਲਈ, ਸ਼੍ਰੇਣੀ ਵਿੱਚ ਲੇਖ ਲਿਖਦੇ ਹੋਏ ਬੱਚਿਆਂ ਨੇ ਪਾਠ ਦੇ ਨਾਲ਼ ਮੂਰਤਾਂ ਦਾ ਵਾਧਾ ਕੀਤਾ।

ਇਹ ਸਮਝਣਾ ਸਿੱਧੜ ਗੱਲ ਹੋਵੇਗੀ ਕਿ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਪ੍ਰਭਾਵ ਅਧੀਨ ਬੱਚੇ ਇੱਕਦਮ ਲੇਖ ਲਿਖਣ ਲੱਗ ਪੈਣਗੇ। ਰਚਨਾਤਮਕਤਾ ਬੱਚਿਆਂ ਵਿੱਚ ਕੋਈ ਸੁਭਾਵਕ ਗੱਲ ਨਹੀਂ। ਇਹ ਸਿਖਾਉਣੀ ਪੈਂਦੀ ਹੈ। ਬੱਚਾ ਤਾਂ ਹੀ ਲੇਖ ਲਿਖੇਗਾ ਜੇ ਉਹ

ਆਪਣੇ ਅਧਿਆਪਕ ਤੋਂ ਪ੍ਰਕਿਰਤੀ ਦਾ ਬ੍ਰਿਤਾਂਤ ਸੁਣਦਾ ਹੈ। ਮੈਂ ਬੱਚਿਆਂ ਨੂੰ ਜਿਹੜਾ ਪਹਿਲਾਂ ਲੇਖ ਸੁਣਾਇਆ ਉਹ ਸ਼ਾਮ ਦੀ ਚੁੱਪ ਵਿੱਚ ਛੱਪੜ ਦੇ ਕੰਢੇ ਘੜਿਆ ਗਿਆ ਸੀ। ਮੈਂ ਯਤਨ ਕੀਤਾ ਕਿ ਬੱਚੇ ਇਹ ਸਮਝਣ ਵਿੱਚ ਅਨੁਭਵ ਕਰਨ ਕਿ ਕਿਵੇਂ ਇੱਕ ਨੀਝੀ ਬਿੰਬ ਸ਼ਬਦਾਂ ਵਿੱਚ ਬਿਆਨ ਕੀਤਾ ਜਾ ਸਕਦਾ ਹੈ। ਪਹਿਲਾਂ ਉਹ ਲੇਖ ਦੁਹਰਾਉਂਦੇ ਜਿਹੜੇ ਮੈਂ ਲਿਖੇ ਸਨ। ਫਿਰ ਹੌਲ਼ੀ–ਹੌਲ਼ੀ ਉਹਨਾਂ ਆਪਣੇ ਆਪ ਪ੍ਰਕਿਰਤੀ ਦੇ ਉਹ ਚਿੱਤਰ ਬਿਆਨ ਕਰਨੇ ਸ਼ੁਰੂ ਕਰ ਦਿੱਤੇ ਜਿਹੜੇ ਉਹਨਾਂ ਨੂੰ ਸਭ ਤੋਂ ਵੱਧ ਉਤੇਜਤ ਕਰਦੇ ਸਨ। ਬੱਚਿਆਂ ਲਈ ਵਿਅਕਤੀਗਤ ਰਚਨਾਤਮਕਤਾ ਦਾ ਅਮਲ ਸ਼ੁਰੂ ਹੋ ਗਿਆ ਸੀ। ਇਸ ਅਮਲ ਵਿੱਚ ਸ਼ਬਦਾਂ ਦੀਆਂ ਭਾਹਾਂ ਅਨੁਭਵ ਕਰਨਾ ਬਹੁਤ ਮਹੱਤਵਪੂਰਨ ਹੈ। ਬੱਚਾ ਤਾਂ ਹੀ ਲੇਖ ਲਿਖਣੇ ਸ਼ੁਰੂ ਕਰਦਾ ਹੈ ਜੇ ਹਰ ਸ਼ਬਦ ਨੂੰ ਬਣੀ–ਬਣਾਈ ਇੱਟ ਸਮਝਣ ਲੱਗ ਪਵੇ, ਜਿਸਦੀ ਆਪਣੀ ਮਿਥੀ ਥਾਂ ਹੈ ਅਤੇ ਬੱਚੇ ਉਹ ਇੱਟ ਚੁਣਨਗੇ ਜਿਹੜੀ ਹਥਲੀ ਪ੍ਰਸਥਿਤੀ ਲਈ ਯੋਗ ਹੈ। ਉਹ ਬਸ ਉਸ ਪਹਿਲੇ ਸ਼ਬਦ ਉੱਤੇ ਝਪਟ ਹੀ ਨਹੀਂ ਸਕਦੇ ਜਿਹੜਾ ਉਹਨਾਂ ਨੂੰ ਅਹੁੜੇ। ਉਹਨਾਂ ਦੀ ਭਾਵੁਕਤਾ ਉਹਨਾਂ ਨੂੰ ਅਜਿਹਾ ਨਹੀਂ ਕਰਨ ਦੇਂਦੀ।

ਲੇਖ ਲਿਖਣਾ ਮੇਰੇ ਵਿਦਿਆਰਥੀਆਂ ਦੇ ਮਨਭਾਉਂਦੇ ਸ਼ੁਗਲਾਂ ਵਿੱਚੋਂ ਇੱਕ ਬਣ ਗਿਆ। ਉਹਨਾਂ ਹਰ ਉਸ ਸ਼ੈਅ ਸਬੰਧੀ ਦੱਸਣ ਦਾ ਯਤਨ ਕੀਤਾ ਜਿਹੜੀ ਉਹਨਾਂ ਵੇਖੀ ਜਾਂ ਅਨੁਭਵ ਕੀਤੀ ਸੀ। ਦੂਜੀ, ਤੀਜੀ ਅਤੇ ਚੌਥੀ ਸ਼੍ਰੇਣੀ ਵਿੱਚ ਬੱਚਿਆਂ ਨੇ ਆਪਣੇ ਵਡੇਰੇ ਸਾਥੀਆਂ—ਪੰਚਾਇਤੀ ਕਿਸਾਨਾਂ ਅਤੇ ਕਿਰਤੀਆਂ–ਸਬੰਧੀ ਲੇਖ ਲਿਖਣੇ ਸ਼ੁਰੂ ਕਰ ਦਿੱਤੇ, ਸੋਵੀਅਤ ਲੋਕਾਂ ਤੇ ਕੰਮ ਸਬੰਧੀ, ਸਿਉ ਦੇ ਰੁੱਖਾਂ ਉੱਤੇ ਕਲੀਆਂ ਦੇ ਪ੍ਰਗਟ ਹੋਣ ਅਤੇ ਗੁਲ–ਬਹਾਰ ਦੇ ਫੁੱਲਾਂ ਦੇ ਮੁਰਝਾਉਣ ਸਬੰਧੀ, ਨਿੱਘੀ ਪੱਤਝੜ ਵਿੱਚ ਮੱਕੜੀ ਦੇ ਜਾਲ਼ਿਆਂ ਦੀਆਂ ਸੁਨਹਿਰੀ ਤਾਰਾਂ ਸਬੰਧੀ ਅਤੇ ਪੰਚਾਇਤੀ ਫ਼ਾਰਮ ਦੇ ਫਲ਼ਾਂ ਦੇ ਬਾਗ਼ ਵਿੱਚ ਸਿਉ ਇਕੱਠੇ ਕਰਨ ਸਬੰਧੀ। ਚਾਰ ਵਰ੍ਹਿਆਂ ਦੇ ਸਮੇਂ ਵਿੱਚ ਹਰ ਵਿਦਿਆਰਥੀ ਨੇ ਚਾਲ਼ੀ ਅਤੇ ਪੰਜਾਹ ਦੇ ਦਰਮਿਆਨ ਲਘੂ–ਲੇਖ ਲਿਖੇ। ਇਹ ਹਨ ਉਹ ਕੁੱਝ ਲੇਖ ਜਿਹੜੇ ਬੱਚਿਆਂ ਨੇ ਪੜ੍ਹਾਈ ਦੇ ਦੂਜੇ, ਤੀਜੇ ਅਤੇ ਚੌਥੇ ਵਰ੍ਹੇ ਵਿੱਚ ਲਿਖੇ।

ਸੁਹੱਪਣ ਸਿਰਜਣ ਦੇ ਯਤਨ ਨਾਲ਼ੋਂ ਕੋਈ ਹੋਰ ਉਤੇਜਕ ਲੱਭਣਾ ਔਖਾ ਹੈ ਜਿਹੜਾ ਲੋਕਾਂ ਤੋਂ ਇੰਨੀ ਮਿਹਨਤ ਕਰਵਾਏ। ਇਸ ਯਤਨ ਨੇ ਸਾਰੇ ਸਮੂਹ ਨੂੰ ਉਤਸ਼ਾਹ ਦਿੱਤਾ। ਇੱਕ ਵੀ ਬੱਚਾ ਅਜਿਹਾ ਨਹੀਂ ਸੀ ਜਿਸਨੇ ਫੁੱਲਾਂ ਦਾ ਧਿਆਨ ਰੱਖਣ ਵਿੱਚ ਹਿੱਸਾ ਨਾ ਲਿਆ ਹੋਵੇ। ਪਹਿਲੇ ਹੁਨਾਲ਼ ਪ੍ਰਕਿਰਤੀ ਨੇ ਸਾਡੇ ਯਤਨਾਂ ਦਾ ਫਲ਼ ਨਾ ਦਿੱਤਾ ਪਰ ਬੱਚਿਆਂ ਨੇ ਸਫ਼ਲਤਾ ਦਾ ਸੁਪਨਾ ਸਜੀਵ ਰੱਖਿਆ। ਦੂਜੀ ਬਸੰਤ ਰੁੱਤੇ ਵਿਹੜਾ ਪੱਧਰਾ, ਹਰਾ ਕੰਬਲ਼ ਬਣ ਗਿਆ ਜਿਹੜਾ ਖਿੜੇ ਜੰਗਲ਼ੀ ਫੁੱਲਾਂ ਨਾਲ਼ ਕੱਜਿਆ ਹੋਇਆ ਸੀ। ਤੀਜੇ ਸਾਲ ਸਾਡੀ ਨੁੱਕਰ ਹਰਿਆਲੀ ਅਤੇ ਫੁੱਲਾਂ ਦਾ ਜਗਤ ਬਣ ਗਈ। ਬੱਚੇ ਅਕਸਰ ਪੜ੍ਹਨ ਅਤੇ ਕਹਾਣੀਆਂ ਸੁਣਾਉਣ ਲਈ ਉੱਥੇ ਇਕੱਠੇ ਹੋਏ।

**ਬਾਰੀ ਦੇ ਸ਼ੀਸ਼ਿਆਂ ਉੱਤੇ ਬਰਫ਼ ਦੇ ਫੁੱਲ**
**ਕਿੱਥੋਂ ਆਉਂਦੇ ਹਨ ?** (ਤਾਨੀਆ, ਚੌਥੀ ਸ਼੍ਰੇਣੀ)

ਮੈਂ ਅੰਮਾਂ ਤੋਂ ਪੁੱਛਿਆ: "ਬਾਰੀ ਦੇ ਸ਼ੀਸ਼ਿਆਂ ਉੱਤੇ ਬਰਫ਼ ਦੇ ਫੁੱਲ ਕਿੱਥੋਂ ਆਉਂਦੇ ਹਨ ?" ਅੰਮਾਂ ਨੇ ਕਿਹਾ: "ਕੱਕਰ ਦਾਦਾ ਦਾ ਇੱਕ ਨਿੱਕਾ ਪੋਤਰਾ ਉਹਨਾਂ ਨੂੰ ਵਾਹੁੰਦਾ ਹੈ। ਉਹ ਰਾਤ ਨੂੰ ਆਪਣੇ ਦਾਦੇ ਦੇ ਨਾਲ਼ ਥਾਉਂ-ਥਾਈਂ ਜਾਂਦਾ ਹੈ ਅਤੇ ਬੋਰੀਆਂ ਦੇ ਸ਼ੀਸ਼ਿਆਂ ਉੱਤੇ ਫੁੱਲ ਵਾਹ ਦੇਂਦਾ ਹੈ।..." ਮੈਂ ਇਹ ਵੇਖਣਾ ਚਾਹਿਆ ਉਹ ਅਜਿਹਾ ਕਿਵੇਂ ਕਰਦਾ ਹੈ। ਮੈਂ ਸੌਣ ਲਈ ਲੇਟ ਗਈ ਪਰ ਮੈਂ ਆਪਣੀਆਂ ਅੱਖਾਂ ਬੰਦ ਨਾ ਕੀਤੀਆਂ। ਬਾਰੀ ਤੋਂ ਪਰ੍ਹੇ ਰੁੱਖ ਚੂਕ ਰਿਹਾ ਸੀ। ਨਿੱਕਾ ਮੁੰਡਾ ਬਾਰੀ ਕੋਲ਼ ਆਇਆ। ਉਹਨੇ ਸ਼ੀਸ਼ੇ ਉੱਤੇ ਚਾਂਦੀ ਦੀ ਪੈਂਨਸਲ ਨਾਲ਼ ਫੁੱਲ ਵਾਹੇ ਅਤੇ ਹੌਲ਼ੀ-ਹੌਲ਼ੀ ਗਾਉਂਦਾ ਰਿਹਾ। ਮੈਂ ਵੇਖਿਆ ਕਿ ਉਹਨੇ ਅਦਭੁਤ ਫੁੱਲ ਵਾਹਿਆ ਹੈ। ਇਹ ਚੌੜਾ ਸੀ, ਚੌੜੇ ਪੱਤੇ ਅਤੇ ਨਿੱਕੀਆਂ ਪੰਖੜੀਆਂ। ਸਵੇਰੇ ਸੂਰਜ ਚਮਕਣ ਲੱਗ ਪਿਆ ਅਤੇ ਇਉਂ ਜਾਪਿਆ ਜਿਵੇਂ ਫੁੱਲ ਜੀ ਰਿਹਾ ਹੋਵੇ। ਪਤਾ ਨਹੀਂ ਮੈਂ ਇਹ ਸੁਪਨਾ ਲਿਆ ਜਾਂ ਸੱਚਮੁੱਚ ਵੇਖਿਆ।

**ਸਿਆਲ਼ ਦੇ ਮੱਧ ਵਿੱਚ ਫੁੱਲਾਂ ਦਾ ਸੰਸਾਰ**
(ਗਾਲੀਆ, ਤੀਜੀ ਸ਼੍ਰੇਣੀ)

ਪੱਤਝੜ ਦੀ ਰੁੱਤੇ ਗਰਮਖ਼ਾਨੇ ਦੇ ਨੇੜੇ ਗੁਲਦਾਊਦੀ ਦੇ ਫੁੱਲ ਖਿੜੇ। ਉਹ ਠੰਢੀਆਂ ਧੁੰਦਾਂ ਤੋਂ ਨਹੀਂ ਸਨ ਡਰਦੇ। ਪਰ ਫਿਰ ਉੱਤਰ ਤੋਂ ਕੱਕਰ ਆਇਆ। ਬਾਲਟੀ ਵਿੱਚ ਪਾਣੀ ਜੰਮ ਗਿਆ। ਸਾਨੂੰ ਗੁਲਦਾਊਦੀਆਂ ਨੂੰ ਠੰਢ ਤੋਂ ਬਚਾਉਣਾ ਪੈਣਾ ਸੀ। ਅਸਾਂ ਉਹਨਾਂ ਨੂੰ ਗਮਲਿਆਂ ਵਿੱਚ ਲਾਇਆ ਅਤੇ ਉਹਨਾਂ ਨੂੰ ਗਰਮਖ਼ਾਨੇ ਵਿੱਚ ਰੱਖ ਦਿੱਤਾ। ਗੁਲਦਾਊਦੀ ਦੇ ਬੂਟੇ ਫਿਰ ਹਰੇ ਹੋ ਗਏ ਅਤੇ ਖਿੜ ਪਏ। ਜਦੋਂ ਮੈਂ ਸਵੇਰੇ ਜਾਗੀ ਤਾਂ ਮੈਂ ਧਰਤੀ ਉੱਤੇ ਬਰਫ਼ ਵੇਖੀ। ਬਰਫ਼ ਅਤੇ ਧੁੱਪ। ਮੈਂ ਕਾਹਲ਼ੀ- ਕਾਹਲ਼ੀ ਨੱਠਦੀ ਹੋਈ ਗਰਮਖ਼ਾਨੇ ਵੱਲ ਗਈ। ਗੁਲਦਾਊਦੀ ਦੇ ਫੁੱਲ ਖਿੜੇ ਹੋਏ ਸਨ: ਚਿੱਟੇ, ਅਸਮਾਨੀ ਅਤੇ ਗੂੜ੍ਹੇ ਨੀਲੇ ਅਤੇ ਸ਼ੀਸ਼ਿਆਂ ਤੋਂ ਪਾਰ ਬਰਫ਼ ਸੀ। ਲਿਸ਼ਕਦੀ ਧੁੱਪ ਨੂੰ ਵੇਖ ਕੇ ਗੁਲਦਾਊਦੀ ਦੇ ਫੁੱਲ ਹੱਸੇ।

**ਅਸੀਂ ਖੇਤ ਵਿੱਚੋਂ ਕਿਵੇਂ ਗਏ** (ਪਾਵਲੋ, ਦੂਜੀ ਸ਼੍ਰੇਣੀ)

ਹੁਨਾਲ਼ ਵਿੱਚ ਅੰਮਾਂ ਅਤੇ ਮੈਂ ਚਾਰਾ ਕੱਟਣ ਲਈ ਖੇਤ ਵਿੱਚ ਗਏ। ਅੰਮਾਂ ਨੇ ਚਾਰਾ ਇੱਕ ਵੱਡੇ ਗਡੇ ਉੱਤੇ ਲੱਦਿਆ। ਉਹਨੇ ਚਾਰੇ ਨੂੰ ਰੱਸੀ ਨਾਲ਼ ਬੰਨ੍ਹ ਦਿੱਤਾ। ਘੋੜੇ ਹੌਲ਼ੀ-ਹੌਲ਼ੀ ਚੱਲ ਰਹੇ ਸਨ। ਅਸੀਂ ਉੱਚੇ-ਉੱਚੇ ਚਾਰੇ ਦੇ ਉੱਤੇ ਬੈਠੇ ਸਾਂ। ਸੂਰਜ ਡੁੱਬ ਗਿਆ ਅਤੇ ਅਸਮਾਨ ਵਿੱਚ ਤਾਰੇ ਨਿੱਕਲ਼ ਆਏ। ਮੈਂ ਚਾਰੇ ਉੱਤੇ ਲੇਟ ਗਿਆ। ਸਾਡਾ

ਗੱਡਾ ਇੱਕ ਵੱਡੀ ਬੇੜੀ ਬਣ ਗਿਆ। ਅਸੀਂ ਸਮੁੰਦਰ ਦੇ ਸਫ਼ਰ ਉੱਤੇ ਗਏ। ਤਾਰੇ ਸਾਡੇ ਸਿਰਾਂ ਉੱਤੇ ਸਨ। ਤੁਸੀਂ ਹੱਥ ਵਧਾਕੇ ਇੱਕ ਨਿੱਕਾ ਤਾਰਾ ਫੜ ਸਕਦੇ ਧਾਓ। ਹਰਾ ਤੱਟ ਕਿਧਰੇ ਦੂਰ ਸੀ। ਉੱਥੇ ਇੱਕ ਬਟੇਰਾ ਗੁਟਕ ਰਿਹਾ ਸੀ ਅਤੇ ਟਿੱਡੇ ਆਪਣੀਆਂ ਵਾਇਲਨਾਂ ਵਜਾ ਰਹੇ ਸਨ। ਸਾਡੀ ਬੇੜੀ ਰੁਕ ਗਈ ਅਤੇ ਤਾਰੇ ਟਿਮਕਣ ਲੱਗ ਪਏ। ਬੇੜੀ ਤੱਟ ਤੇ ਅੱਪੜ ਗਈ। ਅੰਮਾਂ ਖੜੀ ਹੋ ਗਈ ਪਰ ਮੈਂ ਅਜੇ ਕੁੱਝ ਦੇਰ ਲੇਟਿਆ ਰਹਿਣਾ ਚਾਹੁੰਦਾ ਸਾਂ।

### ਪੱਤਝੜ ਦਾ ਬੱਦਲ਼ਵਾਈ ਦਾ ਦਿਨ

(ਸ਼ੂਰਾ, ਤੀਜੀ ਸ਼੍ਰੇਣੀ)

ਦਿਨ ਛੁਟੇਰੇ ਅਤੇ ਰਾਤਾਂ ਲੰਮੇਰੀਆਂ ਹੁੰਦੀਆਂ ਗਈਆਂ। ਸਵੇਰਾਂ ਨੂੰ ਦਰਿਆ ਉੱਤੇ ਧੁੰਦ ਤੈਰਦੀ ਸੀ। ਸੂਰਜ ਕਿੱਥੇ ਗਿਆ ? ਉਹ ਵਲ੍ਹੂੰਧਰੇ ਬੱਦਲ਼ਾਂ ਨੂੰ ਖਿੰਡਾਉਂਦਾ ਕਿਉਂ ਨਹੀਂ ? ਅਸਮਾਨ ਤੋਂ ਪੱਤਝੜ ਦੀ ਬੂਰ ਪੈ ਰਹੀ ਸੀ। ਰੁੱਖ ਟਹਿਣੀਆਂ ਹੇਠ ਲਟਕਾਕੇ ਖੜੇ ਸਨ। ਪੱਤੇ ਡਿੱਗ ਗਏ। ਟਹਿਣੀਆਂ ਉੱਤੇ ਵੱਡੇ ਤੁਪਕੇ ਲਟਕੇ ਹੋਏ ਸਨ। ਦੂਰ ਧੁੰਦ ਵਿੱਚ ਇੱਕ ਸਮੁੰਦਰੀ ਅਬਾਬੀਲ ਕੂਕੀ। ਸ਼ਾਇਦ ਉਹ ਉੱਡਕੇ ਦੱਖਣ ਨਹੀਂ ਸੀ ਜਾ ਸਕਦੀ ਅਤੇ ਲੋਕਾਂ ਅੱਗੇ ਸ਼ਿਕਾਇਤ ਕਰ ਰਹੀ ਸੀ। ਜੰਗਲ਼ ਵਿੱਚ ਕਿੰਨੀ ਚੁੱਪ ਸੀ। ਚੱਕੀਰਾਹ ਦੇ ਠੂੰਗੇ ਜੰਗਲ਼ ਵਿੱਚ ਕਈ ਵਾਰ ਗੂੰਜੇ ਅਤੇ ਫਿਰ ਖ਼ਤਮ ਹੋ ਗਏ। ਪੱਤਿਆਂ ਉੱਤੇ ਬਲੂਤ ਦੇ ਸੁਨਹਿਰੀ ਫਲ਼ ਡਿੱਗੇ। ਸਾਰੀ ਦੁਨੀਆਂ ਚਿੱਟੀ ਕੁਹੀਰ ਨਾਲ਼ ਕੱਜੀ ਹੋਈ ਸੀ।

### ਪੱਤਝੜ ਕਦੋਂ ਸ਼ੁਰੂ ਹੁੰਦੀ ਹੈ

(ਸੇਰਯੋਜ਼੍ਹਾ, ਚੌਥੀ ਸ਼੍ਰੇਣੀ)

ਸਵੇਰੇ ਉਤੇਜਤ ਹੋਈਆਂ ਅਬਾਬੀਲਾਂ ਪਿੰਡ ਉੱਤੇ ਉੱਡਦੀਆਂ ਰਹੀਆਂ। ਫਿਰ ਉਹ ਇੱਕ ਵੱਡੀ ਡਾਰ ਵਿੱਚ ਇਕੱਠੀਆਂ ਹੋ ਗਈਆਂ। ਉਹ ਇੱਕ ਪਾਲ਼ ਵਿੱਚ ਟੈਲੀਫ਼ੋਨ ਦੀਆਂ ਤਾਰਾਂ ਉੱਤੇ ਬੈਠੀਆਂ ਅਤੇ ਕਿਸੇ ਗੱਲ ਸਬੰਧੀ ਮੱਧਮ ਜਿਹੀ ਚੀਂ-ਚੀਂ ਕੀਤੀ। ਉਹ ਸਿਆਲ਼ ਲਈ ਦੱਖਣ ਵੱਲ ਉੱਡ ਜਾਣ ਬਾਬਤ ਫ਼ੈਸਲਾ ਕਰ ਰਹੀਆਂ ਸਨ। ਅਗਲੇ ਦਿਨ ਉਹ ਚਲੀਆਂ ਵੀ ਗਈਆਂ ਸਨ। ਉਹ ਕਿੱਥੇ ਗਈਆਂ ਸਨ ? ਅਤੇ ਉਹਨਾਂ ਨੂੰ ਕਿਵੇਂ ਪਤਾ ਲੱਗ ਗਿਆ ਕਿ ਪੱਤਝੜ ਨੇੜੇ ਆ ਰਹੀ ਹੈ ਕਿਉਂਕਿ ਦਿਨ ਅਜੇ ਨਿੱਘੇ ਸਨ। ਸੂਰਜ ਪਲ਼ੋਸਦਾ ਹੋਇਆ ਹੱਸਦਾ ਸੀ। ਮੈਨੂੰ ਪੱਤਝੜ ਦੀਆਂ ਲਿਸ਼ਕਦੀਆਂ ਸ਼ਾਮਾਂ ਨਾਲ਼ ਪਿਆਰ ਹੈ। ਧੁੰਦਲਕੇ ਦੇ ਕਿਰਮਚੀ ਰੰਗ ਵਧੇਰੇ ਸਮਾਂ ਚਹਿਕਦੇ ਹਨ ਅਤੇ ਸਫ਼ੈਦੇ ਦੇ ਪੱਤੇ ਕਿਰਮਚੀ ਦਿਸਦੇ ਹਨ। ਉਹ ਸੂਰਜ ਡੁੱਬਣ ਦਾ ਪ੍ਰਤੀਬਿੰਬ ਹਨ। ਕੇਵਲ ਛੱਪੜ ਉੱਤੇ ਹੀ ਸ਼ਾਮ ਨੂੰ ਖੱਪ ਹੁੰਦੀ ਹੈ: ਦੱਖਣ ਵੱਲ ਉੱਡ ਰਹੇ ਪੰਛੀ ਉੱਥੇ ਸੌਂਦੇ ਹਨ। ਸਵੇਰੇ ਦੇ ਨੇੜੇ ਛੱਪੜ ਉੱਤੇ ਧੁੰਦ ਦਾ ਕੱਜਣ ਪਿਆ ਹੁੰਦਾ ਹੈ। ਤ੍ਰੇਲ਼ ਕੁੱਝ-ਕੁੱਝ ਭੂਰੀ ਹੁੰਦੀ ਹੈ, ਹੁਨਾਲ਼ ਜਿਹੀ ਨਹੀਂ ਹੁੰਦੀ। ਪੱਤਝੜ ਸ਼ੁਰੂ ਹੋ ਰਹੀ ਹੈ।

**ਜੀਵਨ ਵਿੱਚ ਮੁੱਖ ਗੱਲ ਕੀ ਹੈ** (ਵਾਰੀਆ, ਚੌਥੀ ਸ਼੍ਰੇਣੀ)

ਜੀਵਨ ਵਿੱਚ ਮੁੱਖ ਗੱਲ ਕੀ ਹੈ ? ਖਾਣ-ਪੁੱਟ ਕਹਿੰਦੇ ਹਨ ਮੁੱਖ ਗੱਲ ਕੋਲਾ ਹੈ। ਜੇ ਕੋਲਾ ਨਾ ਹੋਵੇ ਤਾਂ ਮਸ਼ੀਨਾਂ ਰੁਕ ਜਾਣਗੀਆਂ; ਕੋਲਾ ਨਹੀਂ ਹੋਵੇਗਾ ਅਤੇ ਲੋਕ ਯਖ਼ ਹੋ ਜਾਣਗੇ।

ਧਾਤਾਂ ਦੇ ਕਿਰਤੀ ਕਹਿੰਦੇ ਹਨ ਮੁੱਖ ਗੱਲ ਧਾਤ ਹੈ। ਧਾਤ ਤੋਂ ਬਿਨਾਂ ਨਾ ਮਸ਼ੀਨਾਂ ਹੁੰਦੀਆਂ, ਨਾ ਕੋਲਾ, ਨਾ ਰੋਟੀ ਅਤੇ ਨਾ ਕੱਪੜੇ।

ਕਿਸਾਨ ਕਹਿੰਦੇ ਹਨ ਮੁੱਖ ਗੱਲ ਖਾਣਾ ਹੈ। ਖਾਣੇ ਤੋਂ ਬਿਨਾਂ ਕੋਈ ਵੀ ਕੰਮ ਨਾ ਕਰ ਸਕਦਾ—ਨਾ ਖਾਣ-ਪੁੱਟ, ਜਾਂ ਧਾਤਾਂ ਦੇ ਕਿਰਤੀ, ਜਾਂ ਪਾਈਲਟ ਜਾਂ ਸਰਹੱਦਾਂ ਦੇ ਰਾਖੇ।

ਉਹਨਾਂ ਵਿੱਚੋਂ ਕੌਣ ਠੀਕ ਹੈ ? ਜੀਵਨ ਵਿੱਚ ਮੁੱਖ ਗੱਲ ਕੀ ਹੈ ? ਮੁੱਖ ਗੱਲ ਕਿਰਤ ਹੈ। ਕਿਰਤ ਤੋਂ ਬਿਨਾਂ ਨਾ ਕੋਲਾ ਹੋਵੇਗਾ, ਨਾ ਧਾਤ ਅਤੇ ਨਾ ਖਾਣਾ।

**ਅੱਗ ਦਾ ਘੋੜਾ** (ਸਾਨੀਆ, ਚੌਥੀ ਸ਼੍ਰੇਣੀ)

ਅੰਮਾਂ ਨੇ ਇਹ ਗੱਲ ਮੈਨੂੰ ਦੱਸੀ। ਜਦੋਂ ਪਿੰਡ ਵਿੱਚ ਪਹਿਲਾਂ ਪੰਚਾਇਤੀ ਫ਼ਾਰਮ ਬਣਾਇਆ ਗਿਆ ਤਾਂ ਕਿਸਾਨਾਂ ਨੇ ਇੱਕ ਘੋੜਾ ਖ਼ਰੀਦਿਆ। ਉਹਦਾ ਨਾਂ ਅੱਗ ਸੀ। ਉਹਨੂੰ ਕੋਈ ਕਾਬੂ ਨਾ ਕਰ ਸਕਿਆ। ਸਭ ਤੋਂ ਦਲੇਰ ਅਤੇ ਅਨੁਭਵੀ ਲੋਕ ਅੱਗ ਦੇ ਨੇੜੇ ਜਾਣੋਂ ਡਰਦੇ। ਉਹ ਆਪਣੇ ਸੁੰਮ ਧਰਤੀ ਉੱਤੇ ਮਾਰਦਾ, ਦੰਦਾ ਨਾਲ਼ ਵੱਢਦਾ ਅਤੇ ਹਿਣ-ਹਿਣਾਉਂਦਾ।

ਇਹਦੇ ਬਾਵਜੂਦ ਜੁਆਨਾਂ ਵਿੱਚੋਂ ਇੱਕ ਨੇ ਜਿਸਦਾ ਨਾਂ ਯੁਰਕੋ ਸੀ ਅੱਥਰੇ, ਘੋੜੇ ਉੱਤੇ ਕਾਠੀ ਪਾ ਹੀ ਲਈ। ਉਹ ਗਰਜਿਆ ਅਤੇ ਹਿਣ-ਹਿਣਾਇਆ, ਸੜਕ ਉੱਤੇ ਛਾਲ਼ ਮਾਰੀ ਅਤੇ ਯੁਰਕੋ ਨੂੰ ਹੇਠਾਂ ਸੁੱਟ ਦਿੱਤਾ। ਉਹ ਕਈ ਵੇਰਸਤ* ਨੱਠਦਾ ਗਿਆ ਅਤੇ ਪਿੰਡ ਦੇ ਕੰਢੇ ਖੜਾ ਹੋ ਗਿਆ। ਦੋ ਨਿੱਕੇ ਬੱਚੇ ਸੜਕ ਦੇ ਵਿਚਕਾਰ ਖੇਡ ਰਹੇ ਸਨ। ਉਹ ਨੱਠ ਕੇ ਘੋੜੇ ਕੋਲ਼ ਗਏ ਅਤੇ ਉਹਦੀਆਂ ਅਗਲੀਆਂ ਲੱਤਾਂ ਦੁਆਲ਼ੇ ਕਲਾਵੇ ਪਾ ਲਏ। ਉਹਨਾਂ ਦੀ ਮਾਂ ਦਾ ਦਿਲ ਡਰ ਨਾਲ਼ ਸਹਿਮ ਗਿਆ। ਉਹਨੇ ਸੋਚਿਆ ਕਿ ਘੋੜਾ ਉਹਦੇ ਬੱਚਿਆਂ ਨੂੰ ਮਾਰ ਦੇਵੇਗਾ ਜਾਂ ਪੈਰਾਂ ਹੇਠ ਮਧੋਲ਼ ਦੇਵੇਗਾ। ਪਰ ਘੋੜਾ ਚੁੱਪ-ਚਾਪ ਖੜਾ ਰਿਹਾ। ਉਹਨੇ ਆਪਣੀਆਂ ਲੱਤਾਂ ਹਿਲਾਈਆਂ ਅਤੇ ਫਿਰ ਖੜਾ ਹੋ ਗਿਆ। ਉਹਨੇ ਕਾਣੀ ਅੱਖ ਨਾਲ਼ ਬੱਚਿਆਂ ਵੱਲ ਵੇਖਿਆ ਜਿਵੇਂ ਉਹਨਾਂ ਨੂੰ ਛੂਹਣੋਂ ਡਰਦਾ ਹੋਵੇ। ਪਰ ਬੱਚੇ ਖੇਡੀ ਗਏ। ਅੱਗ ਧਿਆਨ ਨਾਲ਼ ਬੱਚਿਆਂ

**ਫ਼ਾਸਲੇ ਦਾ ਇੱਕ ਪੁਰਾਣਾ ਰੂਸੀ ਨਾਪ ਜਿਹੜਾ ਇੱਕ ਕਿਲੋਮੀਟਰ ਨਾਲ਼ੋਂ ਕੁੱਝ ਵੱਧ ਹੁੰਦਾ ਸੀ।*
***—ਅਨੁ:***

ਦੁਆਲ਼ਿਓਂ ਲੰਘਿਆ ਅਤੇ ਪਿੰਡ ਵਿੱਚੋਂ ਨੱਠਦਾ ਗਿਆ। ਉਹਨਾਂ ਉਹਨੂੰ ਫੜ ਲਿਆ ਅਤੇ ਅਸਤਬਲ ਵਿੱਚ ਬੰਦ ਕਰ ਦਿੱਤਾ।

### **ਝਾਊ** (ਫ਼ੇਦੀਆ, ਚੌਥੀ ਸ਼੍ਰੇਣੀ)

ਸਾਡੀ ਬਰਸਾਤੀ ਹੇਠ ਕੁੱਝ ਝਾਊ ਰਹਿੰਦੇ ਸਨ। ਸ਼ਾਮ ਨੂੰ ਸਾਰਾ ਟੱਬਰ ਨਿੱਕੇ ਘੁਰਨੇ ਵਿੱਚੋਂ ਬਾਹਰ ਆਉਂਦਾ ਹੈ ਅਤੇ ਛੱਪੜ ਵੱਲ ਚੱਲ ਪੈਂਦਾ ਹੈ। ਬੁੱਢਾ ਝਾਊ ਅੱਗੇ ਲੱਗੇ ਜਾਂਦਾ ਹੈ ਅਤੇ ਪੰਜ ਨਿੱਕੇ ਝਾਊ ਉਹਦੇ ਪਿੱਛੇ ਪਿੱਛੇ ਜਾਂਦੇ ਹਨ। ਝਾਊ ਅੰਮਾਂ ਅਖ਼ੀਰ ਉੱਤੇ ਹੁੰਦੀ ਹੈ। ਉਹ ਉੱਥੇ ਜਾ ਕੇ ਕੀ ਕਰਦੇ ਹਨ ? ਮੈਂ ਧਿਆਨ ਨਾਲ਼ ਵੇਖਿਆ ਅਤੇ ਪਤਾ ਲੱਗਾ ਕਿ ਉਥੇ ਉਹ ਪਾਣੀ ਪੀਂਦੇ ਅਤੇ ਮੂੰਹ ਹੱਥ ਧੋਂਦੇ ਹਨ। ਫਿਰ ਉਹ ਆਪਣੇ ਨਿੱਕੇ ਪੰਜਿਆਂ ਨਾਲ਼ ਧਰਤੀ ਪੁੱਟਦੇ ਹਨ ਅਤੇ ਖਾਣ ਲਈ ਕੁੱਝ ਜੜ੍ਹਾਂ ਲੱਭ ਲੈਂਦੇ ਹਨ। ਅੱਬਾ ਅਤੇ ਅੰਮਾਂ ਝਾਊ ਇਹ ਕੰਮ ਕਰਦੇ ਹਨ। ਪਰ ਨਿੱਕੇ ਝਾਊ ਖੇਡਦੇ ਅਤੇ ਕਲੋਲ ਕਰਦੇ ਹਨ। ਉਹਨਾਂ ਇੱਕ ਸ਼ਾਂਤ ਨੁੱਕਰ ਲੱਭ ਲਈ ਹੈ ਜਿੱਥੇ ਕੋਈ ਨਹੀਂ ਜਾਂਦਾ।

ਇੱਕ ਦਿਨ ਇੱਕ ਕੁੱਤਾ ਆਇਆ। ਉਹ ਨੱਠ ਕੇ ਬੁੱਢੇ ਝਾਊ ਕੋਲ਼ ਗਿਆ। ਉਹ ਗੁੱਛਾ-ਮੁੱਛਾ ਹੋ ਕੇ ਗੇਂਦ ਬਣ ਗਿਆ ਅਤੇ ਚੁੱਪ-ਚਾਪ ਬੈਠਾ ਰਿਹਾ ਅਤੇ ਸਾਰੇ ਝਾਊ ਗੇਂਦ ਬਣ ਗਏ। ਕੁੱਤੇ ਨੇ ਬੁੱਢੇ ਝਾਊ ਨੂੰ ਫੜ ਲਿਆ ਅਤੇ ਛੱਪੜ ਵਿੱਚ ਸੁੱਟ ਦਿੱਤਾ, ਪਰ ਝਾਊ ਤੈਰ ਕੇ ਬਾਹਰ ਆ ਗਿਆ। ਫਿਰ ਕੁੱਤਾ ਉਹਦੇ ਨਾਲ਼ ਛੇੜ-ਛਾੜ ਕਰਨ ਲੱਗ ਪਿਆ ਪਰ ਮੈਂ ਕੁੱਤੇ ਨੂੰ ਭਜਾ ਦਿੱਤਾ।

ਅਗਲੀ ਬਸੰਤ ਰੁੱਤੇ ਕੇਵਲ ਬੁੱਢਾ ਝਾਊ ਹੀ ਬਰਸਾਤੀ ਹੇਠ ਰਹਿ ਰਿਹਾ ਸੀ। ਬਾਕੀ ਕਿੱਥੇ ਗਏ ? ਸ਼ਾਇਦ ਉਹ ਹੋਰ ਥਾਵਾਂ ਉੱਤੇ ਚਲੇ ਗਏ ਸਨ। ਪਰ ਬੁੱਢਾ ਝਾਊ ਉੱਥੋਂ ਜਾਣਾ ਨਹੀਂ ਸੀ ਚਾਹੁੰਦਾ। ਮੈਂ ਬਰਸਾਤੀ ਦੇ ਨੇੜੇ ਦੁੱਧ ਨਾਲ਼ ਭਰੀ ਇੱਕ ਪਿਰਚ ਰੱਖ ਦਿੱਤੀ। ਝਾਊ ਨੇ ਦੁੱਧ ਪੀ ਲਿਆ। ਉਹਨੇ ਮੈਥੋਂ ਡਰਨਾ ਛੱਡ ਦਿੱਤਾ। ਮੈਂ ਉਹਨੂੰ ਹੌਲ਼ੀ-ਹੌਲ਼ੀ ਅੰਦਰ ਲੈ ਆਇਆ। ਮੈਂ ਲੈਂਪ ਬਾਲ਼ਿਆ। ਝਾਊ ਲੋਅ ਦੇ ਸਾਹਮਣੇ ਖੜਾ ਹੋ ਗਿਆ ਅਤੇ ਵੇਖਣ ਲੱਗ ਪਿਆ। ਮੈਂ ਇੱਕ ਪੁਰਾਣਾ ਅਖ਼ਬਾਰ ਫ਼ਰਸ਼ ਉੱਤੇ ਰੱਖ ਦਿੱਤਾ। ਝਾਊ ਉਹਦੇ ਨਾਲ਼ ਖੇਡਣ ਲੱਗ ਪਿਆ। ਰਾਤ ਨੂੰ ਉਹ ਬਰਸਾਤੀ ਹੇਠਾਂ ਆਪਣੇ ਘਰ ਚਲਾ ਗਿਆ।

### **ਆਰਤੇਮ ਮਿਖ਼ਾਈਲੋਵਿਚ—ਬੁਦਿਓਨੀ ਦਾ ਇੱਕ ਫ਼ੌਜੀ**
(ਦਾਨਕੋ, ਚੌਥੀ ਸ਼੍ਰੇਣੀ)

ਆਰਤੇਮ ਮਿਖ਼ਾਈਲੋਵਿਚ ਸਾਡੇ ਨੰਨ੍ਹੇ ਪਾਉਨੀਅਰਾਂ ਦੀ ਇੱਕ ਇਕੱਤ੍ਰਤਾ ਵਿੱਚ ਆਇਆ। ਉਹ ਪੰਚਾਇਤੀ ਫ਼ਾਰਮ ਦੇ ਸਬਜ਼ੀਆਂ ਦੇ ਖੇਤਾਂ ਵਿੱਚ ਕੰਮ ਕਰਦਾ ਹੈ। ਅਸੀਂ

ਸਮਝਦੇ ਸਾਂ ਕਿ ਉਹ ਨਿਰਾ-ਪੁਰਾ ਦਾਦਾ ਹੀ ਹੈ ਪਰ ਉਹ ਬੁਦਿਓਨੀ ਦਾ ਇੱਕ ਫ਼ੌਜੀ ਸੀ, 1918-22 ਦੀ ਖ਼ਾਨਾ-ਜੰਗੀ ਦਾ ਸੂਰਮਾ। ਉਹਨੇ ਦੱਸਿਆ ਕਿਵੇਂ ਉਹ ਸੂਹ ਕੱਢਣ ਗਿਆ ਅਤੇ ਚਿੱਟੇ ਗਾਰਡਾਂ ਉੱਤੇ ਹਮਲਾ ਕੀਤਾ ਸੀ। ਇੱਕ ਦਿਨ ਉਹ ਫੱਟੜ ਹੋ ਗਿਆ ਅਤੇ ਜਰਨੈਲ ਦੇਨੀਕਿਨ ਦੇ ਫ਼ੌਜੀਆਂ ਨੇ ਉਹਨੂੰ ਕੈਦੀ ਬਣਾ ਲਿਆ। ਉਹ ਗੋਲ਼ੀ ਮਾਰਨ ਲਈ ਉਹਨੂੰ ਬਾਹਰ ਲੈ ਗਏ। ਪਰ ਉਹਨਾਂ ਉਹਨੂੰ ਕਤਲ ਨਾ ਕੀਤਾ, ਸਖ਼ਤ ਫੱਟੜ ਕਰਕੇ ਛੱਡ ਗਏ। ਰਾਤ ਨੂੰ ਉਹ ਰਿੜ੍ਹ ਕੇ ਉੱਥੋਂ ਚਲਾ ਗਿਆ ਅਤੇ ਇੱਕ ਕਿਸਾਨ ਦੀ ਕੁੱਲੀ ਵਿੱਚ ਸਹਾਇਤਾ ਮੰਗੀ। ਉਹ ਉਹਨੂੰ ਮਿਆਨੀ ਵਿੱਚ ਲੈ ਗਏ ਅਤੇ ਉਹਨੂੰ ਰਾਜ਼ੀ ਕੀਤਾ। ਉਹ ਇੱਕ ਵਾਰ ਫਿਰ ਚਿੱਟੇ ਗਾਰਡਾਂ ਵਿਰੁੱਧ ਲੜਨ ਗਿਆ। ਸਾਡਾ ਦਾਦਾ ਆਰਤੇਮ ਸਿਖ਼ਾਈਲੋਵਿਚ ਅਜਿਹਾ ਬੰਦਾ ਏ। ਮੈਂ ਉਹਦੇ ਜਿਹਾ ਬਣਨਾ ਚਾਹੁੰਦਾ ਹਾਂ।

## ਜਿੱਤ ਦਿਵਸ ਦੇ ਜਸ਼ਨ

(ਵੋਲੋਦੀਆ, ਤੀਜੀ ਸ਼੍ਰੇਣੀ)

ਜਿੱਤ ਦਿਵਸ ਆਇਆ। ਇਸ ਦਿਨ ਯੁੱਧ ਖ਼ਤਮ ਹੋਇਆ ਸੀ। ਸਾਡੀ ਸੋਵੀਅਤ ਫ਼ੌਜ ਫ਼ਾਸਿਸਟਾਂ ਉੱਤੇ ਜੇਤੂ ਹੋਈ ਸੀ। ਬੰਬ ਅਤੇ ਗੋਲ਼ੇ ਫੱਟਣੇ ਬੰਦ ਹੋ ਗਏ। ਹੁਣ ਹਰ ਵਰ੍ਹੇ ਇਸ ਦਿਨ ਲੋਕ ਆਪਣੀ ਜਿੱਤ ਦਾ ਜਸ਼ਨ ਮਨਾਉਂਦੇ ਹਨ ਅਤੇ ਉਹਨਾਂ ਨੂੰ ਯਾਦ ਕਰਦੇ ਹਨ ਜਿਹੜੇ ਮਾਰੇ ਗਏ। ਵ. ਇ. ਲੈਨਿਨ ਨੇ ਸਾਡੀ ਕਮਿਊਨਿਸਟ ਪਾਰਟੀ ਦੀ ਨੀਂਹ ਰੱਖੀ ਅਤੇ ਆਮ ਲੋਕਾਂ ਨੂੰ ਕਿਹਾ: "ਯੂਕਰੇਨੀਓ, ਰੂਸੀਓ, ਬਾਇਲੋਰੂਸੀਓ, ਜਾਰਜੀਆਇਓ ਅਤੇ ਮੋਲਦਾਵੀਆਈਓ—ਅਮਨ ਨਾਲ਼ ਰਹੋ ਤਾਂ ਕੋਈ ਤੁਹਾਨੂੰ ਹਰਾ ਨਹੀਂ ਸਕਦਾ।"

ਅਸਾਂ ਸਮੂਹਕ ਲੇਖ ਲਿਖੇ। ਇੱਕ ਬੱਦਲ਼ਵਾਈ ਵਾਲ਼ੇ ਦਿਨ ਬੱਚੇ ਮਘਦੀ ਅੰਗੀਠੀ ਦੁਆਲ਼ੇ ਸੁਪਨਿਆਂ ਦੀ ਨੁੱਕਰ ਵਿੱਚ ਬੈਠੇ ਸਨ। ਮੈਂ ਤਪਤ-ਤੜਾਗ ਦੇ ਦੁਰਾਡੇ ਟਾਪੂਆਂ ਸਬੰਧੀ ਦੱਸਿਆ। ਇਹਨਾਂ ਯਾਦਾਂ ਤੋਂ ਇੱਕ ਲੇਖ ਨੇ ਜਨਮ ਲਿਆ ਅਤੇ ਪਿੱਛੋਂ ਬੱਚਿਆਂ ਨੇ ਇਹਨੂੰ "ਸਾਡੀ ਮਾਤ-ਭਾਸ਼ਾ" ਨਾਂ ਦੀ ਕਾਪੀ ਵਿੱਚ ਲਿਖਿਆ।

## ਅਸੀਂ ਹਦਵਾਣਿਆਂ ਦੇ ਖੇਤ ਵਿੱਚ ਕਿਵੇਂ ਰਹਿੰਦੇ ਹਾਂ

ਵੱਡੇ ਹਦਵਾਣੇ ਗਰਮ ਧਰਤੀ ਉੱਤੇ ਪਏ ਸਨ। ਨੀਲੇ, ਹਰੇ ਅਤੇ ਹਲਕੇ ਨੀਲੇ। ਸਵੇਰੇ ਉਹ ਤ੍ਰੇਲ਼-ਤੁਪਕਿਆਂ ਨਾਲ਼ ਕੱਜੇ ਹੁੰਦੇ ਅਤੇ ਘਾਹ ਉੱਤੇ ਅਤੇ ਸਾਡੀ ਕੁੱਲੀ ਉੱਤੇ ਤ੍ਰੇਲ਼ ਸੀ। ਦਾਨਕੋ ਸਵੇਰੇ ਬਹੁਤ ਛੇਤੀ ਜਾਗ ਪਿਆ ਅਤੇ ਇੱਕ ਵੱਡਾ ਹਦਵਾਣਾ ਲਿਆਇਆ। ਉਹਨੇ ਇਹਦੇ ਟੋਟੇ ਕੀਤੇ। ਜਿਉਂ ਹੀ ਕੋਈ ਜਾਗਦਾ ਉਹ ਉਹਨੂੰ ਠੰਢਾ ਹਦਵਾਣਾ ਦੇਂਦਾ। ਉਹਨੇ ਕਿਹਾ "ਜਿਹੜਾ ਸਭ ਤੋਂ ਪਿੱਛੋਂ ਜਾਗੇਗਾ ਉਹਨੂੰ 'ਬੁੱਢਾ', ਹਦਵਾਣੇ ਦੀ ਗੁੱਲੀ,

ਮਿਲ਼ੇਗੀ।" ਸਾਸ਼ਾ ਤੋਂ ਬਿਨਾਂ ਸਾਰੇ ਜਾਗ ਪਏ। ਅਸੀਂ ਬਹਿਕੇ ਉਡੀਕਦੇ ਰਹੇ—ਉਹ ਕਦੋਂ ਜਾਗੇਗਾ ? ਅਸੀਂ ਉਡੀਕਦੇ ਥੱਕ ਗਏ ਅਤੇ 'ਬੁੱਢਾ' ਖਾ ਲਿਆ। ਅਸੀਂ ਇੱਕ ਹੋਰ ਹਦਵਾਣਾ ਲਿਆਏ। ਉਹਦੀ ਗੁੱਲੀ ਅਸਾਂ ਉਹਨੂੰ ਦਿੱਤੀ।

ਸਵੇਰ ਸ਼ਾਂਤ ਅਤੇ ਧੁੰਦਲੀ ਸੀ। ਧੁੰਦ ਦਰੁਗ ਵਿੱਚੋਂ ਤੈਰਦੀ ਹੋਈ ਆਈ ਅਤੇ ਹਦਵਾਣਿਆਂ ਦੇ ਸਾਰੇ ਖੇਤ ਉੱਤੇ ਫੈਲ ਗਈ। ਸੂਰਜ ਨੇ ਬੱਦਲ਼ਾਂ ਵਿੱਚੋਂ ਝਾਕਿਆ ਅਤੇ ਹਦਵਾਣਿਆਂ ਉੱਤੇ ਲਿਸ਼ਕਿਆ। ਇਉਂ ਜਾਪਿਆ ਜਿਵੇਂ ਉਹ ਹਦਵਾਣੇ ਨਹੀਂ ਸਨ ਸਗੋਂ ਚਿੱਟੇ ਦਰਿਆ ਵਿੱਚ ਤੈਰਦੇ ਗੂੜ੍ਹੇ ਨੀਲੇ, ਹਰੇ ਅਤੇ ਭੂਰੇ ਸ਼ੀਸ਼ੇ ਦੇ ਗੋਲ਼ੇ ਸਨ।

ਦਿਨੇ ਹਦਵਾਣਿਆਂ ਦੇ ਖੇਤ ਉੱਤੇ ਗਰਮ ਹਵਾ ਚਲਦੀ। ਨੀਲੇ ਅਸਮਾਨ ਵਿੱਚ ਚੰਡੋਲ ਗਾਉਂਦੇ। ਉਹ ਹਦਵਾਣਿਆਂ ਦੇ ਖੇਤ ਵਿੱਚ ਕਿਉਂ ਨਾ ਉੱਤਰਦੇ ? ਚੰਡੋਲ ਕੇਵਲ ਕਣਕ, ਜੌਂਆਂ ਅਤੇ ਜਵੀਂ ਦੇ ਖੇਤਾਂ ਵਿੱਚ ਹੀ ਪਰ ਸਭ ਤੋਂ ਵੱਧ ਦੜਊ ਦੇ ਖੇਤਾਂ ਵਿੱਚ ਆਪਣੇ ਆਲ੍ਹਣੇ ਕਿਉਂ ਬਣਾਉਂਦੇ ਹਨ ਅਤੇ ਬੱਚਿਆਂ ਨੂੰ ਪਾਲ਼ਦੇ ਹਨ ?

ਹਦਵਾਣਿਆਂ ਦੇ ਖੇਤ ਦੇ ਨਾਲ਼ ਹੀ ਦਰੁਗ ਦੇ ਨੇੜੇ ਅਸਾਂ ਕੀੜਿਆਂ ਦਾ ਇੱਕ ਭੌਣ ਵੇਖਿਆ। ਦਾਦੇ ਨੇ ਵੇਖਿਆ ਕਿ ਕੀੜੇ ਕਿੱਧਰੇ ਜਾ ਰਹੇ ਸਨ। ਦਾਦੇ ਨੇ ਕਿਹਾ ਕਿ ਨੇੜੇ ਹੀ ਕਿੱਧਰੇ ਇੱਕ ਬਹੁਤ ਵੱਡਾ ਭੌਣ ਸੀ ਅਤੇ ਕੀੜੇ ਆਪ ਸਾਨੂੰ ਦੱਸਣਗੇ ਉਹ ਕਿੱਥੇ ਹੈ। ਉਹਨੇ ਹਦਵਾਣੇ ਦੇ ਕੁੱਝ ਟੋਟੇ ਕੀੜਿਆਂ ਦੇ ਰਾਹ ਵਿੱਚ ਰੱਖ ਦਿੱਤੇ। ਕੀੜਿਆਂ ਨੇ ਇੱਕਦਮ ਮਿੱਠੇ ਹਦਵਾਣੇ ਨੂੰ ਕੱਜ ਲਿਆ। ਅਸਾਂ ਵੇਖਿਆ ਕਿਵੇਂ ਉਹਨਾਂ ਨੇ ਖੰਡ ਦੇ ਨਿੱਕੇ-ਨਿੱਕੇ ਕਿਣਕੇ ਲਏ ਅਤੇ ਲੈ ਕੇ ਚੱਲ ਪਏ। ਅਸੀਂ ਭੌਣ ਤੱਕ ਸਾਰਾ ਰਾਹ ਉਹਨਾਂ ਦੇ ਪਿੱਛੇ-ਪਿੱਛੇ ਗਏ। ਇੱਕ ਝਾੜੀ ਹੇਠ ਨਿੱਕਾ ਜਿਹਾ ਟਿੱਬਾ ਇਉਂ ਜਾਪਦਾ ਸੀ ਕਿ ਉਹ ਜਿਊਂਦਾ ਹੈ। ਕੀੜੇ ਖੰਡ ਦੇ ਕਿਣਕੇ ਭੌਣ ਦੇ ਅੰਦਰ ਕਿਸੇ ਤਾਂ ਲੈ ਗਏ ਅਤੇ ਫਿਰ ਹਦਵਾਣਿਆਂ ਦੇ ਖੇਤ ਨੂੰ ਮੁੜ ਗਏ। ਦਾਦੇ ਨੇ ਸਾਨੂੰ ਦੱਸਿਆ ਕਿ ਕੀੜੇ ਜੰਗਲ਼ ਅਤੇ ਲੋਕਾਂ ਲਈ ਕਿੰਨੇ ਲਾਭਦਾਇਕ ਹਨ। ਕੀੜਿਆਂ ਦਾ ਹਰ ਭੌਣ ਕਈ ਹੈਕਟੇਅਰ ਜੰਗਲ਼ ਦੀ ਕਿਰਮਾਂ ਤੋਂ ਰੱਖਿਆ ਕਰਦਾ ਹੈ। ਅਸੀਂ ਭੌਣ ਦੀ ਰੱਖਿਆ ਕਰਨ ਲੱਗ ਪਏ ਅਤੇ ਫਿਰ ਦਾਦੇ ਨੇ ਸਾਨੂੰ ਸਿਖਾਇਆ ਨਵੇਂ ਭੌਣ ਕਿਵੇਂ ਬਣਾਏ ਜਾਣ। ਜਦੋਂ ਅਸੀਂ ਘਰ ਜਾ ਰਹੇ ਸਾਂ ਤਾਂ ਦਾਦੇ ਨੇ ਸਾਨੂੰ ਕੁੱਝ ਹਦਵਾਣੇ ਦਿੱਤੇ। ਉਹ ਘਰੇ ਲੰਮਾ ਸਮਾਂ ਬਾਰੀਆਂ ਉੱਤੇ ਪਏ ਰਹੇ। ਉਹਨਾਂ ਸਾਨੂੰ ਗਰਮ ਹਵਾ, ਵਿਸ਼ਾਲ ਸਤੈਪ ਭੂਮੀ, ਚੰਡੋਲ, ਦਾਦੇ ਅਤੇ ਬੀਂਡੇ ਦੀ ਚੀਂ-ਚੀਂ ਯਾਦ ਕਰਵਾਈ। ਹੁਣ ਉਹ ਬੀਂਡਾ ਕਿੱਥੇ ਹੈ ?

ਭਾਸ਼ਾ ਦਾ ਸੁਹੱਪਣ ਸਭ ਤੋਂ ਵੱਧ ਸਪੱਸ਼ਟਤਾ ਨਾਲ਼ ਕਵਿਤਾ ਵਿੱਚ ਸੰਜੀਵ ਹੁੰਦਾ ਹੈ। ਕਵਿਤਾ ਜਾਂ ਗੀਤਾਂ ਤੋਂ ਪ੍ਰੇਰਤ ਹੋਏ ਬੱਚੇ ਸ਼ਬਦਾਂ ਦਾ ਸੰਗੀਤ ਸੁਣਦੇ ਜਾਪਦੇ ਹਨ। ਸਰਵਉਤਮ ਕਵਿਤਾ ਵਿੱਚ ਸ਼ਬਦ ਬੰਦੇ ਦੀ ਮਾਤ-ਭਾਸ਼ਾ ਦੀਆਂ ਸੂਖਮ ਭਾਵੁਕ ਭਾਹਾਂ ਪ੍ਰਗਟ ਕਰਦੇ ਹਨ। ਇਸੇ ਕਾਰਨ ਬੱਚੇ ਕਵਿਤਾਵਾਂ ਯਾਦ ਕਰ ਲੈਂਦੇ ਹਨ। ਜਿਹੜੇ ਸ਼ਬਦਾਂ ਨੇ ਉਹਦੀ ਰੂਪ ਵਿੱਚ ਡੂੰਘਾ ਘਰ ਕਰ ਲਿਆ ਹੈ ਉਹਨਾਂ ਨੂੰ ਦੁਹਰਾਕੇ ਬੱਚੇ ਨੂੰ ਸੱਚੀ ਤਸੱਲੀ ਹੁੰਦੀ ਹੈ।

ਮੈਂ ਯਤਨ ਕੀਤਾ ਕਿ ਬੱਚੇ ਕਾਵਿਕ ਭਾਸ਼ਾ ਨੂੰ ਭਾਸਣ ਅਤੇ ਅਨੁਭਵ ਕਰਨ।

ਪ੍ਰਕਿਰਤੀ ਦੀ ਗੋਦ ਵਿੱਚ, ਉਹਨਾਂ ਛਿਣਾਂ ਵਿੱਚ ਜਦੋਂ ਬੱਚੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਤੋਂ ਕੀਲੇ ਹੁੰਦੇ ਸਨ, ਮੈਂ ਉਹਨਾਂ ਨੂੰ ਕਵਿਤਾ ਸੁਣਾਉਂਦਾ। ਇੱਕ ਦਿਨ ਅਸਾਂ ਅਚਣਚੇਤੀ ਖੇਤ ਵੱਲ ਨਿਗਾਹ ਮਾਰੀ; ਸਾਡੇ ਸਾਹਮਣੇ ਛੱਪੜ ਦਾ ਸ਼ਾਨਦਾਰ ਦ੍ਰਿਸ਼ ਖਿਲਰਿਆ ਸੀ, ਜਿਸਦੇ ਪੱਧਰੇ ਤਲ ਉੱਤੇ ਕਹੂ ਦੀਆਂ ਟਹਿਣੀਆਂ ਪ੍ਰਤੀਬਿੰਬਤ ਹੋ ਰਹੀਆਂ ਸਨ। ਮੈਂ ਬੱਚਿਆਂ ਨੂੰ ਪ੍ਰਕਿਰਤੀ ਸਬੰਧੀ ਸ਼ੇਵਚੈਨਕੋ ਦੀਆਂ ਕੁੱਝ ਸਤਰਾਂ ਸੁਣਾਈਆਂ।

ਉਹਨਾਂ ਉਹ ਸਤਰਾਂ ਦੁਹਰਾਈਆਂ। ਉਹਨਾਂ ਅਨੁਭਵ ਕੀਤਾ ਕਿ ਸ਼ਬਦਾਂ ਦੇ ਜੋੜ ਨੇ ਇੱਕ ਜਿਊਂਦਾ ਬਿੰਬ ਸਿਰਜਿਆ ਹੈ ਅਤੇ ਇਹ ਕਿ ਇੱਕ ਸੰਗੀਤਕ ਧੁਨੀ ਵਾਲ਼ੀ ਅਵਾਜ਼ ਪੈਦਾ ਹੋ ਗਈ ਹੈ, ਜਿਹੜੀ ਸ਼ਬਦਾਂ ਨੂੰ ਨਾ ਕੇਵਲ ਇੱਕ ਨਵੇਂ ਭਾਵੁਕ ਅਰਥ ਦੇਂਦੀ ਹੈ ਸਗੋਂ ਆਲ਼ੇ-ਦੁਆਲ਼ੇ ਦੇ ਸੰਸਾਰ ਨੂੰ ਨਵਾਂ ਸੁਹੱਪਣ ਦੇਂਦੀ ਹੈ। ਸੰਸਾਰ ਦੀ ਸਰਵਉੱਤਮ ਕਵਿਤਾ ਦੇ ਨਮੂਨਿਆਂ ਦੇ ਪ੍ਰਭਾਵ ਅਧੀਨ ਬੱਚਿਆਂ ਨੇ ਇੱਕ ਅਜਿਹੀ ਭਾਸ਼ਾ ਰਚਣ ਦਾ ਯਤਨ ਕੀਤਾ ਜਿਹੜੀ ਸੰਗੀਤ ਨਾਲ਼ ਟੁਣਕੇ। ਬਸੰਤ ਦੀ ਰੁੱਤ ਦੇ ਦਿਨ ਨੂੰ ਮਾਣਦੇ ਹੋਏ ਬੱਚਿਆਂ ਨੇ ਇਉਂ ਬੋਲਣ ਦਾ ਯਤਨ ਕੀਤਾ ਕਿ ਸ਼ਬਦਾਂ ਦੀ ਲੈਅ ਟੁਣਕੇ। ਉਹਨਾਂ ਦੇ ਦਿਲਾਂ ਨੂੰ ਕਾਵਿਕ ਪ੍ਰੇਰਨਾ ਨੇ ਜਕੜ ਲਿਆ: ਨਿੱਕੇ ਮੁੰਡਿਆਂ ਅਤੇ ਕੁੜੀਆਂ ਨੇ ਕਵਿਤਾਵਾਂ ਘੜੀਆਂ। ਪਹਿਲਾਂ ਲਾਰੀਸਾ ਨੇ ਖੇਤ ਦੇ ਉੱਪਰੋਂ ਦੁਰਾਡੇ ਵੇਖਿਆ; ਉਹਦੀਆਂ ਅੱਖਾਂ ਭਖ ਰਹੀਆਂ ਸਨ ਅਤੇ ਧਿਆਨ ਨਾਲ਼ ਸੁਣਦੇ ਹੋਏ ਕਿ ਉਹ ਕਿਵੇਂ ਗੂੰਜਦੇ ਹਨ, ਹੌਲ਼ੀ ਜਿਹੇ ਕੁੱਝ ਸ਼ਬਦ ਕਹੇ:

"ਕਣਕ ਦੇ ਪੀਲ਼ੇ ਖੇਤ ਵਿੱਚ ਖੇਡਣ ਲਹਿਰਾਂ।" "ਧੁੰਦਲਕੇ ਵਿੱਚ ਕੰਬਣ ਗੂੜ੍ਹੇ ਨੀਲੇ ਪਰਬਤ," ਸੇਰਯੋਜ਼੍ਹਾ ਨੇ ਸੋਚ ਦੀ ਡੋਰੀ ਫੜਦੇ ਹੋਏ ਕਿਹਾ।

ਹਰ ਇੱਕ ਖ਼ੁਸ਼ੀ ਨਾਲ਼ ਉਤੇਜਤ ਸੀ; ਉਹ ਸਾਰੇ ਕਾਵਿਕ ਸ਼ਬਦ ਕਹਿਣਾ ਚਾਹੁੰਦੇ ਸਨ। ਅਜਿਹੇ ਛਿਣਾਂ ਵਿੱਚ ਜਦੋਂ ਬੱਚੇ ਦੀ ਆਤਮਾ ਨੂੰ ਕਾਵਿਕ ਪ੍ਰੇਰਨਾ ਜਕੜ ਲੈਂਦੀ ਹੈ, ਸ਼ਬਦ ਜਿਊਂਦਾ ਅਤੇ ਭਰਪੂਰ ਹੁੰਦਾ ਹੈ, ਸਤਰੰਗੀ ਪੀਂਘ ਦੇ ਸਾਰੇ ਰੰਗਾਂ ਨਾਲ਼ ਖੇਡਦਾ ਹੋਇਆ, ਖੇਤਾਂ ਅਤੇ ਜੂਹਾਂ ਦੀ ਮਹਿਕ ਨਾਲ਼ ਭਰਿਆ ਹੋਇਆ ਉਹ ਬੱਚੇ ਦੇ ਆਤਮਕ ਜੀਵਨ ਵਿੱਚ ਦਾਖ਼ਲ ਹੋ ਜਾਂਦਾ ਹੈ। ਬੱਚੇ ਉਹਨਾਂ ਵਿੱਚ ਆਪਣੀਆਂ ਭਾਵਨਾਵਾਂ, ਵਿਚਾਰ ਅਤੇ ਅਨੁਭਵ ਪ੍ਰਗਟ ਕਰਨ ਦੇ ਸਾਧਨ ਭਾਲ਼ਦੇ ਅਤੇ ਲੱਭ ਲੈਂਦੇ ਹਨ। ਬੱਚੇ ਦੇ ਦਿਲ ਵਿੱਚ ਕਾਵਿਕ ਪ੍ਰੇਰਨਾ ਜਗਾਉਣ ਦੇ ਅਰਥ ਹਨ ਉਹਦੇ ਲਈ ਚਿੰਤਨ ਦਾ ਇੱਕ ਹੋਰ ਜੀਵਨ-ਦਾਤਾ ਸੋਮਾ ਖੋਹਲਣਾ। ਇਸ ਸੋਮੇ ਦੀ ਸ਼ਕਤੀ ਇਸ ਗੱਲ ਵਿੱਚ ਹੈ ਕਿ ਨਾ ਕੇਵਲ ਇਹ ਉਸ ਵਸਤ ਜਾਂ ਵਰਤਾਰੇ ਨੂੰ ਪੇਸ਼ ਕਰਦਾ ਹੈ ਜਿਸਦਾ ਇਹ ਮਨੁੱਖੀ ਭਾਸ਼ਾ ਵਿੱਚ ਲਖਾਇਕ ਹੈ ਸਗੋਂ ਭਾਵਨਾਵਾਂ ਅਤੇ ਅਨੁਭਵਾਂ ਦੀ ਡੂੰਘੀ ਨਿੱਜੀ ਸੂਝ ਨੂੰ ਵੀ ਪ੍ਰਗਟ ਕਰਦਾ ਹੈ।

ਕਾਵਿਕ ਰਚਨਾਤਮਕਤਾ ਸਿਖਾਉਣਾ ਵਿਦਿਆਰਥੀਆਂ ਨੂੰ ਨਿੱਕੇ ਕਵੀ ਬਣਾਉਣ ਲਈ ਨਹੀਂ ਸਗੋਂ ਹਰ ਨਿੱਕੇ ਦਿਲ ਨੂੰ ਉਚਿਆਉਣ ਲਈ ਲਾਜ਼ਮੀ ਹੈ। ਮੈਂ ਬੱਚਿਆਂ ਦੇ ਦਿਲਾਂ ਵਿੱਚ ਕਾਵਿਕ ਪ੍ਰੇਰਨਾ ਜਗਾਉਣ ਦੇ ਹਰ ਅਵਸਰ ਨੂੰ ਵਰਤਿਆ ਤਾਂ ਜੋ ਭਾਸ਼ਾ ਉਹਨਾਂ ਵਿੱਚੋਂ ਹਰ ਇੱਕ ਦੀ ਰੂਹ ਵਿੱਚ ਵਿਅਕਤੀਗਤ ਕਾਵਿਕ ਧੁਨੀ ਪ੍ਰਾਪਤ ਕਰ ਲਵੇ।

ਸਿਆਲ਼ ਦੀ ਇੱਕ ਸ਼ਾਂਤ ਸਵੇਰ ਸੀ। ਰੁੱਖਾਂ ਉੱਤੇ ਚਿੱਟਾ ਕੋਰਾ ਜੰਮਿਆ ਹੋਇਆ

ਸੀ। ਬਰਫ਼ ਦੀਆਂ ਨਾਜ਼ਕ ਨਿੱਕੀਆਂ ਸੂਈਆਂ ਨਾਲ਼ ਕੱਜੀਆਂ ਟਹਿਣੀਆਂ ਚਾਂਦੀ ਤੋਂ ਘੜੀਆਂ ਜਾਪਦੀਆਂ ਹਨ। ਅਸੀਂ ਸਕੂਲ ਦੇ ਬਾਗ਼ ਵਿੱਚ ਗਏ ਅਤੇ ਕੀਲਣ ਵਾਲ਼ੇ, ਦੁਹਰਾਏ ਨਾ ਜਾ ਸਕਣ ਵਾਲ਼ੇ ਸੁਹੱਪਣ ਨੂੰ ਵਿਗਾੜਣ ਦੇ ਡਰ ਕਾਰਨ ਟਹਿਣੀਆਂ ਨੂੰ ਨਾ ਛੂਹਣ ਦਾ ਯਤਨ ਕੀਤਾ। ਅਸੀਂ ਰੁਕ ਗਏ ਅਤੇ ਮੈਂ ਸਿਆਲ਼ ਦੇ ਸੁਹੱਪਣ ਸਬੰਧੀ ਪੁਸ਼ਕਿਨ ਅਤੇ ਹਾਇਨੇ ਦੀਆਂ ਕਵਿਤਾਵਾਂ ਪੜ੍ਹੀਆਂ। ਕਵਿਤਾ ਅਤੇ ਸੁਹੱਪਣ ਦੇ ਜਾਦੂ ਦੇ ਪ੍ਰਭਾਵ ਹੇਠ ਬੱਚਿਆਂ ਨੇ ਕੱਕਰ ਨਾਲ਼ ਕੱਜੇ ਰੁੱਖਾਂ ਨੂੰ ਬਿਆਨ ਕਰਨ ਅਤੇ ਕਵਿਤਾ ਰਚਣ ਲਈ ਸ਼ਬਦ ਲੱਭ ਲਏ। ਉਹਨਾਂ ਇਹ ਇੱਕ ਹਿੱਸਾ ਇੱਕ ਸਮੇਂ ਜੋੜਦੇ ਹੋਏ ਅਜਿਹਾ ਸਮੂਹਕ ਤੌਰ ਉੱਤੇ ਕੀਤਾ। ਅਸੀਂ ਕਈ ਵਾਰ ਕਕਰੀਲੇ ਬਾਗ਼ ਵਿੱਚ ਗਏ। ਪਹਿਲਾਂ ਘੜੀਆਂ ਕਹਾਣੀਆਂ ਵਿੱਚੋਂ ਅਨੋਖੇ ਬਿੰਬ ਕਵਿਤਾ ਵਿੱਚ ਸਜੀਵ ਹੋ ਗਏ।

ਆਇਆ ਇੱਕ ਜਾਦੂਈ ਲੁਹਾਰ,
ਕੋਲ਼ ਉਹਦੇ ਸੋਨੇ ਦੀ ਭੱਠੀ,
ਉਸ ਵਿੱਚ ਗਾਲ਼ੀ ਚਾਂਦੀ ਉਹਨੇ,
ਰੁੱਖ ਬਾਗ਼ ਦੇ ਕੱਜਣ ਲਈ।
ਸਾਰੀ ਰਾਤ ਰਿਹਾ ਉਹ ਘੜਦਾ,
ਸੋਨੇ ਦੇ ਹਥੌੜੇ ਨਾਲ਼,
ਬਾਗ਼ ਸਾਰੇ 'ਤੇ ਚਾਂਦੀ ਖਿੱਲਰੀ।
ਸੂਈਆਂ ਇੱਕ ਦੂਜੇ ਨੂੰ ਛੂਹਣ,
ਗੂੰਜ ਰਿਹਾ ਹੈ, ਗੂੰਜ ਰਿਹਾ ਹੈ, ਬਾਗ਼ ਇਹ ਸਾਡਾ,
ਪਰ ਕਿੱਧਰ ਗਿਆ ਜਾਦੂਈ ਲੁਹਾਰ ?
ਸੋਨੇ ਦੇ ਖੰਭਾਂ ਦੇ ਉੱਤੇ,
ਮੁੜ ਗਿਐ ਉਹ ਸੂਰਜ ਵੱਲ।
ਚਾਂਦੀ ਉੱਥੋਂ ਹੋਰ ਲਿਆਉਣ,
ਮੁੜ ਆਇਆ ਉਹ ਸਾਡੇ ਕੋਲ਼।
ਚਾਂਦੀ ਉਹਨੇ ਫਿਰ ਹੈ ਗਾਲ਼ੀ,
ਅਤੇ ਬਾਗ਼ ਹੈ ਲੱਗ ਪਿਆ ਗੌਣ।...
ਪਰ ਸੂਰਜ ਪਿਆ ਕਰੇ ਉਡੀਕ,
ਕਿੱਧਰ ਹੈਂ ਉੱਡ ਗਿਆ ਮੇਰੇ ਮੀਤ ?
ਕਿਉਂ ਤੂੰ ਲਾਈ ਇੰਨੀ ਦੇਰ,
ਗਾਲਣ 'ਤੇ ਮੇਰੀ ਚਾਂਦੀ ਉੱਥੇ ?
ਕੀ ਤੂੰ ਭੁਲ ਗਿਐਂ ਲੁਹਾਰ,
ਘੜਨਾ ਤੂੰ ਮੇਰਾ ਹਾਰ ਜ਼ਰੂਰ ?

ਸੂਰਜ ਦੀਆਂ ਸੂਹੀਆਂ ਕਿਰਨਾਂ ਨੇ,
ਬਾਗ਼ ਵਿੱਚ ਸਾਡੇ ਮਾਰੀ ਝਾਤ,
ਤੱਕ ਕੇ ਹੁਸਨ ਬਾਗ਼ ਦਾ ਸਾਡੇ,
ਹੱਕਾ-ਬੱਕਾ ਰਹਿ ਗਿਆ ਸੂਰਜ।...

ਹਰ ਬੱਚਾ ਕਵੀ ਹੁੰਦਾ ਹੈ। ਨਿਸ਼ਚੇ ਹੀ ਕਿਸੇ ਚਮਤਕਾਰ ਕਾਰਨ ਬੱਚੇ ਨੂੰ ਪ੍ਰੇਰਨਾ ਮਿਲ਼ਣ ਦੀ ਉਡੀਕ ਕਰਨਾ ਸਿਧੜ ਗੱਲ ਹੋਵੇਗੀ। ਮੈਂ ਪ੍ਰਕਿਰਤਕ ਯੋਗਤਾ ਸਬੰਧੀ ਭਾਵੁਕ ਹੋਣੋਂ ਬਹੁਤ ਪਰ੍ਹੇ ਹਾਂ, ਇਸ ਵਿਚਾਰ ਤੋਂ ਬਹੁਤ ਪਰ੍ਹੇ ਹਾਂ ਕਿ ਹਰ ਬੱਚਾ ਸੁਭਾਵਕ ਹੀ ਕਵੀ ਹੈ। ਸੁਹੱਪਣ ਦੀ ਮਨੁੱਖੀ ਭਾਵਨਾ ਆਤਮਾ ਵਿੱਚ ਕਵੀ ਨੂੰ ਜਗਾਉਂਦੀ ਹੈ। ਇਸ ਭਾਵਨਾ ਦੀ ਪਰਵਈ ਤੋਂ ਬਿਨਾਂ ਵਿਦਿਆਰਥੀ ਪ੍ਰਕਿਰਤੀ ਅਤੇ ਭਾਸ਼ਾ ਦੇ ਸੁਹੱਪਣ ਵੱਲੋਂ ਲਾਪਰਵਾਹ ਰਹੇਗਾ, ਇੱਕ ਅਜਿਹਾ ਜੀਵ ਰਹੇਗਾ ਜਿਸ ਲਈ ਪੱਥਰ ਛੱਪੜ ਵਿੱਚ ਸੁੱਟਣਾ ਜਾਂ ਕਿਸੇ ਗਾਉਂਦੀ ਬੁਲਬੁਲ ਨੂੰ ਮਾਰਨਾ ਇੱਕੋ ਗੱਲ ਹੈ। ਬੱਚੇ ਨੂੰ ਕਾਵਿਕ ਪ੍ਰੇਰਨਾ ਦੀ ਖ਼ੁਸ਼ੀ ਦੇਣਾ, ਉਹਦੇ ਦਿਲ ਵਿੱਚ ਕਾਵਿਕ ਰਚਨਾਤਮਕਤਾ ਦਾ ਜਿਊਂਦਾ ਸੋਤ ਛੇੜਨਾ, ਓਨਾ ਹੀ ਜ਼ਰੂਰੀ ਹੈ ਜਿੰਨਾ ਉਹਨੂੰ ਪੜ੍ਹਨਾ ਅਤੇ ਹਿਸਾਬ ਕਰਨਾ ਸਿਖਾਉਣਾ। ਕਈ ਬੱਚਿਆਂ ਵਿੱਚ ਇਹ ਸੋਤ ਹੋਰਨਾਂ ਨਾਲ਼ੋਂ ਵਧੇਰੇ ਸ਼ਕਤੀ ਨਾਲ਼ ਵਹਿੰਦਾ ਹੈ। ਮੈਂ ਵੇਖਿਆ ਕਿ ਕੁੱਝ ਬੱਚਿਆਂ ਵਿੱਚ ਕਾਵਿਕ ਪ੍ਰੇਰਨਾ ਕੋਈ ਆਪ-ਮੁਹਾਰੀ, ਥੁੜ-ਚਿਰੀ ਉਡਾਰੀ ਜਾਂ ਅੱਗ ਦੀ ਲਾਟ ਨਹੀਂ ਸਗੋਂ ਇੱਕ ਨਿਰੰਤਰ ਆਤਮਕ ਲੋੜ ਹੈ।

ਕਾਵਿਕ ਰਚਨਾਤਮਕਤਾ ਭਾਸ਼ਾਈ ਵਿਕਾਸ ਦੀ ਸਰਵਉਤਮ ਪੱਧਰ ਹੈ, ਜਿਹੜੀ ਮਨੁੱਖੀ ਵਿਕਾਸ ਦੇ ਐਨ ਤੱਤ ਨੂੰ ਪ੍ਰਗਟ ਕਰਦੀ ਹੈ। ਹਰ ਇੱਕ ਕਾਵਿਕ ਰਚਨਾਤਮਕਤਾ ਅਨੁਭਵ ਕਰ ਸਕਦਾ ਹੈ। ਇਹਦੇ ਲਈ ਕਿਸੇ ਵਿਸ਼ੇਸ਼ ਯੋਗਤਾ ਦੀ ਲੋੜ ਨਹੀਂ ਪਰ ਇਹ ਮਨੁੱਖ ਨੂੰ ਉਚਿਆਉਂਦੀ ਹੈ। ਇਹ ਲਾਜ਼ਮੀ ਹੈ ਕਿ ਰਚਨਾਤਮਕਤਾ ਦਾ ਇਹ ਅਤਿਅੰਤ ਸੂਖਮ ਖੇਤਰ ਡੂੰਘੀ ਤਰ੍ਹਾਂ ਨਿੱਜੀ ਹੋਵੇ, ਹਰ ਬੱਚੇ ਲਈ ਦਿਲ ਦਾ ਮਾਮਲਾ ਹੋਵੇ।

ਤੀਜੀ ਸ਼੍ਰੇਣੀ ਵਿੱਚ ਲਾਰੀਸਾ, ਸਾਨੀਆ, ਸੇਰਯੋਜ਼੍ਹਾ, ਕਾਤੀਆ, ਵਾਰੀਆ, ਕੋਲੀਆ, ਤਾਨੀਆ ਅਤੇ ਲੀਦਾ ਨੇ ਅੰਦਰਖ਼ਾਨੇ ਮੈਨੂੰ ਉਹ ਕਵਿਤਾਵਾਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ ਜਿਹੜੀਆਂ ਉਹਨਾਂ ਗੁਪਤ ਤੌਰ ’ਤੇ ਰਚੀਆਂ ਸਨ। ਮੈਨੂੰ ਪਤਾ ਸੀ ਕਿ ਕੁੱਝ ਹੋਰ ਬੱਚਿਆਂ ਨੇ ਵੀ ਕਵਿਤਾਵਾਂ ਕਹੀਆਂ ਹਨ ਪਰ ਉਹ ਆਪਣੀ ਰੌਚਕਤਾ ਦੀ ਗੱਲ ਕਰਨ ਲਈ ਬਹੁਤ ਸੰਗਾਊ ਸਨ ਅਤੇ ਇਹ ਬੜੀ ਚੰਗੀ ਗੱਲ ਸੀ।

ਇਸ ਗੱਲ ਵਿੱਚ ਕੁੱਝ ਵੀ ਅਸਧਾਰਨ ਨਹੀਂ ਕਿ ਬੱਚੇ ਕਵਿਤਾਵਾਂ ਕਹਿੰਦੇ ਹਨ। ਇਹ ਆਤਮਕ ਸ਼ਕਤੀ ਦਾ ਸੁਭਾਵਕ ਪ੍ਰਗਟਾਅ ਹੈ, ਇੱਕ ਸਧਾਰਨ ਰਚਨਾਤਮਕ ਲਾਟ ਹੈ ਜਿਸਤੋਂ ਬਿਨਾਂ ਭਰਪੂਰ ਬਚਪਨ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ। ਇਹ ਤੱਥ ਕਿ ਬੱਚਿਆਂ ਦਾ ਆਤਮਕ ਜੀਵਨ ਇੰਨਾਂ ਭਰਪੂਰ ਸੀ ਮੇਰੇ ਲਈ ਖ਼ੁਸ਼ੀ ਦਾ ਸੋਮਾ ਸੀ।

ਮੈਨੂੰ ਵਿਸ਼ੇਸ਼ ਤੌਰ ਉੱਤੇ ਖ਼ੁਸ਼ੀ ਹੋਈ ਕਿ ਕੋਲੀਆ ਕਾਵਿਕ ਪ੍ਰੇਰਨਾ ਕਾਰਨ

ਉਚਿਆਇਆ ਗਿਆ। ਸਾਡੀ ਮਿੱਤਰਤਾ ਪਕੇਰੀ ਹੁੰਦੀ ਜਾ ਰਹੀ ਸੀ। ਬਾਗ਼ ਦੇ ਕਈ ਹਿੱਸੇ ਅਜਿਹੇ ਸਨ ਜਿੱਥੇ ਮੈਂ ਇਕੱਲਾ ਰਹਿਣਾ ਪਸੰਦ ਕਰਦਾ। ਆਪਣੀ ਵਾਇਲਨ ਵਜਾਉਂਦਾ ਹੋਇਆ ਨਿੱਘੇ ਮੌਸਮ ਵਿੱਚ ਮੈਂ ਉੱਥੇ ਅਰਾਮ ਕਰਦਾ। ਸਬੱਬ ਨਾਲ਼ ਕੋਲੀਆ ਨੇ ਮੇਰਾ ਕੋਨਾ "ਲੱਭ" ਲਿਆ। ਸ਼ਾਇਦ ਉਹ ਵੀ ਇਕੱਲੇ ਹੋਣ ਲਈ ਕੋਈ ਥਾਂ ਲੱਭ ਰਿਹਾ ਸੀ। ਜਦੋਂ ਉਹਨੇ ਮੈਨੂੰ ਵੇਖਿਆ ਤਾਂ ਉਹ ਘਾਬਰ ਗਿਆ ਅਤੇ ਮੁੜਨਾ ਚਾਹੁੰਦਾ ਸੀ ਪਰ ਮੈਂ ਉਹਨੂੰ ਕਿਹਾ ਉਹ ਉੱਥੇ ਹੀ ਰਹੇ। ਮੈਂ ਅਵਾਜ਼ਾਂ ਵਿੱਚ ਹੁਨਾਲ਼ੀ ਸ਼ਾਮ ਦੇ ਸੁਹੱਪਣ ਲਈ ਆਪਣੀ ਸ਼ਲਾਘਾ ਪ੍ਰਗਟ ਕਰਨ ਦਾ ਯਤਨ ਕਰਦੇ ਹੋਏ ਵਾਇਲਨ ਵਜਾਈ। ਫਿਰ ਮੈਂ ਇੰਨਾ ਲੀਨ ਹੋ ਗਿਆ ਕਿ ਮੈਂ ਇਸ ਗੱਲ ਵੱਲ ਧਿਆਨ ਹੀ ਨਾ ਦਿੱਤਾ ਕਿ ਨਿੱਕਾ ਮੁੰਡਾ ਮੇਰੇ ਕੋਲ਼ ਬੈਠਾ ਸੀ। ਮੈਂ ਉਹਨੂੰ ਵਾਇਲਨ ਦਿੱਤੀ। ਕੋਲੀਆ ਨੇ ਉਹ ਕੁੱਝ ਦੁਹਰਾਉਣ ਦਾ ਯਤਨ ਕੀਤਾ ਜੋ ਮੈਂ ਵਜਾਇਆ ਸੀ ਪਰ ਉਹ ਅਸਫ਼ਲ ਰਿਹਾ। ਉਹਨੇ ਵਜਾਉਣਾ ਬੰਦ ਕਰ ਦਿੱਤਾ। ਅਸੀਂ ਚੁੱਪ ਬੈਠੇ ਰਹੇ, ਸੂਰਜ ਡੁੱਬਣ ਨੂੰ ਮਾਣਦੇ ਸ਼ਾਮ ਦੀ ਚੁੱਪ ਨੂੰ ਸੁਣਦੇ। ਸ਼ਾਇਦ ਇਸ ਲਈ ਕਿ ਅਸੀਂ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਵਿੱਚ ਲੀਨ ਹੋ ਗਏ ਸਾਂ ਕੋਲੀਆ ਨੇ ਮੇਰੇ ਉੱਤੇ ਭਰੋਸਾ ਕੀਤਾ ਅਤੇ ਮੈਨੂੰ ਪ੍ਰਕਿਰਤੀ ਸਬੰਧੀ ਆਪਣੀ ਕਵਿਤਾ ਸੁਣਾਈ। ਇਹ ਹੈ ਉਹ:

ਹਰੇ ਪੱਤਿਆਂ ਵਾਲ਼ੇ ਗੂੜ੍ਹੇ ਨੀਲੇ ਫੁੱਲ;
ਫੁੱਲਾਂ ਉੱਤੇ ਉੱਡੇ ਮਖਿਆਰੀ।
ਬੁਲਬੁਲ ਆਵੇ ਰਾਤੀਂ ਬਾਗ਼ੀਂ,
ਡੇਕ ਦੇ ਬੂਟਿਆਂ ਵਿੱਚੋਂ ਗਾਵੇ।
ਸੱਜਰ ਸਵੇਰੇ ਬਾਗ਼ ਦੇ ਉੱਤੇ ਬੱਦਲ਼ ਗਜੇ,
ਤੇ ਮੀਂਹ ਦਾ ਇੱਕ ਸ਼ਰਲਾਟਾ, ਧੋਵੇ ਮੂੰਹ ਫੁੱਲਾਂ ਦੇ।
ਬਾਗ਼ ਦੇ ਉੱਤੇ ਨਿੱਕਾ ਬੱਦਲ਼ ਗਰਜੇ,
ਪਰ ਡੇਕ ਹੈ ਨੀਲਾ ਅੰਬਰ ਵਾਂਗ।

ਉਸ ਸ਼ਾਮ ਕੋਲੀਆ ਅਤੇ ਮੈਂ ਲੰਮੇ ਸਮੇਂ ਤੱਕ ਬਾਗ਼ ਵਿੱਚ ਬੈਠੇ ਰਹੇ। ਮੁੰਡੇ ਨੇ ਉੱਥੇ ਆਉਣਾ ਸ਼ੁਰੂ ਕਰ ਦਿੱਤਾ ਅਤੇ ਹਰ ਵਾਰ ਇੱਕ ਨਿੱਕੀ ਕਵਿਤਾ ਸੁਣਾਉਂਦਾ। ਇਹ ਹੈ ਉਹਦੀ ਇੱਕ ਹੋਰ ਕਵਿਤਾ ਜਿਹੜੀ ਮੇਰੇ ਚੇਤੇ ਵਿੱਚ ਇਉਂ ਉੱਕਰੀ ਗਈ ਸੀ ਕਿ ਮੈਂ ਉਹਦੇ ਵੱਲੋਂ ਸੁਣਾਉਣ ਤੋਂ ਇੱਕ ਸਾਲ ਪਿੱਛੋਂ ਲਿਖੀ:

ਸੂਹਾ ਸੂਰਜ ਡੁੱਬਿਆ ਪਰਬਤ ਪਿੱਛੇ:
ਲਟ-ਲਟ ਕਰੇ ਲਾਲ ਅਸਮਾਨ
ਕੱਲ੍ਹ ਹੋਵੇਗਾ ਦਿਨ ਵਾਉਲਾ।
ਘਾਬਰੀ ਉੱਡੀ ਡਾਰ ਕਾਵਾਂ ਦੀ।

ਪੱਛਮ ਵੱਲ ਧਾ ਕੇ ਗਏ ਉਹ, ਹਨੇਰੇ ਜੰਗਲ਼ ਵੱਲ।
ਸਫ਼ੈਦੇ ਦੀ ਫੁੰਗੀ ਦੇ ਪੱਤੇ, ਕਰਦੇ ਸਰ-ਸਰ।
ਚੁੱਪ ਛਾ ਗਈ ਹੈ ਚਾਰੇ ਪਾਸੇ। ਸੜਕ ਦੇ ਉੱਤੇ
ਚੂੰ-ਚੂੰ ਕਰਦੇ ਗੱਡੇ ਦੀ ਅਵਾਜ਼, ਹੈ ਦੂਰੋਂ ਆਉਂਦੀ।
ਕਿਰਮਚੀ ਅੰਬਰੀਂ ਪਿਆ ਹਨੇਰਾ,
ਗਰਮੀ ਉੱਤੇ ਛਾ ਗਈ ਬੂਰੀ ਰਾਖ।
ਇੱਕ ਤਾਰਾ ਟਿਮਕੇ ਵਿੱਚ ਅਸਮਾਨ;
ਰਾਤ ਹੈ ਪੈ ਗਈ।

ਮੈਨੂੰ ਪਤਾ ਲੱਗਾ ਕਿ ਕੋਲੀਆ ਆਪਣੀਆਂ ਕਵਿਤਾਵਾਂ ਲਿਖਦਾ ਨਹੀਂ ਸੀ ਉਹ ਉਹਨਾਂ ਨੂੰ ਬਸ ਜ਼ੁਬਾਨੀ ਯਾਦ ਕਰ ਲੈਂਦਾ। ਕਵਿਤਾਵਾਂ ਉਹਦੇ ਚੇਤੇ ਅਤੇ ਉਹਦੇ ਦਿਲ ਵਿੱਚ ਰਹਿੰਦੀਆਂ। ਮੇਰੇ ਵਿਦਿਆਰਥੀਆਂ ਵਿੱਚ ਬਹੁਤ ਸਨ ਜਿਹੜੇ ਕਾਗ਼ਜ਼ ਦਾ ਸਾਫ਼ ਟੋਟਾ ਲੈ ਕੇ ਕਵਿਤਾ ਲਿਖਣਾ ਸ਼ੁਰੂ ਨਹੀਂ ਸਨ ਕਰਦੇ। ਇਹ ਕਵਿਤਾਵਾਂ ਲਿਖੇ ਜਾਣ ਲਈ ਜਨਮ ਨਾ ਲੈਂਦੀਆਂ। ਬੱਚਿਆਂ ਨੂੰ ਕਵਿਤਾਵਾਂ ਕਹਿਣਾ ਉਸੇ ਤਰ੍ਹਾਂ ਚੰਗਾ ਲੱਗਦਾ ਹੈ ਜਿਵੇਂ ਚਿੱਤਰ ਵਾਹੁਣਾ।

ਸ਼ੂਰਾ ਨੇ ਵੀ ਆਤਮਕ ਸਾਂਝ ਦੇ ਇੱਕ ਛਿਣ ਆਪਣਾ ਭੇਤ ਮੇਰੇ ਨਾਲ਼ ਸਾਂਝਾ ਕੀਤਾ। ਅਸੀਂ ਸਿਆਲ਼ ਦੇ ਇੱਕ ਦਿਨ ਜੰਗਲ਼ ਵਿੱਚ ਸਕੀ ਕਰਨ ਗਏ। ਸੂਹਾ ਸੂਰਜ ਡੁੱਬ ਰਿਹਾ ਸੀ। ਸ਼ਾਮ ਦੀ ਧੁੱਪ ਵਿੱਚ ਕੇਲੋਂ ਦੇ ਰੁੱਖਾਂ ਦੇ ਤਣੇ ਲੋਹੇ ਤੋਂ ਬਣਾਏ ਜਾਪਦੇ ਸਨ। ਅਸੀਂ ਜੰਗਲ਼ ਵਿੱਚ ਖੁੱਲ੍ਹੀ ਥਾਂ ਖੜੇ ਪ੍ਰਕਿਰਤੀ ਦਾ ਸੁਹੱਪਣ ਮਾਣ ਰਹੇ ਸਾਂ। ਉਸ ਸਮੇਂ ਸ਼ੂਰਾ ਨੇ ਚੱਕੀਰਾਹ ਸਬੰਧੀ ਕਵਿਤਾ ਸੁਣਾਈ :

ਕੇਲੋਂ ਦੇ ਸੱਕ ਦੇ ਹੇਠਾਂ ਹਨ ਸਹੰਸਰ ਤਰਬਾਂ;
ਚੱਕੀਰਾਹ ਬੈਠਾ ਕੇਲੋਂ ਦੀ ਫੁੰਗੀ ਉੱਤੇ।
ਚੁੰਜ ਨਾਲ਼ ਆਪਣੀ, ਤਰਬ ਉਹ ਛੇੜੇ ਉੱਪਰ ਵਾਲ਼ੀ,
ਅਵਾਜ਼ ਉਹਦੀ ਹੈ ਇੰਨੀ ਮੱਧਮ, ਸੁਣੀ ਨਾ ਜਾਵੇ।
ਸੂਰਜ ਹੋਵੇ ਜਿੰਨਾਂ ਨੇੜੇ, ਓਨੀ ਤਰਬ ਹੈ ਪਤਲੀ।
ਧਰਤੀ ਦੇ ਨੇੜੇ ਤਰਬ, ਤਰਬ ਨਹੀਂ ਹੁੰਦੀ,
ਧਰਤੀ ਉੱਤੇ ਘੰਟੀ ਸ਼ੋਰ ਮਚਾਵੇ,
ਸੂਹੇ ਸੱਕ ਦੇ ਹੇਠਾਂ ਕਹਿੰ ਦੀ ਘੰਟੀ।
ਚੱਕੀਰਾਹ ਟਪੂਸੀ ਮਾਰੇ, ਤਬਰ ਨੂੰ ਖੋਹਲੇ,
ਚੁੰਜ ਆਪਣੀ ਨਾਲ਼ ਤਰਬ ਨੂੰ ਛੇੜੇ, ਤੇ ਲੱਗ ਪਵੇ ਤਰਬ ਉਹ ਗੂੰਜਣ।...
ਜੰਗਲ਼ ਗਾਵੇ, ਪਰ ਚੱਕੀਰਾਹ
ਪਹਿਲਾਂ ਹੀ ਲੱਭ ਰਿਹਾ ਹੈ ਤਰਬ ਕੋਈ ਹੋਰ।

ਆਪਣੇ ਬਚਪਨ ਦੇ ਵਰ੍ਹਿਆਂ ਵਿੱਚ ਵਾਰੀਆ ਨੇ ਦਰਜਨਾਂ ਕਵਿਤਾਵਾਂ ਕਹੀਆਂ। ਉਹਦਾ ਮਨ ਭਾਵੁਕ, ਭਾਵ-ਗ੍ਰਾਹੀ ਸੀ। ਵਾਰੀਆ ਹੁਨਾਲ਼ ਦੀ ਸ਼ਾਮ ਦੇ ਸੁਹੱਪਣ ਦੀ ਕੀਲੀ ਛੱਪੜ ਦੇ ਕੰਢੇ ਖੜੀ, ਆਪਣੇ ਸ਼ੀਸ਼ੇ ਜਿਹੇ ਤਲ ਵਿੱਚ ਅਕਾਸ਼ ਨੂੰ ਪ੍ਰਤੀਬਿੰਬਤ ਕਰਦੇ ਪਾਣੀ ਉੱਤੇ ਝੁਕੇ ਕਹੂ ਦੇ ਰੁੱਖਾਂ ਵੱਲ ਵੇਖਦੀ ਖੜੀ ਸੀ ਅਤੇ ਮੈਂ ਉਹਨੂੰ ਵੇਖ ਰਿਹਾ ਸਾਂ। ਫਿਰ ਕਈ ਦਿਨ ਪਿੱਛੋਂ ਉਹਨੇ ਹੁਨਾਲ਼ ਦੀ ਸ਼ਾਮ ਸਬੰਧੀ ਮੈਨੂੰ ਇੱਕ ਕਵਿਤਾ ਸੁਣਾਈ:

ਨੀਲਾ ਅੰਬਰ, ਹਰੇ ਕਹੂ ਤੇ ਚਿੱਟੇ ਘਰ—
ਸਾਰੇ ਪਾਣੀ ਵਿੱਚ ਪਏ ਦਿਸਣ।
ਖੜੀ ਹਾਂ ਮੈਂ ਅਸਮਾਨੀ ਸ਼ੀਸ਼ੇ ਸਾਹਵੇਂ,
ਤੇ ਮੇਰੇ ਅੱਗੇ ਇਹ ਸੰਸਾਰ, ਦੂਰ, ਅਨੰਤ, ਅਪਾਰ,
ਕਿਰਮਚੀ ਆਥਣ ਤੇ ਚਿੱਟੇ ਬੱਦਲ਼,
ਉੱਥੇ ਤਾਰੇ ਟਿਮਕਣ ਅਤੇ ਦੁਰਾਡੀ ਸੜਕ ਦੇ ਉੱਤੇ,
ਇੱਕ ਪੰਛੀ ਉੱਡਿਆ—ਉਹ ਸੂਰਜ ਤੋਂ ਵਿਦਾ ਹੋਇਆ।
ਇਸ ਅਦਭੁੱਤ ਸੰਸਾਰ ਦਾ ਹੈ, ਆਪਣਾ ਹੀ ਸੰਗੀਤ :
ਸੁਣੋ, ਕਿਸੇ ਨੇ ਆਪਣੇ ਹੱਥ ਦੇ ਨਾਲ਼
ਛੇੜੀ ਹੈ ਤਰਬ ਇੱਕ ਮੋਟੀ ਅਤੇ ਨੀਲਾ ਅੰਬਰ ਲੱਗ ਪਿਆ ਗਾਉਣ,
ਕਹੂ ਨੇ ਗਾਂਦੇ, ਘਰ ਵੀ ਗਾਉਣ।
ਇਹ ਗੀਤ ਸੁਣਾਂ ਮੈਂ ਬਸ ਸ਼ਾਮਾਂ ਵੇਲੇ, ਛੱਪੜ ਕੋਲ਼
ਜਦੋਂ ਲਟ-ਲਟ ਬਲ਼ੇ ਸੂਰਜ—ਦੂਰ-ਦੁਰਾਡੇ ਸਾਗਰ ਪਿੱਛੇ
ਜਿਸ ਛਿਣ ਘੁੱਗੀਆਂ ਘਰ ਵੱਲ ਮੋੜਾ ਪਾਉਣ
ਅਤੇ ਖੋਹ ਵਿੱਚ ਆਪਣੀ ਚਮਗਾਦੜ, ਸਾਫ਼ ਕਰੇ ਪਈ ਪੰਜੇ।
ਦਿਨ ਭਰ ਵਗ ਕੇ ਵਾ ਹੈ ਥੱਕ ਗਈ, ਤੇ ਹੁਣ ਕਰੇ ਅਰਾਮ
ਹਨੇਰੇ ਹੁੰਦੇ ਦਰੁਗ ਦੇ ਅੰਦਰ।

ਹਰ ਵਰ੍ਹੇ ਜਦੋਂ ਪੱਤਝੜ ਨੇੜੇ ਆਉਂਦੀ ਬੱਚੇ ਹੁਨਾਲ਼ ਨੂੰ ਵਿਦਾ ਕਰਨਾ ਚਾਹੁੰਦੇ। ਅਸੀਂ ਆਪਣੇ ਬਲੂਤ ਦੇ ਰੁੱਖ ਕੋਲ਼ ਜਾਂਦੇ ਅਤੇ ਪਿਛਲੇ ਹੁਨਾਲ਼, ਬਗਲਿਆਂ ਅਤੇ ਪੱਤਝੜ ਦੇ ਨਿੱਘੇ ਦਿਨਾਂ ਸਬੰਧੀ ਕਵਿਤਾਵਾਂ ਬਣਾਉਂਦੇ। ਜਦੋਂ ਅਸਾਂ ਹੁਨਾਲ਼ ਨੂੰ ਚੌਥੀ ਵਾਰ ਵਿਦਾ ਕੀਤਾ ਤਾਂ ਬੱਚਿਆਂ ਨੇ ਉਸ ਸਬੰਧੀ ਜੋ ਸਾਨੂੰ ਸਭ ਤੋਂ ਪਿਆਰਾ ਸੀ—ਸਾਡੀ ਮਾਤ-ਭੂਮੀ—ਇੱਕ ਸਮੂਹਕ ਕਵਿਤਾ ਕਹੀ।

ਜਿਹੜੀ ਮੁੱਖ ਗੱਲ ਧਿਆਨ ਅਤੇ ਸ਼ਲਾਘਾ ਦੀ ਪਾਤਰ ਸੀ ਉਹ ਸਪੱਸ਼ਟ ਬਿੰਬ ਸਨ ਜਿਹੜੇ ਬੱਚਿਆਂ ਦੀਆਂ ਕਲਪਨਾਵਾਂ ਰਚਦੀਆਂ। ਮੈਂ ਇਹ ਨਿਸ਼ਚਿਤ ਕਰਾਉਣ ਦਾ

ਯਤਨ ਕੀਤਾ ਕਿ ਜਿਨ੍ਹਾਂ ਬੱਚਿਆਂ ਦੇ ਆਤਮਕ ਜੀਵਨ ਵਿੱਚ ਕਾਵਿਕ ਪ੍ਰੇਰਨਾ ਇੱਕ ਲੋੜ ਬਣ ਗਈ ਸੀ ਉਹ ਸਰਵਉੱਤਮ ਕਵਿਤਾ ਪੜ੍ਹਨ। ਅਸਾਂ ਕਵਿਤਾ ਦੀ ਇੱਕ ਨਿੱਕੀ ਜਿਹੀ ਲਾਇਬ੍ਰੇਰੀ ਬਣਾਈ। ਇਹ ਉਹਨਾਂ ਲਈ ਵਿਸ਼ੇਸ਼ ਤੌਰ ਉੱਤੇ ਲੋੜੀਂਦੀ ਸੀ ਜਿਨ੍ਹਾਂ ਲਈ ਕਾਵਿਕ ਰਚਨਾਤਮਕਤਾ ਆਤਮਕ ਲੋੜ ਨਹੀਂ ਸੀ ਬਣ ਗਈ, ਉਹਨਾਂ ਲਈ ਜਿਨ੍ਹਾਂ ਵਿੱਚ ਕਾਵਿਕ ਭਾਸ਼ਾ ਲਈ ਭਾਵੁਕਤਾ ਪੈਦਾ ਕਰਨ ਦੀ ਲੋੜ ਸੀ। ਮੈਂ ਇੱਕ ਵਾਰ ਫਿਰ ਦੁਹਰਾਉਂਦਾ ਹਾਂ ਕਿ ਬੱਚਿਆਂ ਦੀ ਕਾਵਿਕ ਰਚਨਾਤਮਕਤਾ ਨੂੰ ਯੋਗਤਾ ਦਾ ਚਿੰਨ੍ਹ ਨਹੀਂ ਸਮਝਣਾ ਚਾਹੀਦਾ। ਇਹ ਉਸੇ ਤਰ੍ਹਾਂ ਦਾ ਸੁਭਾਵਕ ਵਰਤਾਰਾ ਹੈ ਜਿਹੋ ਜਿਹਾ ਚਿੱਤਰ ਬਣਾਉਣਾ: ਹਰ ਇੱਕ ਚਿੱਤਰ ਬਣਾਉਂਦਾ ਹੈ ਅਤੇ ਸਾਰੇ ਬੱਚੇ ਇਸ ਪੜਾਅ ਵਿੱਚੋਂ ਲੰਘਦੇ ਹਨ। ਪਰ ਕਾਵਿਕ ਰਚਨਾਤਮਕਤਾ ਬੱਚਿਆਂ ਦੇ ਆਤਮਕ ਜੀਵਨ ਵਿੱਚ ਇੱਕ ਸਧਾਰਨ ਵਰਤਾਰਾ ਤਾਂ ਹੀ ਬਣ ਸਕਦੀ ਹੈ ਜੇ ਅਧਿਆਪਕ ਉਹਨਾਂ ਸਾਹਮਣੇ ਆਲ਼ੇ-ਦੁਆਲ਼ੇ ਦੇ ਸੰਸਾਰ ਅਤੇ ਭਾਸ਼ਾ ਦਾ ਸੁਹੱਪਣ ਉਘਾੜਦਾ ਹੈ। ਐਨ ਉਸੇ ਤਰ੍ਹਾਂ ਜਿਵੇਂ ਸੰਗੀਤ ਤੋਂ ਬਿਨਾਂ ਸੰਗੀਤ ਲਈ ਪਿਆਰ ਸਿਖਾਉਣਾ ਅਸੰਭਵ ਹੈ ਉਸੇ ਤਰ੍ਹਾਂ ਰਚਨਾਤਮਕਤਾ ਤੋਂ ਬਿਨਾਂ ਕਾਵਿਕ ਰਚਨਾਤਮਕਤਾ ਲਈ ਪਿਆਰ ਸਿਖਾਉਣਾ ਅਸੰਭਵ ਹੈ।

ਜਿਹੜਾ ਬੰਦਾ ਪੁਸ਼ਕਿਨ ਅਤੇ ਹਾਈਨੇ, ਸ਼ੇਵਚੈਨਕੋ ਅਤੇ ਲੈਸਯਾ ਯੂਕਰਾਈਨਕਾ ਨੂੰ ਪਿਆਰ ਕਰਦਾ ਹੈ, ਉਹ ਅਜਿਹਾ ਮਨੁੱਖ ਹੈ। ਉਹ ਆਪਣੇ ਆਲ਼ੇ-ਦੁਆਲ਼ੇ ਦੇ **ਸੁਹੱਪਣ** ਸਬੰਧੀ ਸੋਹਣੀਆਂ ਗੱਲਾਂ **ਕਹਿਣਾ ਚਾਹੁੰਦਾ ਹੈ**; ਇੱਕ ਅਜਿਹਾ ਬੰਦਾ ਜਿਸ ਲਈ ਲੋੜੀਂਦੇ ਸ਼ਬਦ ਦੀ ਭਾਲ਼ ਉਸੇ ਤਰ੍ਹਾਂ ਦੀ ਲੋੜ ਬਣ ਗਈ ਹੈ ਜਿਹੋ ਜਿਹੀ ਸੁਹੱਪਣ ਰਚਣ ਦੀ ਲੋੜ; ਇੱਕ ਅਜਿਹਾ ਮਨੁੱਖ ਜਿਸ ਲਈ ਮਨੁੱਖਤਾ ਦੇ ਸੁਹੱਪਣ ਨੂੰ ਸਮਝਣਾ ਸਭ ਤੋਂ ਪਹਿਲਾਂ ਮਨੁੱਖੀ ਮਾਣ ਲਈ ਸਤਿਕਾਰ ਵਿੱਚ, ਲੋਕਾਂ ਵਿਚਕਾਰ ਸਭ ਤੋਂ ਮੁਨਸਫ਼ੀ ਸਬੰਧਾਂ—ਕਮਿਊਨਿਸਟ ਸਬੰਧਾਂ—ਦੀ ਸਥਾਪਤੀ ਵਿੱਚ ਪ੍ਰਗਟ ਹੁੰਦਾ ਹੈ ਅਤੇ ਅਜਿਹਾ ਮਨੁੱਖ ਖਰ੍ਹਵਾ ਜਾਂ ਸਨਕੀ ਨਹੀਂ ਹੋ ਸਕਦਾ।

## ਸਾਡੀ ਸੁਹੱਪਣ ਦੀ ਨੁੱਕਰ

ਬਸੰਤ ਰੁੱਤੇ ਪਹਿਲੀ ਸ਼੍ਰੇਣੀ ਦੀ ਪੜ੍ਹਾਈ ਮੁਕਾਉਣ ਤੋਂ ਪਹਿਲਾਂ ਅਸਾਂ ਆਪਣੀ **ਸੁਹੱਪਣ ਦੀ ਨੁੱਕਰ** ਬਣਾਉਣੀ ਸ਼ੁਰੂ ਕਰ ਦਿੱਤੀ। ਬੱਚਿਆਂ ਨੇ ਚਿਰਾਂ ਤੋਂ ਇਹਦੇ ਸੁਪਨੇ ਲਏ ਸਨ। ਅਸਾਂ ਇਹਦੀ ਕਲਪਨਾ ਇੱਕ ਸ਼ਾਂਤ, ਇਕੱਲਵਾਂਜੀ ਥਾਂ ਵਜੋਂ ਕੀਤੀ ਜਿੱਥੇ ਆਲ਼ੇ-ਦੁਆਲ਼ੇ ਦੇ ਸੰਸਾਰ ਦੇ ਸੁਹੱਪਣ ਵਿੱਚ ਮਨੁੱਖੀ ਹੱਥਾਂ ਦੀਆਂ ਕਿਰਤਾਂ ਦਾ ਵਾਧਾ ਹੋਵੇਗਾ। ਸਾਡਾ ਸੁਪਨਾ ਭਵਿੱਖ ਵਿੱਚ ਜਾਂਦਾ ਸੀ, ਅਸੀਂ ਸੋਚਦੇ ਸਾਂ ਕਿ ਕਿਵੇਂ ਅਸੀਂ ਆਪਣੀ ਨੁੱਕਰ ਵਿੱਚ ਹੋਰ ਅਤੇ ਹੋਰ ਰੁੱਖ ਲਾਵਾਂਗੇ। ਉੱਥੇ ਅਸੀਂ ਅਰਾਮ ਅਤੇ ਕੰਮ ਕਰਾਂਗੇ, ਬਸੰਤ ਰੁੱਤ ਦਾ ਸੁਆਗਤ ਕਰਾਂਗੇ ਅਤੇ ਹੁਨਾਲ਼ ਨੂੰ ਵਿਦਾ ਕਰਾਂਗੇ।

ਸਕੂਲ ਦੀ ਭੋਂ ਅਤੇ ਝਾੜੀਆਂ ਦੀ ਇੱਕ ਝੰਗੀ ਵਿਚਕਾਰ ਬੱਚਿਆਂ ਨੇ ਇੱਕ ਦਰੁਗ

ਦੀ ਢਾਲ਼ ਕੋਲ਼ ਇੱਕ ਛੋਟੀ ਜਿਹੀ ਰੁੱਖਾਂ ਤੋਂ ਬਿਨਾਂ ਥਾਂ ਲੱਭ ਲਈ ਜਿਹੜੀ ਘਣੇ ਘਾਹ ਨਾਲ਼ ਕੱਜੀ ਹੋਈ ਸੀ। ਮੀਂਹ ਦੇ ਛਟਿਆਂ ਪਿੱਛੋਂ ਉੱਥੇ ਬਹੁਤ ਸਿਲ੍ਹ ਹੋ ਜਾਂਦੀ। ਅਸਾਂ ਉਹ ਥਾਂ ਝਾੜ ਬੂਟ ਤੋਂ ਸਾਫ਼ ਕੀਤੀ ਅਤੇ ਉਹਨੂੰ ਹਰੇ ਮੈਦਾਨ ਵਿੱਚ ਤਬਦੀਲ ਕਰਨਾ ਸ਼ੁਰੂ ਕਰ ਦਿੱਤਾ।

"ਸਾਡੀ ਨੁੱਕਰ ਹਰਿਆਲੀ ਦਾ ਜਗਤ ਹੋਵੇਗੀ," ਮੈਂ ਬੱਚਿਆਂ ਨੂੰ ਕਿਹਾ। "ਦਰੁਗ ਦੀ ਢਾਲ ਹਾਪ ਦੇ ਬੂਟਿਆਂ ਦੀ ਕੰਧ ਨਾਲ਼ ਕੱਜੀ ਜਾਵੇਗੀ ਅਤੇ ਝੰਗੀਆਂ ਵਿੱਚ ਬੁਲਬੁਲਾਂ ਅਤੇ ਪੀਲਕ ਰਹਿਣਗੇ।"

ਇਸ ਸੁਪਨੇ ਨੇ ਬੱਚਿਆਂ ਨੂੰ ਪ੍ਰੇਰਿਆ। ਅਸਾਂ ਰੁੱਖਾਂ ਤੋਂ ਬਿਨਾਂ ਉਸ ਥਾਂ ਨੂੰ ਹਰਾ ਮੈਦਾਨ ਬਣਾਉਣ ਲਈ ਬਹੁਤ ਕੰਮ ਕੀਤਾ। ਸਾਨੂੰ ਘਾਹ ਦੇ ਨਿੱਕੇ ਟੋਟੇ ਉੱਥੇ ਲਿਆਉਣੇ ਪਏ ਅਤੇ ਉਹਨਾਂ ਨੂੰ ਪਾਣੀ ਦੇਣਾ ਪਿਆ। ਬੱਚੇ ਉਤਸੁਕਤਾ ਨਾਲ਼ ਮੀਂਹ ਦੇ ਛਿੱਟਿਆਂ ਦੀ ਉਡੀਕ ਕਰਦੇ ਤਾਂ ਜੋ ਘਰੇ ਘਾਹ ਨੂੰ ਪਾਣੀ ਮਿਲ਼ ਜਾਵੇ। ਸਾਨੂੰ ਜੰਗਲ਼ ਵਿੱਚ ਹਾਪ ਦੇ ਕਈ ਨਿੱਕੇ-ਨਿੱਕੇ ਬੂਟੇ ਮਿਲ਼ੇ ਅਤੇ ਅਸਾਂ ਉਹ ਦਰੁਗ ਦੀ ਢਾਲ਼ ਉੱਤੇ ਲੈ ਆਂਦੇ। ਅਸੀਂ ਸੁਭਾਗੇ ਸਾਂ, ਉਹ ਹੁਨਾਲ਼ ਗਿੱਲਾ ਸੀ, ਸੋ ਸਾਰੇ ਬੂਟੇ ਬਚ ਗਏ। ਅਸੀਂ ਜੰਗਲ਼ ਵਿੱਚੋਂ ਸੋਸਨ ਦੇ ਕੁੱਝ ਬੂਟੇ ਲਿਆਏ ਅਤੇ ਉਹ ਘਾਹ ਦੇ ਟੋਟੇ ਉੱਤੇ ਲਾ ਦਿੱਤੇ। ਅਸਾਂ ਚਿਲਮ ਝਾੜੀ ਦੇ ਤਿੰਨ ਬੂਟੇ ਲਾਏ ਅਤੇ ਉਹਨਾਂ ਨੂੰ ਗੁਲਾਬ ਦੀ ਪਿਉਂਦ ਲਾ ਦਿੱਤੀ—ਇਹ ਫੁੱਲਾਂ ਦਾ ਸੰਸਾਰ ਹੋਵੇਗਾ। ਅਸਾਂ ਸਾਰੇ ਮੈਦਾਨ ਵਿੱਚ ਹੇਜ਼ਲ-ਨਟ ਦੇ ਰੁੱਖ ਲਾਏ। ਬੱਚੇ ਚਾਹੁੰਦੇ ਸਨ ਕਿ ਉੱਥੇ ਜੰਗਲ਼ੀ ਫੁੱਲ ਉੱਗਣ। ਸਾਨੂੰ ਗੁਲਬਹਾਰ ਲੱਭੇ ਅਤੇ ਅਸਾਂ ਉਹ ਉੱਥੇ ਲਾ ਦਿੱਤੇ। ਅਸਾਂ ਗੁਲਦਾਊਦੀ ਦੇ ਕਈ ਬੂਟੇ ਗਰਮਖ਼ਾਨੇ ਵਿੱਚੋਂ ਉੱਥੇ ਲਾ ਦਿੱਤੇ ਤਾਂ ਜੋ ਉਹ ਪੱਤਝੜ ਤੱਕ ਖਿੜੇ ਰਹਿਣ।

ਵਾਰੀਆ ਨੇ ਸੂਰਜਮੁਖੀ ਦਾ ਬੂਟਾ ਲਾਇਆ। ਮੈਦਾਨ ਦੀ ਇੱਕ ਦੁਰਾਡੀ ਨੁੱਕਰੇ ਬੱਚਿਆਂ ਨੇ ਦੜਊ ਦੇ ਬੀ ਬੀਜੇ। ਨੀਨਾ ਅਤੇ ਸਾਸ਼ਾ ਦੇ ਪਿਤਾ ਨੇ ਉਹਨਾਂ ਨੂੰ ਤ੍ਰੇਲ਼ਾਂ ਦੇ ਦੋ ਨਿੱਕੇ ਬੂਟੇ ਦਿੱਤੇ। ਵਿਤੀਆ ਨੇ ਮੈਨੂੰ ਦੱਸਿਆ ਕਿ ਉਹਦੀ ਨਾਨੀ ਟਿਊਲਿਪ ਦੇ ਫੁੱਲ ਉਗਾਉਂਦੀ ਹੈ। ਟਿਊਲਿਪ ਦੇ ਕਈ ਗੰਢੇ ਉੱਥੇ ਲਾਏ ਗਏ। ਇੱਕ ਹੁਨਾਲ਼ੀ ਦਿਨ ਬੱਚਿਆਂ ਨੇ ਜੰਗਲ਼ ਵਿੱਚ ਲਿੰਡਨ ਦਾ ਇੱਕ ਵੱਡਾ ਖਿੜਿਆ ਰੁੱਖ ਵੇਖਿਆ। ਹਜ਼ਾਰਾਂ ਮਖਿਆਰੀਆਂ ਉਸ ਰੁੱਖ ਦੀਆਂ ਟਹਿਣੀਆਂ ਵਿੱਚ ਭੀਂ-ਭੀਂ ਕਰ ਰਹੀਆਂ ਸਨ। ਸਾਰਾ ਜੰਗਲ਼ ਕਿਸੇ ਚਿੰਕਾਰੇ ਵਾਂਗ ਗੂੰਜ ਰਿਹਾ ਜਾਪਦਾ ਸੀ। ਬੱਚੇ, ਪ੍ਰਕਿਰਤੀ ਦੇ ਸੁਹੱਪਣ ਦੇ ਕੀਲੇ, ਚੁੱਪ-ਚਾਪ ਖੜੇ ਰਹੇ। ਉਹ ਆਪਣੀ **ਸੁਹੱਪਣ ਦੀ ਨੁੱਕਰ** ਦੇ ਕੋਲ਼ ਲਿੰਡਨ ਦੇ ਕਈ ਰੁੱਖ ਲਾਉਣਾ ਚਾਹੁੰਦੇ ਸਨ। ਪੱਤਝੜ ਦੀ ਰੁੱਤੇ ਅਸੀਂ ਜੰਗਲ਼ ਵਿੱਚ ਗਏ। ਉੱਥੋਂ ਲਿੰਡਨ ਦੇ ਕਈ ਨਿੱਕੇ ਬੂਟਿਆਂ ਦਾ ਗੱਚ ਕੱਢ ਲਿਆਏ ਅਤੇ ਉਹ ਇੱਕ ਰੌਂਸ ਵਿੱਚ ਲਾਏ। "ਜਦੋਂ ਲਿੰਡਨ ਦੇ ਰੁੱਖ ਵੱਡੇ ਹੋ ਜਾਣਗੇ," ਬੱਚਿਆਂ ਨੇ ਸੁਪਨਾ ਲਿਆ, "ਉਹਨਾਂ ਉੱਤੇ ਘਣੇ ਪੱਤੇ ਹੋਣਗੇ ਅਤੇ ਉਹ ਛਾਂ ਵਾਲ਼ਾ ਰਾਹ ਬਣਾਉਣਗੇ।"

ਹਰ ਸ਼੍ਰੇਣੀ ਨੇ ਦੂਜਿਆਂ ਤੋਂ ਵੱਖਰੀ ਆਪਣੀ **ਸੁਹੱਪਣ ਦੀ ਨੁੱਕਰ** ਬਣਾਉਣੀ ਸ਼ੁਰੂ ਕਰ ਦਿੱਤੀ। 1955 ਦੀ ਪੱਤਝੜ ਵਿੱਚ ਸਕੂਲ ਨੇ ਦੇ ਸਮੂਹਕ ਤੌਰ ਉੱਤੇ **ਸੁਹੱਪਣ ਦੀ ਨੁੱਕਰ** ਬਣਾਉਣੀ ਸ਼ੁਰੂ ਕਰ ਦਿੱਤੀ। ਸਕੂਲ ਦੀ ਇਮਾਰਤ ਦੇ ਨਾਲ਼-ਨਾਲ਼ ਅਸਾਂ ਗੁਲਾਬ ਦਾ ਇੱਕ

ਬਾਗ਼ ਲਾਇਆ। ਅਸਾਂ ਚਿਲਮ ਝਾੜੀਆਂ ਤੋਂ ਉੱਗੇ ਅਨੇਕ ਨਿੱਕੇ ਬੂਟੇ ਲਾਏ, ਜਿਨ੍ਹਾਂ ਨਾਲ਼ ਵੱਖ-ਵੱਖ ਤਰ੍ਹਾਂ ਦੇ ਗੁਲਾਬ ਦੀ ਪਿਉਂਦ ਲਾਈ ਗਈ ਸੀ। ਹਰ ਵਰ੍ਹੇ ਬਾਗ਼ ਵਧੇਰੇ ਸੋਹਣਾ ਹੁੰਦਾ ਗਿਆ। ਬਸੰਤ ਅਤੇ ਹੁਨਾਲ਼ ਦੀ ਰੁੱਤੇ ਇਹ ਫੁੱਲਾਂ ਦਾ ਸਾਗਰ ਹੁੰਦਾ। ਹਰ ਕੋਈ ਪ੍ਰਕਿਰਤੀ ਦਾ ਹੁਸਨ ਮਾਣਨ ਅਤੇ ਕੰਮ ਕਰਨ—ਸੁਹੱਪਣ ਸਿਰਜਣਾ—ਆਉਂਦਾ।

ਗੁਲਾਬ ਦਾ ਬਾਗ਼ ਸਮੁੱਚੇ ਸਕੂਲ ਦੀ ਸਿਰਜਣਾ ਸੀ। ਜਿਹੜੀ ਸ਼੍ਰੇਣੀ ਦਾ ਸਮਾਜੀ ਤੌਰ ਉੱਤੇ ਲਾਹੇਵੰਦਾ ਕੰਮ ਕਰਨ ਦਾ ਸਭ ਤੋਂ ਚੰਗਾ ਰਿਕਾਰਡ ਹੁੰਦਾ ਉਹਨੂੰ ਬਾਗ਼ ਵਿੱਚੋਂ ਫੁੱਲ ਕੱਟਣ ਅਤੇ ਵੰਡਣ ਦਾ ਮਾਣ ਦਿੱਤਾ ਜਾਂਦਾ। ਅਕਸਰ ਮੁੱਢਲਾ ਅਤੇ ਮਿਡਲ ਸਕੂਲ ਜਿੱਤਦੇ। ਉਹਨਾਂ ਨੂੰ ਰੋਜ਼ ਕਈ ਦਰਜਨ ਗੁਲਾਬ ਦੇ ਫੁੱਲ ਕੱਟਣ ਦਾ ਅਧਿਕਾਰ ਸੀ। ਉਹ ਗੁਲਾਬ ਸ਼੍ਰੇਣੀ ਵਿੱਚ ਲਿਆਉਂਦੇ ਅਤੇ ਆਪਣੇ ਅਧਿਆਪਕਾਂ, ਆਪਣੀਆਂ ਮਾਵਾਂ ਅਤੇ ਪਿੰਡ ਦੇ ਸਭ ਤੋਂ ਚੰਗੇ ਕਿਰਤੀਆਂ ਨੂੰ ਦੇਂਦੇ। ਪਹਿਲੀ ਭਰੀ ਦੇ ਜਸ਼ਨ ਦੇ ਦਿਨ ਬੱਚਿਆਂ ਨੇ ਗੁਲਾਬ ਦਾ ਬਹੁਤ ਵੱਡਾ ਗੁਲਦਸਤਾ ਬਣਾਇਆ ਅਤੇ ਪੰਚਾਇਤੀ ਫ਼ਾਰਮ ਦੇ ਸਭ ਤੋਂ ਚੰਗੇ ਕਿਰਤੀਆਂ ਨੂੰ ਪੇਸ਼ ਕੀਤਾ।

ਸੁਹੱਪਣ ਸਿਰਜਣ ਲਈ ਕੰਮ ਕਰਨਾ ਨੰਨ੍ਹੇ ਦਿਲ ਨੂੰ ਉਚਿਆਉਂਦਾ ਹੈ ਅਤੇ ਲਾਪਰਵਾਹੀ ਨੂੰ ਰੋਕਦਾ ਹੈ। ਧਰਤੀ ਉੱਤੇ ਸੁਹੱਪਣ ਸਿਰਜਕੇ ਬੱਚੇ ਚੰਗੇਰੇ, ਵਧੇਰੇ ਸਾਫ਼ ਅਤੇ ਵਧੇਰੇ ਸੋਹਣੇ ਬਣ ਜਾਂਦੇ ਹਨ।

## ਜੀਵਨ ਵਿੱਚ ਆਦਰਸ਼ ਦੇ ਸੋਮੇ

ਮੈਂ ਆਪਣੇ ਹਰ ਇੱਕ ਵਿਅਕਤੀ ਦੀ ਬਾਲਗ਼ ਅਵਸਥਾ ਦੀ ਕਲਪਨਾ ਕਰਨ ਦਾ ਯਤਨ ਕੀਤਾ। ਮੈਂ ਇਸ ਖ਼ਿਆਲ ਤੋਂ ਪ੍ਰੇਸ਼ਾਨ ਸਾਂ ਕਿ ਬੱਚਾ ਕਿਹੋ ਜਿਹਾ ਨਾਗਰਿਕ, ਕਿਹੋ ਜਿਹਾ ਮਨੁੱਖ ਬਣੇਗਾ ? ਤੂੰ ਸਮਾਜ ਨੂੰ ਕੀ ਦੇਵੇਂਗਾ, ਤੇਰੀਆਂ ਖ਼ੁਸ਼ੀਆਂ ਕੀ ਹੋਣਗੀਆਂ; ਤੂੰ ਕਿਸ ਸ਼ੈਅ ਦੀ ਸ਼ਲਾਘਾ ਕਰੇਂਗਾ ਅਤੇ ਕਿਹੜੀ ਗੱਲ ਤੇਰਾ ਗੁੱਸਾ ਉਭਾਰੇਗੀ ? ਤੈਨੂੰ ਕਿਹੜੀ ਗੱਲ ਵਿੱਚ ਖ਼ੁਸ਼ੀ ਮਿਲ਼ੇਗੀ ਅਤੇ ਤੂੰ ਧਰਤੀ ਉੱਤੇ ਕਿਹੋ ਜਿਹਾ ਵਿਰਸਾ ਛੱਡ ਜਾਵੇਂਗਾ ?

ਇੱਕ ਅਧਿਆਪਕ ਅਤੇ ਸਿੱਖਿਅਕ ਦੇ ਤੌਰ ਉੱਤੇ ਮੈਂ ਨੰਨ੍ਹੇ ਦਿਲਾਂ ਵਿੱਚ ਉਹ ਸਦਾਚਾਰਕ ਕਦਰਾਂ ਭਰਨ ਦਾ ਯਤਨ ਕੀਤਾ ਜਿਹੜੀਆਂ ਮਨੁੱਖਜਾਤੀ ਨੇ ਸਦੀਆਂ ਦੇ ਦੌਰਾਨ ਸਿਰਜੀਆਂ ਅਤੇ ਜਿਨ੍ਹਾਂ ਲਈ ਉਹਨੇ ਘੋਲ਼ ਕੀਤਾ ਹੈ—ਮਾਤ-ਭੂਮੀ ਅਤੇ ਅਜ਼ਾਦੀ ਲਈ ਪਿਆਰ, ਜਬਰ ਅਤੇ ਇੱਕ ਕੌਮ ਵੱਲੋਂ ਦੂਜੀ ਨੂੰ ਗ਼ੁਲਾਮ ਬਣਾਏ ਜਾਣ ਵੱਲ ਅਸਹਿਣਸ਼ੀਲਤਾ ਲੋਕਾਂ ਦੀ ਖ਼ੁਸ਼ੀ ਅਤੇ ਅਜ਼ਾਦੀ ਲਈ ਜੀਵਨ ਅਤੇ ਬਲ ਵਾਰਨ ਲਈ ਤੱਤਪਰਤਾ। ਇਹ ਗੱਲ ਮਹੱਤਵਪੂਰਨ ਹੈ ਕਿ ਆਪਣੀ ਮਾਤ-ਭੂਮੀ ਅਤੇ ਉੱਚ ਆਦਰਸ਼ਾਂ ਦੇ ਸ਼ਬਦ ਸਾਡੇ ਵਿਦਿਆਰਥੀਆਂ ਦੇ ਮਨਾਂ ਵਿੱਚ ਫੋਕੇ, ਉੱਚੇ ਵਾਕੰਸ਼ ਨਾ ਬਣ ਜਾਣ ਕਿ ਅਕਸਰ ਵਰਤੇ ਜਾਣ ਕਾਰਨ ਉਹਨਾਂ ਦਾ ਬਲ ਘੱਟ ਜਾਂ ਖ਼ਤਮ ਨਾ ਹੋ ਜਾਵੇ। ਬੱਚੇ ਇਹਨਾਂ ਉੱਚ ਸੰਕਲਪਾਂ ਸਬੰਧੀ ਗੱਲ ਕਦੀ-ਕਦਾਈਂ ਹੀ ਕਰਨ ਪਰ ਇਹ ਆਦਰਸ਼ ਅਮਲ ਲਈ ਜੋਮ ਵਿੱਚ, ਪਿਆਰ

ਅਤੇ ਘਿਰਣਾ ਵਿੱਚ, ਲਗਨ ਅਤੇ ਦ੍ਰਿੜ੍ਹਤਾ ਵਿੱਚ ਜਿਉਂਦੇ ਰਹਿਣ।

ਜਿਹੜੇ ਸ਼ਬਦ ਉਹ ਸਮਝ ਨਹੀਂ ਸਕਦੇ ਉਹ ਸ਼ਬਦ ਉਹਨਾਂ ਤੋਂ ਅਖਵਾਉਣਾ ਵਿਸ਼ੇਸ਼ ਤੌਰ ਉੱਤੇ ਅਸਹਿਣਯੋਗ ਹੈ। ਜਿਹੜੀ ਗੱਲ ਨੂੰ ਲੋਕ ਪਵਿੱਤਰ ਖ਼ਿਆਲ ਕਰਦੇ ਹਨ ਉਹ ਇਸ ਕਾਰਨ ਫੋਕੀਆਂ ਅਵਾਜ਼ਾਂ ਬਣ ਜਾਂਦੇ ਹਨ।

ਜਿਸ ਤਰ੍ਹਾਂ ਕੋਈ ਸੁਚੇਤ ਮਾਲੀ ਕਿਸੇ ਅਜਿਹੇ ਬੂਟੇ ਦੀਆਂ, ਜਿਹੜਾ ਅਜੇ ਧਰਤੀ ਵਿੱਚੋਂ ਪੁੰਗਰਿਆ ਹੀ ਹੈ, ਜੜ੍ਹਾਂ ਮਜ਼ਬੂਤ ਕਰਕੇ ਉਹਨੂੰ ਦਹਾਕਿਆਂ ਤੱਕ ਜਿਉਣ ਦੀ ਯੋਗਤਾ ਦੇਂਦਾ ਹੈ ਉਸੇ ਤਰ੍ਹਾਂ ਇਹ ਲਾਜ਼ਮੀ ਹੈ ਕਿ ਅਧਿਆਪਕ ਜਾਂ ਅਧਿਆਪਕਾ ਆਪਣੇ ਬੱਚਿਆਂ ਦੀ ਪਾਲਣਾ ਦਾ ਧਿਆਨ ਰੱਖੇ, ਉਹਨਾਂ ਨੂੰ ਆਪਣੀ ਮਾਤ-ਭੂਮੀ ਲਈ ਅਸੀਮ ਪਿਆਰ, ਕਿਰਤੀ ਲੋਕਾਂ ਲਈ ਲਗਨ ਅਤੇ ਕਮਿਊਨਿਜ਼ਮ ਦੇ ਮਹਾਨ ਆਸ਼ਿਆਂ ਵਿੱਚ ਨਿਸ਼ਚਾ ਸਿਖਾਏ। ਇਹਨਾਂ ਸਿਫ਼ਤਾਂ ਦੀ ਸਿਖਲਾਈ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਬੱਚਾ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਨੂੰ ਵੇਖਣ, ਸਮਝਣ ਅਤੇ ਹਾੜਨ ਲੱਗ ਪੈਂਦਾ ਹੈ।

ਇਸ ਗੱਲ ਦੀ ਬਹੁਤ ਮਹੱਤਤਾ ਹੈ ਕਿ ਬੱਚੇ ਵਡੇਰੀਆਂ ਪੀੜ੍ਹੀਆਂ ਵੱਲੋਂ ਸਿਰਜੀ ਹਰ ਸ਼ੈਅ ਦੀ, ਆਪਣੀ ਮਾਤ-ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਅਤੇ ਕਿਰਤੀ ਲੋਕਾਂ ਦੀ ਖ਼ੁਸ਼ੀ ਲਈ ਔਖੇ ਘੋਲ਼ ਵਿੱਚ ਜਿੱਤੀ ਹਰ ਗੱਲ ਦੀ ਕਦਰ ਕਰਨ। ਬੱਚੇ ਲਈ ਮਾਤ-ਭੂਮੀ ਰੋਟੀ ਦੇ ਟੋਟੇ ਅਤੇ ਕਣਕ ਦੇ ਖੇਤ ਨਾਲ਼, ਜੰਗਲ਼ ਵਿੱਚ ਮੈਦਾਨ ਨਾਲ਼ ਅਤੇ ਛੱਪੜ ਉੱਤੇ ਨੀਲੇ ਅਕਾਸ਼ ਨਾਲ਼, ਸੌਣ ਤੋਂ ਪਹਿਲਾਂ ਮਾਂ ਦੇ ਗੀਤਾਂ ਅਤੇ ਕਹਾਣੀਆਂ ਨਾਲ਼ ਸ਼ੁਰੂ ਹੁੰਦੀ ਹੈ। ਬਚਪਨ ਦੇ ਸੁਨਹਿਰੀ ਦਿਨਾਂ ਵਿੱਚ ਜਦੋਂ ਛੋਟੇ ਬੱਚੇ ਭਾਸ਼ਾ ਅਤੇ ਬਿੰਬਾਂ ਵੱਲ ਅਤੇ ਕਿਸੇ ਹੋਰ ਮਨੁੱਖ ਦੇ ਆਤਮਕ ਸੰਸਾਰ ਵੱਲ ਵਿਸ਼ੇਸ਼ ਤੌਰ ਉੱਤੇ ਭਾਵੁਕ ਹੁੰਦੇ ਹਨ, ਬੰਦੇ ਨੂੰ ਹਰ ਉਹ ਗੱਲ ਬੱਚੇ ਦੇ ਦਿਲ ਵਿੱਚ ਪਾਉਣੀ ਚਾਹੀਦੀ ਹੈ ਜਿਸ ਉੱਤੇ ਵਡੇਰੀ ਪੀੜ੍ਹੀ ਨੂੰ ਮਾਣ ਹੈ, ਉਹਨੂੰ ਸੁਤੰਤਰ ਕਿਰਤ ਦੀ ਖ਼ੁਸ਼ੀ ਲਈ ਘੋਲ਼ ਦੀ ਕਦਰ ਦੱਸਣੀ ਚਾਹੀਦੀ ਹੈ। ਮੈਂ ਇਸ ਗੱਲ ਲਈ ਉਤਸੁਕ ਸਾਂ ਕਿ ਸੰਸਾਰ ਦੀਆਂ ਚੰਗੀਆਂ ਵਸਤਾਂ ਸੋਚੇ ਬਿਨਾਂ ਮਾਣਨੋਂ ਬਚਿਆ ਜਾਵੇ। ਬੱਚੇ ਦੀ ਆਲ਼ੇ-ਦੁਆਲ਼ੇ ਦੇ ਸੰਸਾਰ ਅਤੇ ਆਪਣੇ ਆਪ ਸਬੰਧੀ ਸੂਝ ਇੱਕਪਾਸੜ ਨਹੀਂ ਹੋਣੀ ਚਾਹੀਦੀ। ਇਹ ਲਾਜ਼ਮੀ ਹੈ ਕਿ ਸੰਸਾਰ ਅਤੇ ਆਪਣੇ ਆਪ ਨੂੰ ਜਾਣਦੇ ਹੋਏ ਬੱਚੇ ਵਡੇਰੀਆਂ ਪੀੜ੍ਹੀਆਂ ਵੱਲੋਂ ਸਿਰਜੀਆਂ ਪਦਾਰਥਕ ਅਤੇ ਆਤਮਕ ਕਦਰਾਂ ਲਈ ਆਪਣੀ ਜ਼ਿੰਮੇਵਾਰੀ ਤੋਂ ਜਾਣੂ ਹੋਣ।

ਆਪਣੇ ਵਤਨੀ ਖੇਤਰ ਦੇ ਬੀਤੇ ਵਿੱਚ "ਸਫ਼ਰ ਕਰਦੇ ਹੋਏ", ਜਿਹਾ ਕਿ ਅਸੀਂ ਖੇਤ, ਜੰਗਲ਼, ਦਰਿਆ ਦੇ ਕੰਢੇ ਅਤੇ ਗੁਆਂਢਲੇ ਪਿੰਡਾਂ ਵੱਲ ਆਪਣੀਆਂ ਸੈਰਾਂ ਅਤੇ ਸਫ਼ਰਾਂ ਸਬੰਧੀ ਕਿਹਾ ਕਰਦੇ ਸਾਂ, ਮੈਂ ਬੱਚਿਆਂ ਨੂੰ ਉਹ ਸ਼ੈਆਂ ਵਿਖਾਉਣ ਦਾ ਯਤਨ ਕੀਤਾ ਜਿਹੜੀਆਂ ਸਾਡੇ ਲੋਕਾਂ ਦੇ ਆਤਮਕ ਜੀਵਨ ਵਿੱਚ ਬੀਤੇ ਅਤੇ ਵਰਤਮਾਨ ਨੂੰ ਜੋੜਦੀਆਂ ਹਨ। ਮੈਂ ਉਹਨਾਂ ਨੂੰ ਦੱਸਿਆ:

"ਤੁਹਾਡੇ ਸਾਹਮਣੇ ਇੱਕ ਉਪਜਾਊ ਖੇਤ ਹੈ, ਜਿਸ ਵਿੱਚ ਕਣਕ ਦੇ ਸਿੱਟੇ ਹਨ। ਉਸ ਖੇਤ ਉੱਤੇ, ਖ਼ਾਨਾ-ਜੰਗੀ ਦੇ ਵਰ੍ਹਿਆਂ ਵਿੱਚ ਚਿੱਟੇ ਗਾਰਡਾਂ ਨੇ ਇੱਕ ਲਾਲ ਛਾਪਾਮਾਰ ਨੂੰ ਗੋਲ਼ੀ

ਨਾਲ਼ ਉਡਾ ਦਿੱਤਾ ਸੀ ਅਤੇ ਮਹਾਨ ਦੇਸ਼-ਭਗਤਕ ਯੁੱਧ ਦੇ ਔਖੇ ਪਹਿਲੇ ਹੁਨਾਲ਼ ਵਿੱਚ ਸਾਡੇ ਮੁੱਠੀ ਭਰ ਫ਼ੌਜੀਆਂ ਅਤੇ ਨਾਜ਼ੀਆਂ ਦੀ ਇੱਕ ਕੰਪਨੀ ਵਿਚਕਾਰ ਘਮਸਾਨ ਦਾ ਯੁੱਧ ਹੋਇਆ ਸੀ। ਸਾਡੇ ਸੂਰਮੇ ਉੱਥੇ ਮਾਰੇ ਗਏ। ਉਸ ਚੌੜੇ ਖੇਤ ਵੱਲ ਵੇਖੋ ਬੱਚਿਓ। ਨਿੱਕੇ ਟਿੱਬੇ ਅਣਪਛਾਤੇ ਲੋਕਾਂ ਦੀਆਂ ਕਬਰਾਂ ਹਨ; ਧਰਤੀ ਉਹਨਾਂ ਦੇ ਕਾਰਨਾਮੇ ਦੀ ਯਾਦ ਸਾਂਭੀ ਬੈਠੀ ਹੈ। ਇਹ ਹਜ਼ਾਰਾਂ ਨਿੱਕੇ ਟਿੱਬੇ ਹਜ਼ਾਰਾਂ ਅਣਪਛਾਣੀਆਂ ਕਬਰਾਂ ਹਨ। ਧਰਤੀ ਨੇ ਸੂਰਮਿਆਂ ਦਾ ਉੱਚ ਖ਼ੂਨ ਸਾਂਭਿਆ ਹੋਇਆ ਹੈ ਅਤੇ ਲੋਕ ਉਹਨਾਂ ਦੇ ਕਾਰਨਾਮਿਆਂ ਨੂੰ ਸਦਾ ਲਈ ਯਾਦ ਰੱਖਣਗੇ। ਜੇ ਉਹਨਾਂ ਆਪਣੀ ਮਾਤ-ਭੂਮੀ ਲਈ ਜਾਨਾਂ ਨਾ ਦਿੱਤੀਆਂ ਹੁੰਦੀਆਂ, ਤੁਸੀਂ ਆਪਣੇ ਵਤਨ ਦਾ ਸੁਹੱਪਣ ਨਾ ਮਾਣ ਰਹੇ ਹੁੰਦੇ। ਨਾਜ਼ੀ ਤੁਹਾਨੂੰ ਗ਼ੁਲਾਮ ਬਣਾ ਕੇ ਲੈ ਗਏ ਹੁੰਦੇ।"

ਬੱਚੇ ਨੂੰ ਆਪਣੀ ਮਾਤ-ਭੂਮੀ ਦੀ ਹੋਣੀ ਸਬੰਧੀ ਸੋਚਣ ਦਿਓ। ਉਹਨੂੰ ਭਵਿੱਖ ਸਬੰਧੀ ਫ਼ਿਕਰਮੰਦੀ ਅਤੇ ਚਿੰਤਾ ਅਨੁਭਵ ਕਰਨ ਦਿਓ। ਬੀਤੇ ਦੀਆਂ ਘਟਨਾਵਾਂ ਆਪਣੇ ਆਪ ਨੂੰ ਵਰਤਮਾਨ ਦੇ ਸੋਮਿਆਂ ਵਜੋਂ ਪੇਸ਼ ਕਰਨ ਦਿਓ।

ਬਚਪਨ ਦੇ ਵਰ੍ਹੇ, ਜਿਨ੍ਹਾਂ ਨੂੰ ਅਸੀਂ ਬੇਫ਼ਿਕਰ ਖ਼ੁਸ਼ੀ, ਖੇਡਾਂ ਅਤੇ ਪਰੀ-ਕਹਾਣੀਆਂ ਦੇ ਵਰ੍ਹੇ ਸਮਝਦੇ ਹਾਂ, ਆਦਰਸ਼ਾਂ ਦਾ ਸੋਮਾ ਹਨ। ਐਨ ਇਸ ਸਮੇਂ ਹੀ ਨਾਗਰਿਕਤਾ ਦੀਆਂ ਜੜ੍ਹਾਂ ਪੱਕੀਆਂ ਹੁੰਦੀਆਂ ਹਨ। ਤੁਹਾਡੇ ਵਿਦਿਆਰਥੀ ਕਿਹੋ ਜਿਹੇ ਨਾਗਰਿਕ ਬਣਨਗੇ, ਇਸ ਗੱਲ ਉੱਤੇ ਨਿਰਭਰ ਹੈ ਕਿ ਬਚਪਨ ਦੇ ਵਰ੍ਹਿਆਂ ਵਿੱਚ ਉਹਨਾਂ ਦੇ ਆਲ਼ੇ-ਦੁਆਲ਼ੇ ਤੋਂ ਉਹਨਾਂ ਸਾਹਮਣੇ ਕੀ ਖੋਹਲਿਆ ਜਾਂਦਾ ਹੈ, ਕੀ ਉਹਨਾਂ ਨੂੰ ਹੈਰਾਨ ਕਰਦਾ ਹੈ ਅਤੇ ਕੀ ਉਹਨਾਂ ਨੂੰ ਰਵਾ ਦੇਂਦਾ ਹੈ—ਨਿੱਜੀ ਹੇਠੀ ਕਾਰਨ ਨਹੀਂ ਸਗੋਂ ਹੋਰ ਲੋਕਾਂ ਦੀਆਂ ਹੋਣੀਆਂ ਲਈ ਫ਼ਿਕਰ ਕਾਰਨ। ਆਪਣੇ ਵਿਰੋਧਾਂ ਅਤੇ ਗੁੰਝਲਾਂ ਸਹਿਤ ਬਹੁ-ਪੱਖੀ ਸੰਸਾਰ ਬੱਚੇ ਦੇ ਸਾਹਮਣੇ ਖੁੱਲ੍ਹਦਾ ਹੈ ਅਤੇ ਬੱਚਾ ਇਹਦੇ ਵਿੱਚ ਸੁਹੱਪਣ ਅਤੇ ਕੋਝ, ਖ਼ੁਸ਼ੀ ਅਤੇ ਗ਼ਮ ਵੇਖਦਾ ਹੈ। ਆਲ਼ੇ-ਦੁਆਲ਼ੇ ਵਿੱਚ ਜੋ ਕੁੱਝ ਵਾਪਰਦਾ ਹੈ, ਬੀਤੇ ਅਤੇ ਵਰਤਮਾਨ ਦੀ ਹਰ ਉਹ ਗੱਲ ਜਿਸ ਲਈ ਲੋਕ ਜਿਊਂਦੇ ਹਨ, ਬੱਚਾ ਉਹਨਾਂ ਨੂੰ ਚੰਗੇ ਅਤੇ ਮਾੜੇ ਵਿੱਚ ਵੰਡਦਾ ਹੈ। ਬਚਪਨ ਦੇ ਵਰ੍ਹਿਆਂ ਵਿੱਚ ਮਾਨਵਤਾ ਅਤੇ ਨਾਗਰਿਕਤਾ ਦੀਆਂ ਨੀਹਾਂ ਰੱਖਣ ਲਈ ਇਹ ਲਾਜ਼ਮੀ ਹੈ ਕਿ ਬੰਦਾ ਬੱਚੇ ਨੂੰ **ਚੰਗੇ ਅਤੇ ਮਾੜੇ ਦੀ ਯੋਗ ਸੂਝ** ਦੇਵੇ।

ਅਤੇ ਇਸ ਤੋਂ ਮੇਰਾ ਅਰਥ ਹੇਠ ਲਿਖਿਆ ਹੈ: ਬੱਚੇ ਨੂੰ ਆਲ਼ੇ-ਦੁਆਲ਼ੇ ਦੇ ਸੰਸਾਰ ਸਬੰਧੀ ਜੋ ਵਾਕਫ਼ੀ ਮਿਲ਼ਦੀ ਹੈ, ਸਭ ਸਮਾਜੀ ਘਟਨਾਵਾਂ, ਲੋਕਾਂ ਨੇ ਬੀਤੇ ਅਤੇ ਵਰਤਮਾਨ ਵਿੱਚ ਜੋ ਕੁੱਝ ਕੀਤਾ—ਇਹ ਲਾਜ਼ਮੀ ਹੈ ਕਿ ਉਹ ਸਭ ਕੁੱਝ ਬੱਚਿਆਂ ਵਿੱਚ ਡੂੰਘੀਆਂ ਸਦਾਚਾਰਕ ਭਾਵਨਾਵਾਂ ਜਗਾਏ। ਚੰਗੇ ਅਤੇ ਮਾੜੇ ਦੀ ਯੋਗ ਸੂਝ ਦੇ ਅਰਥ ਹਨ ਕਿ ਬੱਚਾ ਉਸ ਸਭ ਕੁੱਝ ਤੋਂ ਪ੍ਰਭਾਵਤ ਹੁੰਦਾ ਹੈ ਜੋ ਉਹਦੇ ਨੇੜੇ ਹੈ। ਚੰਗਾ ਉਹਦੇ ਵਿੱਚ ਖ਼ੁਸ਼ੀ ਭਰੀ ਉਤੇਜਨਾ ਜਗਾਉਂਦਾ ਹੈ, ਪ੍ਰੇਰਨਾ ਅਤੇ ਸਦਾਚਾਰਕ ਸੁੰਦਰਤਾ ਉੱਤੇ ਅਮਲ ਕਰਨ ਦੀ ਭਾਵਨਾ, ਮਾੜਾ ਗ਼ੁੱਸਾ, ਅਸਹਿਣਸ਼ੀਲਤਾ ਅਤੇ ਸੱਚ ਅਤੇ ਇਨਸਾਫ਼ ਲਈ ਘੋਲ਼ ਕਰਨ ਲਈ ਆਤਮਕ ਸ਼ਕਤੀ ਦਾ ਉਭਾਰ ਪੈਦਾ ਕਰਦਾ ਹੈ। ਬੱਚੇ ਦੀ ਆਤਮਾ ਕਦੀ ਵੀ ਸੱਚਾਈਆਂ ਨੂੰ ਸਾਂਭ ਕੇ ਰੱਖਣ ਵਾਲ਼ੀ ਠੰਢੀ ਥਾਂ ਨਹੀਂ ਹੋਣੀ ਚਾਹੀਦੀ। ਇੱਕ ਗੰਭੀਰ ਨੁਕਸ ਜਿਸ ਤੋਂ ਬਚਣ ਦਾ ਮੈਂ

ਯਤਨ ਕੀਤਾ ਲਾਪਰਵਾਹੀ ਅਤੇ ਕੋਰਾਪੁਣਾ ਸੀ। ਬਰਫ਼ ਜਿਹੇ ਠੰਢੇ ਦਿਲ ਵਾਲ਼ਾ ਬੱਚਾ ਭਵਿੱਖ ਦਾ ਅਸੱਭਿਅ ਮਨੁੱਖ ਹੈ। ਇਹ ਲਾਜ਼ਮੀ ਹੈ ਕਿ ਬਚਪਨ ਵਿੱਚ ਹੀ ਬੰਦਾ ਨਾਗਰਿਕਤਾ ਲਈ ਜੋਮ ਦੀਆਂ ਚੰਗਿਆੜੀਆਂ ਅਤੇ ਉਸ ਲਈ ਅਸਹਿਣਸ਼ੀਲਤਾ ਜਗਾਵੇ ਜਿਹੜਾ ਆਪ ਮਾੜਾ ਹੈ ਜਾਂ ਮਾੜੇ ਨੂੰ ਜਨਮ ਦੇਂਦਾ ਹੈ।

ਬੱਚੇ ਨੂੰ ਇਸ ਸੱਚ ਸਬੰਧੀ ਨਿਸ਼ਚਾ ਕਰਾਉਣਾ ਔਖਾ ਨਹੀਂ ਕਿ ਇੱਕ ਬੰਦੇ ਵੱਲੋਂ ਦੂਜੇ ਉੱਤੇ ਜਬਰ ਬੜੀ ਵੱਡੀ ਬੁਰਾਈ ਹੈ। ਜਦੋਂ ਉਹਨਾਂ ਤੋਂ ਪੁੱਛਿਆ ਜਾਂਦਾ ਹੈ ਕਿ ਮਾੜਾ ਕੀ ਹੈ ਤਾਂ ਬੱਚੇ ਠੀਕ ਉੱਤਰ ਦੇ ਸਕਦੇ ਹਨ। ਪਰ ਜੇ ਬੱਚੇ ਨੂੰ ਇੱਕ ਬੰਦੇ ਵੱਲੋਂ ਦੂਜੇ ਨੂੰ ਗ਼ੁਲਾਮ ਬਣਾਉਣ ਦੇ ਪ੍ਰਗਟਾਉ ਚਿੱਤਰਾਂ ਉੱਤੇ ਘਿਣ ਨਹੀਂ ਆਈ, ਜੇ ਉਹਨੇ ਬੁਰਾਈ ਲਿਆਉਣ ਵਾਲ਼ਿਆਂ ਲਈ ਘਿਰਣਾ ਅਨੁਭਵ ਨਹੀਂ ਕੀਤੀ ਤਾਂ ਉਹ ਸੱਚਾ ਨਾਗਰਿਕ, ਉੱਚਤਮ ਨਿਸ਼ਾਨਿਆਂ ਵਾਲ਼ਾ ਮਨੁੱਖ ਨਹੀਂ ਬਣ ਸਕੇਗਾ।

ਮਨੁੱਖੀ ਲਾਪਰਵਾਹੀ ਖ਼ਤਰਨਾਕ ਅਤੇ ਘਿਰਣਾ ਯੋਗ ਹੈ ਅਤੇ ਬੱਚਿਆਂ ਵਿੱਚ ਲਾਪਰਵਾਹੀ ਭਿਆਨਕ ਹੈ। ਮੈਂ ਯਤਨ ਕੀਤਾ ਕਿ ਮੇਰੇ ਵਿਦਿਆਰਥੀਆਂ ਵਿੱਚੋਂ ਹਰ ਇੱਕ ਹੋਰਾਂ ਦੀਆਂ ਹੋਣੀਆਂ ਲਈ, ਜਿਹੜੇ ਦੂਰ, ਸੰਸਾਰ ਦੇ ਦੂਜੇ ਪਾਸੇ ਰਹਿੰਦੇ ਹਨ ਜਾਂ ਸ਼ਾਇਦ ਸੌ ਵਰ੍ਹਾ ਹੋਇਆ ਜਿਊਂਦੇ ਸਨ, ਡੂੰਘੀ ਨਿੱਜੀ ਚਿੰਤਾ ਅਨੁਭਵ ਕਰੇ। ਇਹ ਭਾਵਨਾ ਲਾਪਰਵਾਹੀ ਦਾ ਮੁਕਾਬਲਾ ਕਰਨ ਦਾ ਕਾਰਗਰ ਸਾਧਨ ਹੈ, ਬਰਫ਼ੀਲੇ ਦਿਲਾਂ ਅਤੇ ਅਸੱਭਿਆਪੁਣੇ ਦੇ ਬੀਆਂ ਦਾ ਇਲਾਜ ਹੈ।

ਮੈਂ ਬੱਚਿਆਂ ਸਾਹਮਣੇ ਕਿਤਾਬਾਂ ਪੜ੍ਹੀਆਂ ਅਤੇ ਕਹਾਣੀਆਂ ਸੁਣਾਈਆਂ ਜਿਹੜੀਆਂ ਉਹਨਾਂ ਦੇ ਜੀਵਨਾਂ ਸਬੰਧੀ ਦੱਸਦੀਆਂ ਸਨ ਜਿਨ੍ਹਾਂ ਮਨੁੱਖੀ ਕਦਰ ਲਈ ਘੋਲ਼ ਦਾ ਨਾਹਰਾ ਲਾਇਆ, ਜਿਨ੍ਹਾਂ ਇੱਕ ਮਨੁੱਖ ਵੱਲੋਂ ਦੂਜੇ ਉੱਤੇ ਜਬਰ ਦੇ ਅਸਹਿਣਸ਼ੀਲ ਹੋਣ ਦਾ ਵਿਚਾਰ ਪ੍ਰਗਟ ਕੀਤਾ। ਬੱਚਿਆਂ ਨੇ ਉਤੇਜਨਾ ਨਾਲ਼ ਪੋਲਿਸਤਾਨੀ ਲੇਖਕ ਸਨਕੇਵੀਸਜ਼ ਦੀ ਕਹਾਣੀ "ਸੰਗੀਤਕਾਰ ਯਾਨਕੋ" ਘੜੀ-ਮੁੜੀ ਸੁਣੀ। ਪਹਿਲੀ ਵਾਰ ਪੜ੍ਹੇ ਜਾਣ ਨੇ ਬੱਚਿਆਂ ਨੂੰ ਝੰਜੋੜ ਦਿੱਤਾ। ਜਿਹੜੇ ਜਾਗੀਰਦਾਰ ਨੇ ਬੇਆਸਰੇ ਬੱਚੇ ਦਾ ਜੀਵਨ ਤਬਾਹ ਕੀਤਾ ਉਹਨੂੰ ਉਹਨਾਂ ਦੈਂਤ ਅਤੇ ਖ਼ੂਨ ਚੂਸਣ ਵਾਲ਼ਾ ਕਿਹਾ। ਉਹਨਾਂ ਗ਼ੁੱਸੇ ਨਾਲ਼ ਆਪਣੇ ਨਿੱਕੇ ਮੁੱਕੇ ਲਹਿਰਾਏ ਅਤੇ ਉਹਨਾਂ ਦੀਆਂ ਅੱਖਾਂ ਗ਼ੁੱਸੇ ਨਾਲ਼ ਭਰ ਗਈਆਂ। ਸੰਗੀਤਕਾਰ ਯਾਨਕੋ ਸਦਾ ਲਈ ਮੇਰੇ ਵਿਦਿਆਰਥੀਆਂ ਦੇ ਜੀਵਨ ਵਿੱਚ ਸ਼ਾਮਲ ਹੋ ਗਿਆ। ਫਿਰ ਅਸਾਂ ਕਹਾਣੀ ਕਈ ਵਾਰ ਪੜ੍ਹੀ ਅਤੇ ਬੱਚਿਆਂ ਵਿੱਚੋਂ ਕੁੱਝ ਨੇ ਇਹ ਅੱਖਰ-ਅੱਖਰ ਯਾਦ ਕਰ ਲਈ। ਬੱਚੇ ਸੰਗੀਤਕਾਰ ਯਾਨਕੋ ਦੀ ਕਹਾਣੀ ਘੜੀ-ਮੁੜੀ ਕਿਉਂ ਸੁਣਨਾ ਚਾਹੁੰਦੇ ਸਨ ? ਮੇਰਾ ਵਿਚਾਰ ਹੈ ਕਿ ਗ਼ੁੱਸੇ ਦਾ ਅਨੁਭਵ ਆਤਮਕ ਬਲ ਦੇ ਵਹਿਣ ਨੂੰ ਜਨਮ ਦੇਂਦਾ ਹੈ। ਆਪਣੇ ਆਪ ਨੂੰ ਬੁਰਾਈ ਦੇ ਕੱਟੜ ਦੁਸ਼ਮਣ ਸਮਝਦੇ ਹੋਏ ਬੱਚਾ ਬਲਵਾਨ ਬਣ ਜਾਂਦਾ ਹੈ ਅਤੇ ਇੱਕ ਵਾਰ ਫਿਰ ਇਹ ਨਿਸ਼ਚਾ ਹੋਣ ਲਈ ਕਿ ਉਹ ਸੱਚ ਲਈ ਘੋਲ਼ ਕਰਨ ਲਈ ਤਿਆਰ ਹੈ, ਆਪਣੇ ਸਦਾਚਾਰਕ ਬਲ ਦੀ ਭਰਪੂਰਤਾ ਇੱਕ ਵਾਰ ਫਿਰ ਅਨੁਭਵ ਕਰਨਾ ਚਾਹੁੰਦਾ ਹੈ। ਅਜਿਹਾ ਬੱਚਾ ਆਪਣੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਚੰਗੇ ਅਤੇ ਮਾੜੇ

ਸਬੰਧੀ ਭਾਵੁਕ ਹੁੰਦਾ ਹੈ।

ਗ਼ਰੀਬ ਕਿਸਾਨਾਂ ਦੇ ਬੱਚਿਆਂ ਦੇ ਉਦਾਸ ਬਚਪਨਾਂ ਅਤੇ ਜੁਆਨੀਆਂ ਸਬੰਧੀ ਉੱਘੇ ਯੂਕਰੇਨੀ ਲੇਖਕ ਆਰਖਿਪ ਤੇਸਲੈਨਕੋ ਦੀਆਂ ਕਹਾਣੀਆਂ ਨੇ ਬੱਚਿਆਂ ਉੱਤੇ ਉੱਘੜਵਾਂ ਪ੍ਰਭਾਵ ਪਾਇਆ। ਜਦੋਂ ਅਸਾਂ ਗ਼ਰੀਬੀ ਅਤੇ ਅਮੀਰਾਂ ਅਤੇ ਜ਼ਾਰਸ਼ਾਹੀ ਅਧਿਕਾਰੀਆਂ ਵੱਲੋਂ ਦੁਰਗਤੀ ਕੀਤੇ ਜਾਣ ਕਾਰਨ ਆਤਮ-ਹੱਤਿਆ ਕਰਨ ਉੱਤੇ ਮਜ਼ਬੂਰ ਹੋਈ ਗੁਣੀ ਕਿਸਾਨ ਕੁੜੀ ਦੀ ਕਹਾਣੀ ਪੜ੍ਹੀ ਤਾਂ ਬੱਚਿਆਂ ਦੀਆਂ ਅੱਖਾਂ ਗ਼ੁੱਸੇ ਨਾਲ਼ ਭਰੀਆਂ ਹੋਈਆਂ ਸਨ।

ਤੀਜੀ ਅਤੇ ਚੌਥੀ ਸ਼੍ਰੇਣੀਆਂ ਵਿੱਚ ਅਸਾਂ ਹੈਰੀਅਟ ਬੀਚਰ ਸਟੋਵ ਦੀ "ਅੰਕਲ ਟਾਮਜ਼ ਕੈਬਨ" ਪੜ੍ਹੀ। ਗ਼ੁਲਾਮਾਂ ਦੀ ਹਾਲਤ ਉੱਤੇ ਬੱਚੇ ਬਹੁਤ ਦੁਖੀ ਹੋਏ। ਇਹ ਕਲਪਨਾ ਕਰਨਾ ਔਖਾ ਸੀ ਕਿ ਕਦੀ ਵੀ ਲੋਕ ਪਸ਼ੂਆਂ ਵਾਂਗ ਖ਼ਰੀਦੇ ਅਤੇ ਵੇਚੇ ਜਾ ਸਕਦੇ ਸਨ। ਅਜੋਕੇ ਸਮੇਂ ਵਿੱਚ ਚੰਗੇ ਅਤੇ ਮਾੜੇ ਵਿਚਕਾਰ ਘੋਲ਼ ਸਬੰਧੀ ਚਿੱਤਰ ਨੇ ਬੱਚਿਆਂ ਦੇ ਮਨਾਂ ਵਿੱਚ ਹੌਲ਼ੀ-ਹੌਲ਼ੀ ਰੂਪ ਧਾਰਿਆ: ਸਰਮਾਏਦਾਰ ਦੇਸ਼ਾਂ ਵਿੱਚ ਲਖੂਖਾਂ ਲੋਕ ਆਪਣੇ ਲਈ ਨਹੀਂ ਸਗੋਂ ਜਾਗੀਰਦਾਰਾਂ ਅਤੇ ਸਰਮਾਏਦਾਰਾਂ ਲਈ ਕੰਮ ਕਰਦੇ ਹਨ। ਉੱਥੇ ਬੱਚੇ ਇਹ ਜਾਣੇ ਬਿਨਾਂ ਵੱਡੇ ਹੁੰਦੇ ਹਨ ਕਿ ਬਚਪਨ ਕੀ ਹੁੰਦਾ ਹੈ; ਉਹਨਾਂ ਵਿੱਚੋਂ ਸਰਵਉਤਮ ਪੁੱਤਰਾਂ ਅਤੇ ਧੀਆਂ ਨੂੰ, ਜਿਹੜੇ ਆਪਣੀ ਮਾਤ-ਭੂਮੀਆਂ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਘੋਲ਼ ਕਰਦੇ ਹਨ ਗੋਲ਼ੀ ਨਾਲ਼ ਉਡਾ ਦਿੱਤਾ ਅਤੇ ਫਾਹੇ ਲਾ ਦਿੱਤਾ ਜਾਂਦਾ ਹੈ ਜਾਂ ਸਖ਼ਤ ਕੈਦ ਦੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ।

ਬੱਚਿਆਂ ਨੇ ਯੂਨਾਨੀ ਲੋਕਾਂ ਦੇ ਸੂਰਮੇ ਨਿਕੋਸ ਬੇਲੋਯਾਨਿਸ ਦੀ ਹੋਣੀ ਕਦੀ ਨਾ ਭੁੱਲੀ। ਯੂਨਾਨ ਉੱਤੇ ਨਾਜ਼ੀ ਕਬਜ਼ੇ ਸਮੇਂ ਬੇਲੋਯਾਨਿਸ ਹਮਲਾਵਰਾਂ ਵਿਰੁੱਧ ਲੜਿਆ। ਜਦੋਂ ਉਹਦਾ ਦੇਸ਼ ਮੁਕਤ ਕਰਵਾਇਆ ਗਿਆ ਤਾਂ ਇੱਕ ਬੁਰਜੂਆ ਅਦਾਲਤ ਨੇ ਆਪਣੇ ਦੇਸ਼ ਨਾਲ਼ ਗ਼ੱਦਾਰੀ ਦੇ ਦੋਸ਼ ਵਿੱਚ ਮੌਤ ਦੀ ਸਜ਼ਾ ਦਿੱਤੀ। ਨਿਕੋਸ ਬੇਲੋਯਾਨਿਸ ਹੱਥ ਵਿੱਚ ਕਾਰਨੇਸ਼ਨ ਦਾ ਲਾਲ ਫੁੱਲ ਲੈਕੇ ਮੌਤ ਦਾ ਸਾਹਮਣਾ ਕੀਤਾ, ਉਸੇ ਦਿਨ ਉਹਦੀ ਪਤਨੀ ਨੇ, ਉਹਨੂੰ ਵੀ ਮੌਤ ਦੀ ਸਜ਼ਾ ਦਿੱਤੀ ਗਈ ਸੀ, ਇੱਕ ਪੁੱਤਰ ਨੂੰ ਜਨਮ ਦਿੱਤਾ। ਬੱਚੇ ਦੀ ਹੋਣੀ ਉੱਤੇ ਸਖ਼ਤ ਧੱਕਾ ਲੱਗਣ ਕਾਰਨ, ਜਿਹੜਾ ਜੇਲ੍ਹ ਵਿੱਚ ਰਹਿੰਦਾ ਸੀ, ਬੱਚਿਆਂ ਨੇ ਪੁੱਛਿਆ ਕਿ ਉਹ ਛੋਟੇ ਨਿਕੋਸ ਬੇਲੋਯਾਨਿਸ ਲਈ ਕੀ ਕਰ ਸਕਦੇ ਹਨ। ਉੱਚ ਭਾਵਨਾਵਾਂ ਸਰਗਰਮੀ ਨੂੰ ਜਨਮ ਦੇਂਦੀਆਂ ਹਨ। ਬੱਚਿਆਂ ਨੇ ਛੋਟੇ ਨਿਕੋਸ ਬੇਲੋਯਾਨਿਸ ਦੀ ਮਾਂ ਨੂੰ ਖ਼ਤ ਲਿਖਿਆ ਅਤੇ ਇਹ ਕੌਮਾਂਤਰੀ ਰੈੱਡ-ਕਰਾਸ ਰਾਹੀਂ ਭੇਜਿਆ। ਉਹਨਾਂ ਇੱਕ ਸੁ਼ਗਾਤ ਵੀ ਬਣਾਈ—ਚਿੱਟੇ ਰੇਸ਼ਮ ਉੱਤੇ ਕੱਢਿਆ ਕਾਰਨੇਸ਼ਨ ਦਾ ਲਾਲ ਫੁੱਲ। ਫਿਰ ਹਰ ਵਰ੍ਹੇ ਵਿਦਿਆਰਥੀ ਸੂਰਮੇ ਦੀ ਪਤਨੀ ਨੂੰ ਇਕ ਖ਼ਤ ਅਤੇ ਨਿੱਕੇ ਮੁੰਡੇ ਦੇ ਜਨਮ ਦਿਨ ਉੱਤੇ ਸੁ਼ਗਾਤਾਂ ਭੇਜਦੇ: ਚਿੱਟੇ ਰੇਸ਼ਮ ਉੱਤੇ ਕੱਢੇ ਫੁੱਲ—ਗੁਲਾਬ, ਪੋਸਤ ਜਾਂ ਡੇਕ। ਇਸ ਨਿਗੂਣੇ ਜਾਪਦੇ ਕੰਮ ਦਾ ਬੱਚਿਆਂ ਉੱਤੇ ਡੂੰਘਾ ਪ੍ਰਭਾਵ ਪਿਆ ਕਿਉਂਕਿ ਇਹ ਬੁਰਾਈ ਦੀ ਨਿਖੇਧੀ ਕਰਦਾ ਅਤੇ ਬੇਇਨਸਾਫ਼ੀ ਵਿਰੁੱਧ ਲੜਦਾ।

ਸਮਾਜੀ ਜੀਵਨ ਵਿੱਚ ਬੱਚਿਆਂ ਦੀ ਅਗਵਾਈ ਕਰਦੇ ਹੋਏ ਮੈਂ ਉਹਨਾਂ ਨੂੰ ਨਿਸ਼ਚਾ ਕਰਾਉਣ ਦਾ ਯਤਨ ਕੀਤਾ ਕਿ ਮਨੁੱਖੀ ਇਤਿਹਾਸ ਦੇ ਅਤਿ ਹਨ੍ਹੇਰੇ ਸਮਿਆਂ ਵਿੱਚ ਵੀ, ਜਦੋਂ

ਬੁਰਾਈ ਦੀਆਂ ਸ਼ਕਤੀਆਂ ਲਖੂਖਾ ਲੋਕਾਂ ਉੱਤੇ ਜਬਰ ਕਰਦੀਆਂ, ਅਜਿਹੇ ਲੋਕ ਸਨ ਜਿਹੜੇ ਬੇਇਨਸਾਫ਼ੀ ਵਿਰੁੱਧ ਲੜਦੇ। ਐਨ ਇਹੋ ਲੋਕ, ਉਹਨਾਂ ਦੇ ਜੀਵਨ ਅਤੇ ਕੰਮ ਛੁਟੇਰੀ ਪੀੜ੍ਹੀ ਲਈ ਲਿਸ਼ਕਦੇ, ਰਾਹ ਵਿਖਾਊ ਤਾਰੇ ਹਨ। ਮੈਂ ਯਤਨ ਕੀਤਾ ਕਿ ਮੇਰੇ ਵਿਦਿਆਰਥੀ ਮਨੁੱਖਜਾਤੀ ਦੇ ਸਰਵਉਤਮ ਧੀਆਂ ਅਤੇ ਪੁੱਤਰਾਂ ਦੇ, ਜਿਹੜੇ ਆਪਣੀਆਂ ਮਾਤ-ਭੂਮੀਆਂ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ, ਲੁੱਟ-ਚੋਘ ਤੋਂ ਅਜ਼ਾਦੀ ਲਈ ਮਨੁੱਖੀ ਕੁਰਬ ਨੂੰ ਮਜ਼ਬੂਤ ਬਣਾਉਣ ਲਈ ਜੂਝੇ ਅਤੇ ਆਪਣੀਆਂ ਜਾਨਾਂ ਦਿੱਤੀਆਂ, ਜੇਰੇ, ਦਲੇਰੀ, ਸੂਰਮਤਾਈ ਅਤੇ ਨਿਸ਼ਚਿਆਂ ਵਿੱਚ ਯਕੀਨ ਤੋਂ ਪ੍ਰੇਰਤ ਹੋਣ।

ਮੈਂ ਅਜਿਹੇ ਨੁਕਤੇ ਉੱਤੇ ਅੱਪੜਨ ਦਾ ਯਤਨ ਕੀਤਾ ਜਿੱਥੇ ਬੀਤੇ ਵਿੱਚ ਮਨੁੱਖਜਾਤੀ ਵੱਲੋਂ ਸਿਰਜੀਆਂ ਅਤੇ ਜਿੱਤੀਆਂ ਅਤੇ ਸਾਡੇ ਸਮੇਂ ਵਿੱਚ ਸੋਸ਼ਲਿਸਟ ਸਮਾਜ ਵਿੱਚ ਪ੍ਰਫੁੱਲਤ ਹੋ ਰਹੀਆਂ ਸਦਾਚਾਰਕ ਕਦਰਾਂ ਹਰ ਬੱਚੇ ਦੇ ਆਤਮਕ ਖ਼ਜ਼ਾਨੇ ਦਾ ਹਿੱਸਾ ਬਣ ਜਾਣ, ਉਹਨੂੰ ਸਾਰੇ ਸੰਸਾਰ ਵਿੱਚ ਸੱਚ ਦੀ ਜਿੱਤ ਨੂੰ ਅੱਗੇ ਵਧਾਉਣ ਲਈ ਸਰਗਰਮੀ ਲਈ ਉਤੇਜਤ ਕਰਨ ਅਤੇ ਜਗਾਉਣ। ਅਨਤੋਨੀਓ ਗ੍ਰਾਮਸ਼ੀ ਨੇ ਕਿਹਾ ਹੈ ਕਿ ਸੱਚ ਸਦਾ ਇਨਕਲਾਬੀ ਹੁੰਦਾ ਹੈ। ਮੈਂ ਸਦਾਚਾਰਕ ਸੱਚ ਉੱਚੇ ਸ਼ਬਦਾਂ ਤੋਂ ਬਿਨਾਂ ਉਹਨਾਂ ਦੇ ਸਾਰੇ ਸੁਹੱਪਣ ਵਿੱਚ ਪ੍ਰਗਟ ਕਰਨ ਦਾ ਯਤਨ ਕੀਤਾ। ਸਦਾਚਾਰਕ ਕਦਰਾਂ ਅਤੇ ਅਨੁਭਵਤਾ ਦਾ ਸੁਹੱਪਣ ਬੱਚੇ ਦੀ ਆਤਮਾ ਵਿੱਚ ਨਿਧੀ ਤਾਂ ਹੀ ਬਣਦਾ ਹੈ ਜੇ ਇਹਦੇ ਇਨਕਲਾਬੀ ਅਰਥ ਉਹਨੂੰ ਪ੍ਰਤੱਖ, ਉਤੇਜਤ ਕਰਨ ਵਾਲ਼ੇ ਬਿੰਬਾਂ ਵਿੱਚ ਸਮਝਾਏ ਜਾਣ। ਇੱਕ ਲਾਤੀਨੀ ਅਖਾਣ ਹੈ, "ਸ਼ਬਦ ਸਿਖਾਉਂਦੇ ਹਨ ਪਰ ਉਦਾਹਰਣ ਕੀਲ ਲੈਂਦੀ ਹੈ।" ਉੱਘੀਆਂ ਜ਼ਿੰਦਗੀਆਂ ਦੀਆਂ ਉਦਾਹਰਣਾਂ, ਮਨੁੱਖਜਾਤੀ ਦੀ ਖ਼ੁਸ਼ੀ ਦੇ ਨਾਂ ਉੱਤੇ ਜਿੱਤਾਂ—ਇਹ ਹੈ ਉਹ ਲੋਅ ਜਿਹੜੀ ਬੱਚੇ ਦੇ ਜੀਵਨ ਨੂੰ ਰੁਸ਼ਨਾਉਂਦੀ ਹੈ। ਪਰ ਉਦਾਹਰਣਾਂ ਤਾਂ ਹੀ ਇਹ ਸਿਖਾਉਂਦੀਆਂ ਹਨ ਕਿ ਕਿਵੇਂ ਜੀਵਿਆ ਜਾਵੇ ਜੇ ਉਹ ਮਨੁੱਖਵਾਦੀ, ਅਗਾਂਹਵਧੂ, ਇਨਕਲਾਬੀ ਵਿਚਾਰਾਂ ਦਾ ਸਜੀਵ ਰੂਪ ਹੋਣ। ਮਹਾਨ ਜਰਮਨ ਕਵੀ ਗੋਇਟੇ ਨੇ ਲਿਖਿਆ ਹੈ, ਹਰ ਉਹ ਬੰਦਾ ਜਿਹੜਾ ਅਖ਼ੀਰ ਵਿਚਾਰਾਂ ਤੋਂ ਪਿੱਛੇ ਹਟ ਜਾਂਦਾ ਹੈ ਉਹਦੇ ਕੋਲ਼ ਕੇਵਲ ਝਰਨਾਟਾਂ ਹੀ ਰਹਿ ਜਾਂਦੀਆਂ ਹਨ।

ਮੈਂ ਬੱਚਿਆਂ ਨੂੰ ਉੱਘੇ ਲੋਕਾਂ ਸਬੰਧੀ ਦੱਸਿਆ ਜਿਨ੍ਹਾਂ ਦੇ ਨਾਂ ਕਈ ਪੀੜ੍ਹੀਆਂ ਲਈ ਰਾਹ-ਵਿਖਾਵੇ ਤਾਰੇ ਬਣ ਗਏ ਹਨ। ਨਿਰਸੰਦੇਹ ਤੁਸੀਂ ਇੱਕ ਨਿੱਕੇ ਬੱਚੇ ਨੂੰ ਸਭ ਕੁੱਝ ਨਹੀਂ ਦੱਸ ਸਕਦੇ। ਤੁਹਾਨੂੰ ਬੱਚੇ ਦੇ ਸਿਰ ਉੱਤੇ ਬਿੰਬਾਂ ਅਤੇ ਚਿੱਤਰਾਂ ਦਾ ਹੜ੍ਹ ਨਹੀਂ ਲਿਆ ਦੇਣਾ ਚਾਹੀਦਾ। ਇਹ ਲਾਜ਼ਮੀ ਹੈ ਕਿ ਤੁਸੀਂ ਉਹਦੇ ਦਿਲ ਨੂੰ ਧੱਕਾ ਨਾ ਪਹੁੰਚਾਓ ਅਤੇ ਉਹਦੀ ਆਤਮਾ ਨੂੰ ਅਨੰਤ ਉਤੇਜਤ ਨਾ ਕਰੋ। ਬੱਚੇ ਨੂੰ ਹਾਲ ਦੀ ਘੜੀ ਥੋੜ੍ਹਾ ਜਿਹਾ ਲੱਭ ਲੈਣ ਦਿਓ ਪਰ ਇਸ ਥੋੜ੍ਹੇ ਜਿਹੇ ਨੂੰ ਉਹਨੂੰ ਸਦਾਚਾਰਕ ਕਦਰਾਂ ਵਿਖਾਉਣ ਦਿਓ। ਬੱਚੇ ਨੂੰ ਉਸ ਸਬੰਧੀ ਸੋਚਣ ਦਿਓ ਜੋ ਕੁੱਝ ਉਹਨੂੰ ਉਤੇਜਤ ਕਰਦਾ ਹੈ; ਅਲੰਕਾਰਕ ਭਾਸ਼ਾ ਵਿੱਚ, ਉਹਦੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਇੱਕ ਹੋ ਜਾਣ ਦਿਓ, ਉਹਨਾਂ ਨੂੰ ਹਰ ਬੱਚੇ ਦੇ ਦਿਲ ਵਿੱਚ ਰਹਿਣ ਦਿਓ। ਚਾਰ ਵਰ੍ਹਿਆਂ ਵਿੱਚ ਮੈਂ ਆਪਣੇ ਵਿਦਿਆਰਥੀਆਂ ਨੂੰ ਉਹਨਾਂ ਸਬੰਧੀ ਦੱਸਿਆ ਜਿਹੜੇ ਮਨੁੱਖਜਾਤੀ ਲਈ ਜੂਝੇ—ਸਪਾਰਟਾਕਸ, ਤੋਮਾਸੋ ਕੰਪਾਨੇਲਾ, ਈਵਾਨ ਸੂਸਾਨਿਨ, ਸਤੀਪਾਨ

ਖਾਲਤੂਰਿਨ, ਸੋਫ਼ੀਆ ਪੇਰੋਵਸਕਾਯਾ, ਨਿਕੋਲਾਈ ਕੀਬਾਲਚਿਚ, ਤਾਰਾਸ ਸ਼ੇਵਚੈਨਕੋ, ਤੋਮਾਸ ਮੂਨਜ਼ੇਰ, ਖ੍ਰਿਸਤੋ ਬੋਤੇਵ ਅਤੇ ਜਾਨੂਸਜ਼ ਕੋਰਸਜ਼ਾਕ। ਮੈਂ ਮਹਾਨ ਲੈਨਿਨ ਦੇ ਜੀਵਨ ਅਤੇ ਘੋਲ਼ ਸਬੰਧੀ, ਕਮਿਊਨਿਸਟ ਸੂਰਮਿਆਂ ਈਵਾਨ ਬਾਬੂਸ਼ਕਿਨ, ਸਰਗੇਈ ਲਾਜ਼ੋ, ਕਾਮੋ, ਯਾਕੋਵ ਸਵੇਰਦਲੋਵ, ਫ਼ੇਲੈਕਸ ਦਜ਼ੇਰਜ਼ਿੰਸਕੀ, ਜੂਲੀਅਸ ਫ਼ਿਊਚਕ ਅਤੇ ਅਰਨੈਸਟ ਥਾਲਮੈਨ ਅਤੇ ਮਹਾਨ ਦੇਸ਼-ਭਗਤਕ ਯੁੱਧ ਦੇ ਸੂਰਮਿਆਂ, ਨਿਕੋਲਾਈ ਗਾਸਤੈਲੋ ਅਤੇ ਅਲੈਕਸਾਂਦਰ ਮਾਤਰੋਸੋਵ, ਵਿਗਿਆਨਕ ਸੱਚ ਲਈ ਸਾਹਸੀ ਲੜਾਕੂ ਗਿਆਰਦਾਨੋ ਬਰੂਨੋ ਦੇ ਅਤੇ ਮਹਾਨ ਆਲਮ ਅਤੇ ਮਾਨਵਤਾਵਾਦੀ ਮਿਕਲੁਖੋ-ਮਕਲਾਈ ਦੇ ਜੀਵਨ ਅਤੇ ਘੋਲ਼ ਸਬੰਧੀ ਦੱਸਿਆ।

ਉਹ ਸਪੱਸ਼ਟ ਉਦਾਹਰਣ ਜਿਸ ਵਿੱਚ ਜਿਊਂਦੇ ਮਨੁੱਖੀ ਜੋਸ਼ਾਂ, ਅਮਲਾਂ ਅਤੇ ਕਾਰਨਾਮਿਆਂ ਵਿੱਚ ਕੋਈ ਵਿਚਾਰ ਸੰਜੀਵ ਹੁੰਦਾ ਹੈ, ਬੱਚੇ ਦੇ ਅੰਦਰਲੇ ਸੰਸਾਰ ਉੱਤੇ ਡੂੰਘਾ ਪ੍ਰਭਾਵ ਪਾਉਂਦਾ ਹੈ। ਤੁਹਾਨੂੰ ਬੱਚਿਆਂ ਨੂੰ ਇਹ ਸਮਝਾਉਣ ਦੀ ਲੋੜ ਨਹੀਂ ਪੈਂਦੀ ਕਿ ਉਹ ਇੱਕ ਜਾਂ ਦੂਜੇ ਅਮਲ ਦੇ ਅਰਥ ਕਿਵੇਂ ਕੱਢਣ; ਜਦੋਂ ਵਿਚਾਰ ਅਤੇ ਬਿੰਬ ਇਕੱਠੇ ਕੀਤੇ ਜਾਂਦੇ ਹਨ ਤਾਂ ਬੱਚਾ ਵਿਚਾਰ ਨੂੰ ਚੋਖੀ ਚੰਗੀ ਤਰ੍ਹਾਂ ਸਮਝ ਲੈਂਦਾ ਹੈ। ਜਿਹੜੇ ਸੂਰਮਿਆਂ ਸਬੰਧੀ ਮੈਂ ਆਪਣੇ ਵਿਦਿਆਰਥੀਆਂ ਨੂੰ ਦੱਸਿਆ ਉਹਨਾਂ ਦਾ ਲਖਣਾਇਕ ਲੱਛਣ ਆਪਣਾ ਸਾਰਾ ਬਲ ਅਤੇ ਆਪਣੇ ਜੀਵਨ ਲੋਕਾਂ ਲਈ ਦੇ ਦੇਣ ਦੀ ਤੱ ਤਪਰਤਾ ਸੀ, ਜਿਹੜਾ ਸਦਾਚਾਰਕ ਸੁਹੱਪਣ ਦਾ ਤੱਤ ਹੈ। ਇਹ ਲੱਛਣ ਖੇੜਾ ਪੈਦਾ ਕਰਦਾ ਹੈ ਅਤੇ ਬੱਚੇ ਨੂੰ ਹੋਰ ਲੋਕਾਂ ਦੀ ਹੋਣੀ ਸਬੰਧੀ ਸੋਚਣ ਵੱਲ ਲਾਉਂਦਾ ਹੈ। ਜਿਹੜੇ ਲੋਕ ਆਪਣੀ ਖ਼ੁਸ਼ੀ ਮਨੁੱਖਜਾਤੀ ਦੀ ਸੇਵਾ ਵਿੱਚ ਲੱਭਦੇ ਹਨ ਉਹ ਬੱਚੇ ਲਈ ਸਦਾਚਾਰਕ ਆਦਰਸ਼ ਬਣ ਜਾਂਦੇ ਹਨ।

ਬੱਚੇ ਦੇ ਅੱਧੀ ਰਾਤ ਤੱਕ ਸਦਾਚਾਰਕ ਮਹਾਨਤਾ ਸਬੰਧੀ ਪੁਸਤਕਾਂ ਪੜ੍ਹਨ ਵਿੱਚ ਰੁੱਝੇ ਬਿਨਾਂ, ਇੱਥੋਂ ਤੱਕ ਕਿ ਉਹਦਾ ਦਿਲ ਉਤੇਜਨਾ ਕਾਰਨ ਵਧੇਰੇ ਤੇਜ਼ ਧੜਕਣ ਲੱਗ ਪੈਂਦਾ ਹੈ, ਪੂਰਨ ਵਿੱਦਿਆ ਦੀ ਕਲਪਨਾ ਕਰਨਾ ਔਖਾ ਹੈ। ਜਦੋਂ ਬੰਦਾ ਆਪਣੀ ਪੜਤਾਲ ਕਰਦਾ ਹੈ ਆਪਣਾ ਉਸ ਬੰਦੇ ਨਾਲ਼ ਮੁਕਾਬਲਾ ਕਰਦਾ ਹੈ ਜਿਹੜਾ ਉਹਦੇ ਲਈ ਸੁਹੱਪਣ, ਨਿਸ਼ਚੇ ਦੀ ਮਜ਼ਬੂਤੀ, ਦਲੇਰੀ, ਸਿਰੜ ਅਤੇ ਦ੍ਰਿੜ੍ਹਤਾ ਦਾ ਆਦਰਸ਼ ਹੈ, ਤਾਂ ਸਦਾਚਾਰਕ ਆਦਰਸ਼ ਪੈਦਾ ਹੁੰਦੇ ਹਨ।

ਇਹ ਲਾਜ਼ਮੀ ਹੈ ਬੱਚਿਆਂ ਨੂੰ ਸਦਾਚਾਰਕ ਕਦਰਾਂ ਦੇ ਸੋਮੇ ਤੱਕ ਲਿਆਉਣ ਲਈ ਅਧਿਆਪਕ ਕਹਾਣੀਆਂ ਧਿਆਨ ਨਾਲ਼ ਚੁਣੇ। ਇੱਥੇ ਮੁੱਖ ਗੱਲ ਤੱਥ ਅਤੇ ਘਟਨਾਵਾਂ ਹਨ ਜਿਹੜੀਆਂ ਵਿਚਾਰਧਾਰਕ ਅਰਥ ਬਣਦੀਆਂ ਹਨ। ਇਹ ਲਾਜ਼ਮੀ ਹੈ ਕਿ ਜਿਹੜੇ ਲੋਕ ਛੁਟੇਰੀ ਪੀੜ੍ਹੀ ਲਈ ਆਦਰਸ਼ ਹਨ, ਉਹਨਾਂ ਦੀ ਨਿੱਜੀ ਹੋਣੀ ਅਤੇ ਮਨੁੱਖਜਾਤੀ ਦੀ ਹੋਣੀ ਦੀ ਏਕਤਾ ਵਿਖਾਈ ਜਾਵੇ।

ਲੈਨਿਨ ਦੇ ਜੀਵਨ ਅਤੇ ਘੋਲ਼ਾਂ ਸਬੰਧੀ ਦੱਸਦੇ ਹੋਏ ਮੈਂ ਉਹਨਾਂ ਤੱਥਾਂ ਉੱਤੇ ਜ਼ੋਰ ਦਿੱਤਾ ਜਿਹੜੇ ਵਿਖਾਉਂਦੇ ਸਨ ਕਿ ਉਹ ਕਿਰਤੀ ਲੋਕਾਂ ਦੀਆਂ ਹੋਣੀਆਂ ਲਈ ਦੁੱਖ ਝੱਲਦਾ। ਮਹਾਨ ਨੇਤਾ ਨੇ ਜੋ ਕੁੱਝ ਕੀਤਾ ਉਹਦਾ ਮੰਤਵ ਲੋਕਾਂ ਦੀ ਖ਼ੁਸ਼ੀ ਸੀ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਕਿਵੇਂ ਖ਼ਾਨਾਜੰਗੀ ਅਤੇ ਤਬਾਹੀ ਦੇ ਔਖੇ ਵਰ੍ਹਿਆਂ ਵਿੱਚ ਲੈਨਿਨ ਨੇ ਯਤੀਮਾਂ ਲਈ

ਫ਼ਿਕਰਮੰਦੀ ਵਿਖਾਈ ਤਾਂ ਬੱਚਿਆਂ ਉੱਤੇ ਖ਼ੁਸ਼ੀ–ਭਰੀ ਉਤੇਜਨਾ ਛਾ ਗਈ। ਮੈਂ ਚਾਹੁੰਦਾ ਸਾਂ ਕਿ ਲੈਨਿਨਵਾਦ ਮਾਨਵਤਾ ਇੱਕ ਮਹਾਨ ਸਦਾਚਾਰਕ ਕਦਰ ਵਜੋਂ ਬੱਚਿਆਂ ਦੇ ਦਿਲਾਂ ਵਿੱਚ ਦਾਖ਼ਲ ਹੋ ਜਾਵੇ ਤਾਂ ਜੋ ਬੱਚੇ ਆਪਣੇ ਆਪ ਨੂੰ ਅਤੇ ਆਪਣੇ ਆਲ਼ੇ–ਦੁਆਲ਼ੇ ਦੇ ਸੰਸਾਰ ਨੂੰ ਇਸ ਸਦਾਚਾਰਕ ਸੁੰਹੱਪਣ ਅਤੇ ਸੱਚ ਰਾਹੀਂ ਵੇਖਣ।

ਪੋਲਿਸਤਾਨੀ ਲੋਕਾਂ ਦੇ ਇੱਕ ਕੌਮੀ ਸੂਰਮੇ ਜਾਨੂਸਜ਼ ਕੋਰਸਜ਼ਾਕ ਸਬੰਧੀ ਕਹਾਣੀਆਂ ਨੇ ਬੱਚਿਆਂ ਉੱਤੇ ਡੂੰਘਾ ਪ੍ਰਭਾਵ ਪਾਇਆ। ਬੱਚੇ ਹੈਰਾਨ ਰਹਿ ਗਏ ਕਿ ਇਸ ਬੰਦੇ ਨੇ ਉਹਨਾਂ ਬੱਚਿਆਂ ਨਾਲ਼ ਮੌਤ ਕਬੂਲ ਕੀਤੀ ਜਿਨ੍ਹਾਂ ਨੂੰ ਉਹ ਪਿਆਰ ਕਰਦਾ ਸੀ। ਉਹ ਆਪਣੇ ਆਪ ਨੂੰ ਬਚਾ ਸਕਦਾ ਸੀ, ਪਰ ਜਦੋਂ ਹਜ਼ਾਰਾਂ ਨਿਰਦੋਸ਼ ਬੱਚੇ ਨਾਜ਼ੀਆ ਹੱਥੋਂ ਮਾਰੇ ਜਾ ਰਹੇ ਸਨ ਤਾਂ ਉਹ ਅਜਿਹਾ ਕਰਨਾ ਬੇਅਣਖਾ ਸਮਝਦਾ ਸੀ।... ਜਾਨੂਸਜ਼ ਕੋਰਸਜ਼ਾਕ ਬੱਚਿਆਂ ਲਈ ਸੱਚੀ ਮਾਨਵਤਾ ਦਾ ਚਿੰਨ੍ਹ ਬਣ ਗਿਆ।

ਉਨ੍ਹੀਵੀਂ ਸਦੀ ਦੀ ਇਨਕਲਾਬੀ ਜੱਥੇਬੰਦੀ "ਨਾਰੋਦਨਾਯਾ ਵੋਲਿਆ" ਦੇ ਮੈਂਬਰਾਂ—ਸਤੀਪਾਨ ਖਾਲਤੂਰਿਨ, ਸੋਫ਼ੀਆ ਪੇਰੋਵਸਕਾਯਾ ਅਤੇ ਨਿਕੋਲਾਈ ਕੀਬਾਲਚਿਚ—ਸਬੰਧੀ ਕਹਾਣੀਆਂ ਸੁਣਕੇ ਬੱਚੇ ਦੀ ਉਤੇਜਨਾ ਵਧ ਗਈ। ਜਦੋਂ ਮੈਂ ਕਮਿਊਨਿਸਟਾਂ ਜੂਲੀਅਸ ਫ਼ਿਊਚਕ ਅਤੇ ਕਾਮੋ (ਤਰ–ਪਿਤਰੋਸਯਾਨ) ਦੀ ਅਡੋਲਤਾ, ਦਲੇਰੀ ਅਤੇ ਵਫ਼ਾਦਾਰੀ ਸਬੰਧੀ ਪੜ੍ਹਿਆ ਤਾਂ ਬੱਚਿਆਂ ਨੇ ਮਨੁੱਖਜਾਤੀ ਵਿੱਚ ਮਾਣ ਅਨੁਭਵ ਕੀਤਾ। ਉਹਨਾਂ ਕਿਹਾ: "ਉਹਨਾਂ ਜਿਹਾ ਹੋਣਾ ਮਹਾਨ ਗੱਲ ਹੋਵੇਗੀ। ਉਹ ਅਸਲੀ ਸੂਰਮੇ ਸਨ।"

ਮੈਂ ਬੱਚਿਆਂ ਨੂੰ ਨੰਨ੍ਹੇ ਪਾਉਨੀਅਰ ਸੂਰਮਿਆਂ ਸਬੰਧੀ ਬਹੁਤ ਕੁੱਝ ਦੱਸਿਆ, ਵਾਲੀਆ ਕੋਤਿਕ, ਵਿਤੀਆ ਕੋਰੋਬਕੋਵ, ਲੇਨਯਾ ਗੋਲੀਕੋਵ, ਵੋਲੋਦੀਆ ਦੁਬੀਨਿਨ ਅਤੇ ਵਾਸੀਆ ਸ਼ਿਸਕੋਵਸਕੀ ਦੇ ਕਾਰਨਾਮਿਆਂ ਸਬੰਧੀ, ਜਿਨ੍ਹਾਂ ਆਪਣੀ ਸੋਵੀਅਤ ਮਾਤ–ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਘੋਲ਼ ਵਿੱਚ ਜਾਨਾਂ ਦਿੱਤੀਆਂ। ਇਸ ਤੋਂ ਬਿਨਾਂ ਮੈਂ ਹੌਲ਼ੀ–ਹੌਲ਼ੀ ਕਮਿਊਨਿਸਟ ਸਦਾਚਾਰ ਦੇ ਸਭ ਤੋਂ ਵੱਧ ਮਹੱਤਵਪੂਰਨ ਲੱਛਣ ਬੱਚਿਆਂ ਅੱਗੇ ਪ੍ਰਗਟ ਕਰਨੇ ਸ਼ੁਰੂ ਕੀਤੇ—ਵਿਚਾਰਧਾਰਕ ਅਡੋਲਤਾ, ਦਲੇਰੀ, ਸੋਸ਼ਲਿਜ਼ਮ, ਅਮਨ, ਅਜ਼ਾਦੀ ਅਤੇ ਜਮੂਹਰੀਅਤ ਦੇ ਦੁਸ਼ਮਣਾਂ ਲਈ ਅਸ਼ਹਿਣਸ਼ੀਲਤਾ। ਸਵੈ–ਮਾਣ ਕਾਰਨ ਆਪਣੇ ਨਿਸ਼ਚਿਆਂ ਉੱਤੇ ਡਟਣ ਦੀ ਯੋਗਤਾ ਨੂੰ ਮਜ਼ਬੂਤ ਬਣਾਉਣਾ ਵਿੱਦਿਆ ਦੇ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਹੈ, ਇਹਦੀ ਪ੍ਰਾਪਤੀ ਤਾਂ ਹੀ ਸੰਭਵ ਹੈ ਜੇ, ਨਿੱਕੀ ਉਮਰ ਤੋਂ ਹੀ, ਬੰਦਾ ਸਪੱਸ਼ਟ ਬਿੰਬਾਂ ਵਿੱਚ ਸੰਜੀਵ ਚੰਗੇ ਅਤੇ ਮਾੜੇ ਸਬੰਧੀ ਵਿਚਾਰਾਂ ਨੂੰ ਨਿਖਾਰਨ ਲੱਗ ਪਵੇ। ਪਰ ਇਹ ਪ੍ਰਭਾਵ ਇਕੱਲੇ ਕਾਫ਼ੀ ਨਹੀਂ। ਨਿੱਜੀ ਭਾਵੁਕ ਮੁਲੰਕਣ ਵੀ ਲੋੜੀਂਦਾ ਹੈ। ਬੱਚਾ ਉਸ ਵਿੱਚ ਜੋ ਉਹਨੂੰ ਪਿਆਰਾ ਹੈ ਅਤੇ ਜੋ ਕੁੱਝ ਉਹ ਸਹਾਰ ਨਹੀਂ ਸਕਦਾ ਫ਼ਰਕ ਕਰੇ। ਛੁਟੇਰੇ ਬੱਚਿਆਂ ਦੀ ਸਦਾਚਾਰਕ ਵਿੱਦਿਆ ਉਹਨਾਂ ਨੂੰ ਸਦਾਚਾਰਕ ਸੁੱਹਪਣ ਨਾਲ਼ ਪ੍ਰੇਰਤ ਕਰਨ, ਲੋਕਾਂ ਲਈ ਖ਼ੁਸ਼ੀ ਸਿਰਜਣ, ਆਪਣੇ ਮਨੁੱਖੀ ਪੈਜ ਦੀ ਰੱਖਿਆ ਕਰਨ ਅਤੇ ਕਮਿਊਨਿਜ਼ਮ ਦੇ ਸਦਾਚਾਰਕ ਨਿਯਮਾਂ ਦੀ ਰੱਖਿਆ ਕਰਨ ਦੀ ਇੱਛਾ ਜਗਾਉਣ ਵਿੱਚ ਹੈ।

ਨਿੱਕੇ ਸਕੂਲੀ ਬੱਚੇ ਸਦਾਚਾਰਕ ਵਿਚਾਰਾਂ ਦੇ ਸੋਮਿਆਂ ਕੋਲ਼ ਖੜੇ ਹੁੰਦੇ ਹਨ। ਇਹ

ਲਾਜ਼ਮੀ ਹੈ ਕਿ ਅਸੀਂ, ਅਧਿਆਪਕ, ਹਰ ਬੱਚੇ ਨੂੰ ਸਦਾਚਾਰਕ ਦਲੇਰੀ ਸਬੰਧੀ ਚੇਤੰਨ ਕਰਾਈਏ ਅਤੇ ਕਮਿਊਨਿਸਟ ਨਿਸ਼ਚਿਆਂ ਵਿੱਚ ਯਕੀਨ ਨੂੰ ਪੱਕਾ ਬਣਾਈਏ ਤਾਂ ਜੋ ਮੁੱਢਲੇ ਸਕੂਲ ਦੇ ਵਿਦਿਆਰਥੀ ਆਪਣੇ ਆਪ ਨੂੰ ਕਿਰਤੀ ਲੋਕਾਂ ਦਾ ਜਿਊਂਦਾ, ਰਚਨਾਤਮਕ ਭਾਗ ਅਨੁਭਵ ਕਰਨ।

## ਕਮਿਊਨਿਸਟ ਪਾਰਟੀ ਸਬੰਧੀ ਵਿਚਾਰ

ਸਕੂਲ ਦੇ ਅਤਿਅੰਤ ਮਹੱਤਵਪੂਰਨ ਕਾਰਜਾਂ ਵਿੱਚੋਂ ਇੱਕ ਸਾਡੇ ਦੇਸ਼ ਦੀ ਕਮਿਊਨਿਸਟ ਪਾਰਟੀ ਲਈ ਪਿਆਰ, ਇਹਦੇ ਨਿਯਮਾਂ ਵਿੱਚ ਨਿਸ਼ਚਾ ਅਤੇ ਇਹਦੇ ਆਸ਼ਿਆਂ ਲਈ ਘੋਲ਼ ਕਰਨ ਲਈ ਤੱਤਪਰਤਾ ਸਿਖਾਉਣਾ ਹੈ। ਬੱਚੇ **ਕਮਿਊਨਿਸਟ** ਸ਼ਬਦ ਅਕਸਰ ਸੁਣਦੇ ਹਨ। ਮੈਂ ਇਸ ਗੱਲ ਦਾ ਪੂਰਾ ਯਤਨ ਕੀਤਾ ਕਿ ਉਹਨਾਂ ਦੇ ਮਨਾਂ ਵਿੱਚ ਇਹ ਸ਼ਬਦ ਲੋਟੂਆਂ ਤੋਂ ਸਾਡੇ ਲੋਕਾਂ ਦੀ ਮੁਕਤੀ ਲਈ, ਸੋਸ਼ਲਿਜ਼ਮ ਦੀ ਉਸਾਰੀ ਲਈ, ਫ਼ਾਸ਼ਿਜ਼ਮ ਉੱਤੇ ਜਿੱਤ ਲਈ, ਸਮਾਜ ਦੀ ਕਮਿਊਨਿਸਟ ਕਾਇਆਪਲਟ ਲਈ ਘੁਲਾਟੀਆਂ ਦੇ ਸਭ ਤੋਂ ਲਿਸ਼ਕਦੇ, ਸਰਵਉੱਚ ਬਿੰਬਾਂ ਨਾਲ਼ ਇੱਕਮਿੱਕ ਹੋ ਜਾਵੇ। ਮੈਂ ਇਹ ਵੇਖਦਾ ਕਿ ਆਪਣੇ ਪਿਤਾਵਾਂ ਅਤੇ ਦਾਦਿਆਂ ਦੇ ਕਮਿਊਨਿਸਟ ਆਦਰਸ਼ਾਂ ਦੇ ਵਾਰਸਾਂ ਦੇ ਤੌਰ ਉੱਤੇ ਉਹ ਉਹਨਾਂ ਉੱਤੇ ਮਾਣ ਕਰਨ ਅਤੇ ਆਪਣੇ ਦੇਸ਼ ਦੇ ਸੱਚੇ ਮਾਲਕ, ਕਮਿਊਨਿਜ਼ਮ ਦੀ ਉਸਾਰੀ ਅਤੇ ਇਹਨੂੰ ਮਜ਼ਬੂਤ ਬਣਾਉਣ ਵਾਲ਼ੇ ਜੁਝਾਰ ਬਣਨ।

ਮੈਂ ਇਸ ਵਿੱਦਿਅਕ ਕਾਰਜ ਦੀ ਪ੍ਰਾਪਤੀ ਸਭ ਤੋਂ ਪਹਿਲਾਂ ਕਮਿਊਨਿਸਟਾਂ ਸਬੰਧੀ ਗੱਲਬਾਤ ਵਿੱਚ ਵੇਖੀ। ਗੱਲਬਾਤ ਦੇ ਇਸ ਘੇਰੇ ਨੂੰ "ਲਟ-ਲਟ ਕਰਦੇ ਦਿਲਾਂ ਵਾਲ਼ੇ ਲੋਕ" ਦਾ ਨਾਂ ਦਿੱਤਾ ਗਿਆ। ਮੈਂ ਉਹਨਾਂ ਨੂੰ ਦੇਸ਼ ਦੇ ਉੱਘੇ ਕਮਿਊਨਿਸਟਾਂ ਸਬੰਧੀ ਦੱਸਿਆ। ਕਮਿਊਨਿਸਟਾਂ—ਜ਼ਾਰਸ਼ਾਹੀ ਵਿਰੁੱਧ ਅਤੇ ਸੋਸ਼ਲਿਸਟ ਇਨਕਲਾਬ ਦੇ ਜੁਝਾਰਾਂ—ਦੇ ਸ਼ਾਨਦਾਰ ਜੀਵਨ ਅਤੇ ਸੂਰਮਾ ਘੋਲ਼ ਨੇ ਬੱਚਿਆਂ ਨੂੰ ਨਿਸ਼ਚਾ ਕਰਵਾ ਦਿੱਤਾ ਕਿ ਕਮਿਊਨਿਸਟ ਲਈ ਸਰਵਉੱਚ ਖ਼ੁਸ਼ੀ ਲੋਕਾਂ ਲਈ ਵਫ਼ਾਦਾਰੀ, ਲੋਕਾਂ ਦੀ ਖ਼ੁਸ਼ੀ ਲਈ ਘੋਲ਼ ਹੈ।

**ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਦਿਨ ਤੋਂ ਲੈਕੇ ਉਸ ਦਿਨ ਤੱਕ ਜਦੋਂ ਗੱਭਰੂਆਂ ਅਤੇ ਮੁਟਿਆਰਾਂ ਨੂੰ ਹਾਈ ਸਕੂਲ ਦੀਆਂ ਸਨਦਾਂ ਮਿਲ਼ੀਆਂ ਅਤੇ ਉਹਨਾਂ ਕੰਮ ਜਾਂ ਅੱਗੋਂ ਪੜ੍ਹਾਈ ਸ਼ੁਰੂ ਕੀਤੀ ਮੈਂ ਬੱਚਿਆਂ ਨੂੰ ਲੈਨਿਨ ਸਬੰਧੀ ਪੜ੍ਹ ਕੇ ਸੁਣਾਉਂਦਾ। ਮੁੱਢ ਵਿੱਚ ਮੈਂ ਲੈਨਿਨ ਦੇ ਬਚਪਨ ਅਤੇ ਗਭਰੇਟ ਦਿਨਾਂ ਸਬੰਧੀ ਪੜ੍ਹਿਆ। ਹਰ ਲੰਘਦੇ ਮਹੀਨੇ ਕਹਾਣੀਆਂ ਇਤਿਹਾਸ, ਕਮਿਊਨਿਸਟ ਵਿਚਾਰਧਾਰਾ ਅਤੇ ਕਮਿਊਨਿਸਟ ਪਾਰਟੀ ਅਤੇ ਸਾਡੇ ਲੋਕਾਂ ਦੇ ਚੰਗੇਰੇ ਭਵਿੱਖ ਲਈ ਸਾਡੀ ਪਾਰਟੀ ਦੇ ਘੋਲ਼ ਦੇ ਸਵਾਲਾਂ ਨਾਲ਼ ਸਬੰਧਤ ਹੁੰਦੀਆਂ ਗਈਆਂ। ਬੱਚਿਆਂ ਨੂੰ ਨਿਸ਼ਚਾ ਹੋ ਗਿਆ ਕਿ ਕਮਿਊਨਿਸਟ ਦੁੱਧ ਉੱਤੇ ਮਲ਼ਾਈ ਵਾਂਗ ਹਨ, ਲੋਕਾਂ ਦੇ ਸਰਵਉੱਤਮ ਪੁੱਤਰ ਅਤੇ ਧੀਆਂ।

ਬੱਚੇ ਕਮਿਊਨਿਸਟਾਂ ਨਾਲ਼ ਮੁਲਾਕਾਤਾਂ ਕਰਨ ਲੱਗੇ। ਉਹਨਾਂ ਦੇ ਜੀਵਨ ਅਤੇ

ਘੋਲ਼ਾਂ ਦੀਆਂ ਕਹਾਣੀਆਂ ਬੱਚਿਆਂ ਲਈ ਕਮਿਊਨਿਸਟ ਪਾਰਟੀ ਦੇ ਇਤਿਹਾਸ ਦਾ ਹਿੱਸਾ ਬਣ ਗਈਆਂ। ਬੱਚੇ ਪੁਰਾਣੇ ਬਾਲਸ਼ਵਿਕਾਂ ਵ. ਮ. ਬੇਸਕੋਰੋਵੈਨੀ, ਅ. ਮ. ਰਾਦਜ਼ੀਵਿਲ ਜਾਂ ਨ. ਕ. ਗਾਏਚੁਕ ਨਾਲ਼ ਆਪਣੀਆਂ ਮੁਲਾਕਾਤਾਂ ਕਦੀ ਨਹੀਂ ਭੁੱਲਣਗੇ। ਬੱਚੇ ਇਸ ਗੱਲ ਤੋਂ ਬਹੁਤ ਪ੍ਰਭਾਵਤ ਹੋਏ ਇਹ ਸਾਡੇ ਪਿੰਡ ਦੇ ਸਾਥੀ ਵਸਨੀਕ ਸੋਵੀਅਤ ਸੱਤ੍ਹਾ ਦੇ ਪੰਘੂੜੇ ਕੋਲ਼ ਖੜੇ ਹੋਏ ਸਨ ਅਤੇ ਉਹਨਾਂ ਕਿਰਤੀਆਂ ਅਤੇ ਕਿਸਾਨਾਂ ਦੀ ਜਿੱਤ ਲਈ ਖ਼ੂਨ ਡੋਲ੍ਹਿਆ ਸੀ। ਬੱਚਿਆਂ ਨੇ ਅਨੁਭਵ ਕੀਤਾ ਕਿ ਕਮਿਊਨਿਸਟ ਦ੍ਰਿੜ੍ਹ ਨਿਸ਼ਚਿਆਂ ਵਾਲ਼ੇ ਲੋਕ ਹੁੰਦੇ ਹਨ। ਇਹਦੇ ਨਾਲ਼ ਹੀ ਹੀ ਨਾਲ਼ ਉਹ ਨਿਰਮਾਣ ਲੋਕ ਹੁੰਦੇ ਹਨ ਅਤੇ ਆਪਣੀ ਵੱਡੀ ਉਮਰ ਦੇ ਬਾਵਜੂਦ ਉਹ ਆਪਣਾ ਬਲ ਅਤੇ ਬੁੱਧੀ ਕਮਿਊਨਿਜ਼ਮ ਦੀ ਉਸਾਰੀ ਵੱਲ ਲਾ ਰਹੇ ਹਨ। ਬੱਚੇ ਰਾਦਜ਼ੀਵਿਲ ਨੂੰ ਸਭ ਤੋਂ ਚੰਗੇ ਸਬਜ਼ੀਆਂ ਉਗਾਉਣ ਵਾਲ਼ੇ ਵਜੋਂ ਅਤੇ ਬੇਸਕੋਰੋਵੈਨੀ ਨੂੰ ਸੋਨੇ ਦੇ ਹੱਥਾਂ ਵਾਲ਼ੇ ਮਨੁੱਖ ਵਜੋਂ ਜਾਣਦੇ ਸਨ—ਉਹ ਸਭ ਤੋਂ ਵੱਧ ਅਨੁਭਵੀ ਮਸ਼ੀਨ-ਚਾਲਕਾਂ ਵਿੱਚੋਂ ਇੱਕ ਸੀ। ਉਹਨੇ ਬੱਚਿਆਂ ਨੂੰ ਦੱਸਿਆ ਕਿਵੇਂ ਪਿੰਡ ਵਿੱਚ ਪੰਚਾਇਤੀ ਫ਼ਾਰਮ ਸਥਾਪਤ ਕੀਤਾ ਗਿਆ, ਕਿਵੇਂ ਕਮਿਊਨਿਸਟਾਂ ਨੇ ਟਰੈਕਟਰ ਚਲਾਉਣੇ ਸਿੱਖੇ, ਸਟੀਅਰਿੰਗ ਵੀਲ ਦੇ ਪਿੱਛੇ ਬੈਠੇ ਅਤੇ ਪੰਚਾਇਤੀ ਫ਼ਾਰਮ ਦੇ ਖੇਤਾਂ ਵਿੱਚ ਪਹਿਲੇ ਸਿਆੜ ਵਾਹੇ।

ਬੇਸਕੋਰੋਵੈਨੀ ਨੇ ਸੋਵੀਅਤ ਲੋਕਾਂ ਦੇ ਸਰਵਉੱਤਮ ਭਵਿੱਖ ਲਈ ਪਾਰਟੀ ਦੇ ਕੰਮ ਸਬੰਧੀ ਬੱਚਿਆਂ ਨਾਲ਼ ਕਈ ਵਾਰ ਗੱਲਬਾਤ ਕੀਤੀ। ਉਹਨੇ ਪੰਚਾਇਤੀ ਫ਼ਾਰਮ ਦੀ ਪਾਰਟੀ ਜੱਥੇਬੰਦੀ ਦੇ ਕੰਮ ਸਬੰਧੀ ਗੱਲ ਕੀਤੀ। ਬੱਚਿਆਂ ਨੂੰ ਪਤਾ ਲੱਗਾ ਕਿ ਪੰਚਾਇਤੀ ਫ਼ਾਰਮ ਦੇ ਕਮਿਊਨਿਸਟ ਝਾੜ ਵਧਾਉਣ ਲਈ ਅਤੇ ਇਹ ਗੱਲ ਨਿਸ਼ਚਿਤ ਬਣਾਉਣ ਲਈ ਕੰਮ ਕਰਦੇ ਹਨ ਕਿ ਪਸ਼ੂ-ਪਾਲ਼ਣ ਫ਼ਾਰਮ ਸਾਡੇ ਲਈ ਵਧੇਰੇ ਮਾਸ, ਦੁੱਧ ਅਤੇ ਮੱਖਣ ਪੈਦਾ ਕਰੇ।

ਮਹਾਨ ਦੇਸ਼-ਭਗਤਕ ਯੁੱਧ ਸਬੰਧੀ ਕਹਾਣੀਆਂ ਵਿਸ਼ੇਸ਼ ਤੌਰ ਉੱਤੇ ਰੌਚਕ ਸਨ। ਬੱਚੇ ਸ. ਅ. ਕੋਵਪਾਕ ਦੀ ਛਾਪਾਮਾਰ ਜੱਥੇਬੰਦੀ ਵਿੱਚ ਹਿੱਸਾ ਲੈਣ ਵਾਲ਼ੇ ਸੋਵੀਅਤ ਯੂਨੀਅਨ ਦੇ ਸੂਰਮੇ ਅ. ਕ. ਤਸਿਮਬਲ ਨੂੰ, ਰੂਮਾਨੀਆ ਅਤੇ ਹੰਗਰੀ ਦੀ ਮੁਕਤੀ ਲਈ ਲੜਾਈਆਂ ਵਿੱਚ ਹਿੱਸਾ ਲੈਣ ਵਾਲ਼ੇ ਸੋਵੀਅਤ ਯੂਨੀਅਨ ਦੇ ਸੂਰਮੇ ਨ. ਸ. ਓਨੋਪਾ ਨੂੰ ਅਤੇ ਸਾਡੇ ਪਿੰਡ ਦੇ ਹੋਰ ਸਾਥੀ ਵਸਨੀਕਾਂ ਨੂੰ ਮਿਲ਼ੇ—ਫ਼ਾਸ਼ਿਜ਼ਮ ਤੋਂ ਸਾਡੀ ਮਾਤ-ਭੂਮੀ ਦੀ ਮੁਕਤੀ ਲਈ ਲੜਾਈ ਦੇ ਸੂਰਮਿਆਂ ਨੂੰ। ਬੱਚਿਆਂ ਦੇ ਮਨਾਂ ਵਿੱਚ ਇਹ ਨਿਸ਼ਚਾ ਪੱਕਾ ਹੋ ਗਿਆ ਕਿ ਲੈਨਿਨਵਾਦੀ ਕਾਜ਼ ਅਤੇ ਲੈਨਿਨਵਾਦੀ ਸੱਚ ਕਮਿਊਨਿਸਟ ਪਾਰਟੀ ਅਤੇ ਲੋਕਾਂ ਦੀ ਕਿਰਤ ਵਿੱਚ ਜਿਊਂਦਾ ਹੈ।

## ਬੰਦੇ ਨੂੰ ਹੋਰਨਾਂ ਸਬੰਧੀ ਫ਼ਿਕਰਮੰਦੀ ਤੋਂ ਬਿਨ੍ਹਾਂ ਇੱਕ ਦਿਨ ਵੀ ਨਹੀਂ ਜਿਊਣਾ ਚਾਹੀਦਾ

ਜੀਵਨ ਦਰਸਾਉਂਦਾ ਹੈ ਕਿ ਜੇ ਬੱਚਾ ਇਹਦੇ ਲਈ ਕੰਮ ਕੀਤੇ ਬਿਨਾਂ, ਆਤਮਕ ਯਤਨ ਕੀਤੇ ਬਿਨਾਂ ਖ਼ੁਸ਼ੀ ਦੀ ਕੇਵਲ "ਖਪਤ" ਹੀ ਕਰੇ ਤਾਂ ਉਹਦਾ ਦਿਲ ਠੰਢਾ, ਨਿਰਦਈ

ਅਤੇ ਬੇਪਰਵਾਹ ਹੋ ਜਾਂਦਾ ਹੈ।

ਬੱਚਿਆਂ ਨੂੰ ਉੱਚ ਬਣਾਉਣ ਵਾਲ਼ੀ ਇੱਕ ਬਹੁਤ ਵੱਡੀ ਸ਼ਕਤੀ ਹੋਰ ਲੋਕਾਂ ਲਈ ਚੰਗਿਆਈ ਸਿਰਜਣਾ ਹੈ। ਸੋਵੀਅਤ ਸਕੂਲ ਦੇ ਵਿੱਦਿਅਕ ਕਾਰਜਾਂ ਵਿੱਚੋਂ ਇੱਕ ਇਹ ਨਿਸ਼ਚਿਤ ਬਣਾਉਣਾ ਹੈ ਕਿ ਬੱਚਾ ਇਹ ਅਨੁਭਵ ਕਰਦਾ ਹੈ ਕਿ ਉਹਦੇ ਦੁਆਲ਼ੇ ਹੋਰ ਲੋਕ ਹਨ ਜਿਨ੍ਹਾਂ ਨੂੰ ਧਿਆਨ, ਕੋਮਲਤਾ, ਹਿਰਦੇ ਦੇ ਨਿੱਘ ਅਤੇ ਹਮਦਰਦੀ ਦੀ ਲੋੜ ਹੈ। ਮੁੱਖ ਗੱਲ ਇਹ ਹੈ ਕਿ ਬੱਚਿਆਂ ਦੀਆਂ ਆਤਮਾਵਾਂ ਇਹਨਾਂ ਲੋਕਾਂ ਤੋਂ ਇੱਕ ਪਾਸੇ ਹੋਕੇ ਲੰਘਣ ਦੀ ਆਗਿਆ ਨਾ ਦੇਣ, ਕਿ ਬੱਚਾ ਹੋਰਨਾਂ ਲਈ ਕੰਮ ਇਸ ਕਰਕੇ ਨਾ ਕਰੇ ਕਿ ਲੋਕ ਉਹਦੇ ਵੱਲ ਧਿਆਨ ਦੇਣਗੇ ਸਗੋਂ ਬੇ.ਗਰਜ਼ ਮੰਤਵਾਂ ਨਾਲ਼ ਕਰੇ।

ਬੱਚੇ ਦੇ ਅੰਤਹਕਰਣ, ਹੋਰਾਂ ਲਈ ਚੰਗਿਆਈ ਕਰਨ ਦੀ ਤੱਤਪਰਤਾ ਹੋਰ ਲੋਕਾਂ ਦੀਆਂ, ਜਿਹੜੇ .ਗਮ ਅਤੇ ਮੁਸੀਬਤ ਦਾ ਸ਼ਿਕਾਰ ਹਨ, ਭਾਵਨਾਵਾਂ ਨੂੰ ਗ੍ਰਹਿਣ ਕਰ ਸਕਣ ਦੀ ਯੋਗਤਾ ਹੈ। ਬੰਦੇ ਦੇ ਅੰਦਰਲੇ ਸੰਸਾਰ ਲਈ ਭਾਵੁਕਤਾ, ਕਿਸੇ ਹੋਰ ਦੀ ਨਾਖੁਸ਼ੀ ਦਾ ਹੁੰਗਾਰਾ ਭਰਨ ਦੀ ਯੋਗਤਾ—ਇਹਦੇ ਨਾਲ਼ ਸਰਵਉੱਚ ਮਨੁੱਖੀ ਖ਼ੁਸ਼ੀ ਸ਼ੁਰੂ ਹੁੰਦੀ ਹੈ, ਜਿਸ ਤੋਂ ਬਿਨਾਂ ਆਤਮਕ ਸੁਹੱਪਣ ਅਸੰਭਵ ਹੈ। **ਖ਼ੁਸ਼ੀ ਦੇ ਸਕੂਲ** ਵਿੱਚ ਮੇਰੇ ਵਿਦਿਆਰਥੀਆਂ ਨੇ ਪਹਿਲਾਂ ਹੀ ਮਾਨਵਤਾ ਦੇ ਵਿਗਿਆਨ ਵੱਲ ਪਹਿਲੇ ਕਦਮ ਪੁੱਟੇ ਸਨਃ ਜਿਨ੍ਹਾਂ ਨੂੰ ਉਹ ਸਧਾਰਨ ਪ੍ਰਸਥਿਤੀਆਂ ਵਿੱਚ ਮਿਲ਼ਦੇ ਉਹਨਾਂ ਦੀਆਂ ਅੱਖਾਂ ਵਿੱਚ .ਗਮ, ਅ.ਫ਼ਸੋਸ, ਉਦਾਸੀ ਅਤੇ ਚਿੰਤਾ ਵੇਖਣੀ ਸਿੱਖ ਲਈ ਸੀ। ਇਹ ਯੋਗਤਾ ਬਾਲ.ਗ ਦੇ ਸਦਾਚਾਰਕ ਨਿਸ਼ਚਿਆਂ ਵਿੱਚ ਤਾਂ ਹੀ ਸ਼ਾਮਲ ਹੁੰਦੀ ਅਤੇ ਆਤਮਕ ਜੀਵਨ ਦਾ ਅਨਿੱਖੜਵਾਂ ਅੰਗ ਬਣ ਜਾਂਦੀ ਹੈ ਜੇ ਬਚਪਨ ਦੇ ਸਾਰੇ ਵਰ੍ਹਿਆਂ ਵਿੱਚ ਇੱਕ ਵੀ ਦਿਨ ਲੋਕਾਂ ਲਈ ਫ਼ਿਕਰਮੰਦੀ ਤੋਂ ਬਿਨਾਂ ਨਾ ਲੰਘਿਆ ਹੋਵੇ।

ਮੈਂ ਆਪਣੇ ਵਿਦਿਆਰਥੀਆਂ ਨੂੰ ਹੋਰ ਲੋਕਾਂ ਦੀਆਂ ਭਾਵਨਾਵਾਂ ਗ੍ਰਹਿਣ ਕਰਨਾ ਸਿਖਾਇਆ ਅਤੇ ਬੱਚੇ ਨੂੰ ਹੋਰ ਲੋਕਾਂ ਦੀ ਥਾਂ ਖੜੇ ਹੋਣ ਅਤੇ ਸਹਾਇਤਾ ਅਤੇ ਧਿਆਨ ਲਈ ਉਹਦੀ ਲੋੜ ਅਨੁਭਵ ਕਰਨਾ ਸਿਖਾਉਣ ਦਾ ਯਤਨ ਕੀਤਾ। ਇਹ ਲਾਜ਼ਮੀ ਹੈ ਕਿ ਕਿਸੇ ਹੋਰ ਬੰਦੇ ਦਾ .ਗਮ ਬੱਚੇ ਦਾ ਨਿੱਜੀ .ਗਮ ਬਣ ਜਾਵੇ; ਇਹ ਲਾਜ਼ਮੀ ਹੈ ਕਿ ਉਹ ਬੱਚੇ ਨੂੰ ਇਸ ਸਬੰਧੀ ਸੋਚਣ ਵੱਲ ਲਾਏ ਕਿ ਉਹ ਉਹਨਾਂ ਦੀ ਸਹਾਇਤਾ ਕਿਵੇਂ ਕਰੇ ਜਿਨ੍ਹਾਂ ਨੂੰ ਲੋੜ ਹੈ। ਨਿੱਜੀ ਸਬੰਧ, ਦੋ ਲੋਕਾਂ ਵਿਚਕਾਰ ਪ੍ਰਸਪਰ ਅਮਲ, ਮਾਨਵਤਾ ਸਿਖਾਉਣ ਵਿੱਚ ਅਸਧਾਰਨ ਤੌਰ ਉੱਤੇ ਮਹੱਤਵਪੂਰਨ ਹਿੱਸਾ ਪਾਉਂਦੇ ਹਨ। ਮਨੁੱਖਜਾਤੀ ਨੂੰ ਪਿਆਰ ਕਰਨਾ ਆਪਣੇ ਗੁਆਂਢੀ ਦੀ ਸਹਾਇਤਾ ਕਰਨ ਨਾਲ਼ੋਂ ਸੌਖਾ ਹੈ। ਮਨੁੱਖੀ ਸ਼ਖ਼ਸੀਅਤ ਦੇ ਸਥੂਲ ਗਿਆਨ ਤੋਂ ਬਿਨਾਂ ਲੋਕਾਂ ਨੂੰ ਜਾਣਨਾ ਅਸੰਭਵ ਹੈ। ਜੇ ਉਹ ਆਪਣੇ ਮਿੱਤਰ ਦੀਆਂ ਉਦਾਸ, ਬੇਨਤੀ ਕਰਦੀਆਂ, ਸੰਤਾਪੀਆਂ ਅੱਖਾਂ ਵਿੱਚ ਡੂੰਘਾ .ਗਮ ਨਹੀਂ ਪੜ੍ਹਦਾ ਤਾਂ ਮਨੁੱਖੀ .ਗਮ ਬੱਚੇ ਦੇ ਦਿਲ ਤੱਕ ਨਹੀਂ ਅੱਪੜਦਾ। ਜਿਹੜਾ ਬੱਚਾ ਮਨੁੱਖੀ ਜੀਵਨ ਦੇ ਸਾਰੇ ਪੱਖ ਨਹੀਂ ਵੇਖਦਾ—ਖ਼ੁਸ਼ੀ ਅਤੇ .ਗਮ ਦੋਵੇਂ—ਉਹ ਕਦੀ ਭਾਵੁਕ ਅਤੇ ਹਮਦਰਦ ਨਹੀਂ ਬਣੇਗਾ।

ਸਾਡੀ ਆਪਣੀ ਸ਼੍ਰੇਣੀ ਵਿੱਚ ਬਹੁਤ .ਗਮ ਸੀ—ਸਾਨੂੰ ਇਹਨੂੰ ਲੱਭਣ ਲਈ ਭਾਲ਼

ਨਾ ਕਰਨੀ ਪਈ। ਹਾਸਾ ਛਣਕਦਾ ਅਤੇ ਖ਼ੁਸ਼ੀ ਦੀ ਭਾਵਨਾ ਦਾ ਰਾਜ ਸੀ ਪਰ ਕੁੱਝ ਬੱਚਿਆਂ ਦੀਆਂ ਅੱਖਾਂ ਉਦਾਸ ਸਨ। ਸਕੂਲ ਆਉਣ ਤੋਂ ਤਿੰਨ ਵਰ੍ਹੇ ਪਿੱਛੋਂ ਵਾਲੀਆ ਦੇ ਪਿਤਾ ਦੀ ਸਿਹਤ ਬਹੁਤ ਖ਼ਰਾਬ ਹੋ ਗਈ। ਨਿੱਕੀ ਕੁੜੀ ਚੁਪੀਤੀ ਅਤੇ ਉਦਾਸ ਹੋ ਗਈ। ਨੀਨਾ ਅਤੇ ਸਾਸ਼ਾ ਦੀ ਮਾਂ ਸਖ਼ਤ ਬਿਮਾਰ ਸੀ ਅਤੇ ਘਰ ਦੇ ਕੰਮ ਵਿੱਚ ਸਹਾਇਤਾ ਦੇਣ ਲਈ ਉਹ ਕਦੀ–ਕਦੀ ਘਰੇ ਰਹਿੰਦੇ। ਸ਼ੂਰਾ ਦੀ ਦਾਦੀ ਬਿਮਾਰ ਹੋ ਗਈ ਅਤੇ ਉਹ ਕਈ ਵਾਰ ਹਸਪਤਾਲ ਵਿੱਚ ਦਾਖ਼ਲ ਹੋਈ, ਪਹਿਲਾਂ ਇੱਕ ਹਫ਼ਤੇ ਲਈ ਅਤੇ ਫਿਰ ਲਗਾਤਾਰ ਕਈ ਕਈ ਮਹੀਨੇ; ਨਿੱਕੇ ਬੱਚੇ ਲਈ ਇਹ ਬਹੁਤ ਵੱਡਾ ਗ਼ਮ ਸੀ। ਦਾਦੀ ਦੀ ਬਿਮਾਰੀ ਦੇ ਦਿਨੀਂ ਸ਼ੂਰਾ ਆਪਣੀ ਮਾਸੀ ਕੋਲ਼ ਰਹਿੰਦਾ, ਉਹ ਬੜੀ ਚੰਗੀ ਇਸਤਰੀ ਸੀ ਜਿਹੜੀ ਸ਼ੂਰਾ ਦਾ ਧਿਆਨ ਰੱਖਦੀ ਪਰ ਦਾਦੀ ਤੋਂ ਵੱਖ ਹੋਣ ਕਾਰਨ ਮੁੰਡੇ ਨੂੰ ਦੁੱਖ ਹੁੰਦਾ। ਇੱਕ ਠੰਢੀ ਸਵੇਰ ਸ਼ੂਰਾ ਨੇ ਆਪਣੀ ਦਾਦੀ ਨੂੰ ਮਿਲ਼ਣ ਜਾਣ ਦਾ ਨਿਰਣਾ ਕੀਤਾ। ਮਾਸੀ ਨੂੰ ਕੁੱਝ ਕਹੇ ਬਿਨਾਂ ਉਹ ਹਸਪਤਾਲ ਗਿਆ। ਰਾਹ ਵਿੱਚ ਉਹ ਬਰਸਾਤ ਵਿੱਚ ਭਿੱਜ ਗਿਆ, ਉਹਨੂੰ ਠੰਢ ਲੱਗ ਗਈ ਅਤੇ ਫਿਰ ਉਹ ਗੰਭੀਰ ਤੌਰ ਉੱਤੇ ਬਿਮਾਰ ਹੋ ਗਿਆ। ਉਹਨੂੰ ਉਸੇ ਹਸਪਤਾਲ ਵਿੱਚ ਦਾਖ਼ਲ ਕੀਤਾ ਗਿਆ ਜਿੱਥੇ ਉਹਦੀ ਦਾਦੀ ਦਾਖ਼ਲ ਸੀ।

ਵੋਲੋਦੀਆ ਦੇ ਪਰਿਵਾਰ ਵਿੱਚ ਇੱਕ ਹਾਦਸਾ ਹੋਇਆ। ਉਹਦੀ ਮਾਂ ਪਲਸਤਰ ਕਰਨ ਦਾ ਕੰਮ ਕਰਦੀ ਸੀ। ਹਰ ਰੋਜ਼ ਉਹ ਬਸ ਉੱਤੇ ਕੰਮ ਕਰਨ ਜਾਂਦੀ। ਬਸੰਤ ਰੁੱਤੇ ਧਰਤੀ ਅਜੇ ਤੱਕ ਬਰਫ਼ ਨਾਲ਼ ਕੱਜੀ ਹੋਈ ਸੀ, ਬੱਸ ਦੀ ਲੋਕਾਂ ਨਾਲ਼ ਭਰੀ ਇੱਕ ਕਾਰ ਨਾਲ਼ ਟੱਕਰ ਹੋ ਗਈ, ਵੋਲੋਦੀਆ ਦੀ ਮਾਂ ਸਖ਼ਤ ਫੱਟੜ ਹੋਈ। ਡਾਕਟਰ ਨੇ ਕਿਹਾ ਕਿ ਉਹ ਆਪਣੀ ਬਾਕੀ ਸਾਰੀ ਉਮਰ ਬਿਮਾਰ ਰਹੇਗੀ। ਉਹਦੇ ਨਾਲ਼ ਹੀ ਨਾਲ਼ ਉਹਦਾ ਦਾਦਾ, ਜਿਸਨੇ ਇਸ ਗੱਲ ਦਾ ਬਹੁਤ ਖ਼ਿਆਲ ਰੱਖਿਆ ਸੀ ਕਿ ਵੋਲੋਦੀਆ ਜੀਵਨ ਵਿੱਚ ਠੀਕ ਰਾਹ ਉੱਤੇ ਚੱਲੇ, ਮਰ ਗਿਆ।

ਕੋਲੀਆ ਦੇ ਟੱਬਰ ਵਿੱਚ ਗ਼ਮ, ਪਰ ਇੱਕ ਹੋਰ ਤਰ੍ਹਾਂ ਦਾ ਗ਼ਮ ਆਇਆ। ਚੋਰੀ ਦਾ ਮਾਲ ਖ਼ਰੀਦਣ ਕਾਰਨ ਉਹਦੇ ਪਿਤਾ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਦੋ ਸਾਲ ਕੈਦ ਦੀ ਸਜ਼ਾ ਦਿੱਤੀ ਗਈ। ਟੱਬਰ ਵਿੱਚ ਸਦਾਚਾਰਕ ਵਾਯੂਮੰਡਲ ਚੰਗੇਰਾ ਹੋ ਗਿਆ ਪਰ ਜੋ ਕੁੱਝ ਹੋਇਆ ਉਸ ਨਾਲ਼ ਬੱਚੇ ਨੂੰ ਧੱਕਾ ਲੱਗੇ ਬਿਨਾਂ ਨਹੀਂ ਸੀ ਰਿਹਾ ਜਾ ਸਕਦਾ।

ਰੋਜ਼ ਜਦੋਂ ਮੈਂ ਬੱਚਿਆਂ ਨੂੰ ਮਿਲ਼ਦਾ ਤਾਂ ਮੈਂ ਉਹਨਾਂ ਦੀਆਂ ਅੱਖਾਂ ਵਿੱਚ ਝਾਕਦਾ। ਵਿੱਦਿਆ ਦੇ ਪੇਚਦਾਰ ਅਮਲ ਵਿੱਚ ਬੱਚੇ ਦੀਆਂ ਉਦਾਸ ਅੱਖਾਂ ਤੋਂ ਵਧੇਰੇ ਔਖਾ ਕੀ ਹੋ ਸਕਦਾ ਹੈ ? ਜੇ ਬੱਚਾ ਉਦਾਸ ਹੈ ਤਾਂ ਉਹਦਾ ਧਿਆਨ ਉਸ ਪਾਸੇ ਨਹੀਂ ਲੱਗ ਸਕਦਾ ਜੋ ਕੁੱਝ ਸ਼੍ਰੇਣੀ ਵਿੱਚ ਚੱਲ ਰਿਹਾ ਹੈ। ਉਹ ਤਣੀ ਤਰਬ ਵਾਂਗ ਹੈ, ਗ਼ਲਤ ਛੂਹ ਨੁਕਸਾਨ ਪੁਚਾ ਸਕਦੀ ਹੈ। ਹਰ ਬੱਚਾ ਗ਼ਮ ਨੂੰ ਆਪਣੇ ਢੰਗ ਨਾਲ਼ ਅਨੁਭਵ ਕਰਦਾ ਹੈ: ਜੇ ਤੁਸੀਂ ਇੱਕ ਨੂੰ ਦਿਲਾਸਾ ਦਿਓ ਤਾਂ ਉਹਦਾ ਰੌਂ ਸੁਧਰ ਜਾਂਦਾ ਹੈ; ਪਰ ਦਿਆਲ ਸ਼ਬਦ ਹੋਰਨਾਂ ਲਈ ਸੱਜਰੀ ਪੀੜ ਲਿਆਉਂਦੇ ਹਨ। ਅਜਿਹੀਆਂ ਹਾਲਤਾਂ ਵਿੱਚ ਵਿੱਦਿਅਕ ਯੋਗਤਾ ਸਭ ਤੋਂ ਪਹਿਲਾਂ ਮਨੁੱਖੀ ਸਿਆਣਪ ਵਿੱਚ ਹੈ: ਦੁਖੀ ਦਿਲ ਉੱਤੇ ਭਾਰ ਨਾ ਪਾਉਣਾ, ਬੱਚੇ ਲਈ ਨਵਾਂ ਗ਼ਮ ਨਾ

ਲਿਆਉਣਾ, ਉਹਦੀ ਰੂਹ ਦੀਆਂ ਫੱਟੜ ਥਾਵਾਂ ਨੂੰ ਨਾ ਛੂਹਣਾ। ਜਿਹੜਾ ਵਿਦਿਆਰਥੀ ਗ਼ਮ ਕਾਰਨ ਬੌਂਦਲਿਆ ਹੋਇਆ ਹੈ, ਨਿਰਸੰਦੇਹ ਉਹ ਉਸ ਤਰ੍ਹਾਂ ਨਹੀਂ ਪੜ੍ਹ ਸਕਦਾ ਜਿਵੇਂ ਉਹ ਪਹਿਲਾਂ ਪੜ੍ਹਦਾ ਸੀ। ਗ਼ਮ ਸੋਚ ਉੱਤੇ ਦਾਗ਼ ਛੱਡ ਜਾਂਦਾ ਹੈ। ਅਧਿਆਪਕ ਲਈ ਮੁੱਖ ਗੱਲ ਸਭ ਤੋਂ ਪਹਿਲਾਂ ਬੱਚੇ ਦੇ ਗ਼ਮ, ਉਦਾਸੀ ਅਤੇ ਦੁੱਖ ਨੂੰ ਵੇਖਣਾ ਹੈ: ਬੱਚੇ ਦੀ ਰੂਹ ਨੂੰ ਵੇਖਣਾ ਅਤੇ ਅਨੁਭਵ ਕਰਨਾ ਹੈ। ਜਿਸ ਹੱਦ ਤੱਕ ਅਧਿਆਪਕ ਬੱਚੇ ਦੇ ਗ਼ਮ ਨਾਲ਼ ਸਬੰਧਤ ਹੁੰਦਾ ਹੈ, ਜਿਸ ਹੱਦ ਤੱਕ ਉਹ ਬੱਚੇ ਦੀ ਆਤਮਾ ਨੂੰ ਸਮਝਣ ਅਤੇ ਅਨੁਭਵ ਕਰਨ ਦੀ ਯੋਗਤਾ ਰੱਖਦਾ ਜਾਂ ਰੱਖਦੀ ਹੈ, ਉਹ ਅਧਿਆਪਕ ਦੀ ਵਿੱਦਿਅਕ ਯੋਗਤਾ ਦਾ ਅਧਾਰ ਬਣਦੀ ਹੈ।

ਜਿਹੜਾ ਵਿਦਿਆਰਥੀ ਗ਼ਮ ਦਾ ਸ਼ਿਕਾਰ ਹੈ ਤੁਹਾਨੂੰ ਉਹਨੂੰ ਸ਼੍ਰੇਣੀ ਵਿੱਚ ਪ੍ਰਸ਼ਨ ਦਾ ਉੱਤਰ ਦੇਣ ਲਈ ਨਹੀਂ ਕਹਿਣਾ ਚਾਹੀਦਾ, ਨਾ ਉਸ ਤੋਂ ਇਕਾਗਰਤਾ ਅਤੇ ਮਿਹਨਤ ਦੀ ਮੰਗ ਕਰਨੀ ਚਾਹੀਦੀ ਹੈ। ਤੁਹਾਨੂੰ ਇਹ ਨਹੀਂ ਪੁੱਛਣਾ ਚਾਹੀਦਾ ਕਿ ਕੀ ਵਾਪਰਿਆ ਹੈ, ਬੱਚੇ ਲਈ ਗੱਲ ਕਰਨਾ ਔਖਾ ਹੋਵੇਗਾ। ਜੇ ਬੱਚੇ ਨੂੰ ਅਧਿਆਪਕ ਵਿੱਚ ਭਰੋਸਾ ਹੈ, ਜੇ ਅਧਿਆਪਕ ਉਹਦਾ ਮਿੱਤਰ ਹੈ ਤਾਂ ਬੱਚਾ ਜੋ ਕੁੱਝ ਕਹਿ ਸਕਦਾ ਹੈ ਦੱਸੇਗਾ। ਜੇ ਉਹ ਚੁੱਪ ਹੈ ਤਾਂ ਬੱਚੇ ਦੇ ਦੁਖੀ ਦਿਲ ਨੂੰ ਨਾ ਛੂਹੋ।... ਵਿੱਦਿਆ ਵਿੱਚ ਸਭ ਤੋਂ ਔਖਾ ਕੰਮ ਭਾਵਨਾ ਸਿਖਾਉਣਾ ਹੈ ਅਤੇ ਬੱਚੇ ਦੀ ਉਮਰ ਜਿੰਨੀ ਵਡੇਰੀ ਹੋਵੇਗੀ, ਅਲੰਕਾਰਕ ਭਾਸ਼ਾ ਵਿੱਚ, ਅਧਿਆਪਕ ਲਈ ਉਹਦੇ ਦਿਲ ਦੀਆਂ ਤਰਬਾਂ ਛੂਹਣਾ, ਜਿਨ੍ਹਾਂ ਦਾ ਛਣਕਾਉਣਾ ਇੰਨੀਆਂ ਉੱਚ ਭਾਵਨਾਵਾਂ ਪੈਦਾ ਕਰਦਾ ਹੈ, ਉਨਾ ਹੀ ਔਖਾ ਹੁੰਦਾ ਹੈ।

ਬੱਚੇ ਨੂੰ ਅਨੁਭਵ ਕਰਨਾ, ਬੰਦੇ ਦੀਆਂ ਅੱਖਾਂ ਵਿੱਚ ਉਹਦੇ ਨੇੜੇ ਕਿਸੇ ਬੰਦੇ ਦਾ ਅੰਦਰਲਾ ਸੰਸਾਰ ਵੇਖਣਾ ਸਿਖਾਉਣ ਲਈ ਇਹ ਲਾਜ਼ਮੀ ਹੈ ਕਿ ਅਧਿਆਪਕ ਬੱਚਿਆਂ ਦੀਆਂ ਭਾਵਨਾਵਾਂ, ਸਭ ਤੋਂ ਪਹਿਲਾਂ ਗ਼ਮ ਦਾ ਸਤਿਕਾਰ ਕਰਨ ਯੋਗ ਹੋਵੇ। ਕਿਸੇ ਵੱਡੇ ਬੰਦੇ ਵੱਲੋਂ ਕਿਸੇ ਹਲਕੀ-ਫੁਲਕੀ ਦਲੀਲ ਨਾਲ਼, ਜਿਹਾ ਕਿ ਅਸੀਂ ਬਾਲਗ਼ ਜਾਣਦੇ ਹਾਂ ਕਿਵੇਂ ਤੁਸੀਂ ਬੱਚੇ ਆਪਣੇ ਗ਼ਮ ਨੂੰ ਬਹੁਤ ਵਧਾ-ਚੜ੍ਹਾ ਦੇਂਦੇ ਹੋ, ਗ਼ਮ ਦੀ ਭਾਵਨਾ ਨੂੰ ਤੋੜਨਾ ਨਾਲ਼ੋਂ ਵਧੇਰੇ ਗੰਦੀ ਗੱਲ ਬਾਲਗ਼ਾਂ ਅਤੇ ਬੱਚਿਆਂ ਵਿਚਾਕਰ ਭਾਵੁਕ-ਸਦਾਚਾਰਕ ਸਬੰਧਾਂ ਵਿੱਚ ਹੋ ਹੀ ਨਹੀਂ ਸਕਦੀ।

ਸਭ ਤੋਂ ਪਹਿਲਾਂ ਤੁਹਾਨੂੰ ਬੱਚਿਆਂ ਦੀਆਂ ਭਾਵਨਾਵਾਂ ਚੇਤੇ ਰੱਖਣੀਆਂ ਚਾਹੀਦਆਂ ਹਨ। ਕਿਸੇ ਵਿਸ਼ੇਸ਼ ਢੰਗ ਨਾਲ਼ ਇਹ ਸਿਖਾਉਣਾ ਸੰਭਵ ਨਹੀਂ। ਅਜਿਹਾ ਅਧਿਆਪਕ ਵਿੱਚ ਭਾਵੁਕ-ਸਦਾਚਾਰਕ ਵਿਕਾਸ ਦੀ ਉੱਚੀ ਪੱਧਰ ਕਾਰਨ ਹੁੰਦਾ ਹੈ। ਬੱਚੇ ਦਾ ਗ਼ਮ ਭਾਵੇਂ ਕਿਸੇ ਸੋਮੇ ਤੋਂ ਉਪਜੇ, ਉਸ ਵਿੱਚ ਸਦਾ ਕੁੱਝ ਸਾਂਝਾ ਹੁੰਦਾ ਹੈ: ਬੇਰੌਣਕ, ਉਦਾਸ ਅੱਖਾਂ ਜਿਹੜੀਆਂ ਗ਼ੈਰ-ਬਚਗਾਨਾ ਚਿੰਤਾ, ਬੇਪਰਵਾਹੀ, ਨਿਢਾਲਤਾ ਅਤੇ ਇੱਕਲਾਪੇ ਵਿੱਚ ਲੜਖੜਾ ਰਹੀਆਂ ਹਨ। ਨਾਖ਼ੁਸ਼ੀ ਵਿੱਚੋਂ ਲੰਘ ਰਿਹਾ ਬੱਚਾ ਆਪਣੇ ਸਾਥੀਆਂ ਦੀਆਂ ਖੇਡਾਂ ਜਾਂ ਜੀਅ-ਪਰਚਾਵਾ ਨਹੀਂ ਵੇਖਦਾ; ਕੋਈ ਗੱਲ ਉਹਦੇ ਮਨ ਨੂੰ ਉਦਾਸ ਵਿਚਾਰਾਂ ਤੋਂ ਪਰ੍ਹਾਂ ਨਹੀਂ ਲਿਜਾ ਸਕਦੀ। ਸਭ ਤੋਂ ਸੂਖਮ ਸਹਾਇਤਾ ਕਰਨ ਵਾਲ਼ੀ ਸਰਵਉੱਤਮ ਗੱਲ ਬਸ ਉਹਦੇ ਧੁਰ-ਅੰਦਰਲੀ ਹੋਂਦ

ਦੀਆਂ ਡੂੰਘਾਈਆਂ ਨੂੰ ਛੂਹੇ ਬਿਨਾਂ ਉਹਦੇ ਗ਼ਮ ਵਿੱਚ ਖ਼ਿਆਲ ਬਣਨਾ ਹੈ। ਭੱਦਾ ਦਖ਼ਲ ਕੁੜੱਤਣ ਪੈਦਾ ਕਰੇਗਾ ਅਤੇ ਦਿਲ ਨਾ ਢਾਉਣ, ਆਪਣੇ ਉੱਤੇ ਕਾਬੂ ਪਾਉਣ, ਜਿਵੇਂ ਉਹਦੇ ਪਿੱਛੇ ਕੋਈ ਸੱਚੀ ਮਨੁੱਖੀ ਭਾਵਨਾ ਨਾ ਹੋਵੇ, ਦੀਆਂ ਨਸੀਹਤਾਂ ਨੂੰ ਬੱਚੇ ਬੇਜੋੜ ਸਮਝਦੇ ਹਨ।...

ਬੱਚਿਆਂ ਨੂੰ ਅਨੁਭਵ ਕਰਨਾ ਸਿਖਾਉਣ ਦੇ ਅਰਥ ਹਨ ਸਭ ਤੋਂ ਪਹਿਲਾਂ ਉਹਨਾਂ ਨੂੰ ਖ਼ੁਦ ਆਪਣੀਆਂ ਭਾਵੁਕ-ਸਦਾਚਾਰਕ ਪੱਧਰਾਂ ਦੇਣਾ। ਬੰਦੇ ਦੀ ਆਤਮਕ ਪ੍ਰਸਥਿਤੀ ਸਮਝੇ ਬਿਨਾਂ ਭਾਵੁਕ ਪੱਧਰਾਂ ਅਸੰਭਵ ਹਨ ਅਤੇ ਅਜਿਹੀ ਸੂਝ ਬੱਚੇ ਨੂੰ ਤਾਂ ਆਉਂਦੀ ਹੈ ਜਦੋਂ ਉਹ ਬੜੇ ਸੋਗੀ ਢੰਗ ਨਾਲ਼ ਆਪਣੇ ਆਪ ਨੂੰ ਉਸ ਬੰਦੇ ਦੀ ਥਾਂ ਰੱਖਦਾ ਹੈ ਜਿਹੜਾ ਗ਼ਮ ਜਾਂ ਚਿੰਤਾ ਦਾ ਸ਼ਿਕਾਰ ਹੈ।

ਜਦੋਂ ਸਾਸ਼ਾ ਦੀ ਦਾਦੀ ਬਿਮਾਰ ਹੋਈ ਤਾਂ ਉਹ ਉਦਾਸ ਅਤੇ ਚਿੰਤਾਤੁਰ ਸੀ ਅਤੇ ਇਹਦੇ ਨਾਲ਼ ਹੀ ਨਾਲ਼ ਸ਼ੱਕੀ ਵੀ: ਜੇ ਤੁਸੀਂ ਉਹਨੂੰ ਕੁੱਝ ਕਹਿੰਦੇ ਤਾਂ ਉਹ ਤ੍ਰਭਕ ਪੈਂਦਾ ਕਿਵੇਂ ਕਿਸੇ ਨੇ ਉਹਦੀ ਦੁਖਦੀ ਰਗ ਛੂਹ ਦਿੱਤੀ ਹੋਵੇ। ਇੱਕ ਦਿਨ ਮੈਂ ਵੇਖਿਆ ਉਹਦੀਆਂ ਵੱਡੀਆਂ ਕਾਲ਼ੀਆਂ ਅੱਖਾਂ ਵਿੱਚ ਹੰਝੂ ਭਰ ਆਏ। ਬੱਚਿਆਂ ਮੈਨੂੰ ਕਿਹਾ: "ਸਾਸ਼ਾ ਰੋ ਰਿਹਾ ਹੈ।" ਇਹ ਆਸ ਕਰਨਾ ਕਿ ਬੱਚਾ ਆਪਣੇ ਸਾਥੀਆਂ ਜਾਂ ਕਿਸੇ ਬਾਲਗ਼ ਲਈ ਕੇਵਲ ਇਸ ਕਰਕੇ ਹਮਦਰਦੀ ਨਾਲ਼ ਭਰਿਆ ਹੋਇਆ ਹੈ ਕਿ ਉਹ ਬੱਚਾ ਹੈ, ਸਿੱਧੜ ਗੱਲ ਹੋਵੇਗਾ। ਜਿਵੇਂ ਬੱਚਿਆਂ ਨੂੰ ਪਹਿਲੇ ਕਦਮ ਪੁੱਟਣੇ ਸਿਖਾਏ ਜਾਂਦੇ ਹਨ ਉਸੇ ਤਰ੍ਹਾਂ ਕਿਸੇ ਦਾ ਦੁੱਖ ਆਪਣਾ ਬਣਾ ਕੇ ਸਮਝਣਾ ਵੀ ਸਿਖਾਉਣਾ ਪੈਂਦਾ ਹੈ। ਕਿਸੇ ਦਾ ਦੁੱਖ ਆਪਣਾ ਕਰਕੇ ਮੰਨਣਾ ਬੋਧ ਦੇ ਸਭ ਤੋਂ ਸੂਖਮ ਖੇਤਰਾਂ ਵਿੱਚੋਂ ਇੱਕ ਹੈ—ਬੰਦੇ ਦੇ ਦਿਲ ਅਤੇ ਮਨ ਨਾਲ਼ ਬੱਧਾ। ਅਨੁਭਵੀ ਅਧਿਆਪਕ ਦੇ ਅਸਲ੍ਹਾਖ਼ਾਨੇ ਵਿੱਚ ਦੂਜਿਆਂ ਦਾ ਦੁੱਖ ਆਪਣੇ ਕਰਕੇ ਸਮਝਣਾ ਸਿਖਾਉਣ ਲਈ ਬਲਵਾਨ ਸਾਧਨ ਹੋਣਾ ਚਾਹੀਦਾ ਹੈ—ਭਾਸ਼ਾ।

ਮੈਂ ਉਹ ਘੜੀ ਚੁਣੀ ਜਦੋਂ ਸਾਸ਼ਾ ਕਮਰੇ ਵਿੱਚ ਨਹੀਂ ਸੀ ਅਤੇ ਬੱਚਿਆਂ ਨੂੰ ਕਿਹਾ: "ਜੇ ਕਿਸੇ ਬੰਦੇ ਨੂੰ ਕੋਈ ਗ਼ਮ ਹੋਵੇ ਤਾਂ ਤੁਸੀਂ ਹੈਰਾਨੀ ਪ੍ਰਗਟ ਨਾ ਕਰੋ ਅਤੇ ਇਸ ਸਮੇਂ ਸਾਸ਼ਾ ਨੂੰ ਬਹੁਤ ਵੱਡਾ ਗ਼ਮ ਲੱਗਾ ਹੈ। ਉਹਦਾ ਇੱਕੋ-ਇੱਕ ਨੇੜੇ ਦਾ ਰਿਸ਼ਤੇਦਾਰ ਉਹਦੀ ਦਾਦੀ ਹੈ। ਉਹਨੂੰ ਆਪਣੀ ਮਾਂ ਦਾ ਚੇਤਾ ਨਹੀਂ ਅਤੇ ਉਹਦੀ ਦਾਦੀ ਬਿਮਾਰ ਹੋ ਗਈ ਹੈ। ਹੋ ਸਕਦਾ ਹੈ ਉਹ ਉਹਨੂੰ ਹਸਪਤਾਲ ਲੈ ਜਾਣ ਫਿਰ ਉਹਦੇ ਕੋਲ਼ ਕੀ ਬਾਕੀ ਰਹਿ ਜਾਵੇਗਾ? ਉਹਦੀ ਥਾਂ ਆਪਣੇ ਆਪ ਨੂੰ ਰੱਖੋ ਅਤੇ ਤੁਸੀਂ ਵੇਖੋਗੇ ਕਿ ਉਹ ਕਿੰਨਾ ਦੁਖੀ ਹੈ। ਤੁਹਾਨੂੰ ਉਹ ਬੁੱਢਾ ਚੇਤੇ ਹੈ ਜਿਸਨੂੰ ਅਸੀਂ ਸੜਕ ਦੇ ਕੰਢੇ ਮਿਲ਼ੇ ਸਾਂ? ਕੀ ਤੁਹਾਨੂੰ ਚੇਤੇ ਹੈ ਉਹਦੀਆਂ ਅੱਖਾਂ ਕਿੰਨੀਆਂ ਦੁਖੀ ਸਨ? ਤੁਸਾਂ ਅਨੁਭਵ ਕੀਤਾ ਕਿ ਬੁੱਢਾ ਦੁਖੀ ਹੈ। ਤੁਸੀਂ ਆਪਣੇ ਮਿੱਤਰ ਦੀਆਂ ਅੱਖਾਂ ਵਿੱਚ ਦੁੱਖ ਕਿਉਂ ਨਹੀਂ ਵੇਖਦੇ? ਤੁਸਾਂ ਵੇਖਿਆ ਹੈ ਕਿ ਹੁਣ ਕੁੱਝ ਦਿਨਾਂ ਤੋਂ ਸਾਸ਼ਾ ਚੁੱਪ ਅਤੇ ਸੋਚਵਾਨ ਰਿਹਾ ਹੈ। ਉਹ ਸ਼੍ਰੇਣੀ ਦੇ ਕਮਰੇ ਵਿੱਚ ਬੈਠਾ ਹੁੰਦਾ ਹੈ ਪਰ ਉਹਦੇ ਵਿਚਾਰ ਆਪਣੀ ਦਾਦੀ ਦੇ ਮੰਜੇ ਕੋਲ਼ ਹੁੰਦੇ ਹਨ। ਜੇ ਉਹ ਕੁੱਝ ਦਿਨ ਘਰ ਹੀ ਰਹੇ ਤਾਂ ਇਸ ਗੱਲ ਉੱਤੇ ਹੈਰਾਨ ਨਾ ਹੋਣਾ ਕਿ ਉਹ ਸਕੂਲੇ ਨਹੀਂ ਆਇਆ। ਬੰਦੇ ਲਈ ਆਪਣੇ ਗ਼ਮ ਦੀ ਗੱਲ ਕਰਨਾ ਔਖਾ

ਹੁੰਦਾ ਹੈ ਅਤੇ ਆਮ ਤੌਰ ਉੱਤੇ ਜੇ ਤੁਸੀਂ ਵੇਖੋ ਕਿ ਕੋਈ ਬੰਦਾ ਉਦਾਸ ਜਾਂ ਦੁਖੀ ਹੈ, ਘੋਖਵੇਂ ਪ੍ਰਸ਼ਨ ਨਾ ਪੁੱਛੋ। ਉਹਦੀ ਸਹਾਇਤਾ ਕਰਨ ਲਈ ਕੁੱਝ ਕਰੋ। ਕਿਸੇ ਬੰਦੇ ਦੇ ਫੱਟਾਂ ਉੱਤੇ ਲੂਣ ਨਾ ਛਿੜਕੋ। ਜੇ ਤੁਹਾਨੂੰ ਪਤਾ ਹੋਵੇ ਕਿ ਤੁਹਾਡੀ ਸ਼੍ਰੇਣੀ ਦੇ ਕਿਸੇ ਬੱਚੇ ਉੱਤੇ ਕੋਈ ਬਦਕਿਸਮਤੀ ਆ ਪਈ ਹੈ ਤਾਂ ਅਜਿਹੇ ਢੰਗ ਨਾਲ਼ ਵਿਚਰੋ ਕਿ ਤੁਹਾਡੀ ਕੋਈ ਹਰਕਤ ਜਾਂ ਬੋਲ ਉਹਦੇ ਗ਼ਮ ਵਿੱਚ ਵਾਧਾ ਨਾ ਕਰੇ। ਇੱਕ ਗੱਲ ਹੋਰ—ਇਸ ਸਬੰਧੀ ਸੋਚੋ ਕਿ ਤੁਸੀਂ ਸਾਸ਼ਾ ਅਤੇ ਉਹਦੀ ਦਾਦੀ ਦੀ ਸਹਾਇਤਾ ਕਿਵੇਂ ਕਰ ਸਕਦੇ ਹੋ। ਪਰ ਤੁਹਾਡੀ ਸਹਾਇਤਾ ਬੜਬੋਲੀ ਨਹੀਂ ਹੋਣੀ ਚਾਹੀਦੀ: ਤੁਹਾਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਤੁਸੀਂ ਕਿੰਨੇ ਚੰਗੇ ਹੋ ਕਿਉਂਕਿ ਤੁਸੀਂ ਆਪਣੇ ਮਿੱਤਰ ਦੀ ਸਹਾਇਤਾ ਕਰ ਰਹੇ ਹੋ। ਆਪਣੀ ਚੰਗਿਆਈ ਦੀ ਨੁਮਾਇਸ਼ ਕਰਨਾ ਕਦੀ ਚੰਗੀ ਗੱਲ ਨਹੀਂ ਹੁੰਦੀ। ਜੇ ਤੁਹਾਡਾ ਦਿਲ ਤੁਹਾਨੂੰ ਇਹ ਨਹੀਂ ਕਹਿੰਦਾ ਕਿ ਤੁਸੀਂ ਆਪਣੇ ਮਿੱਤਰ ਦੀ ਸਹਾਇਤਾ ਕਰੋ ਤਾਂ ਚੰਗਿਆਈ ਦਾ ਕੋਈ ਪ੍ਰਗਟਾਅ ਤੁਹਾਨੂੰ ਚੰਗੇ ਲੋਕ ਨਹੀਂ ਬਣਾ ਸਕਦਾ।"

ਸਾਸ਼ਾ ਕਮਰੇ ਵਿੱਚ ਵਾਪਸ ਆ ਗਿਆ ਅਤੇ ਮੈਂ ਉਸ ਸਬੰਧੀ ਹੋਰ ਗੱਲ ਨਾ ਕੀਤੀ। ਬੱਚਿਆਂ ਭਾਪ ਲਿਆ ਕਿ ਮੈਂ ਕਿਉਂ ਕਿਸੇ ਹੋਰ ਗੱਲ ਸਬੰਧੀ ਬੋਲਣ ਲੱਗ ਪਿਆ ਸਾਂ। ਅੱਧੀ ਛੁੱਟੀ ਸਮੇਂ ਉਹ ਵਿਚਾਰ ਕਰਨ ਲੱਗ ਪਏ ਕਿ ਉਹ ਮੁੰਡੇ ਅਤੇ ਉਹਦੀ ਦਾਦੀ ਦੀ ਸਹਾਇਤਾ ਕਿਵੇਂ ਕਰਨ। ਬੱਚੇ ਉਹਦੇ ਲਈ ਸਿਉ ਅਤੇ ਮੱਛੀ ਲਿਆਏ ਅਤੇ ਜਦੋਂ ਉਹਦੀ ਦਾਦੀ ਹਸਪਤਾਲ ਲਿਜਾਈ ਗਈ ਅਤੇ ਸਾਸ਼ਾ ਆਪਣੀ ਮਾਸੀ ਕੋਲ਼ ਰਹਿਣ ਲੱਗ ਪਿਆ ਤਾਂ ਬੱਚੇ ਅਕਸਰ ਉਹਨੂੰ ਮਿਲ਼ਣ ਜਾਂਦੇ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਨਿੱਕੇ ਮੁੰਡੇ ਨੂੰ ਮੀਂਹ ਵਿੱਚ ਭਿੱਜਣ ਕਾਰਨ ਠੰਢ ਲੱਗ ਗਈ ਹੈ ਅਤੇ ਉਹ ਹਸਪਤਾਲ ਵਿੱਚ ਆਪਣੀ ਦਾਦੀ ਦੇ ਨਾਲ਼ ਪਿਆ ਹੈ ਤਾਂ ਉਹ ਬਹੁਤ ਦੁਖੀ ਹੋਏ। ਆਪਣੇ ਸਕੂਲ ਤੋਂ ਇੱਕ ਵਿਹਲੇ ਦਿਨ ਅਸੀਂ ਸਾਰੇ ਹਸਪਤਾਲ ਗਏ। ਬੱਚੇ ਆਪਣੇ ਲਈ ਫਲ਼ ਅਤੇ ਪੇਸਟਰੀਆਂ ਲਿਆਏ ਅਤੇ ਸ਼ੂਰਾ ਇੱਕ ਚਾਕਲੇਟ ਲਿਆਇਆ ਜਿਹੜਾ ਉਹਦਾ ਪਿਤਾ ਉਹਦੇ ਲਈ ਲਿਆਇਆ ਸੀ। ਅਸੀਂ ਅੱਧਾ ਦਿਨ ਉੱਥੇ ਠਹਿਰੇ ਅਤੇ ਸਾਰੇ ਬੱਚੇ ਵਾਰਡ ਵਿੱਚ ਸਾਸ਼ਾ ਨੂੰ ਵੇਖਣ ਗਏ।

ਇਸ ਗੱਲ ਨੇ ਮੈਨੂੰ ਖ਼ੁਸ਼ ਕੀਤਾ ਪਰ ਤੌਖ਼ਲਾ ਵੀ ਜਗਾਇਆ। ਇਹ ਸਾਰਾ ਕੁੱਝ ਸਮੂਹਕ ਮਨੋਵੇਗ ਦਾ ਸਿੱਟਾ ਸੀ। ਕੁੱਝ ਬੱਚੇ ਆਪਣੇ ਮਿੱਤਰ ਵੱਲ ਇਸ ਲਈ ਜਾਣਾ ਚਾਹੁੰਦੇ ਸਨ ਕਿ ਉਹਨਾਂ ਦੇ ਚੰਗੇ ਕੰਮ ਵੱਲ ਧਿਆਨ ਦਿੱਤਾ ਜਾਵੇ। ਵੋਲੋਦੀਆ ਨੇ ਕਿਹਾ ਕਿ ਉਹ ਸਾਸ਼ਾ ਲਈ ਆਪਣੇ ਨਵੇਂ ਸਕੇਟ ਲੈ ਆਵੇਗਾ ਜਿਹੜੇ ਉਹਦੇ ਪਿਤਾ ਨੇ ਉਹਦੇ ਲਈ ਖ਼ਰੀਦੇ ਸਨ ਅਤੇ ਉਹ ਉਹਨੂੰ ਹਸਪਤਾਲ ਵਿੱਚ ਦੇ ਦੇਵੇਗਾ।

"ਤੇਰੇ ਪਿਤਾ ਨੇ ਕਿਹਾ ਸੀ ਕਿ ਤੂੰ ਉਹਨੂੰ ਦੇ ਸਕਦੈ ?" ਮੈਂ ਪੁੱਛਿਆ।

"ਹਾਂ", ਉਹਨੇ ਕਿਹਾ।

"ਤਾਂ ਹਸਪਤਾਲ ਨਾਲ਼ ਲਿਆਉਣ ਦੀ ਕੀ ਲੋੜ ਹੈ ? ਅੱਜ-ਕੱਲ੍ਹ ਤਾਂ ਸਾਸ਼ਾ ਉਹਨੂੰ ਵਰਤ ਨਹੀਂ ਸਕਦਾ ਜਦੋਂ ਉਹ ਠੀਕ ਹੋ ਗਿਆ ਤਾਂ ਉਹਨੂੰ ਘਰ ਜਾਕੇ ਦੇ ਦੇਵੀਂ।"

ਵੋਲੋਦੀਆ ਨੇ ਸਾਸ਼ਾ ਨੂੰ ਸਕੇਟ ਨਾ ਦਿੱਤੇ। ਅੰਦਰਲੀ ਪ੍ਰੇਰਨਾ ਬਹੁਤ ਕਮਜ਼ੋਰ

ਸੀ।... ਇਸ ਘਟਨਾ ਨੇ ਮੈਨੂੰ ਦਿਆਲਤਾ, ਦਿਲ ਦਾ ਨਿੱਘ ਅਤੇ ਹਮਦਰਦੀ ਦੀ ਸਿੱਖਿਆ ਸਬੰਧੀ ਸੋਚਣ ਵੱਲ ਲਾਇਆ। ਇਹ ਬੜੀਆਂ ਸੂਖਮ ਅਤੇ ਪੇਚਦਾਰ ਗੱਲਾਂ ਹਨ। ਮੈਂ ਨਿੱਕੇ ਬੰਦੇ ਨੂੰ ਪਹਿਲਾਂ ਤੋਂ ਗਿਣ-ਮਿਣੇ ਬਦਲੇ ਲਈ ਨਹੀਂ ਸਗੋਂ ਚੰਗਾ ਕੰਮ ਕਰਨ ਦੀ ਲੋੜ ਕਾਰਨ ਚੰਗਾ ਕਰਨ ਵੱਲ ਕਿਵੇਂ ਲਾ ਸਕਦਾ ਹਾਂ? ਚੰਗਿਆਈ ਲਈ ਇਸ ਮੰਨੋਵੇਗ ਦਾ ਤੱਤ ਕੀ ਹੈ ਅਤੇ ਇਹ ਕਿੱਥੋਂ ਆਉਂਦਾ ਹੈ? ਨਿਰਸੰਦੇਹ ਹਮਦਰਦੀ ਸਿਖਾਉਂਦੇ ਹੋਏ ਸਮੂਹਕ ਆਤਮ ਪ੍ਰੇਰਨਾ ਬਹੁਤ ਲਖਾਇਕ ਹੈ। ਕੁੱਝ ਵੀ ਹੋਵੇ ਇਹ ਲਾਜ਼ਮੀ ਹੈ ਕਿ ਦੂਜੇ ਦੇ ਦੁੱਖ ਨੂੰ ਆਪਣਾ ਕਰਕੇ ਜਾਣਨਾ ਹਰ ਬੱਚੇ ਦੇ ਆਤਮਕ ਜੀਵਨ ਦੇ ਨਿੱਜੀ ਖੇਤਰ ਵਿੱਚ ਦਾਖ਼ਲ ਹੋ ਜਾਵੇ।

ਮੈਂ ਇਸ ਗੱਲ ਦਾ ਯਤਨ ਕੀਤਾ ਕਿ ਮੇਰੇ ਸਾਰੇ ਵਿਦਿਆਰਥੀ ਚੰਗੇ ਕੰਮ ਕਰਨ, ਆਪਣੇ ਸਾਥੀਆਂ, ਹੋਰ ਲੋੜਵੰਦ ਲੋਕਾਂ ਦੀ ਸਹਾਇਤਾ ਕਰਨ, ਅਜਿਹਾ ਅੰਦਰਲੀ ਲੋੜ ਅਤੇ ਸੰਤੋਖ ਦੀ ਡੂੰਘੀ ਭਾਵਨਾ ਦੇ ਅਨੁਭਵ ਕਾਰਨ ਕਰਨ। ਸ਼ਾਇਦ ਇਹ ਸਦਾਚਾਰਕ ਵਿੱਦਿਆ ਵਿੱਚ ਸਭ ਤੋਂ ਔਖੀ ਗੱਲ ਹੈ: ਬੰਦੇ ਨੂੰ ਚੰਗਾ ਕੰਮ ਕਰਨਾ ਸਿਖਾਉਣਾ ਅਤੇ ਅਜਿਹਾ ਇਸ ਢੰਗ ਨਾਲ਼ ਕਰਨ ਦੀ ਖਰੀ ਸਲਾਹ ਦੇਣੋਂ ਸੰਕੋਚ ਕਰਨਾ। ਇਹ ਗੱਲ ਅਮਲ ਵਿੱਚ ਕਿਵੇਂ ਲਿਆਈ ਜਾ ਸਕਦੀ ਹੈ? ਜਾਪਦਾ ਹੈ ਮੁੱਖ ਗੱਲ ਬੱਚੇ ਦੀ ਅੰਦਰਲੀ ਸ਼ਕਤੀ ਨੂੰ ਵਿਕਸਤ ਕਰਨਾ ਹੈ, ਤਾਂ ਜੋ ਇਸ ਸਦਕਾ ਬੰਦਾ ਚੰਗਾ ਕੰਮ ਕੀਤੇ ਬਿਨਾਂ ਰਹਿ ਹੀ ਨਹੀਂ ਸਕਦਾ, ਅਰਥਾਤ ਉਹਨੂੰ ਦੂਜੇ ਦਾ ਗ਼ਮ ਆਪਣਾ ਬਣਾਉਣਾ ਸਿਖਾਉਣਾ। ਪਰ ਅਜਿਹਾ ਕਿਵੇਂ ਕੀਤਾ ਜਾਂਦਾ ਹੈ? ਅਜਿਹੇ ਨੁੱਕਤੇ ਉੱਤੇ ਕਿਵੇਂ ਅੱਪੜਿਆ ਜਾ ਸਕਦਾ ਹੈ ਕਿ ਉਹਦਾ ਗ਼ਮ ਵੇਖ ਕੇ ਬੱਚੇ ਆਪਣੇ ਆਪ ਨੂੰ ਉਹਦੀ ਥਾਂ ਰੱਖ ਦੇਂਦੇ ਹਨ ਤਾਂ ਜੋ ਨਿੱਕੇ ਬੱਚੇ ਦੀ ਸ਼ਖ਼ਸੀਅਤ ਉਸ ਬੰਦੇ ਦੀ ਸ਼ਖ਼ਸੀਅਤ ਨਾਲ਼ ਇੱਕ-ਮਿਕ ਹੋ ਜਾਂਦੀ ਹੈ ਜਿਹੜਾ ਗ਼ਮ ਭੋਗ ਰਿਹਾ ਹੈ।

ਆਤਮਕ ਜੀਵਨ ਅਤੇ ਬੱਚਿਆਂ ਦੇ ਅੰਤਰ-ਸਬੰਧਾਂ ਦੇ ਸਭ ਤੋਂ ਔਖੇ ਅਤੇ ਪੇਚਦਾਰ ਖੇਤਰਾਂ ਨੂੰ ਅਰਪਤ ਸਾਡੀਆਂ ਅਧਿਆਪਕਾਂ ਦੀ ਇਕਤ੍ਰਤਾਵਾਂ ਹੌਲ਼ੀ-ਹੌਲ਼ੀ ਮਨੋ-ਵਿਗਿਆਨਕ ਗੋਸ਼ਟੀ ਵਿੱਚ ਤਬਦੀਲ ਹੋ ਗਈਆਂ। ਨਾ ਕੇਵਲ ਮੁੱਢਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੇ ਹੀ ਸਗੋਂ ਮਿਡਲ ਅਤੇ ਉੱਚੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੇ ਵੀ ਹਿੱਸਾ ਲਿਆ। ਸਾਡੀ ਚਿੰਤਾ ਦਾ ਵਿਸ਼ਾ **ਬੰਦਾ** ਸੀ— ਬੱਚਾ, ਗਭਰੇਟ, ਜੁਆਨ। ਅਸਾਂ ਮਨੋ-ਵਿਗਿਆਨਕ ਗੋਸ਼ਟੀ ਵਿੱਚ ਰਿਪੋਰਟਾਂ ਪੜ੍ਹੀਆਂ ਅਤੇ ਨਿਸ਼ਚਿਤ ਬੱਚਿਆਂ ਦੇ ਅੰਦਰਲੇ ਸੰਸਾਰ ਸਬੰਧੀ, ਉਹਨਾਂ ਦੇ ਬੌਧਿਕ, ਸਦਾਚਾਰਕ, ਭਾਵੁਕ, ਸਰੀਰਕ ਅਤੇ ਸੁਹਜ-ਸੁਆਦੀ ਵਿਕਾਸ ਦੇ ਸੋਮਿਆਂ ਸਬੰਧੀ, ਇਸ ਸਬੰਧੀ ਸੂਚਨਾ ਦਿੱਤੀ ਕਿ ਉਹਨਾਂ ਸਕੂਲ ਤੋਂ ਪਹਿਲਾਂ ਦੇ ਵਰ੍ਹੇ ਕਿਹੋ ਜਿਹੇ ਵਾਯੂਮੰਡਲ ਵਿੱਚ ਬਿਤਾਏ ਅਤੇ ਇਹਦਾ ਉਹਨਾਂ ਦੇ ਤਰਕ, ਸੋਚਣ, ਭਾਵਨਾਵਾਂ, ਇੱਛਾ, ਆਚਰਣ ਅਤੇ ਨਿੱਜੀ ਨਿਸ਼ਚਿਆਂ ਉੱਤੇ ਕੀ ਪ੍ਰਭਾਵ ਪੈਂਦਾ ਹੈ। ਮੁੱਢਲੇ ਸਕੂਲ ਦੇ ਅਧਿਆਪਕਾਂ ਦੀਆਂ ਰਿਪੋਰਟਾਂ ਨੇ ਮਿਡਲ ਅਤੇ ਉੱਪਰਲੀਆਂ ਸ਼੍ਰੇਣੀਆਂ ਦੇ ਅਧਿਆਪਕਾਂ ਨੂੰ ਤਿਆਰ ਕੀਤਾ, ਉਹਨਾਂ ਨੂੰ ਗਭਰੇਟਾਂ ਅਤੇ ਗੱਭਰੂਆਂ ਅਤੇ ਮੁਟਿਆਰਾਂ ਉੱਤੇ ਪ੍ਰਭਾਵ ਪਾਉਣ ਯੋਗ ਬਣਾਇਆ। ਹਰ ਗੱਲ ਇਸ ਸਮੂਹਕ ਨਿਸ਼ਚੇ ਨੂੰ ਮਜ਼ਬੂਤ ਕੀਤਾ

ਕਿ ਜਿਹੜੇ ਬੰਦੇ ਨੂੰ ਅਸੀਂ ਵਿੱਦਿਆ ਦੇ ਰਹੇ ਹਾਂ, ਉਹਦੇ ਸਾਰੇ ਅਧਿਆਪਕਾਂ ਦੇ ਪ੍ਰਭਾਵ ਦੇ ਖੇਤਰ ਵਿੱਚ ਹੋਣ ਲਈ ਇਹ ਲਾਜ਼ਮੀ ਹੈ ਕਿ ਹਰ ਅਧਿਆਪਕ ਨੂੰ ਹਰ ਵਿਕੋਲਤਰੇ ਵਿਦਿਆਰਥੀ ਦਾ ਡੂੰਘਾ ਮੁਕੰਮਲ ਗਿਆਨ ਹੋਵੇ।

ਅਸਾਂ ਵੇਖਿਆ ਕਿ ਕੁੱਝ ਬੱਚਿਆਂ ਦੇ ਅੰਦਰਲੇ ਸੰਸਾਰ ਦੇ ਅਤਿ-ਅੰਤ ਪੇਚਦਾਰ ਖੇਤਰਾਂ ਨੂੰ ਸਮਝਣ ਲਈ ਦੋ ਜਾਂ ਤਿੰਨ ਘੰਟੇ ਕਾਫ਼ੀ ਨਹੀਂ ਸਨ। ਇਉਂ ਕੋਲੀਆ ਦੀ ਸ਼ਖ਼ਸੀਅਤ ਸਬੰਧੀ ਮੇਰੀ ਰਿਪੋਰਟ ਪਿੱਛੋਂ ਕੁੱਝ ਹੋਰ ਅਧਿਆਪਕਾਂ ਨੇ ਮੇਰੇ ਲੱਛਣੀਕਰਨ ਵਿੱਚ ਕੁੱਝ ਵਾਧੇ ਕੀਤੇ: ਬੱਚਾ ਸਕੂਲ ਵਿੱਚ ਜੋ ਕੁੱਝ ਵੇਖਦਾ ਹੈ ਉਹ ਉਹਨੂੰ ਆਪਣੇ ਭਾਵੁਕ ਸੰਸਾਰ ਵਿੱਚ ਕਿਵੇਂ ਸਮਝਦਾ, ਦੂਜੇ ਸ਼ਬਦਾਂ ਵਿੱਚ, ਉਹ ਲੋਕਾਂ ਵਿਚਕਾਰ ਸਬੰਧਾਂ ਨੂੰ ਅਤੇ ਹੋਰ ਲੋਕਾਂ ਨਾਲ਼ ਆਪਣੇ ਸਬੰਧਾਂ ਨੂੰ ਕਿਵੇਂ ਸਮਝਦਾ ਹੈ। ਅਸੀਂ ਚੰਗੇ ਕੰਮ ਕਰਨ ਦੀ ਅੰਦਰਲੀ ਪ੍ਰੇਰਨਾ ਸਬੰਧੀ ਅਤੇ ਇਸ ਸਬੰਧੀ ਕਿ ਬੱਚਾ ਆਪਣੇ ਆਪ ਨੂੰ ਦੂਜਿਆਂ ਲਈ ਚੰਗਾ ਕਰਨ ਵੱਲ ਕਿਵੇਂ ਲਾਉਂਦਾ ਹੈ ਇੱਕ ਬੜੇ ਰੌਚਕ ਅਤੇ, ਕਈ ਅਧਿਆਪਕਾਂ ਦੀ ਰਾਏ ਵਿੱਚ, ਨਵੇਂ ਸਿੱਟੇ ਉੱਤੇ ਅੱਪੜੇ।

ਜਿੰਨਾ ਵਧੇਰੇ ਬੱਚੇ ਗ਼ਮ ਦੇ ਸ਼ਿਕਾਰ ਆਪਣੇ ਮਿੱਤਰਾਂ ਲਈ ਹਮਦਰਦੀ ਵਿਖਾਉਂਦੇ, ਓਨਾਂ ਵਧੇਰੇ ਉਹਨਾਂ ਦੇ ਦਿਲ ਭਾਵੁਕ ਬਣ ਜਾਂਦੇ। ਫ਼ਰਵਰੀ ਦੇ ਇੱਕ ਠੰਢੇ ਦਿਨ, ਜਦੋਂ ਬੱਚੇ ਤੀਜੀ ਸ਼੍ਰੇਣੀ ਵਿੱਚ ਸਨ, ਮੀਸ਼ਾ, ਕੋਲੀਆ ਅਤੇ ਲਾਰੀਸਾ ਨੱਠਦੇ ਹੋਏ ਮੇਰੇ ਘਰ ਆਏ। ਉਹ ਕਿਸੇ ਗੱਲ ਸਬੰਧੀ ਪ੍ਰੇਸ਼ਾਨ ਸਨ।

"ਵਾਨੀਆ ਦਾ ਭਰਾ ਲੇਓਨੀਆ ਮਰ ਗਿਐ," ਕਾਤੀਆ ਨੇ ਕਿਹਾ। "ਉਹਨਾਂ ਉਹਦੇ ਪਿਤਾ ਨੂੰ ਤਾਰ ਭੇਜੀ ਏ ਅਤੇ ਉਹ ਕਜ਼ਾਖ਼ਸਤਾਨ* ਜਾ ਰਿਹੈ। ਅਸੀਂ ਕੀ ਕਰੀਏ ?"

ਬੱਚਿਆਂ ਦੀਆਂ ਅੱਖਾਂ ਬੇਨਤੀ ਕਰ ਰਹੀਆਂ ਸਨ: ਸਾਨੂੰ ਸਾਡੇ ਮਿੱਤਰ ਦੀ ਸਹਾਇਤਾ ਕਰਨਾ ਸਿਖਾਓ!

ਉਸੇ ਦਿਨ ਸਾਨੂੰ ਪਤਾ ਲੱਗਾ ਕਿ ਤਰਾਸਦੀ ਕਿਵੇਂ ਵਾਪਰੀ। ਲੇਓਨੀਆ, ਜਿਹੜਾ ਅਠਾਰਾਂ ਵਰ੍ਹਿਆਂ ਦਾ ਟਰੈਕਟਰ ਡਰਾਈਵਰ ਸੀ, ਤੂੜੀ ਲੈਕੇ ਪਸ਼ੂ-ਪਾਲਣ ਵਾਲ਼ੇ ਫ਼ਾਰਮ ਵੱਲ ਜਾ ਰਿਹਾ ਸੀ। ਰਾਹ ਵਿੱਚ ਉਹ ਬਰਫ਼ਾਨੀ ਝੱਖੜ ਵਿੱਚ ਫਸ ਗਿਆ। ਉਹ ਟਰੈਕਟਰ ਉੱਥੇ ਹੀ ਛੱਡ ਕੇ ਪਿੰਡ ਜਾ ਸਕਦਾ ਸੀ, ਜਿਹੜਾ ਸੜਕ ਤੋਂ ਬਹੁਤਾ ਦੂਰ ਨਹੀਂ ਸੀ, ਪਰ ਇਹ ਸੋਚ ਕੇ ਕਿ ਝੱਖੜ ਛੇਤੀ ਹੀ ਖ਼ਤਮ ਹੋ ਜਾਵੇਗਾ ਅਤੇ ਉਹ ਤੂੜੀ ਸਮੇਂ ਸਿਰ ਫਾਰਮ ਤੱਕ ਪੁਚਾ ਦੇਵੇਗਾ, ਉਹ ਨਾ ਗਿਆ। ਪਰ ਝੱਖੜ ਹੋਰ ਤੇਜ਼ ਹੋ ਗਿਆ। ਲੇਓਨੀਆ ਟਰੈਕਟਰ ਦੇ ਡੱਬੇ ਵਿੱਚ ਯਖ਼ ਹੋਕੇ ਮਰ ਗਿਆ। ਕਈ ਦਿਨ ਵਾਨੀਆ ਸਕੂਲ ਵਿੱਚ ਨਹੀਂ ਆਇਆ ਬੱਚੇ ਉਦਾਸ ਸਨ: ਉਹਨਾਂ ਦਾ ਚਹਿਕਣਾ ਬੰਦ ਹੋ ਗਿਆ। ਹਰ ਇੱਕ ਸੋਚ ਰਿਹਾ ਸੀ ਉਹ ਆਪਣੇ ਮਿੱਤਰ ਦੀ ਸਹਾਇਤਾ ਕਿਵੇਂ ਕਰਨ ? ਕਿਸੇ ਨੇ ਤਜਵੀਜ਼ ਪੇਸ਼ ਕੀਤੀ ਕਿ ਉਹਦੇ ਘਰ ਜਾਇਆ ਜਾਵੇ। ਮੈਂ ਇਹਦੇ ਵਿਰੁੱਧ ਸਲਾਹ ਦਿੱਤੀ, "ਮੁੰਡਾ ਅਤੇ ਉਹਦੀ ਮਾਂ ਅਤੇ ਪਿਉ ਅਤੇ ਭਰਾ

---

** **ਕਜ਼ਾਖ਼ਸਤਾਨ** — ਕਜ਼ਾਖ਼ ਸੋਵੀਅਤ ਸੋਲਸਿਟ ਗਣਰਾਜ, ਦੱਖਣ ਵਿੱਚ ਇੱਕ ਸੰਘ ਗਣਰਾਜ। — **ਸੰਪਾ:***

ਅਤੇ ਭੈਣਾਂ ਵੱਡੇ ਗ਼ਮ ਦਾ ਸ਼ਿਕਾਰ ਹਨ। ਜੇ ਅਸੀਂ ਉਹਨਾਂ ਦੇ ਘਰ ਗਏ ਤਾਂ ਉਹਦੀ ਮਾਂ ਚੇਤੇ ਕਰੇਗੀ ਕਿ ਕਿਵੇਂ ਲੇਓਨੀਆ ਸਕੂਲੇ ਪੜ੍ਹਦਾ ਸੀ ਅਤੇ ਉਹਨੂੰ ਵਧੇਰੇ ਗ਼ਮ ਹੋਵੇਗਾ। ਅਸੀਂ ਕੁੱਝ ਸਮਾਂ ਪਾਕੇ, ਜਦੋਂ ਉਹਦੀ ਮਾਂ ਦੀ ਹਾਲਤ ਸੁਧਰ ਜਾਵੇਗੀ ਵਾਨੀਆ ਨੂੰ ਮਿਲ਼ਣ ਜਾਵਾਂਗੇ ਅਤੇ ਜਦੋਂ ਉਹ ਸਕੂਲੇ ਮੁੜ ਆਵੇ ਤਾਂ ਇਹ ਨਾ ਪੁੱਛਣਾ ਕਿ ਉਹਦਾ ਭਰਾ ਕਿਵੇਂ ਮਰਿਆ। ਉਹਦੇ ਲਈ ਇਸ ਸਬੰਧੀ ਸੋਚਣਾ ਅਤੇ ਗੱਲ ਕਰਨੀ ਔਖੀ ਹੋਵੇਗਾ। ਵਾਨੀਆ ਵੱਲ ਧਿਆਨ ਦੇਣਾ ਅਤੇ ਉਹਦੇ ਕੰਮ ਆਉਣਾ ਅਤੇ ਉਹਨੂੰ ਹੋਰ ਦੁੱਖ ਪੁਚਾਉਣ ਲਈ ਕੁੱਝ ਨਾ ਕਰਨਾ।"

ਜਦੋਂ ਵਾਨੀਆ ਦਾ ਪਿਤਾ ਕਜ਼ਾਖ਼ਸਤਾਨ ਤੋਂ ਮੁੜਿਆ ਤਾਂ ਉਹਨੇ ਮੈਨੂੰ ਦੱਸਿਆ ਕਿ ਨਵ-ਤੋੜ ਭੋਂ ਦੇ ਪਿੰਡ ਵਿੱਚ ਇੱਕ ਸੜਕ ਦਾ ਨਾਂ ਉਹਦੇ ਸਭ ਤੋਂ ਵੱਡੇ ਪੁੱਤਰ ਦੇ ਨਾਂ ਉੱਤੇ ਰੱਖਿਆ ਗਿਆ ਹੈ। ਪਿਉ ਨੇ ਮੈਨੂੰ ਇਹ ਦੱਸਿਆ ਅਤੇ ਮੈਂ ਇਹ ਗੱਲ ਬੱਚਿਆਂ ਅੱਗੇ ਦੁਹਰਾਈ। ਉਸ ਸਮੇਂ ਸਾਡੀ ਸ਼੍ਰੇਣੀ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਦੀ ਤਿਆਰੀ ਕਰ ਰਹੀ ਸੀ। ਬੱਚਿਆਂ ਨੇ ਇਸ ਸਬੰਧੀ ਸੋਚਿਆ ਕਿ ਉਹ ਆਪਣੇ ਦਸਤੇ ਅਤੇ ਉਹਦੀਆਂ ਤਿੰਨ ਟੁਕੜੀਆਂ ਨੂੰ ਕਿਸਦਾ ਨਾਂ ਦੇਣ ਅਤੇ ਉਹਨਾਂ ਆਪ ਉਹ ਗੱਲ ਸੋਚੀ ਜਿਸਦੀ ਮੈਨੂੰ ਆਸ ਸੀ: ਕਿ ਜਿਸ ਟੁਕੜੀ ਵਿੱਚ ਵਾਨੀਆ ਹੋਵੇ, ਉਹਦਾ ਨਾਂ ਉਹਦੇ ਭਰਾ ਲਿਓਨਿਦ ਦੇ ਨਾਂ ਉੱਤੇ ਰੱਖਿਆ ਜਾਵੇ, ਜਿਹੜਾ ਆਪਣੀ ਡਿਊਟੀ ਦੇਂਦਾ ਮਰਿਆ ਸੀ। ਨਿੱਕਾ ਮੁੰਡਾ ਇਹ ਖ਼ਬਰ ਆਪਣੀ ਮਾਂ ਤੱਕ ਲੈ ਗਿਆ। ਮੈਂ ਬੱਚਿਆਂ ਨੂੰ ਕਿਹਾ ਕਿ ਉਹ ਇੱਕ ਐਲਬਮ ਤਿਆਰ ਕਰਨ ਜਿਸ ਵਿੱਚ ਸਾਡੇ ਵਿੱਚੋਂ ਹਰ ਇੱਕ ਸਕੂਲ ਸਬੰਧੀ ਕੁੱਝ ਨਾ ਕੁੱਝ ਵਾਹੇਗਾ। ਨਿਸ਼ਚੇ ਹੀ ਹਰ ਬੱਚਾ ਲਿਓਨਿਦ ਅਤੇ ਉਹਦੇ ਸਕੂਲੀ ਵਰ੍ਹਿਆਂ ਨਾਲ਼ ਸਬੰਧਤ ਕੁੱਝ ਵਾਹੁਣਾ ਚਾਹੁੰਦਾ ਸੀ। ਵਡੇਰੇ ਬੱਚਿਆਂ ਨੇ ਸਾਨੂੰ ਸਿਉ ਦਾ ਉਹ ਰੁੱਖ ਵਿਖਾਇਆ ਜਿਹੜਾ ਉਹਨੇ ਉਦੋਂ ਲਾਇਆ ਸੀ ਜਦੋਂ ਉਹ ਤੀਜੀ ਸ਼੍ਰੇਣੀ ਵਿੱਚ ਪੜ੍ਹਦਾ ਸੀ। ਭੌਤਿਕ-ਵਿਗਿਆਨ ਦੇ ਕਮਰੇ ਵਿੱਚ ਅਸਾਂ ਕਰੇਨ ਦਾ ਉਹ ਮਾਡਲ ਵੇਖਿਆ, ਜਿਹੜਾ ਲਿਓਨਿਦ ਅਤੇ ਉਹਦੇ ਮਿੱਤਰਾਂ ਨੇ ਬਣਾਇਆ ਸੀ। ਲਿਓਨਿਦ ਨੂੰ ਪੰਛੀਆਂ ਨਾਲ਼ ਪਿਆਰ ਸੀ ਅਤੇ ਇਸ ਗੱਲ ਦਾ ਚੇਤਾ ਸਕੂਲ ਵਿੱਚ ਸੱਜਰਾ ਸੀ ਕਿ ਲਿਓਨਿਦ ਅਤੇ ਉਹਦੀ ਟੁਕੜੀ ਨੇ ਕਬੂਤਰਾਂ ਲਈ ਲੱਕੜੀ ਦਾ ਖੁੱਡਾ ਬਣਾਇਆ ਸੀ। ਬੱਚਿਆਂ ਨੇ ਇਹ ਸਾਰੀਆਂ ਗੱਲਾਂ ਐਲਬਮ ਵਿੱਚ ਲਿਖੀਆਂ। ਮੈਂ ਲਿਓਨਿਦ ਦਾ ਚਿੱਤਰ ਬਣਾਇਆ। ਅਸੀਂ ਐਲਬਮ ਉਹਦੀ ਮਾਂ ਕੋਲ਼ ਲੈ ਗਏ। ਸੁਗ਼ਾਤ ਉਹਦੇ ਲਈ ਅਮੋਲ ਸੀ: ਉਹ ਖ਼ੁਸ਼ ਸੀ ਕਿ ਸਕੂਲ ਉਹਦੇ ਪੁੱਤਰ ਦੀ ਯਾਦ ਕਾਇਮ ਰੱਖ ਰਿਹਾ ਸੀ। ਅਸਾਂ ਜਿਹੜੀ ਟੁਕੜੀ ਦਾ ਨਾਂ ਲਿਓਨਿਦ ਦੇ ਨਾਂ ਉੱਤੇ ਰੱਖਿਆ ਉਹਦੇ ਲਈ ਵੀ ਇਹੋ ਜਿਹੀ ਹੀ ਐਲਬਮ ਬਣਾਈ।

ਇਸ ਗੱਲ ਦੀ ਬਹੁਤ ਮਹੱਤਤਾ ਹੈ ਕਿ ਦਿਆਲ ਭਾਵਨਾਵਾਂ ਅਤੇ ਚੰਗੇ ਕੰਮ ਕੇਵਲ ਵਿਖਾਵਾ ਨਾ ਬਣਾ ਦਿੱਤੇ ਜਾਣ। ਜੋ ਕੁੱਝ ਕੀਤਾ ਗਿਆ ਹੈ ਉਸ ਸਬੰਧੀ ਘੱਟ ਤੋਂ ਘੱਟ ਗੱਲ ਕੀਤੀ ਜਾਣੀ ਚਾਹੀਦੀ ਹੈ, ਚੰਗੇ ਕੰਮਾਂ ਲਈ ਕੋਈ ਸ਼ਲਾਘਾ ਨਹੀਂ ਹੋਣੀ ਚਾਹੀਦੀ। ਵਿੱਦਿਅਕ ਕੰਮ ਤੋਂ ਇਹ ਮੰਗਾਂ ਕੀਤੀਆਂ ਜਾਂਦੀਆਂ ਹਨ। ਸਭ ਤੋਂ ਖ਼ਤਰਨਾਕ ਗੱਲ ਇਹ ਹੈ ਕਿ ਆਪਣੇ ਮਨ ਵਿੱਚ ਬੱਚਾ ਆਪਣੇ ਅਮਲਾਂ ਨੂੰ ਸੂਰਮਾ ਅਤੇ ਸ਼ਲਾਘਾਯੋਗ ਸਮਝਣ ਲੱਗ ਪਵੇ। ਵਧੇਰੇ ਵਾਰ ਇੱਥੇ ਕਸੂਰ ਸਕੂਲ ਦਾ ਹੁੰਦਾ ਹੈ। ਇੱਕ ਬੱਚੇ ਨੂੰ ਦਸ ਕੋਪੀਕ ਦਾ ਸਿੱਕਾ

ਲੱਭਾ, ਜਿਹੜਾ ਕਿਸੇ ਦਾ ਡਿੱਗ ਪਿਆ ਸੀ ਅਤੇ ਉਹ ਇਹ ਸ਼੍ਰੇਣੀ ਵਿੱਚ ਲਿਆਇਆ ਅਤੇ ਸਾਰਿਆਂ ਨੂੰ ਪਤਾ ਲੱਗ ਗਿਆ ਕਿ ਉਹਨੇ ਅਜਿਹਾ ਕੀਤਾ ਹੈ। ਇਹ ਮੈਨੂੰ ਇੱਕ ਰੌਚਕ ਘਟਨਾ ਯਾਦ ਦਿਵਾਉਂਦੀ ਹੈ ਜਿਹੜੀ ਗੁਆਂਢਲੇ ਸਕੂਲਾਂ ਵਿੱਚੋਂ ਇੱਕ ਵਿੱਚ ਵਾਪਰੀ। ਇੱਕ ਕੁੜੀ ਪੰਜ ਕੋਪੀਕ ਲਿਆਈ ਜਿਹੜੇ ਉਹਨੂੰ ਸ਼੍ਰੇਣੀ ਦੇ ਕਮਰੇ ਵਿੱਚ ਲੱਭੇ ਸਨ ਅਤੇ ਅਧਿਆਪਕ ਨੇ ਉਹਦੀ ਬਹੁਤ ਸ਼ਲਾਘਾ ਕੀਤੀ।... ਫਿਰ ਅਗਲੀ ਅੱਧੀ ਛੁੱਟੀ ਸਮੇਂ ਤਿੰਨ ਕੁੜੀਆਂ ਅਤੇ ਇੱਕ ਮੁੰਡਾ ਨੱਠਦੇ ਹੋਏ ਅਧਿਆਪਕ ਕੋਲ਼ ਆਏ, ਉਹ ਸਾਰੇ ਦਾਹਵਾ ਕਰ ਰਹੇ ਸਨ ਕਿ ਉਹਨਾਂ ਨੂੰ ਪੈਸੇ ਲੱਭੇ ਹਨ ਜਿਹੜੇ ਉਹਨਾਂ ਦੇ ਸਾਥੀਆਂ ਤੋਂ ਗੁਆਚ ਗਏ ਸਨ। ਇੱਕ ਕੋਲ਼ ਇੱਕ ਕੋਪੀਕ ਸੀ ਅਤੇ ਬਾਕੀਆਂ ਕੋਲ਼ ਦੋ-ਦੋ ਸਨ। ਉਹ ਸ਼ਲਾਘਾ ਕੀਤੇ ਜਾਣ ਦੀ ਉਡੀਕ ਕਰ ਰਹੇ ਸਨ ਪਰ ਅਧਿਆਪਕ ਨੇ ਅਨੁਭਵ ਕੀਤਾ ਕਿ ਕੁੱਝ ਗੜਬੜ ਹੈ ਅਤੇ ਉਹ ਗ਼ੁੱਸੇ ਹੋਇਆ।... ਇਉਂ ਬੱਚੇ "ਨਿੱਕੇ ਨਿੱਕੇ ਚੰਗੇ ਕੰਮ" ਕਰਨ ਦੇ ਆਦੀ ਹੋ ਜਾਂਦੇ ਹਨ ਅਤੇ ਜੇ ਉਹਨਾਂ ਦੇ ਚੰਗੇ ਕੰਮਾਂ ਲਈ ਉਹਨਾਂ ਦੀ ਸ਼ਲਾਘਾ ਨਾ ਕੀਤੀ ਜਾਵੇ ਤਾਂ ਇਹਦਾ ਸਿੱਟਾ ਗ਼ੁੱਸਾ ਹੁੰਦਾ ਹੈ।

ਦਿਆਲਤਾ ਉਸੇ ਤਰ੍ਹਾਂ ਬੰਦੇ ਲਈ ਸਧਾਰਨ ਪ੍ਰਸਥਿਤੀ ਬਣ ਜਾਣੀ ਚਾਹੀਦੀ ਹੈ ਜਿਵੇਂ ਸੋਚਣਾ। ਇਹ ਲਾਜ਼ਮੀ ਹੈ ਕਿ ਇਹ ਆਦਤ ਬਣ ਜਾਵੇ। ਸਾਡੇ ਅਧਿਆਪਕਾਂ ਦੇ ਸਮੂਹ ਨੇ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਦਿਆਲ, ਸੁਹਿਰਦ ਕੰਮ ਬੱਚਿਆਂ ਦੇ ਦਿਲਾਂ ਵਿੱਚ ਡੂੰਘੀ ਤਸੱਲੀ ਦੀ ਭਾਵਨਾ ਛੱਡ ਜਾਣ। ਅਧਿਆਪਕ ਦੇ ਸ਼ਬਦਾਂ ਅਤੇ ਟੋਲੀ ਦੇ ਰੌਂਅ ਦੇ ਪ੍ਰਭਾਵ ਅਧੀਨ ਕਿਸੇ ਹੋਰ ਮਨੁੱਖ ਦੇ ਅੰਦਰਲੇ ਸੰਸਾਰ ਲਈ ਬਚਪਨ ਵਿੱਚ ਡੂੰਘੀ ਅਨੁਭਵਤਾ ਪੈਦਾ ਹੁੰਦੀ ਹੈ। ਸਾਰੇ ਬੱਚਿਆਂ ਵਿੱਚ ਨਿੱਘੇ ਤਰਸ ਦੇ ਮਨੋਵੇਗ ਅਤੇ ਚੰਗੇ ਕੰਮ ਕਰਨ ਲਈ ਤਤਪਰਤਾ ਪੈਦਾ ਕਰਨਾ ਬਹੁਤ ਮਹੱਤਵਪੂਰਨ ਹੈ। ਪਰ ਇਹ ਮਨੋਵੇਗ ਬੱਚੇ ਨੂੰ ਤਾਂ ਹੀ ਉਚਿਆਉਂਦਾ ਹੈ ਜੇ ਇਹ ਵਿਅਕਤੀਗਤ ਸਰਗਰਮੀ ਦਾ ਰੂਪ ਧਾਰੇ।

ਮੇਰੇ ਵਿਦਿਆਰਥੀ ਆਪਣੇ ਪੁਰਾਣੇ ਮਿੱਤਰ ਦਾਦਾ ਆਂਦਰੇਈ ਨੂੰ ਨਾ ਭੁੱਲੇ। ਸਿਆਲ਼ ਦੇ ਦਿਨਾਂ ਵਿੱਚ ਬੁੱਢਾ ਸਿਆਲ਼ ਦੀ ਮਖਿਆਰੀਆਂ ਪਾਲਣ ਦੀ ਥਾਂ ਦੇ ਨੇੜੇ ਇੱਕ ਨਿੱਕੇ ਜਿਹੇ ਮਕਾਨ ਵਿੱਚ ਰਹਿੰਦਾ। ਬੱਚੇ ਉਹਨੂੰ ਸਿਉ ਅਤੇ ਚਿੱਤਰ ਦੇ ਆਉਂਦੇ। ਦਾਦਾ ਹਰ ਦਿਆਲ ਸ਼ਬਦ ਲਈ ਬਹੁਤ ਰਿਣੀ ਸੀ। ਬੱਚੇ ਅਨੁਭਵ ਕਰਦੇ ਕਿ ਇਕਲਾਪਾ ਕਰੜੀ ਹੋਣੀ ਹੈ ਅਤੇ ਉਹਦਾ ਭਲਾ ਕਰਨ ਦਾ ਯਤਨ ਕਰਦੇ।

ਮਾਰਚ ਦੇ ਇੱਕ ਨਿੱਘੇ ਦਿਨ ਬੱਚੇ ਕਾਹਲ ਨਾਲ਼ ਦਾਦਾ ਆਂਦਰੇਈ ਵੱਲ ਗਏ। ਉਹ ਮਖਿਆਰੀਆਂ ਬਾਹਰ ਕੱਢਣ ਵਿੱਚ ਉਹਦੀ ਸਹਾਇਤਾ ਕਰਨ ਵਾਲ਼ੇ ਸਨ। ਉਹ ਦਿਨ ਹਰ ਇੱਕ ਲਈ ਜਸ਼ਨੀ ਦਿਨ ਸੀ: ਜਦੋਂ ਬੱਚਿਆਂ ਨੇ ਵੇਖਿਆ ਕਿਵੇਂ ਬਸੰਤ ਰੁੱਤ ਦੇ ਸੁਨਹਿਰੀ ਖੰਭਾਂ ਵਾਲ਼ੇ ਨਕੀਬ ਉੱਡਦੇ ਹਨ ਤਾਂ ਉਹ ਬਹੁਤ ਖ਼ੁਸ਼ ਹੋਏ। ਮਖਿਆਰੀਆਂ ਪਾਲਣ ਵਾਲ਼ੀ ਥਾਂ ਜਾਂਦੇ ਹੋਏ ਅਸੀਂ ਪਾਣੀ ਪੀਣ ਲਈ ਇੱਕ ਬੁੱਢੀ ਦੇ ਘਰ ਗਏ। ਉਹਨੇ ਸਾਨੂੰ ਘਰ ਦੀ ਬਣੀ ਪੇਸਟਰੀ ਦਿੱਤੀ ਅਤੇ ਕਿਹਾ ਕਿ ਅਸੀਂ ਵਧੇਰੇ ਵਾਰ ਉਹਨੂੰ ਮਿਲ਼ਣ ਆਇਆ ਕਰੀਏ।

ਯੁੱਧ ਦੇ ਵਰ੍ਹਿਆਂ ਵਿੱਚ ਓਲਗਾ ਫ਼ਿਓਦੋਰੋਵਨਾ ਨੇ ਅਥਾਹ ਗ਼ਮ ਝੱਲਿਆ ਸੀ:

ਉਹਦੇ ਦੋ ਪੁੱਤਰ, ਪਤੀ ਅਤੇ ਭਰਾ ਮਾਰੇ ਗਏ ਅਤੇ ਉਹਦੀ ਧੀ ਫ਼ਾਸਿਸਟ ਜਰਮਨੀ ਦੀਆਂ ਕੋਲੇ ਦੀਆਂ ਖਾਣਾਂ ਵਿੱਚ ਹੱਦੋਂ ਵੱਧ ਕੰਮ ਕਾਰਨ ਮਰ ਗਈ। ਮੈਂ ਬੱਚਿਆਂ ਨੂੰ ਉਹਦੇ ਸਬੰਧੀ ਦੱਸਿਆ ਅਤੇ ਬੱਚੇ ਦਾਦੀ ਓਲਗਾ ਦੇ ਮਿੱਤਰ ਬਣਨਾ ਚਾਹੁੰਦੇ ਸਨ। ਉਹ ਅਕਸਰ ਉਹਨੂੰ ਮਿਲ਼ਣ ਜਾਂਦੇ। ਉਹਨੇ ਬੱਚਿਆਂ ਨੂੰ ਆਪਣੀ ਪਤੀ ਅਤੇ ਪੁੱਤਰਾਂ ਦੇ ਮੈਡਲ ਅਤੇ ਉਹਨਾਂ ਨੂੰ ਮਿਲ਼ੇ ਮਾਣ ਵਿਖਾਏ। ਦਾਦੀ ਓਲਗਾ ਲਈ ਖ਼ੁਸ਼ੀ ਲਿਆਉਣ ਦੀ ਇੱਛਾ ਬੱਚਿਆਂ ਵਿੱਚ ਪੈਦਾ ਹੋ ਗਈ। ਜਿਉਂ ਹੀ ਫਲ਼ਾਂ ਦੇ ਰੁੱਖ ਲਾਉਣ ਦਾ ਸਮਾਂ ਆਇਆ ਅਸਾਂ ਉਹਦੇ ਪੁੱਤਰਾਂ, ਧੀ, ਭਰਾ ਅਤੇ ਪਤੀ ਦੀ ਯਾਦ ਵਿੱਚ ਸਿਉ ਦੇ ਪੰਜ ਰੁੱਖ ਅਤੇ ਇੰਨੇ ਹੀ ਨਾਖਾਂ ਦੇ ਅਤੇ ਸ਼ਾਹਦਾਣੇ ਦੇ ਅਤੇ ਅੰਗੂਰ ਦੀਆਂ ਵੇਲਾਂ ਲਾਈਆਂ। ਫਿਰ ਅਸਾਂ ਖ਼ੁਦ ਦਾਦੀ ਲਈ ਰੁੱਖ ਲਾਇਆ। ਓਲਗਾ ਫ਼ਿਓਦੋਰੋਵਨਾ ਨੇ ਜਿਹੜਾ ਧੰਨਵਾਦ ਅਨੁਭਵ ਕੀਤਾ ਉਹਦੀ ਭਾਵਨਾ ਨੂੰ ਬਿਆਨ ਕਰਨਾ ਔਖਾ ਹੈ। ਹੁਨਾਲ਼ ਦੇ ਗਰਮ ਦਿਨਾਂ ਵਿੱਚ ਅਸੀਂ ਰੁੱਖਾਂ ਨੂੰ ਪਾਣੀ ਦੇਣ ਜਾਂਦੇ ਭਾਵੇਂ ਉਹ ਆਪ ਇਹ ਕੰਮ ਕਰ ਸਕਦੀ ਸੀ। ਹੁਨਾਲ਼ ਵਿੱਚ ਬੱਚੇ ਸਾਰਾ-ਸਾਰਾ ਦਿਨ ਉਹਦੇ ਨਾਲ਼ ਬਿਤਾਉਂਦੇ।

ਦਾਦੀ ਓਲਗਾ ਬੱਚਿਆਂ ਦੀ ਮਿੱਤਰ ਬਣ ਗਈ। ਬੱਚਿਆਂ ਨੇ ਇੱਕ ਵੀ ਜਸ਼ਨ ਉਸਤੋਂ ਬਿਨਾਂ ਨਾ ਮਨਾਇਆ। ਅਸਾਂ ਉਹ ਛਿਣ ਨਾ ਖੁੰਝਾਉਣ ਦਾ ਯਤਨ ਕੀਤਾ ਜਦੋਂ ਉਹਦੇ ਸ਼ਾਹਦਾਣੇ, ਸਿਉ, ਨਾਖਾਂ ਅਤੇ ਅੰਗੂਰ ਪੱਕਦੇ। ਅਸੀਂ ਦਾਦੀ ਦੇ ਫਲ਼ਾਂ ਦੇ ਬਾਗ਼ ਵਿੱਚ ਜਾਂਦੇ, ਪਹਿਲੇ ਪੱਕੇ ਫ਼ਲ ਚੁਗਦੇ ਅਤੇ ਉਹਦੇ ਕੋਲ਼ ਲਿਆਉਂਦੇ। ਜਦੋਂ ਬੱਚੇ ਸੱਤਵੀਂ ਸ਼੍ਰੇਣੀ ਵਿੱਚ ਸਨ ਤਾਂ ਦਾਦੀ ਓਲਗਾ ਗੰਭੀਰ ਤੌਰ ਉੱਤੇ ਬਿਮਾਰ ਹੋ ਗਈ। ਸਕੂਲੀ ਵਰ੍ਹਾ ਖ਼ਤਮ ਹੋਣ ਤੋਂ ਸੱਤ ਦਿਨ ਪਿੱਛੋਂ ਉਹਦੀ ਮੌਤ ਹੋ ਗਈ। ਇਹ ਬੱਚਿਆਂ ਲਈ ਬੜੇ ਦੁੱਖ ਦੀ ਗੱਲ ਸੀ। ਕੁੱਝ ਸਮਾਂ ਪਿੱਛੋਂ ਸਾਨੂੰ ਪਤਾ ਲੱਗਾ ਕਿ ਓਲਗਾ ਫ਼ਿਓਦੋਰੋਵਨਾ ਆਪਣੀ ਵਸੀਅਤ ਵਿੱਚ ਆਪਣਾ ਘਰ ਅਤੇ ਫਲ਼ਾਂ ਦਾ ਬਾਗ਼ ਬੱਚਿਆਂ ਨੂੰ ਦੇ ਗਈ ਹੈ। ਇਸ ਗੱਲ ਨੇ ਪੰਚਾਇਤੀ ਫ਼ਾਰਮ ਦੇ ਮੁਖੀ ਨੂੰ ਬਹੁਤ ਪ੍ਰੇਸ਼ਾਨ ਕੀਤਾ: ਇਸ ਗੱਲ ਦਾ ਅਰਥ ਕੀ ਲਿਆ ਜਾਵੇ ਕਿ ਬੱਚੇ ਮਕਾਨ ਅਤੇ ਫਲ਼ਾਂ ਦੇ ਬਾਗ਼ ਦੇ ਮਾਲਕ ਹਨ ? ਪੰਚਾਇਤੀ ਫ਼ਾਰਮ ਦੇ ਮੈਂਬਰਾਂ ਨੇ ਇਹ ਪ੍ਰਸ਼ਨ ਹੱਲ ਕਰਨ ਵਿੱਚ ਸਹਾਇਤਾ ਦਿੱਤੀ ਜਿਹੜਾ ਕਿਸੇ ਕਨੂੰਨੀ ਮੱਦ ਹੇਠ ਨਹੀਂ ਸੀ ਆਉਂਦਾ। ਉਹਨਾਂ ਕਿਹਾ ਕਿ ਬੱਚੇ ਭੋਂ ਦੇ ਨਿੱਕੇ ਟੋਟੇ ਨਾਲ਼ ਚੰਗੇ ਕੰਮ ਕਰਨ। ਅਸਾਂ ਦਾਦੇ ਆਂਦਰੇਈ ਨੂੰ ਉਸ ਮਕਾਨ ਵਿੱਚ ਰਹਿਣ ਲਈ ਕਿਹਾ ਅਤੇ ਉਹ ਬੜੀ ਖ਼ੁਸ਼ੀ ਨਾਲ਼ ਉੱਥੇ ਰਹਿਣ ਲੱਗ ਪਿਆ: ਇਹ ਉਹਦੀ ਮਖਿਆਰੀਆਂ ਪਾਲਣ ਵਾਲ਼ੀ ਥਾਂ ਤੋਂ ਦੂਰ ਨਹੀਂ ਸੀ। ਜਦੋਂ ਉਹ ਚੌਥੀ ਸ਼੍ਰੇਣੀ ਵਿੱਚ ਸਨ ਤਾਂ ਵਾਰੀਆ ਅਤੇ ਜ਼ੀਨਾ ਨੇ ਅਕਤੂਬਰਵਾਦੀ* ਬੱਚਿਆਂ ਨਾਲ਼ ਮਿੱਤਰਤਾ ਪਾ ਲਈ ਅਤੇ ਉਹਨਾਂ ਨੂੰ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਲਈ ਤਿਆਰ ਕੀਤਾ। ਬੱਚੇ ਪੂਰਾ-ਪੂਰਾ ਦਿਨ ਆਪਣੇ ਫਲ਼ਾਂ ਦੇ ਬਾਗ਼ ਵਿੱਚ ਬਿਤਾਉਂਦੇ।

ਮਾਂ ਲਈ ਇਹ ਬੜੇ ਗ਼ਮ ਦੀ ਗੱਲ ਹੈ ਕਿ ਉਹਦਾ ਪੁੱਤਰ ਆਪਣੀ ਮਾਤ-ਭੂਮੀ

*ਅਕਤੂਬਰਵਾਦੀ ਬੱਚੇ* — *ਸੱਤ ਤੋਂ ਨੌਂ ਸਾਲ ਤੱਕ ਦੀ ਉਮਰ ਦੇ ਬੱਚੇ, ਪਹਿਲੀ ਤੋਂ ਤੀਜੀ ਸ਼੍ਰੇਣੀ ਵਿੱਚ ਪੜ੍ਹਨ ਵਾਲ਼ੇ, ਜਿਹੜੇ ਅਕਤੂਬਰਵਾਦੀ ਨਾਂ ਦੀ ਜੱਥੇਬੰਦੀ ਦੇ ਮੈਂਬਰ ਹੁੰਦੇ ਹਨ।* —**ਅਨੁ:**

ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਲੜਾਈ ਵਿੱਚ ਮਾਰਿਆ ਜਾਵੇ। ਸ਼ਾਲਾ, ਸਾਡੇ ਬੱਚੇ ਇਹ ਗ਼ਮ ਅਨੁਭਵ ਕਰਨ ਅਤੇ ਇਹਨੂੰ ਸਾਂਝਾ ਕਰਨ! ਸ਼ਾਲਾ, ਉਹ ਹਜ਼ਾਰਾਂ ਹਜ਼ਾਰ ਮਾਵਾਂ ਜਿਨ੍ਹਾਂ ਦੇ ਪੁੱਤਰ ਵੋਲਗਾ ਤੋਂ ਐਲਬ ਤੱਕ, ਉੱਤਰੀ ਹਿੰਮਸਾਗਰ ਤੋਂ ਭੂ-ਮੱਧ ਸਾਗਰ ਤੱਕ ਗੁੰਮਨਾਮ ਕਬਰਾਂ ਵਿੱਚ ਦਫ਼ਨ ਹਨ, ਬੱਚਿਆਂ ਨੂੰ ਪਿਆਰ ਕਰਨ! ਜੇ ਉਹਨੇ ਸਾਡੀ ਮਾਤ-ਭੂਮੀ ਦਾ ਮਹਾਨ ਗ਼ਮ—ਦੋ ਕਰੋੜ ਜਾਨਾਂ ਤਬਾਹ ਹੋਣ ਦਾ ਗ਼ਮ, ਭਿਆਨਕ ਤਸੀਹਾਂ, ਅੱਗਾਂ ਅਤੇ ਤਬਾਹੀ ਦਾ ਗ਼ਮ—ਜਿਨ੍ਹਾਂ ਵਿੱਚੋਂ ਕਿਸੇ ਨੂੰ ਸਾਡੇ ਲੋਕ ਭੁੱਲ ਨਹੀਂ ਸਕਦੇ ਅਤੇ ਨਾ ਹੀ ਇਹ ਕੁੱਝ ਕਰਨ ਵਾਲ਼ੇ ਫ਼ਾਸਿਸਟਾਂ ਨੂੰ ਮਾਫ਼ ਕਰ ਸਕਦੇ ਹਨ, ਅਨੁਭਵ ਨਹੀਂ ਕੀਤਾ ਤਾਂ ਬੱਚੇ ਦੇ ਦਿਲ ਨੂੰ ਉੱਚ ਬਣਾਉਣਾ ਅਸੰਭਵ ਹੈ।

ਜਿੰਨੀ ਡੂੰਘਾਈ ਨਾਲ਼ ਬੱਚਾ ਮਾਂ ਦਾ ਗ਼ਮ ਸਮੋ ਲੈਂਦਾ ਹੈ, ਉਨ੍ਹਾਂ ਵਧੇਰੇ ਭਾਵੁਕ ਉਹ ਬਣੇਗਾ, ਉਨੀ ਵਧੇਰੇ ਮਜ਼ਬੂਤੀ ਨਾਲ਼ ਨਿੱਕਾ ਮਨੁੱਖ ਆਪਣੀ ਮਾਤ-ਭੂਮੀ ਦੇ ਭਵਿੱਖ ਸਬੰਧੀ ਚਿੰਤਾ ਅਨੁਭਵ ਕਰੇਗਾ। ਇਸੇ ਲਈ ਕਿਸੇ ਅਜਿਹੀ ਮਾਂ ਨੂੰ, ਜਿਸਦਾ ਪੁੱਤਰ ਮਹਾਨ ਦੇਸ਼-ਭਗਤਕ ਯੁੱਧ ਵਿੱਚ ਮਾਰਿਆ ਗਿਆ, ਨੰਨ੍ਹੇ ਪਾਉਨੀਅਰਾਂ ਦੀ ਇਕੱਤ੍ਰਤਾ ਜਾਂ ਆਮ ਤੌਰ ਉੱਤੇ ਸਕੂਲ ਵਿੱਚ ਬੁਲਾਉਣ ਦਾ ਕੰਮ ਬੜੇ ਸੁਚੱਜ ਨਾਲ਼ ਕਰਨਾ ਚਾਹੀਦਾ ਹੈ। ਇਹ ਆਮ ਵਿੱਦਿਅਕ ਅਮਲ ਵਜੋਂ ਬੱਚਿਆਂ ਦੇ ਸਾਹਮਣਿਉਂ ਨਹੀਂ ਲੰਘ ਜਾਣਾ ਚਾਹੀਦਾ। ਇਹ ਲਾਜ਼ਮੀ ਹੈ ਕਿ ਇੱਕ ਅਜਿਹੇ ਮਨੁੱਖ ਨਾਲ਼ ਮਿਲ਼ਣੀ, ਜਿਸਦਾ ਨਿੱਜੀ ਗ਼ਮ ਸਮੁੱਚੀ ਕੌਮ ਦੇ ਗ਼ਮ ਦਾ ਪ੍ਰਗਟਾਅ ਹੈ ਉਹਨਾਂ ਉੱਤੇ ਡੂੰਘਾ ਪ੍ਰਭਾਵ ਪਾਵੇ।

ਇੱਕ ਚੰਗੇ ਨਾਗਰਿਕ ਨੂੰ ਘੜਨਾ ਅਤਿਅੰਤ ਪੇਚਦਾਰ ਕੰਮਾਂ ਵਿੱਚ ਇੱਕ ਹੈ। ਕੇਵਲ ਸਿਧਾਂਤ ਵਿੱਚ ਹੀ ਨਹੀਂ ਸਗੋਂ ਵਿੱਦਿਅਕ ਅਮਲ ਵਿੱਚ ਵੀ। ਇਸ ਖੇਤਰ ਵਿੱਚ ਇਸ ਗੱਲ ਦੀ ਸਰਵਉੱਚ ਮਹੱਤਤਾ ਹੈ ਕਿ ਗਿਆਨ ਬੱਚੇ ਦੇ ਦਿਲ ਵਿੱਚੋਂ ਲੰਘੇ ਅਤੇ ਉਹਦੇ ਨਿੱਜੀ ਜੀਵਨ ਦਾ ਹਿੱਸਾ ਬਣ ਜਾਵੇ। ਆਪਣੀ ਮਾਤ-ਭੂਮੀ ਦਾ ਗਿਆਨ ਅਤੇ ਕੀ ਕੁੱਝ ਸੋਵੀਅਤ ਲੋਕਾਂ ਨੂੰ ਪਿਆਰਾ ਹੈ ਕੇਵਲ ਉਹ ਵਾਕਫ਼ੀ ਹੀ ਨਹੀਂ ਜਿਹੜੀ ਸਮੋ ਲਏ ਜਾਣ ਪਿੱਛੋਂ, ਨਿੱਤ ਦੇ ਜੀਵਨ ਵਿੱਚ ਵਰਤੀ ਜਾ ਸਕਦੀ ਹੈ। ਇਹ ਸੱਚਾਈਆਂ ਹਨ ਜਿਹੜੀਆਂ ਲਾਜ਼ਮੀ ਤੌਰ ਉੱਤੇ ਵਿਦਿਆਰਥੀ ਦੇ ਨਿੱਜੀ ਜੀਵਨ ਉੱਤੇ ਪ੍ਰਭਾਵ ਪਾਉਣ। ਇਹ ਉਹਦੇ ਲਈ ਤਾਂ ਹੀ ਪਵਿੱਤਰ ਬਣਨਗੀਆਂ ਜੇ ਉਹ ਵਿਅਕਤੀ ਦੀ ਮਹਾਨਤਾ ਰਾਹੀਂ ਆਪਣੀ ਮਾਤ-ਭੂਮੀ ਦੀ ਮਹਾਨਤਾ ਸਮਝ ਲਵੇ।

"ਲੋਕਾਂ ਦਾ ਚੇਤਾ ਇੱਕ ਧੜਵੈਲ ਪੁਸਤਕ ਹੈ, ਜਿਸ ਵਿੱਚ ਸਭ ਕੁੱਝ ਲਿਖਿਆ ਹੋਇਆ ਹੈ।"* ਅਤੇ ਇਹ ਪੁਸਤਕ ਪੜ੍ਹੇ ਬਿਨਾਂ, ਇਹਦੇ ਹਰ ਸ਼ਬਦ ਅਤੇ ਅੱਖਰ ਨੂੰ ਡੂੰਘੀ ਤਰ੍ਹਾਂ ਸਮਝੇ ਬਿਨਾਂ ਚੰਗੇ ਨਾਗਰਿਕ ਦੀ ਵਿੱਦਿਆ ਅਸੰਭਵ ਹੈ। ਜਿਸਨੂੰ ਅਸੀਂ ਸਕੂਲ ਅਤੇ ਜੀਵਨ ਵਿਚਕਾਰ ਸਬੰਧ ਕਹਿੰਦੇ ਹਾਂ ਉਹ ਮੇਰੇ ਲਈ ਸਭ ਤੋਂ ਪਹਿਲਾਂ ਮਾਤ-ਭੂਮੀ ਲਈ ਪਿਆਰ ਅਤੇ ਵੈਰੀਆਂ ਅਤੇ ਕਾਬਜ਼ਾਂ ਲਈ, ਜਿਹੜੇ ਇੰਨੇ ਦੁੱਖਾਂ ਅਤੇ ਬਦਕਿਸਮਤੀ ਦਾ

---

*ਲ. ਲਿਓਨੋਵ*, *"ਸੂਰਮੇ ਲਈ ਹਾਰ", "ਉਪਾਖਿਆਨਕ ਲੋਕ", ਦੂਜੀ ਛਾਪ, ਗੋਸਪੋਲਿਤਇਜ਼ਦਾਤ, 1966, ਪੰਨਾ 7 (ਰੂਸੀ ਵਿੱਚ)। —**ਸੰਪਾ.***

ਕਾਰਨ ਸਨ, ਘਿਰਣਾ ਲੋਕਾਂ ਦੇ ਮਨਾਂ ਵਿੱਚ, ਬੱਚਿਆਂ ਦੇ ਮਨਾਂ ਵਿੱਚ ਪਾਉਣਾ ਹੈ। ਲੋਕਾਂ ਦੇ ਚੇਤੇ ਦੀ ਮਹਾਨ ਪੁਸਤਕ ਨਾਲ਼ ਹਰ ਛੂਹ ਮਨੁੱਖੀ ਸ਼ਖ਼ਸੀਅਤ ਦੇ ਬਣਨ ਵਿੱਚ ਅਤਿਅੰਤ ਪੇਚਦਾਰ ਅਤੇ ਜ਼ਿੰਮੇਵਾਰ ਅਮਲ ਹੈ।

## ਉੱਚ ਭਾਵਨਾਵਾਂ ਨਾਲ਼ ਗੜੁੱਚੀ ਕਿਰਤ

ਜਦੋਂ ਉਹ ਸਾਡੇ ਵਿਦਿਆਰਥੀਆਂ ਦੇ ਆਤਮਕ ਜੀਵਨਾਂ ਵਿੱਚ ਦਾਖ਼ਲ ਹੋ ਜਾਂਦੀ ਹੈ ਅਤੇ ਉਹਨਾਂ ਨੂੰ ਮਿੱਤਰਤਾ ਅਤੇ ਸਾਥੀਪੁਣੇ ਦੀ ਖ਼ੁਸ਼ੀ ਦੇਂਦੀ ਹੈ, ਪੁੱਛ-ਪੜਤਾਲ ਦਾ ਸ਼ੌਕ ਅਤੇ ਉਤਸੁਕਤਾ ਜਗਾਉਂਦੀ ਹੈ, ਔਕੜਾਂ ਉੱਤੇ ਕਾਬੂ ਪਾਉਣ ਉੱਤੇ ਉਤੇਜਨਾ ਨੂੰ ਜਨਮ ਦੇਂਦੀ ਹੈ, ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਸਦਾ ਨਵੇਂ ਸੁਹੱਪਣਾਂ ਲਈ ਰਾਹ ਕਰ ਲੈਂਦੀ ਹੈ ਅਤੇ ਨਾਗਰਿਕਤਾ ਦੇ ਪਹਿਲੇ ਅਨੁਭਵ ਨੂੰ ਜਗਾਉਂਦੀ ਹੈ—ਉਹਨਾਂ ਪਦਾਰਥਕ ਕਦਰਾਂ ਦਾ ਰਚਣਹਾਰਾ ਹੋਣ ਦੀ ਭਾਵਨਾ ਨੂੰ ਜਿਨ੍ਹਾਂ ਤੋਂ ਬਿਨਾਂ ਮਨੁੱਖੀ ਜੀਵਨ ਅਸੰਭਵ ਹੈ, ਤਾਂ ਕਿਰਤ ਇੱਕ ਮਹਾਨ ਅਧਿਆਪਕ ਬਣ ਜਾਂਦੀ ਹੈ।

ਕਿਰਤ ਦੀ ਖ਼ੁਸ਼ੀ ਮਹਾਨ ਵਿੱਦਿਅਕ ਸ਼ਕਤੀ ਹੈ। ਇਹ ਲਾਜ਼ਮੀ ਹੈ ਕਿ ਬਚਪਨ ਦੇ ਵਰ੍ਹਿਆਂ ਵਿੱਚ ਹਰ ਬੱਚਾ ਇਹ ਉੱਚ ਭਾਵਨਾ ਅਨੁਭਵ ਕਰੇ।

ਸਾਡੇ ਸਕੂਲੀ ਜੀਵਨ ਦੀ ਪਹਿਲੀ ਪੱਤਝੜ ਵਿੱਚ ਵਡੇਰੇ ਵਿਦਿਆਰਥੀਆਂ ਨੇ ਸਕੂਲ ਦੇ ਪਲਾਟ ਵਿੱਚ ਸਾਨੂੰ ਕਈ ਦਰਜਨ ਵਰਗ ਥਾਂ ਦਿੱਤੀ। ਅਸਾਂ ਭੋਂ ਵਿੱਚ ਕਰਾਹ ਫੇਰਿਆ। ਇਹ ਇੱਕ ਅਜਿਹਾ ਕੰਮ ਸੀ ਜਿਸ ਤੋਂ ਪਿੰਡ ਦੇ ਬੱਚੇ ਚੰਗੀ ਤਰ੍ਹਾਂ ਜਾਣੂ ਸਨ। ਫਿਰ ਮੈਂ ਬੱਚਿਆਂ ਨੂੰ ਕਿਹਾ, "ਇੱਥੇ ਅਸੀਂ ਸਿਆਲ਼ੀ ਕਣਕ ਉਗਾਵਾਂਗੇ ਫਿਰ ਅਸੀਂ ਅਨਾਜ ਸਾਂਭਾਂਗੇ ਅਤੇ ਉਹਨੂੰ ਪੀਹਾਂਗੇ। ਇਹ ਸਾਡੀ ਪਹਿਲੀ ਡਬਲ ਰੋਟੀ ਹੋਵੇਗੀ।" ਬੱਚਿਆਂ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਡਬਲ ਰੋਟੀ ਕੀ ਹੁੰਦੀ ਹੈ ਅਤੇ ਉਹਨਾਂ ਆਪਣੇ ਮਾਤਾ-ਪਿਤਾ ਵਾਂਗ ਕੰਮ ਕਰਨ ਦਾ ਯਤਨ ਕੀਤਾ; ਇਹਦੇ ਨਾਲ਼ ਹੀ ਨਾਲ਼ ਅਸੀਂ ਜੋ ਕੁੱਝ ਕਰ ਰਹੇ ਸਾਂ, ਉਸ ਵਿੱਚ ਇੱਕ ਰੋਮਾਂਚਕ ਅੰਸ਼ ਵੀ ਸੀ, ਖੇਡ ਦਾ ਅੰਸ਼।

ਪਹਿਲੀ ਡਬਲ ਰੋਟੀ ਦੇ ਸੁਪਨੇ ਨੇ ਸਾਨੂੰ ਪ੍ਰੇਰਤ ਕੀਤਾ ਅਤੇ ਔਕੜਾਂ ਉੱਤੇ ਕਾਬੂ ਪਾਉਣ ਵਿੱਚ ਸਾਡੀ ਸਹਾਇਤਾ ਕੀਤੀ ਅਤੇ ਇਹ ਚੋਖੀਆਂ ਸਨਃ ਬੱਚੇ ਨਿੱਕੀਆਂ ਟੋਕਰੀਆਂ ਵਿੱਚ ਖਾਦ ਲਿਆਏ ਅਤੇ ਇਹ ਭੋਂ ਨਾਲ਼ ਮਿਲ਼ਾਈ, ਕਣਕ ਦੀਆਂ ਪਾਲਾਂ ਲਈ ਸਿਆੜ ਪੁੱਟੇ ਅਤੇ ਦਾਣਾ ਦਾਣਾ ਕਰਕੇ ਬੀਅ ਚੁਣੇ। ਬਿਜਾਈ ਅਸਲੀ ਜਸ਼ਨ ਬਣ ਗਈ। ਕਿਰਤ ਦੀ ਪ੍ਰੇਰਨਾ ਸਾਰੇ ਸਕੂਲ ਵਿੱਚ ਫੈਲ ਗਈ। ਖੇਤ ਵਿੱਚ ਬਿਜਾਈ ਹੋ ਚੁੱਕੀ ਸੀ ਪਰ ਕੋਈ ਘਰ ਨਾ ਗਿਆ। ਉਹ ਸੁਪਨੇ ਲੈਣਾ ਚਾਹੁੰਦੇ ਸਨ ਸੋ ਅਸੀਂ ਇੱਕ ਰੁੱਖ ਹੇਠ ਬਹਿ ਗਏ ਅਤੇ ਮੈਂ ਕਣਕ ਦੇ ਸੁਨਹਿਰੀ ਦਾਣੇ ਸਬੰਧੀ ਇੱਕ ਕਹਾਣੀ ਸੁਣਾਈ। ਮੈਂ ਇਸ ਗੱਲ ਦਾ ਖ਼ਿਆਲ ਰੱਖਿਆ ਕਿ ਕਹਾਣੀ ਅਤੇ ਬਚਪਨ ਦੇ ਵਰ੍ਹਿਆਂ ਵਿੱਚ ਬੱਚੇ ਜਿਹੜੀ ਕਿਰਤ ਕਰਦੇ ਹਨ ਉਹ ਕੇਵਲ ਬਚਗਾਨਾ ਨਾ ਹੋਵੇ ਸਗੋਂ ਉਸ ਵਿੱਚ ਨਾਗਰਿਕਤਾ ਦੀਆਂ ਪਹਿਲੀਆਂ ਖ਼ੁਸ਼ੀਆਂ ਹੋਣ। ਮੈਂ

ਚਾਹੁੰਦਾ ਸਾਂ ਕਿ ਬੱਚੇ ਇੱਕ ਵਿਸ਼ਾਲ ਰਾਹ ਉੱਤੋਂ, ਲੋਕਾਂ ਅਤੇ ਆਪਣੇ ਆਪ ਤੋਂ ਜਾਣੂ ਹੁੰਦੇ ਹੋਏ, ਨਾਗਰਿਕ ਦੇ ਤੌਰ ਉੱਤੇ ਮਾਣ ਦੀ ਪਹਿਲੀ ਭਾਵਨਾ ਅਨੁਭਵ ਕਰਦੇ ਹੋਏ, ਨਾਗਰਿਕ ਦੇ ਤੌਰ ਉੱਤੇ ਮਾਣ ਦੀ ਪਹਿਲੀ ਭਾਵਨਾ ਅਨੁਭਵ ਕਰਦੇ ਹੋਏ, ਕਿਰਤ ਰਾਹੀਂ ਸਮਾਜੀ ਜੀਵਨ ਵਿੱਚ ਪ੍ਰਵੇਸ਼ ਕਰਨਾ। ਮੈਂ ਇਹ ਗੱਲ ਕਦੀ ਨਾ ਭੁਲਾਈ ਕਿ ਕੰਮ ਦਾ ਸੌਖਾ ਹੋਣਾ ਜ਼ਰੂਰੀ ਨਹੀਂ। ਬੱਚੇ ਜਿਹੜਾ ਸਰੀਰਕ ਅਤੇ ਆਤਮਕ ਯਤਨ ਕਰਨਗੇ ਉਹ ਉਸ ਬੜੇ ਮਹੱਤਵਪੂਰਨ ਅਮਲ ਨੂੰ ਮਿਥੇਗਾ ਜਿਸਨੂੰ ਵਧਣਾ ਕਹਿੰਦੇ ਹਾਂ। ਕਿਰਤ ਰਾਹੀਂ ਬੱਚਾ ਬਾਲਗ਼ ਬਣ ਜਾਂਦਾ ਹੈ। ਇਸ ਔਖ ਦਾ ਪੈਮਾਨਾ ਇਸ ਢੰਗ ਨਾਲ਼ ਲੱਭਣਾ ਲਾਜ਼ਮੀ ਹੈ ਕਿ ਕਿਰਤ ਬਚਗਾਨਾ ਹੋਵੇ ਪਰ ਇਹਦੇ ਨਾਲ਼–ਨਾਲ਼ ਹੌਲ਼ੀ–ਹੌਲ਼ੀ ਬੱਚਾ ਬੱਚਾ ਨਾ ਰਹੇ। ਵਰ੍ਹਿਆਂ ਦੇ ਅਨੁਭਵ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਕਿ ਇਹ ਸਿੱਟਾ ਉਦੋਂ ਪ੍ਰਾਪਤ ਹੁੰਦਾ ਹੈ ਜਦੋਂ ਬੱਚਿਆਂ ਦੀ ਕਿਰਤ ਵਿੱਚ ਬਾਲਗ਼ਾਂ ਦੀ ਕਿਰਤ ਦਾ ਇੱਕ ਅੰਸ਼ ਹੁੰਦਾ ਹੈ, ਅਰਥਾਤ, ਉਹ ਪਦਾਰਥਕ ਸਿੱਟਾ ਜਿਹੜਾ ਟੋਲੀ ਦੇ ਜੀਆਂ ਦੇ ਸਬੰਧ ਵਿੱਚ ਸ਼ਾਮਲ ਹੁੰਦਾ ਹੈ।

ਬੱਚਿਆਂ ਨੇ ਬੜੀ ਉਤਾਵਲ ਨਾਲ਼ ਕਣਕ ਦੇ ਸੂਏ ਨਿੱਕਲ਼ਣ ਦੀ ਉਡੀਕ ਕੀਤੀ: ਉਹ ਕਿਆਸ ਲਾਉਂਦੇ ਕਿ ਖੇਤ ਕਿੰਨੀ ਮੁੱਦਤ ਵਿੱਚ ਹਰਾ ਹੋ ਜਾਵੇਗਾ। ਫਿਰ ਜਦੋਂ ਸੂਏ ਨਿੱਕਲ਼ ਆਏ ਤਾਂ ਬੱਚੇ ਰੋਜ਼ ਨੱਠਦੇ ਹੋਏ ਉਹਨਾਂ ਨੂੰ ਵੇਖਣ ਜਾਂਦੇ: ਉਹ ਛੇਤੀ ਛੇਤੀ ਉੱਗਣਗੇ ਜਾਂ ਨਹੀਂ ? ਸਿਆਲ਼ ਵਿੱਚ ਅਸਾਂ ਖੇਤ ਨੂੰ ਬਰਫ਼ ਨਾਲ਼ ਕੱਜ ਦਿੱਤਾ ਤਾਂ ਜੋ ਕਣਕ ਨਿੱਘੀ ਰਹੇ। ਬਸੰਤ ਦੀ ਰੁੱਤੇ ਜਦੋਂ ਸੂਇਆਂ ਨੇ ਧਰਤੀ ਨੂੰ ਕੰਬਲ਼ ਵਾਂਗ ਕੱਜ ਦਿੱਤਾ ਅਤੇ ਕਣਕ ਦੇ ਨੜ ਅਤੇ ਸਿੱਟੇ ਨਿੱਕਲ਼ੇ ਤਾਂ ਬੱਚੇ ਉਤੇਜਨਾ ਨਾਲ਼ ਖੀਵੇ ਹੋ ਗਏ। ਬੱਚਿਆਂ ਨੂੰ ਹਰ ਸਿੱਟੇ ਦੀ ਹੋਣੀ ਸਬੰਧੀ ਫ਼ਿਕਰ ਸੀ।

ਵਾਢੀ ਬਿਜਾਈ ਨਾਲੋਂ ਵੀ ਵੱਧ ਖ਼ੁਸ਼ੀਆਂ ਭਰਿਆ ਤਿਉਹਾਰ ਸੀ। ਬੱਚੇ ਆਪਣੇ ਸਭ ਤੋਂ ਸੋਹਣੇ ਕੱਪੜੇ ਪਹਿਨਕੇ ਸਕੂਲ ਆਏ। ਹਰ ਬੱਚੇ ਨੇ ਧਿਆਨ ਨਾਲ਼ ਕਣਕ ਵੱਢੀ ਅਤੇ ਨਿੱਕੀ ਜਿਹੀ ਭਰੀ ਬਣਾਈ। ਗਹਾਈ ਅਤੇ ਛੜਾਈ ਕਿਰਤ ਦਾ ਇੱਕ ਹੋਰ ਜਸ਼ਨ ਸੀ। ਉਹਨਾਂ ਅਨਾਜ਼ ਦਾ ਅਖ਼ੀਰੀ ਦਾਣਾ ਤੱਕ ਇਕੱਠਾ ਕੀਤਾ ਅਤੇ ਇੱਕ ਬੋਰੀ ਵਿੱਚ ਪਾਇਆ। ਦਾਦਾ ਆਂਦਰੇਈ ਨੇ ਅਨਾਜ ਪੀਸਿਆ ਅਤੇ ਚਿੱਟਾ ਆਟਾ ਸਾਨੂੰ ਦੇ ਗਿਆ। ਅਸਾਂ ਤੀਨਾ ਦੀ ਮਾਂ ਨੂੰ ਕਿਹਾ ਕਿ ਉਹ ਸਾਡੇ ਲਈ ਡਬਲ ਰੋਟੀ ਤਿਆਰ ਕਰੇ। ਬੱਚਿਆਂ ਉਹਦਾ ਹੱਥ ਵਟਾਇਆ, ਮੁੰਡੇ ਪਾਣੀ ਲਿਆਏ ਅਤੇ ਕੁੜੀਆਂ ਬਾਲਣ ਲਈ ਲੱਕੜੀ। ਫਿਰ ਉਹ ਸਾਹਮਣੇ ਪਈਆਂ ਸਨ: ਚਾਰ ਵੱਡੀਆਂ ਗੋਲ਼ ਚਿੱਟੀਆਂ ਡਬਲ ਰੋਟੀਆਂ—ਸਾਡੀ ਕਿਰਤ, ਸਾਡੀ ਫ਼ਿਕਰਮੰਦੀ ਅਤੇ ਉਤੇਜਨ। ਬੱਚਿਆਂ ਦੇ ਦਿਲ ਮਾਣ ਨਾਲ਼ ਭਰ ਗਏ।

ਚਿਰ–ਉਡੀਕਿਆ ਦਿਨ ਆ ਗਿਆ—ਪਹਿਲੀਆਂ ਡਬਲ ਰੋਟੀਆਂ ਦਾ ਜਸ਼ਨ। ਬੱਚਿਆਂ ਨੇ ਦਾਦਾ ਆਂਦਰੇਈ ਅਤੇ ਸਾਰਿਆਂ ਦੇ ਮਾਤਾ–ਪਿਤਾ ਨੂੰ ਬੁਲਾਇਆ। ਕੁੜੀਆਂ ਨੇ ਸੁਗੰਧ ਛੱਡਦੀ ਡਬਲ ਰੋਟੀ ਦੇ ਟੋਟੇ ਕਸ਼ੀਦਾ ਕੀਤੇ ਚਿੱਟੇ ਮੇਜ਼–ਪੋਸ਼ ਵਾਲ਼ੇ ਮੇਜ਼ ਉੱਤੇ ਰੱਖ ਦਿੱਤੇ। ਦਾਦਾ ਆਂਦਰੇਈ ਨੇ ਸ਼ਹਿਦ ਨਾਲ਼ ਭਰੀਆਂ ਪਲੇਟਾਂ ਰੱਖੀਆਂ। ਮਾਤਾ–ਪਿਤਾ ਨੇ ਰੋਟੀ ਖਾਧੀ ਅਤੇ ਬੱਚਿਆਂ ਦੀ ਸ਼ਲਾਘਾ ਕੀਤੀ ਅਤੇ ਉਹਨਾਂ ਦਾ ਕਿਰਤ ਲਈ ਧੰਨਵਾਦ ਕੀਤਾ।

ਬੱਚਿਆਂ ਨੂੰ ਉਹ ਦਿਨ ਕਦੀ ਨਾ ਭੁੱਲਿਆ। ਜਸ਼ਨ ਸਮੇਂ ਕਿਰਤ ਜਾਂ ਮਨੁੱਖੀ ਮਾਣ ਸਬੰਧੀ ਕੋਈ ਉੱਚੀ ਗੱਲ ਨਾ ਕਹੀ ਗਈ। ਜਸ਼ਨ ਸਬੰਧੀ ਜਿਹੜੀ ਮੁੱਖ ਗੱਲ ਬੱਚਿਆਂ ਨੂੰ ਉਤੇਜਤ ਕਰ ਰਹੀ ਸੀ ਉਹ ਮਾਣ ਦੀ ਭਾਵਨਾ ਸੀ: ਉਹਨਾਂ ਆਪਣੀ ਰੋਟੀ ਆਪ ਉਗਾਈ ਸੀ ਅਤੇ ਆਪਣੇ ਮਾਤਾ-ਪਿਤਾ ਲਈ ਖ਼ੁਸ਼ੀ ਲਿਆਂਦੀ ਸੀ ਅਤੇ ਆਪਣੇ ਹੱਥਾਂ ਦੀ ਕਿਰਤ ਉੱਤੇ ਮਨੁੱਖੀ ਮਾਣ ਸਦਾਚਾਰਕ ਪਵਿੱਤਰਤਾ ਅਤੇ ਉਚਤਾ ਦੇ ਸਭ ਤੋਂ ਮਹੱਤਵਪੂਰਨ ਸੋਮਿਆਂ ਵਿੱਚੋਂ ਇੱਕ ਹੈ।

ਸਾਡੇ ਪਹਿਲੀਆਂ ਡਬਲ ਰੋਟੀਆਂ ਦੇ ਜਸ਼ਨ ਨੇ ਹੋਰ ਸ਼੍ਰੇਣੀਆਂ ਦਾ ਧਿਆਨ ਖਿੱਚਿਆ। ਉਹ ਸਾਰੇ ਆਪਣੀ ਰੋਟੀ ਉਗਾਉਣਾ ਚਾਹੁੰਦੇ ਸਨ। ਬੱਚਿਆਂ ਨੇ ਆਪਣੇ ਅਧਿਆਪਕਾਂ ਨੂੰ ਉਦੋਂ ਤੱਕ ਚੈਨ ਨਾ ਲੈਣ ਦਿੱਤਾ ਜਦੋਂ ਤੱਕ ਉਹਨਾਂ ਇਹ ਪਤਾ ਨਾ ਕੱਢ ਲਿਆ ਕਿ ਹੋਰਨਾਂ ਦਾ ਡਬਲ ਰੋਟੀ ਦਾ ਜਸ਼ਨ ਕਿਉਂ ਹੈ ਅਤੇ ਉਹਨਾਂ ਦਾ ਕਿਉਂ ਨਹੀਂ।

ਇਸ ਘਟਨਾ ਨੇ ਅਧਿਆਪਕਾਂ ਨੂੰ ਸੋਚਣ ਲਈ ਸਮੱਗਰੀ ਦਿੱਤੀ। ਸਭ ਨੇ ਵੇਖਿਆ ਕਿ ਸਾਦੀ ਤੋਂ ਸਾਦੀ ਕਿਰਤ—ਭੋਂ ਤੋੜਨਾ ਜਾਂ ਖਾਦ ਪਾਉਣੀ—ਕੁੱਝ ਅਜਿਹਾ ਬਣ ਸਕਦਾ ਸੀ ਜਿਹੜਾ ਬੱਚੇ ਜੰਗਲ਼ ਵਿੱਚ ਘੁੰਮਣ ਜਾਂ ਰੌਚਕ ਪੁਸਤਕ ਪੜ੍ਹਨ ਵਾਂਗ ਕਰਨਾ ਚਾਹੁੰਦੇ ਸਨ। ਅਧਿਆਪਕਾਂ ਨੇ ਕਿਹਾ ਕਿ ਆਲਸੀ ਬੱਚੇ ਜਿਨ੍ਹਾਂ ਨੂੰ ਕਿਸੇ ਗੱਲ ਵਿੱਚ ਦਿਲਚਸਪੀ ਨਹੀਂ ਸੀ ਜਾਪਦੀ, ਜਦੋਂ ਕਿਰਤ ਕਰਨਾ ਆਉਂਦਾ ਤਾਂ ਉਹ ਪਛਾਣੋਂ ਬਾਹਰਲੀ ਹੱਦ ਤੱਕ ਤਬਦੀਲ ਹੋ ਜਾਂਦੇ। ਉਹ ਕਿਰਤ ਕਰਨਾ ਚਾਹੁੰਦੇ ਸਨ। "ਇਹ ਕੀ ਹੋ ਰਿਹਾ ਹੈ ?" ਅਸੀਂ ਸੋਚਣ ਲੱਗ ਪਏ ਅਤੇ ਸਭ ਕੁੱਝ ਇੱਕ ਮੁੱਖ ਗੱਲ ਤੱਕ ਘੱਟ ਗਿਆ—ਪ੍ਰੇਰਨਾ ਦਾ ਅਨੁਭਵ। ਉੱਦਮ ਸਭ ਤੋਂ ਪਹਿਲਾਂ ਬੱਚੇ ਦੇ ਭਾਵੁਕ ਜੀਵਨ ਦਾ ਹਿਸਾ ਹੈ। ਜੇ ਕਿਰਤ ਉਹਨੂੰ ਖ਼ੁਸ਼ੀ ਨਾ ਦੇਵੇ ਤਾਂ ਉਹ ਕਿਰਤ ਨਹੀਂ ਕਰੇਗਾ। ਕਿਰਤ ਦੀ ਖ਼ੁਸ਼ੀ ਜਿੰਨੀ ਡੂੰਘੀ ਹੋਵੇਗੀ, ਬੱਚਾ ਆਪਣੀ ਨਿੱਜੀ ਪੈਜ ਦੀ ਜਿੰਨੀ ਵਧੇਰੇ ਕਦਰ ਕਰਦਾ ਹੈ, ਉਨੇ ਹੀ ਵਧੇਰੇ ਸਪੱਸ਼ਟ ਢੰਗ ਨਾਲ਼ ਉਹ ਸਾਂਝੀ ਸਰਗਰਮੀ ਵਿੱਚ ਆਪਣੇ ਹਿੱਸੇ—ਆਪਣੇ ਯਤਨਾਂ ਅਤੇ ਆਪਣੇ ਨਾਂ—ਨੂੰ ਵੇਖਦਾ ਹੈ। ਕਿਰਤ ਦੀ ਖ਼ੁਸ਼ੀ ਵਿੱਦਿਆ ਦਾ ਇੱਕ ਬਲਵਾਨ ਸਾਧਨ ਹੈ, ਜਿਸ ਸਦਕਾ ਬੱਚਾ ਆਪਣੇ ਆਪ ਨੂੰ ਸਮੂਹ ਦੇ ਇੱਕ ਜੀਅ ਵਜੋਂ ਪਛਾਣਦਾ ਹੈ। ਇਹਦਾ ਅਰਥ ਇਹ ਨਹੀਂ ਕਿ ਕਿਰਤ ਕਿਸੇ ਤਰ੍ਹਾਂ ਦਾ ਜੀਅ—ਪਰਚਾਵਾ ਬਣ ਜਾਂਦੀ। ਇਹ ਯਤਨਾਂ ਅਤੇ ਸਿਰੜ ਦੀ ਮੰਗ ਕਰਦੀ ਹੈ। ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਸਾਡਾ ਵਾਹ ਬੱਚਿਆਂ ਨਾਲ਼ ਹੈ, ਜਿਨ੍ਹਾਂ ਲਈ ਸੰਸਾਰ ਅਜੇ ਖੁੱਲ੍ਹ ਹੀ ਰਿਹਾ ਹੈ।

ਬੱਚੇ ਪਹਿਲੀਆਂ ਡਬਲ ਰੋਟੀਆਂ ਦਾ ਜਸ਼ਨ ਹਰ ਵਰ੍ਹੇ ਮਨਾਉਂਦੇ। ਅਗਲੇ ਸਕੂਲੀ ਵਰ੍ਹੇ ਉਹਨਾਂ ਭੋਂ ਦਾ ਇੱਕ ਨਵਾਂ ਟੋਟਾ ਚੁਣਿਆ, ਸਿਆਲ਼ੀ ਕਣਕ ਉਗਾਈ ਅਤੇ ਆਪਣੇ ਮਾਤਾ-ਪਿਤਾ ਅਤੇ ਆਪਣੇ ਸਕੂਲ ਦੀ ਉਮਰ ਤੋਂ ਛੋਟੇ ਮਿੱਤਰਾਂ ਨੂੰ ਸੱਦਾ ਦਿੱਤਾ। ਜਦੋਂ ਮੇਰੇ ਵਿਦਿਆਰਥੀ ਗੱਭਰੂ ਅਤੇ ਮੁਟਿਆਰਾਂ ਬਣ ਗਏ ਤਾਂ ਵੀ ਉਹਨਾਂ ਸਕੂਲ ਦੇ ਆਪਣੇ ਭੋਂ ਦੇ ਨਿੱਕੇ ਜਿਹੇ ਟੋਟੇ ਉਤੋਂ ਬੜੀ ਉਤੇਜਨਾ ਨਾਲ਼ ਕਣਕ ਵੱਢਣ ਦਾ ਕੰਮ ਕੀਤਾ—ਉਹ ਕਣਕ ਪੀਂਹਦੇ ਅਤੇ ਡਬਲ ਰੋਟੀ ਬਣਾਉਂਦੇ—ਅਤੇ ਇਸ ਸਭ ਕੁੱਝ ਵਿੱਚ ਖੇਡ ਅਤੇ ਰੋਮਾਂਸ ਦੇ ਅੰਸ਼

ਬਾਕੀ ਰਹੇ। ਕਿਰਤ ਦੀ ਖ਼ੁਸ਼ੀ ਦਾ ਕਿਸੇ ਹੋਰ ਖ਼ੁਸ਼ੀ ਨਾਲ਼ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਇਹ ਸੁਹੱਪਣ ਦੀ ਭਾਵਨਾ ਤੋਂ ਬਿਨਾਂ ਬੇਅਰਥ ਹੈ ਪਰ ਇੱਥੇ ਸੁਹੱਪਣ ਨਾ ਕੇਵਲ ਉਹ ਹੈ ਜਿਹੜਾ ਬੱਚੇ ਨੂੰ ਮਿਲ਼ਦਾ ਹੈ ਸਗੋਂ ਸਭ ਤੋਂ ਪਹਿਲਾਂ ਜੋ ਕੁੱਝ ਉਹ ਸਿਰਜਦਾ ਹੈ। ਕਿਰਤ ਦੀ ਖ਼ੁਸ਼ੀ ਹੋਂਦ ਦਾ ਸੁਹੱਪਣ ਹੈ: ਅਤੇ ਇਸ ਹੁਸਨ ਤੋਂ ਜਾਣੂ ਹੋਣ ਨਾਲ਼ ਬੱਚਾ ਔਕੜਾਂ ਉੱਤੇ ਕਾਬੂ ਪਾਉਣ ਉੱਤੇ ਮਾਣ ਅਨੁਭਵ ਕਰਦਾ ਹੈ।

ਖ਼ੁਸ਼ੀ ਦੀ ਇਸ ਭਾਵਨਾ ਨੂੰ ਕੇਵਲ ਉਹੋ ਲੋਕ ਪ੍ਰਾਪਤ ਕਰ ਸਕਦੇ ਹਨ ਜਿਹੜੇ ਜਾਣਦੇ ਹਨ ਕਿ ਯਤਨ ਕਰਨਾ ਕੀ ਹੁੰਦਾ ਹੈ ਅਤੇ ਜਾਣਦੇ ਹਨ ਕਿ ਪਸੀਨੇ ਅਤੇ ਥਕਾਵਟ ਕੀ ਹਨ। ਬਚਪਨ ਦ ਇੱਕ ਅਨੰਤ ਜਸ਼ਨ ਹੋਣਾ ਜ਼ਰੂਰੀ ਨਹੀਂ—ਜੇ ਕੋਈ ਯਤਨ ਨਾ ਕੀਤਾ ਜਾਵੇ, ਪਰ ਅਜਿਹਾ ਜਿਹੜਾ ਬੱਚਿਆਂ ਦੀਆਂ ਸ਼ਕਤੀਆਂ ਤੋਂ ਬਾਹਰ ਨਾ ਹੋਵੇ, ਤਾਂ ਕਿਰਤ ਦੀ ਖ਼ੁਸ਼ੀ ਬੱਚੇ ਦੀ ਪਹੁੰਚ ਤੋਂ ਬਾਹਰ ਹੋਵੇਗੀ। ਉਚੇਰੀ ਵਿੱਦਿਅਕ ਸਿਆਣਪ ਬੱਚੇ ਨੂੰ ਕਿਰਤ ਦੀ ਕਦਰ ਸਿਖਾਉਣਾ ਹੈ। ਲੋਕਾਂ ਲਈ ਕਿਰਤ ਨਾ ਕੇਵਲ ਇੱਕ ਅਜਿਹੀ ਲੋੜ ਹੈ ਜਿਸ ਤੋਂ ਬਿਨਾਂ ਮਨੁੱਖੀ ਹੋਂਦ ਬੇਅਰਥ ਹੈ ਸਗੋਂ ਅੰਦਰਲੇ ਜੀਵਨ, ਆਚਰਣ ਦੀ ਭਰਪੂਰਤਾ ਦੇ ਬਹੁ-ਪੱਖੀ ਪ੍ਰਗਟਾਆਂ ਵਿੱਚੋਂ ਇੱਕ ਹੈ। ਕਿਰਤ ਵਿੱਚ ਮਨੁੱਖੀ ਸਬੰਧਾਂ ਦੀ ਭਰਪੂਰਤਾ ਪ੍ਰਗਟ ਕੀਤੀ ਹੈ। ਜੇ ਬੱਚਾ ਇਹਨਾਂ ਸਬੰਧਾਂ ਦਾ ਸੁਹੱਪਣ ਅਨੁਭਵ ਨਾ ਕਰੇ ਤਾਂ ਕਿਰਤ ਲਈ ਪਿਆਰ ਸਿਖਾਉਣਾ ਅਸੰਭਵ ਹੈ। ਕਿਰਤ ਸਰਗਰਮੀਆਂ ਵਿੱਚ ਲੋਕ ਸਵੈ-ਪ੍ਰਗਟਾਅ ਅਤੇ ਸਵੈ-ਨਿਸ਼ਚੇ ਦੇ ਸਭ ਤੋਂ ਵੱਧ ਮਹੱਤਵਪੂਰਨ ਸਾਧਨ ਵੇਖਦੇ ਹਨ। ਜਿਹਾ ਕਿ ਅਖਾਣ ਹੈ ਕਿਰਤ ਤੋਂ ਬਿਨਾਂ ਮਨੁੱਖ ਇੱਕ ਖ਼ਾਲੀ ਥਾਂ ਹੈ। ਇਹ ਨਿਸ਼ਚਿਤ ਬਣਾਉਣਾ ਕਿ ਹਰ ਵਿਦਿਆਰਥੀ ਵਿੱਚ ਨਿੱਜੀ ਕਦਰ ਅਤੇ ਮਾਣ ਦੀ ਭਾਵਨਾ ਸਫ਼ਲ ਕਿਰਤ ਉੱਤੇ ਅਧਾਰਤ ਹੋਵੇ, ਇੱਕ ਮਹੱਤਵਪੂਰਨ ਵਿੱਦਿਅਕ ਕਾਰਜ ਹੈ।

ਸਾਡੇ ਸਕੂਲੀ ਜੀਵਨ ਦੇ ਪਹਿਲੀ ਬਸੰਤ ਵਿੱਚ ਬੱਚਿਆਂ ਨੇ "ਮਾਵਾਂ ਦਾ ਫਲ਼-ਬਾਗ਼" ਲਾਇਆ—ਇਕੱਤੀ ਸਿਉ ਦੇ ਰੁੱਖ ਅਤੇ ਇਕੱਤੀ ਅੰਗੂਰ ਦੀਆਂ ਵੇਲਾਂ। "ਬੱਚਿਓ," ਮੈਂ ਆਪਣੇ ਵਿਦਿਆਰਥੀਆਂ ਨੂੰ ਕਿਹਾ, "ਇਹ ਸਾਡੀਆਂ ਮਾਵਾਂ ਦਾ ਫਲ਼-ਬਾਗ਼ ਹੋਵੇਗਾ। ਅੰਮਾਂ ਸਾਡੇ ਵਿੱਚੋਂ ਹਰ ਇੱਕ ਲਈ ਸਭ ਤੋਂ ਪਿਆਰਾ, ਨੇੜਵਾਂ ਮਨੁੱਖ ਹੈ। ਤਿੰਨਾਂ ਵਰ੍ਹਿਆਂ ਨੂੰ ਸਿਉ ਦੇ ਰੁੱਖ ਅਤੇ ਅੰਗੂਰ ਦੀਆਂ ਵੇਲਾਂ ਫ਼ਲ ਦੇਣ ਲੱਗ ਪੈਣਗੀਆਂ। ਪਹਿਲੇ ਸਿਉ ਅਤੇ ਅੰਗੂਰਾਂ ਦੇ ਗੁੱਛੇ ਸਾਡੇ ਵੱਲੋਂ ਮਾਵਾਂ ਨੂੰ ਸੁਗ਼ਾਤ ਹੋਣਗੇ। ਸ਼ਾਲਾ ਅਸੀਂ ਉਹਨਾਂ ਨੂੰ ਖ਼ੁਸ਼ੀ ਦੇਵੀਏ। ਯਾਦ ਰੱਖੋ ਤੁਹਾਡੀਆਂ ਮਾਵਾਂ ਨੂੰ ਅਨੇਕ ਫ਼ਿਕਰ ਹਨ। ਅਸੀਂ ਇਹਨਾਂ ਫ਼ਿਕਰਾਂ ਦਾ ਅਜਰ ਉਹਨਾਂ ਨੂੰ ਖ਼ੁਸ਼ੀ ਨਾਲ਼ ਦਿਆਂਗੇ।"

"ਮਾਵਾਂ ਦੇ ਫ਼ਲ-ਬਾਗ਼" ਲਈ ਕੰਮ ਆਪਣੇ ਵਡੇਰਿਆਂ ਨੂੰ, ਆਪਣੇ ਮਾਤਾ-ਪਿਤਾ ਨੂੰ ਖ਼ੁਸ਼ੀ ਦੇਣ ਦੀ ਇੱਛਾ ਤੋਂ ਪ੍ਰੇਰਤ ਸੀ। ਕੁੱਝ ਬੱਚਿਆਂ ਨੂੰ ਉਸ ਉੱਚ ਮਨੁੱਖੀ ਭਾਵਨਾ—ਮਾਂ ਦੇ ਪਿਆਰ—ਦੀਆਂ ਡੂੰਘਾਈਆਂ ਦਾ ਪਤਾ ਨਹੀਂ ਸੀ। ਮੈਂ ਹਰ ਬੱਚੇ ਵਿੱਚ ਉਹ ਭਾਵ ਪੈਦਾ ਕਰਨ ਦਾ ਯਤਨ ਕੀਤਾ। ਗਾਲੀਆ ਨੇ ਆਪਣੀ ਮਤਰੇਈ ਮਾਂ ਲਈ ਰੁੱਖ ਲਾਇਆ, ਸਾਸ਼ਾ ਨੇ ਆਪਣੀ ਦਾਦੀ ਲਈ ਅਤੇ ਵਿਤੀਆ ਨੇ ਆਪਣੀ ਮਾਸੀ ਲਈ। ਕੋਈ ਵੀ ਇਸ ਕਿਰਤ

ਵੱਲੋਂ ਅਵੇਸਲਾ ਨਹੀਂ ਸੀ, ਬੱਚੇ ਰੁੱਖਾਂ ਨੂੰ ਪਾਣੀ ਦੇਂਦੇ ਅਤੇ ਕੀੜਿਆਂ ਨੂੰ ਮਾਰਦੇ। ਸਿਉ ਦੇ ਰੁੱਖ ਅਤੇ ਅੰਗੂਰ ਦੀਆਂ ਵੇਲਾਂ ਹਰੀਆਂ ਹੋ ਗੀਆਂ। ਤੀਜੇ ਵਰ੍ਹੇ ਪਹਿਲੇ ਫੁੱਲ ਆਏ ਅਤੇ ਫਿਰ ਫ਼ਲ। ਹਰ ਕੋਈ ਚਾਹੁੰਦਾ ਸੀ ਉਹਦੇ ਰੁੱਖ ਉੱਤੇ ਫ਼ਲ ਛੇਤੀ ਪੱਕਣ।

ਮੈਂ ਖ਼ੁਸ਼ ਸਾਂ ਕਿ ਤੋਲੀਆ, ਤੀਨਾ ਅਤੇ ਕੋਲੀਆ ਨੂੰ ਇਸ ਕੰਮ ਵਿੱਚ ਖ਼ੁਸ਼ੀ ਪ੍ਰਾਪਤ ਹੋਈ ਅਤੇ ਉਹਨਾਂ ਦੇ ਬੂਟਿਆਂ ਉੱਤੇ ਰਸੀਲੇ ਸੇਬ ਅਤੇ ਅੰਗੂਰਾਂ ਦੇ ਸੁਨਹਿਰੀ ਗੁੱਛੇ ਪੱਕ ਰਹੇ ਸਨ। ਬੱਚਿਆਂ ਪੱਕੇ ਫ਼ਲ ਤੋੜੇ ਅਤੇ ਆਪਣੀਆਂ ਮਾਵਾਂ ਕੋਲ਼ ਲੈ ਗਏ। ਇਹ ਬੱਚਿਆਂ ਦੇ ਜੀਵਨ ਵਿੱਚ ਅਭੁੱਲ ਦਿਨ ਸਨ। ਮੈਨੂੰ ਉਹ ਕੋਮਲਤਾ ਚੇਤੇ ਹੈ ਜਿਹੜੀ ਆਪਣੀ ਮਾਂ ਕੋਲ ਲਿਜਾਣ ਲਈ ਸਿਉ ਤੋੜਦੇ ਹੋਏ ਕੋਲੀਆ ਦੀਆਂ ਅੱਖਾਂ ਵਿੱਚ ਆ ਗਈ ਸੀ।

ਸਕੂਲ ਵਿੱਚ ਦੂਜੇ ਵਰ੍ਹੇ ਬੱਚਿਆਂ ਦੀ ਕਿਰਤ ਉੱਚ ਭਾਵਨਾਵਾਂ ਤੋਂ ਪ੍ਰੇਰਤ ਸੀ। ਹਰ ਬੱਚੇ ਨੇ ਘਰ ਵਿੱਚ ਆਪਣੇ ਮਾਤਾ-ਪਿਤਾ ਦੇ ਫਲ਼-ਬਾਗ਼ ਵਿੱਚ ਫੁੱਲਾਂ ਦੇ ਰੁੱਖ ਲਾਏ—ਆਪਣੀ ਮਾਂ, ਪਿਤਾ, ਦਾਦੇ ਅਤੇ ਦਾਦੀ ਲਈ ਰੁੱਖ। "ਇਹ ਮੇਰੀ ਮਾਂ ਜਾਂ ਪਿਤਾ ਦਾ ਰੁੱਖ ਹੈ।" ਬੱਚੇ ਮਾਣ ਨਾਲ਼ ਕਹਿੰਦੇ। ਸਾਸ਼ਾ ਨੇ ਆਪਣੀ ਮਾਂ ਅਤੇ ਪਿਤਾ ਦੀ ਯਾਦ ਵਿੱਚ ਸਿਉ ਦੇ ਰੁੱਖ ਲਾਏ। ਗਾਲੀਆ ਅਤੇ ਕੋਸਤੀਆ ਨੇ ਆਪਣੀਆਂ ਮਾਵਾਂ ਦੀ ਯਾਦ ਵਿੱਚ ਫ਼ਲਾਂ ਦੇ ਰੁੱਖ ਲਾਏ, ਪਰ ਅਜਿਹਾ ਕਰਦੇ ਹੋਏ ਉਹ ਆਪਣੀਆਂ ਮਤਰੇਈਆਂ ਮਾਵਾਂ ਨੂੰ ਨਾ ਭੁੱਲੇ, ਉਹਨਾਂ ਲਈ ਵੀ ਉਹਨਾਂ ਸਿਉ ਦੇ ਰੁੱਖ ਲਾਏ।

ਬੱਚੇ ਹੋਰ ਕਿਸੇ ਕੰਮ ਨਾਲ਼ੋਂ ਇਹਨਾਂ ਰੁੱਖਾਂ ਦਾ ਧਿਆਨ ਰੱਖਣ ਲਈ ਵਧੇਰੇ ਹਲੂਣਵਾਂ ਧਿਆਨ ਦੇਂਦੇ। ਹਰ ਇੱਕ ਨੇ ਸਿਉ ਦੇ ਰੁੱਖਾਂ ਦੇ ਖਿੜਨ ਦੀ ਬੇਸਬਰੀ ਨਾਲ਼ ਉਡੀਕ ਕੀਤੀ। ਉਹਨਾਂ ਪਹਿਲੇ ਫ਼ਲ ਰੁੱਖਾਂ ਤੋਂ ਤੋੜ ਕੇ ਆਪਣੀਆਂ ਮਾਵਾਂ ਕੋਲ਼ ਲਿਜਾਣ ਲਈ ਪਹਿਲੇ ਫ਼ਲਾਂ ਦੀ ਉਡੀਕ ਕੀਤੀ। ਇਹ ਕੇਵਲ ਕਾਰਜਾਂ ਦੀ ਇੱਕ ਲੜੀ ਹੀ ਨਹੀਂ ਸੀ ਜਿਹੜੇ ਬੱਚੇ ਵਾਰੋ ਵਾਰੀ ਪੂਰੇ ਕਰਦੇ। ਇਹ ਸਦਾਚਾਰਕ ਵਿਕਾਸ ਵਿੱਚ ਕਦਮ ਸਨ ਜਿਸਨੇ ਬੱਚਿਆਂ ਨੂੰ ਇਸ ਯੋਗ ਬਣਾਇਆ ਕਿ ਇਹਨਾਂ ਜੋ ਕੁੱਝ ਕੀਤਾ ਹੈ ਉਹਦਾ ਸੁਹੱਪਣ ਮਾਣ ਸਕਣ।

ਬੰਦੇ ਲਈ ਜੀਵਨ ਵਿੱਚ ਸਭ ਤੋਂ ਪਵਿੱਤਰ ਅਤੇ ਸੋਹਣੀ ਸ਼ੈ ਉਹਦੀ ਮਾਂ ਹੈ। ਇਹ ਗੱਲ ਬਹੁਤ ਮਹੱਤਵਪੂਰਨ ਹੈ ਕਿ ਬੱਚੇ ਉਸ ਕਿਰਤ ਦਾ ਸਦਾਚਾਰਕ ਸੁਹੱਪਣ ਅਨੁਭਵ ਕਰਨ ਜਿਹੜਾ ਉਹਨਾਂ ਦੀਆਂ ਮਾਵਾਂ ਲਈ ਖ਼ੁਸ਼ੀ ਲਿਆਉਂਦਾ ਹੈ। ਹੌਲ਼ੀ-ਹੌਲ਼ੀ ਸਾਡੇ ਸਮੂਹ ਵਿੱਚ ਇੱਕ ਸੋਹਣੀ ਪ੍ਰੰਪਰਾ ਦਾ ਜਨਮ ਹੋਇਆ: ਪੱਤਝੜ ਦੀ ਰੁੱਤੇ, ਜਦੋਂ ਧਰਤੀ ਅਤੇ ਕਿਰਤ ਮਨੁੱਖ ਨੂੰ ਭਰਪੂਰ ਸੁਗ਼ਾਤਾਂ ਦੇਂਦੇ ਹਨ ਅਸੀਂ ਪੱਤਝੜ ਦਾ ਮਾਵਾਂ ਦਾ ਤਿਉਹਾਰ ਮਨਾਉਂਦੇ। ਉਸ ਦਿਨ ਹਰ ਬੱਚਾ ਆਪਣੀ ਮਾਂ ਨੂੰ ਉਹ ਕੁੱਝ ਦੇਂਦਾ ਜਿਹੜਾ ਉਹਨੇ ਆਪਣੀ ਕਿਰਤ ਨਾਲ਼ ਸਿਰਜਿਆ ਸੀ ਅਤੇ ਜਿਸਦੇ ਉਹਨੇ ਸਾਰਾ ਹੁਨਾਲ਼ ਜਾਂ ਵਰ੍ਹਿਆਂ ਤੱਕ ਉਸ ਦਿਨ ਲਈ ਸੁਪਨੇ ਲਏ ਸਨ: ਸਿਉ, ਫੁੱਲ ਜਾਂ ਸਕੂਲ ਦੇ ਨਿੱਕੇ ਜਿਹੇ ਪਲਾਟ ਵਿੱਚ ਉਗਾਈ ਕਣਕ ਦੇ ਬੂਟੇ (ਮਾਤਾ-ਪਿਤਾ ਦੇ ਬਾਗ਼ ਵਾਲ਼ੇ ਪਲਾਟ ਵਿੱਚ ਹਰ ਬੱਚੇ ਦੀ ਆਪਣੀ ਮਨਪਸੰਦ ਕਿਰਤ ਲਈ ਨੁੱਕਰ ਸੀ)। ਪੱਤਝੜ ਦੇ ਮਾਵਾਂ ਦੇ ਤਿਹਾਰ ਦੀ ਤਿਆਰੀ ਕਰਦੇ ਹੋਏ ਅਸੀਂ ਮੁੰਡਿਆਂ ਅਤੇ ਕੁੜੀਆਂ ਦੇ ਮਨਾਂ ਵਿੱਚ ਇਹ ਵਿਚਾਰ ਮਜ਼ਬੂਤ ਬਣਾਉਂਦੇ—"ਆਪਣੀਆਂ ਮਾਵਾਂ ਦਾ ਧਿਆਨ

ਰੱਖੋ।" ਜਿੰਨਾ ਵਧੇਰੇ ਯਤਨ ਬੱਚਾ ਮਾਂ ਦੇ ਨਾਂ ਉੱਤੇ ਕੀਤੇ ਕੰਮ ਉੱਤੇ ਲਾਉਂਦਾ ਉਨਾ ਵਧੇਰੇ ਮਨੁੱਖ–ਦਰਦੀ ਉਹਦਾ ਦਿਲ ਬਣ ਜਾਂਦਾ।

ਅਸਾਂ ਬਸੰਤ ਰੁੱਤ ਦਾ ਮਾਵਾਂ ਦਾ ਤਿਉਹਾਰ ਵੀ ਮਨਾਉਣਾ ਸ਼ੁਰੂ ਕਰ ਦਿੱਤਾ।ਅਸਾਂ ਜੰਗਲ਼ ਦਾ ਇੱਕ ਦੁਰਾਡਾ ਹਿੱਸਾ ਲੱਭਿਆ। ਜਿੱਥੇ ਹੁਨਾਲ਼ ਵਿੱਚ ਬਹੁਤ ਬੇਰੀਆਂ ਹੁੰਦੀਆਂ, ਸੋ ਬੱਚਿਆਂ ਨੇ ਇਹਦਾ ਨਾਂ ਜੰਗਲੀ ਸਟਰਾਬੇਰੀਆਂ ਦੀ ਨੁੱਕਰ ਰੱਖਿਆ। ਬੱਚੇ ਇਸ ਅਦਭੁੱਤ ਥਾਂ ਨਾਲ਼ ਛੂਹ ਦੇ ਛਿਣਾਂ ਵਿੱਚ ਬਹੁਤ ਖ਼ੁਸ਼ੀ ਅਨੁਭਵ ਕਰਦੇ। ਬੱਚੇ ਇਹ ਖ਼ੁਸ਼ੀ ਆਪਣੀਆਂ ਮਾਵਾਂ ਨਾਲ਼ ਸਾਂਝੀ ਕਰਨਾ ਚਾਹੁੰਦੇ ਸਨ ਅਤੇ ਬੱਚਿਆਂ ਨੂੰ ਫੁਰਨਾ ਫੁਰਿਆ ਕਿ ਉਹ ਧਰਤੀ ਨੂੰ ਸੋਹਣਾ ਬਣਾਉਣ ਵਾਲ਼ੇ ਪਹਿਲੇ ਫੁੱਲ ਅਪਣੀਆਂ ਮਾਵਾਂ ਨੂੰ ਦੇਣ। ਇਉਂ ਬਸੰਤ ਰੁੱਤ ਦਾ ਮਾਵਾਂ ਦਾ ਤਿਉਹਾਰ ਹੋਂਦ ਵਿੱਚ ਆਇਆ।ਉਸ ਦਿਨ ਬੱਚੇ ਮਾਵਾਂ ਲਈ ਨਾ ਕੇਵਲ ਸਨੋਡਰਾਪ ਦੇ ਪਹਿਲੇ ਨਾਜ਼ਕ ਫੁੱਲ ਹੀ ਲਿਆਏ ਸਗੋਂ ਉਹ ਫੁੱਲ ਵੀ ਲਿਆਏ ਜਿਹੜੇ ਉਹਨਾਂ ਗਰਮ–ਖ਼ਾਨਿਆਂ ਵਿੱਚ ਆਪ ਉਗਾਏ ਸਨ।ਮਾਵਾਂ ਨੂੰ ਸਮਰਪਤ ਤਿਉਹਾਰ ਜੱਥੇਬੰਦ ਕਰਦੇ ਹੋਏ ਬੰਦੇ ਨੂੰ ਲਾਜ਼ਮੀ ਤੌਰ ਉੱਤੇ ਉਤੇਜਨਾ ਅਤੇ "ਜਥੇਬੰਦਕ ਕਦਮਾਂ" ਤੋਂ ਸੰਕੋਚ ਕਰਨਾ ਚਾਹੀਦਾ ਹੈ। ਅਸਾਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਮਾਵਾਂ ਦੇ ਤਿਉਹਾਰ ਨੇੜਵੇਂ ਪਰਿਵਾਰਕ ਇਕੱਠ ਹੋਣ। ਮੁੱਖ ਗੱਲ ਇਹ ਸੀ ਕਿ ਰੌਲ਼ਾ ਨਾ ਹੋਵੇ ਸਗੋਂ ਡੂੰਘੀਆਂ ਭਾਵਨਾਵਾਂ ਹੋਣ।

ਅਠਾਰ੍ਹਵੀਂ ਸਦੀ ਦੇ "ਜਨਤਕ ਦਾਰਸ਼ਨਿਕ" ਗ੍ਰਿਗੋਰੀ ਸਕੋਵੋਰੋਦਾ ਦਾ ਕਥਨ ਦੱਸਿਆ ਜਾਂਦਾ ਇੱਕ ਪੁਰਾਣਾ ਯੂਕਰੇਨੀ ਅਖਾਣ ਹੈ, ਆਪਣੀ ਮਾਂ ਦਾ ਭਲਾ ਕਰਨ ਨਾਲ਼ੋਂ ਮਨੁੱਖਜਾਤੀ ਨੂੰ ਪਿਆਰ ਕਰਨਾ ਸੌਖਾ ਹੈ। ਇਸ ਅਖਾਣ ਵਿੱਚ ਸਿੱਖਿਅਕ ਲਈ ਬਹੁਤ ਜ਼ਿਆਦਾ ਸਿਆਣਪ ਹੈ। ਜੇ ਮਨੁੱਖ ਦੇ ਨੇੜੇ ਅਤੇ ਪਿਆਰਿਆਂ ਲਈ ਸਨੇਹ ਨਾਲ਼ ਦਿਲ ਨੂੰ ਮਜ਼ਬੂਤ ਨਾ ਕੀਤਾ ਗਿਆ ਹੋਵੇ ਤਾਂ ਮਾਨਵਤਾ ਸਿਖਾਉਣੀ ਅਸੰਭਵ ਹੈ। ਲੋਕਾਂ ਨੂੰ ਪਿਆਰ ਦੇ ਸ਼ਬਦ ਕਹਿਣਾ ਪਿਆਰ ਨਹੀਂ। ਅਸਲੀ ਸਕੂਲ ਜਿਹੜਾ ਦਿਆਲਤਾ ਅਤੇ ਹਮਦਰਦੀ ਸਿਖਾਉਂਦਾ ਹੈ ਉਹ ਪਰਿਵਾਰ ਹੈ; ਆਪਣੇ ਮਾਤਾ–ਪਿਤਾ, ਦਾਦੇ–ਦਾਦੀ, ਨਾਨੇ–ਨਾਨੀ ਅਤੇ ਪਰਵਾਰ ਵਿੱਚ ਹਾਣੀਆਂ ਨਾਲ਼ ਬੰਦੇ ਦੇ ਸਬੰਧ ਮਾਨਵਤਾ ਦੀ ਅਸਲੀ ਕਸਵੱਟੀ ਹਨ।

ਬੱਚਿਆਂ ਦੀ ਕਿਰਤ ਸੁਹੱਪਣ ਸਿਰਜਣਾ ਹੋਣੀ ਚਾਹੀਦੀ ਹੈ, ਕਿਉਂਕਿ ਅਜਿਹੀ ਹੈ ਮੰਗ ਸੁਹਜ–ਸੁਆਦੀ ਅਤੇ ਸਦਾਚਾਰਕ ਵਿੱਦਿਆ ਦੀ। ਸਕੂਲੀ ਜੀਵਨ ਦੀ ਪਹਿਲੀ ਪੱਤਝੜ ਵਿੱਚ ਅਸਾਂ ਚਿਲਮ–ਝਾੜੀ ਦੇ ਬੀਅ ਇਕੱਠੇ ਕੀਤੇ ਅਤੇ ਉਹਨਾਂ ਨੂੰ ਇਸ ਕੰਮ ਲਈ ਵੱਖ ਰੱਖੀ ਸਕੂਲ ਦੇ ਪਲਾਟ ਵਿੱਚ ਇੱਕ ਇਕੱਲਵਾਂਜੀ ਕਿਆਰੀ ਵਿੱਚ ਬੀਜ ਦਿੱਤਾ। ਅਸਾਂ ਚਿਲਮ–ਝਾੜੀ ਨੂੰ ਚਿੱਟੇ, ਲਾਲ, ਕਿਰਮਚੀ ਅਤੇ ਪੀਲ਼ੇ ਗੁਲਾਬਾਂ ਦੀ ਪਿਉਂਦ ਲਾ ਦਿੱਤੀ। ਅਸਾਂ ਆਪਣਾ "ਗੁਲਾਬ ਦਾ ਬਾਗ਼" ਬਣਾਇਆ। ਪਹਿਲੇ ਫੁੱਲ ਨਿੱਕਲਣ ਉੱਤੇ ਬੱਚਿਆਂ ਦੀ ਖ਼ੁਸੀ ਬਿਆਨ ਕਰਨਾ ਅਸੰਭਵ ਹੈ। ਨਿੱਕੇ ਮੁੰਡੇ ਅਤੇ ਕੁੜੀਆਂ ਬੂਟਿਆਂ ਨੂੰ ਹੱਥ ਲਾਉਣੋਂ ਡਰਦੇ ਤਾਂ ਜੋ ਕਿਤੇ ਉਹਨਾਂ ਨੂੰ ਨੁਕਸਾਨ ਨਾ ਪੁੱਜ ਜਾਵੇ। ਜਦੋਂ ਮੈਂ ਕਿਹਾ ਕਿ ਜੇ ਫੁੱਲ ਠੀਕ ਤਰ੍ਹਾਂ ਕੱਟੇ ਜਾਣ ਤਾਂ ਗੁਲਾਬ ਸਾਰਾ ਹੁਨਾਲ਼ ਖਿੜਨਗੇ ਤਾਂ ਬੱਚੇ ਵਿਸਮਾਦ ਵਿੱਚ ਆ ਗਏ। ਉਹ ਸਾਰੇ ਗੁਲਾਬ ਆਪਣੀਆਂ ਮਾਵਾਂ ਕੋਲ਼ ਲੈ ਜਾਣਾ ਚਾਹੁੰਦੇ ਸਨ। ਜਦੋਂ ਪੱਤਝੜ ਦੇ

ਮਾਵਾਂ ਦੇ ਤਿਉਹਾਰ ਸਮੇਂ ਉਹ ਆਪਣੀਆਂ ਮਾਵਾਂ ਨੂੰ ਸਿਉਆਂ ਦੇ ਨਾਲ਼-ਨਾਲ਼ ਗੁਲਾਬਾਂ ਦਾ ਇੱਕ ਨਿੱਕਾ ਜਿਹਾ ਗੁਲਦਸਤਾ ਵੀ ਦੇ ਸਕੇ ਤਾਂ ਬੱਚੇ ਬਹੁਤ ਖ਼ੁਸ਼ ਹੋਏ।

ਆਪਣੇ ਪਹਿਲੇ ਸਕੂਲੀ ਵਰ੍ਹੇ ਅਸਾਂ ਬਸੰਤ ਵਿੱਚ ਬਹੁਤ ਸਾਰੇ ਫੁੱਲ ਬੀਜੇ। ਸਾਨੂੰ ਸਾਰਾ ਸਮਾਂ ਉਹਨਾਂ ਦਾ ਧਿਆਨ ਰੱਖਣਾ ਪੈਂਦਾ ਅਤੇ ਉਹਨਾਂ ਨੂੰ ਪਾਣੀ ਦੇਣਾ ਵਿਸ਼ੇਸ਼ ਤੌਰ ਉੱਤੇ ਔਖਾ ਸੀ। ਉਸ ਸਮੇਂ ਵਡੇਰੇ ਬੱਚਿਆਂ ਨੇ ਪਾਣੀ ਵਾਲ਼ਾ ਮੁਨਾਰਾ ਬਣਾ ਦਿੱਤਾ, ਜਿਸਦੇ ਨਾਲ਼ ਪੰਪ ਸੀ। ਪਾਣੀ ਕਿਆਰੀਆਂ ਵਿੱਚ ਆ ਜਾਂਦਾ, ਜਿਸ ਨਾਲ਼ ਬੱਚਿਆਂ ਦਾ ਕੰਮ ਹੌਲ਼ਾ ਹੋ ਗਿਆ ਅਤੇ ਹਰ ਇੱਕ, ਇੱਥੋਂ ਤੱਕ ਕਿ ਨਿੱਕਾ ਦਾਨਕੋ ਵੀ ਅੱਧੇ ਘੰਟੇ ਵਿੱਚ ਸਾਰੇ ਫੁੱਲਾਂ ਨੂੰ ਪਾਣੀ ਦੇ ਲੈਂਦਾ।

ਮੈਂ ਚਾਹੁੰਦਾ ਸਾਂ ਕਿ ਫੁੱਲ ਉਗਾਉਣਾ ਹਰ ਬੱਚੇ ਦਾ ਨਿੱਜੀ ਸੁਗ਼ਲ ਬਣ ਜਾਵੇ। ਗੁਲਾਬ ਦੇ ਫੁੱਲਾਂ ਦਾ ਧਿਆਨ ਰੱਖਣ ਨਾਲ਼ ਸੁਹੱਪਣ ਅਤੇ ਰਚਨਾਤਮਕਤਾ, ਸਿਰਜਣਾ ਅਤੇ ਮਾਨਵਤਾ ਦਾ ਜਿਹੜਾ ਮੇਲ ਪੈਦਾ ਹੁੰਦਾ ਹੈ ਸ਼ਾਇਦ ਉਸ ਤੋਂ ਵੱਧ ਦਿਲ ਨੂੰ ਉਚਿਆਉਣ ਵਾਲ਼ਾ ਹੋਰ ਕੋਈ ਕੰਮ ਨਹੀਂ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਹਰ ਬੱਚਾ ਘਰ ਵਿੱਚ ਆਪਣੀ ਫੁੱਲਾਂ ਦੀ ਕਿਆਰੀ ਹੋਣ ਦੀ ਇੱਛਾ ਕਰੇ। ਤੀਜੀਆਂ ਅਤੇ ਚੌਥੀਆਂ ਸ਼੍ਰੇਣੀਆਂ ਵਿੱਚ ਬੱਚੇ ਪਹਿਲਾਂ ਹੀ ਉਹਨਾਂ ਗੁਲਾਬਾਂ ਦੇ ਸੁਹੱਪਣ ਨੂੰ ਮਾਣ ਰਹੇ ਸਨ ਜਿਹੜੇ ਉਹਨਾਂ ਘਰਾਂ ਵਿੱਚ ਉਗਾਏ ਸਨ।

ਜੀਵਨ ਨੇ ਮੈਨੂੰ ਨਿਸ਼ਚਾ ਕਰਵਾ ਦਿੱਤਾ ਹੈ ਕਿ ਜੇ ਬੱਚਾ ਉਹਨਾਂ ਦਾ ਸੁਹੱਪਣ ਮਾਣਨ ਲਈ ਗੁਲਾਬ ਉਗਾਉਂਦਾ ਹੈ, ਜੇ ਕਿਰਤ ਦਾ ਇੱਕੋ-ਇੱਕ ਅਜਰ ਸੁਹੱਪਣ ਨੂੰ ਮਾਣਨਾ ਅਤੇ ਕਿਸੇ ਹੋਰ ਬੰਦੇ ਦੀ ਖ਼ੁਸ਼ੀ ਅਤੇ ਖੇੜੇ ਲਈ ਸੁਹੱਪਣ ਸਿਰਜਣਾ ਹੈ ਤਾਂ ਉਹ ਬੱਚਾ ਬੁਰਾਈ, ਕਮੀਨਗੀ, ਸਨਕੀਪੁਣੇ ਅਤੇ ਨਿਰਦੈਤਾ ਦੇ ਨਿਰਯੋਗ ਹੈ। ਇਹ ਸਦਾਚਾਰਕ ਵਿੱਦਿਆ ਦੇ ਬਹੁਤ ਪੇਚਦਾਰ ਪ੍ਰਸ਼ਨਾਂ ਵਿੱਚੋਂ ਇੱਕ ਹੈ। ਖ਼ੁਦ ਸੁਹੱਪਣ ਵਿੱਚ ਮਨੁੱਖ ਨੂੰ ਆਤਮਾ ਦੀ ਉੱਚਤਾ ਸਿਖਾਉਣ ਲਈ ਕੋਈ ਜਾਦੂਈ ਸ਼ਕਤੀ ਨਹੀਂ। ਸੁਹੱਪਣ ਤਾਂ ਹੀ ਸਦਾਚਾਰਕ ਪਵਿੱਤਰਤਾ ਅਤੇ ਮਾਨਵਤਾ ਸਿਖਾਉਂਦਾ ਹੈ ਜੇ ਉਸ ਕਿਰਤ ਦਾ ਜਿਹੜੀ ਸੁਹੱਪਣ ਸਿਰਜਦੀ ਹੈ ਉੱਚ ਸਦਾਚਾਰਕ ਨਿਸ਼ਚਿਆਂ ਰਾਹੀਂ, ਸਭ ਤੋਂ ਪਹਿਲਾਂ ਹੋਰ ਲੋਕਾਂ ਲਈ ਸਤਿਕਾਰ ਰਾਹੀਂ ਮਾਨਵੀਕਰਨ ਕੀਤਾ ਗਿਆ ਹੋਵੇ। ਲੋਕਾਂ ਲਈ ਸੁਹੱਪਣ ਸਿਰਜਣ ਵਾਲ਼ੇ ਸੁਹੱਪਣ ਦਾ ਇਹ ਮਾਨਵੀਕਰਨ ਜਿੰਨਾ ਡੂੰਘਾ ਹੁੰਦਾ ਹੈ, ਬੰਦਾ ਆਪਣੇ ਆਪ ਦਾ ਜਿੰਨਾ ਵਧੇਰੇ ਸਤਿਕਾਰ ਕਰਦਾ ਹੈ, ਉਹ ਸਦਾਚਾਰ ਦੀਆਂ ਪੱਧਰਾਂ ਤੋਂ ਕੁਰਾਹੇ ਜਾਣ ਵੱਲ ਉਨਾ ਹੀ ਅਸਹਿਣਸ਼ੀਲ ਹੁੰਦਾ ਹੈ।

ਸਦਾਚਾਰ ਸਿਖਾਉਣ ਵਿੱਚ ਸੁਹੱਪਣ ਦਾ ਰੋਲ ਅਧਿਆਪਕਾਂ ਵਿੱਚ ਬਹਿਸ ਦਾ ਵਿਸ਼ਾ ਬਣ ਗਿਆ। ਅਸੀਂ ਵਿਦਿਆਰਥੀ ਦੇ ਅੰਦਰਲੇ ਜੀਵਨ, ਵਿਸ਼ੇਸ਼ ਤੌਰ ਉੱਤੇ ਉਹਦੀਆਂ ਭਾਵਨਾਵਾਂ ਉੱਤੇ ਪ੍ਰਭਾਵ ਪਾਉਣ ਦੇ ਇੱਕ ਸਾਧਨ ਵਜੋਂ ਸੁਹੱਪਣ ਨੂੰ ਬਹੁਤ ਮਹੱਤਤਾ ਦੇਂਦੇ, ਨਾਲ਼ ਹੀ ਨਾਲ਼ ਅਸੀਂ ਇਸ ਪ੍ਰਭਾਵ ਦਾ ਰੋਲ ਵਧਾ ਚੜ੍ਹਾ ਕੇ ਵੇਖਣ ਤੋਂ ਡਰਦੇ ਸਾਂ। ਕਿਹੜੀਆਂ ਪ੍ਰਸਥਿਤੀਆਂ ਅਧੀਨ ਸੁਹੱਪਣ **ਵਿੱਦਿਅਕ** ਪ੍ਰਭਾਵ ਦਾ ਸਧਾਨ ਬਣ ਜਾਂਦਾ ਹੈ। ਅਸਾਂ

ਮਨੋਵਿਗਿਆਨਕ ਗੋਸ਼ਟੀ ਸਮੇਂ ਇਸ ਪ੍ਰਸ਼ਨ ਉੱਤੇ ਵਿਚਾਰ ਕੀਤੀ। ਉੱਤਰ ਵਿੱਦਿਅਕ ਅਮਲ ਦੀਆਂ ਪੱਧਰਾਂ ਦੇ ਆਮ ਵਿਸ਼ਲੇਸ਼ਣ ਦਾ ਸਿੱਟਾ ਸੀ। ਅਸਾਂ ਆਪਣਾ ਅਨੁਭਵ ਸਾਂਝਾ ਕੀਤਾ ਅਤੇ ਮੁੱਢਲੀਆਂ, ਮਿਡਲ ਅਤੇ ਉਚੇਰੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੇ ਅੰਦਰਲੇ ਜੀਵਨ ਉੱਤੇ ਅਧਿਆਪਕ ਦੇ ਪ੍ਰਭਾਵ ਦੇ ਢੰਗਾਂ ਅਤੇ ਤਰੀਕਿਆਂ ਉੱਤੇ ਵਿਚਾਰ ਕੀਤੀ ਅਤੇ ਸਾਨੂੰ ਵਧੇਰੇ ਨਿਸ਼ਚਾ ਹੋ ਗਿਆ ਕਿ ਕੋਈ ਇੱਕ ਸਰਬ-ਸ਼ਕਤੀਮਾਨ ਢੰਗ ਅਜਿਹਾ ਨਹੀਂ ਜਿਹੜਾ ਵਿੱਦਿਆ ਵਿੱਚ ਸਫ਼ਲਤਾ ਲਿਆਏ ਅਤੇ ਨਾਲ਼ ਹੀ ਨਾਲ਼ ਵਿੱਦਿਅਕ ਅਮਲ ਦੇ ਹੋਰ ਖੇਤਰਾਂ ਵਿੱਚ ਊਣਤਾਈਆਂ ਅਤੇ ਕਮਜ਼ੋਰ ਥਾਵਾਂ ਦੀ ਕਸਰ ਪੂਰੀ ਕਰੇ।

ਹੋ ਸਕਦਾ ਹੈ ਬੰਦਾ ਸਹੁਜ-ਸੁਆਦੀ ਵਿੱਦਿਆ ਦਾ ਸ਼ਾਨਦਾਰ ਕੰਮ ਕਰੇ, ਪਰ ਜੇ ਕਮਿਊਨਿਸਟ ਵਿੱਦਿਆ ਦੇ ਹੋਰ ਅੰਸ਼ਾਂ ਅਤੇ ਅੰਗ ਭਾਗ ਨਾਕਾਫ਼ੀ ਤੌਰ ਉੱਤੇ ਪੂਰੇ ਕੀਤੇ ਗਏ ਹਨ ਤਾਂ ਸੁਹੱਪਣ ਦਾ ਵਿੱਦਿਅਕ ਪ੍ਰਭਾਵ ਕਮਜ਼ੋਰ ਹੋ ਜਾਂਦਾ ਹੈ ਅਤੇ ਇੱਥੋਂ ਤੱਕ ਕੁੱਝ ਨਹੀਂ ਰਹਿ ਜਾਂਦਾ। ਬੱਚੇ ਦੇ ਅੰਦਰਲੇ ਸੰਸਾਰ ਉੱਤੇ ਹਰ ਪ੍ਰਭਾਵ ਤਾਂ ਹੀ ਵਿੱਦਿਅਕ ਸ਼ਕਤੀ ਪ੍ਰਾਪਤ ਕਰ ਸਕਦਾ ਹੈ ਜਦੋਂ ਸਾਵੀਂ ਮਹੱਤਤਾ ਵਾਲ਼ੇ ਅਮਲ ਇਹਦੇ ਨਾਲ਼ ਹੀ ਨਾਲ਼ ਕੀਤੇ ਜਾਣਾ ਕੁੱਝ ਪ੍ਰਸਥਿਤੀਆਂ ਵਿੱਚ ਹੋ ਸਕਦਾ ਹੈ ਕਿ ਬੰਦਾ ਬੜੇ ਪਿਆਰ ਨਾਲ਼ ਫੁੱਲਾਂ ਦਾ ਧਿਆਨ ਰੱਖੇ, ਉਹਨਾਂ ਦੇ ਸੁਹੱਪਣ ਦੀ ਸ਼ਲਾਘਾ ਕਰੇ ਅਤੇ ਨਾਲ਼ ਹੀ ਨਾਲ਼ ਸਨਕੀ, ਲਾਪਰਵਾਹ ਅਤੇ ਕਠੋਰ-ਦਿਲ ਹੋਵੇ। ਹਰ ਗੱਲ ਸ਼ਖ਼ਸੀਅਤ ਦੇ ਅੰਦਰਲੇ ਸੰਸਾਰ ਉੱਤੇ ਪ੍ਰਭਾਵ ਪਾਉਣ ਦੇ ਹੋਰ ਸਾਧਨਾਂ ਉੱਤੇ ਨਿਰਭਰ ਹੈ ਜਿਸਦੀ ਉਸ ਪ੍ਰਭਾਵ ਦੇ ਨਾਲ਼-ਨਾਲ਼ ਹੋਂਦ ਹੈ ਜਿਸ ਉੱਤੇ ਸਿੱਖਿਅਕ ਆਪਣੀਆਂ ਆਸਾਂ ਟਿਕਾਉਂਦੇ ਹਨ।

ਅਧਿਆਪਕਾਂ ਨੂੰ ਇਹਨਾਂ ਸੋਮਿਆਂ ਦਾ ਨਿਸ਼ਚਾ ਹੋ ਗਿਆ। ਸਥੂਲ, ਅਸਲੀ ਜੀਵਨ ਦੀਆਂ ਪ੍ਰਸਥਿਤੀਆਂ ਉੱਤੇ ਵਿਚਾਰ ਸਾਨੂੰ **ਵਿੱਦਿਅਕ ਪ੍ਰਭਾਵਾਂ ਦੇ ਸੁਰਮੇਲ** ਦੇ ਮਸਲੇ ਤੱਕ ਲਿਆਈ। ਮੇਰੀ ਰਾਏ ਵਿੱਚ ਇਹ ਵਿੱਦਿਆ ਦੀਆਂ ਬੁਨਿਆਦੀ ਪੱਧਰਾਂ ਵਿੱਚੋਂ ਇੱਕ ਹੈ। ਮੈਂ ਇਹ ਤਾਂ ਉੱਕਾ ਹੀ ਨਹੀਂ ਸੋਚਦਾ ਕਿ ਇਹ ਪ੍ਰਸ਼ਨ ਸਾਡੇ ਸਕੂਲ ਦੇ ਵਿੱਦਿਅਕ ਕੰਮ ਦੇ ਅਮਲ ਵਿੱਚ ਹੱਲ ਕਰ ਲਿਆ ਗਿਆ ਹੈ ਪਰ ਤਾਂ ਵੀ ਇਹਦੇ ਹੱਲ ਅਤੇ ਖੋਜ ਲਈ ਬਹੁਤ ਕੁੱਝ ਕੀਤਾ ਗਿਆ ਹੈ। ਇਸ ਮਸਲੇ ਦਾ ਤੱਤ ਆਪਣੇ ਆਪ ਨੂੰ ਵਿੱਦਿਆ ਦੀਆਂ ਅਤਿਅੰਤ ਮਹੱਤਵਪੂਰਨ ਪੱਧਰਾਂ ਵਿੱਚੋਂ ਇੱਕ ਵਿੱਚ ਪ੍ਰਗਟ ਕਰਦਾ ਹੈ ਜੋ ਹੇਠ ਲਿਖੇ ਤੋਂ ਬਣਦੀ ਹੈ: ਸ਼ਖ਼ਸੀਅਤ ਉੱਤੇ ਪ੍ਰਭਾਵ ਪਾਉਣ ਦੇ ਹਰ ਸਾਧਨ ਦਾ ਵਿੱਦਿਅਕ ਪ੍ਰਭਾਵ ਇਸ ਗੱਲ ਉੱਤੇ ਨਿਰਭਰ ਹੈ ਕਿ ਪ੍ਰਭਾਵ ਪਾਉਣ ਦੇ ਹੋਰ ਸਾਧਨ ਕਿੰਨੇ ਚੰਗੀ ਤਰ੍ਹਾਂ ਵਿਚਾਰੇ, ਮਨੋਰਥ-ਭਰਪੂਰ ਅਤੇ ਕਾਰਗਰ ਹਨ। ਵਿੱਦਿਆ ਦੇ ਇੱਕ ਸਾਧਨ ਵਜੋਂ ਸੁਹੱਪਣ ਦਾ ਬਲ ਇਸ ਗੱਲ ਉੱਤੇ ਨਿਰਭਰ ਹੈ ਕਿ ਇੱਕ ਵਿੱਦਿਅਕ ਢੰਗ ਵਜੋਂ ਕਿਰਤ ਦਾ ਬਲ ਕਿਸ ਹੱਦ ਤੱਕ ਪ੍ਰਗਟ ਕੀਤਾ ਜਾ ਸਕਦਾ ਹੈ ਅਤੇ ਤਰਕ ਅਤੇ ਭਾਵਨਾਵਾਂ ਦੀ ਵਿੱਦਿਆ ਕਿੰਨੀ ਡੂੰਘੀ ਅਤੇ ਚੰਗੀ ਤਰ੍ਹਾਂ ਵਿਚਾਰੀ ਹੋਈ ਹੈ। ਅਧਿਆਪਕ ਦੇ ਸ਼ਬਦ ਤਾਂ ਹੀ ਵਿੱਦਿਅਕ ਸ਼ਕਤੀ ਪ੍ਰਾਪਤ ਕਰ ਸਕਦੇ ਹਨ ਜੇ ਬੱਚੇ ਦੇ ਮਨ ਵਿੱਚ ਇੱਛਾ ਹੋਵੇ ਕਿ ਉਹ ਵੱਡਿਆਂ ਦੀ ਉਦਾਹਰਣ ਉੱਤੇ ਅਮਲ ਕਰੇ ਅਤੇ ਜਦੋਂ ਹੋਰ ਸਾਰੇ ਵਿੱਦਿਅਕ ਢੰਗ ਸਦਾਚਾਰਕ ਪਵਿੱਤਰਤਾ ਅਤੇ ਉੱਚਤਾ ਨਾਲ਼ ਗੜੁੱਚੇ

ਹੋਣ।

ਵਿੱਦਿਅਕ ਪ੍ਰਭਾਵਾਂ ਵਿੱਚ ਸੈਂਕੜੇ ਅਤੇ ਹਜ਼ਾਰਾਂ ਨਿਰਭਰਤਾਵਾਂ ਅਤੇ ਸ਼ਰਤੀਤਾਵਾਂ ਹਨ। ਅੰਤਲੇ ਵਿਸ਼ਲੇਸ਼ਣ ਵਿੱਚ ਵਿੱਦਿਆ ਦੀ ਕਾਰਗਰਤਾ ਉਸ ਢੰਗ ਰਾਹੀਂ ਮਿਥੀ ਜਾਂਦੀ ਹੈ ਜਿਸ ਵਿੱਚ ਇਹਨਾਂ ਨਿਰਭਰਤਾਵਾਂ ਅਤੇ ਸ਼ਰਤੀਤਾਵਾਂ ਨੂੰ ਮੁੱਖ ਰੱਖਿਆ ਜਾਂਦਾ ਹੈ ਜਾਂ ਵਧੇਰੇ ਸ਼ੁੱਧਤਾ ਨਾਲ਼ ਅਮਲ ਵਿੱਚ ਪੂਰਾ ਕੀਤਾ ਜਾਂਦਾ ਹੈ। ਮੇਰੀ ਰਾਏ ਵਿੱਚ ਸਾਰੇ ਅਕਾਊ ਅਲਜ਼ਾਮ ਕਿ ਵਿੱਦਿਆ ਦਾ ਵਿਗਿਆਨ ਜੀਵਨ ਨਾਲ਼ ਪੈਰ ਮਿਲ਼ਾਕੇ ਨਹੀਂ ਚੱਲਦਾ ਇਸ ਤੱਥ ਨੂੰ ਅੱਖੋਂ ਉਹਲੇ ਕਰਨ ਤੋਂ ਪੈਦਾ ਹੁੰਦਾ ਹੈ ਕਿ ਸ਼ਖ਼ਸੀਅਤ ਉੱਤੇ ਹਰ ਪ੍ਰਭਾਵ ਆਪਣਾ ਬਲ ਗੁਆ ਬਹਿੰਦਾ ਹੈ ਜੇ ਹੋਰ ਅਜਿਹੇ ਸੈਂਕੜੇ ਪ੍ਰਭਾਵ ਨਾ ਹੋਣ ਅਤੇ ਜੇ ਹੋਰ ਸੈਂਕੜੇ ਪੱਧਰਾਂ ਨੂੰ ਪੂਰਾ ਨਹੀਂ ਕੀਤਾ ਜਾਂਦਾ ਤਾਂ ਕੋਈ ਵੀ ਪੱਧਰ ਥੋਥੇ ਸ਼ਬਦ ਬਣਕੇ ਰਹਿ ਜਾਂਦੀ ਹੈ। ਵਿੱਦਿਆ ਦਾ ਵਿਗਿਆਨ ਇਸ ਗੱਲ ਵਿੱਚ ਪਛੜਿਆ ਹੈ ਕਿ ਇਹ ਵਿਅਕਤੀ ਉੱਤੇ ਦਰਜਨਾਂ ਅਤੇ ਸੈਂਕੜੇ ਨਿਰਭਰਤਾਵਾਂ ਅਤੇ ਅੰਤਰ-ਨਿਰਭਰਤਾਵਾਂ ਦੇ ਪ੍ਰਭਾਵ ਦੀ ਪੜਤਾਲ ਕਰਨ ਵਿੱਚ ਅਸਫ਼ਲ ਰਿਹਾ ਹੈ। ਇਹ ਨਿਸ਼ਚਿਤ ਵਿਗਿਆਨ ਤਾਂ ਹੀ ਬਣੇਗਾ ਜਦੋਂ ਇਹ ਵਿੱਦਿਅਕ ਵਰਤਾਰਿਆਂ ਦੀਆਂ ਸੂਖਮ ਨਿਰਭਰਤਾਵਾਂ ਅਤੇ ਸ਼ਰਤੀਤਾਵਾਂ ਦੀ ਖੋਜ ਕਰੇਗਾ ਅਤੇ ਉਹਨਾਂ ਦੀ ਵਿਆਖਿਆ ਕਰੇਗਾ।

...ਫੁੱਲਾਂ ਦੇ ਕਈ ਤਿਉਹਾਰ ਸਥਾਪਤ ਹੋ ਗਏ। ਫੁੱਲਾਂ ਦਾ ਬਸੰਤ ਰੁੱਤ ਦਾ ਤਿਉਹਾਰ ਸੋਸਨ, ਗੁਲ-ਲਾਲਾ ਅਤੇ ਡੇਕ ਦੇ ਫੁੱਲਾਂ ਦਾ ਤਿਉਹਾਰ ਸੀ। ਉਸ ਦਿਨ ਅਸੀਂ ਜੰਗਲ਼ ਵਿੱਚ ਅਤੇ ਡੇਕ ਦੇ ਉਸ ਬਾਗ਼ ਵਿੱਚ ਜਾਂਦੇ ਜਿਹੜਾ ਅਸਾਂ ਆਪਣੇ ਸਕੂਲੀ ਜੀਵਨ ਦੀ ਪਹਿਲੀ ਪੱਤਝੜ ਵਿੱਚ ਲਾਇਆ ਸੀ; ਹਰ ਬੱਚਾ ਰੰਗਾਂ ਦਾ ਦੁਹਰਾਇਆ ਨਾ ਜਾ ਸਕਣ ਵਾਲ਼ਾ ਸੁਮੇਲ ਸਥਾਪਤ ਕਰਦੇ ਹੋਏ ਇੱਕ ਨਿੱਕਾ ਗੁਲਦਸਤਾ ਤਿਆਰ ਕਰਦਾ। ਅਸੀਂ ਘਾਹ ਦੇ ਤਖ਼ਤੇ ਉੱਤੇ ਗਏ ਅਤੇ ਗੁਲਦਸਤਿਆਂ ਦੇ ਸੁਹੱਪਣ ਨੂੰ ਮਾਣਿਆ। ਅਸਾਂ ਇਹ ਆਪਣੀਆਂ ਮਾਵਾਂ ਅਤੇ ਆਪਣੇ ਮਿੱਤਰਾਂ ਦਾਦੇ ਆਂਦਰੇਈ ਅਤੇ ਦਾਦੀ ਓਲਗਾ ਨੂੰ ਦਿੱਤੇ। ਅਸਾਂ ਸਕੂਲ ਤੋਂ ਛੋਟੀ ਉਮਰ ਦੇ ਬੱਚਿਆਂ ਨੂੰ ਬੁਲਾਇਆ ਅਤੇ ਉਹਨਾਂ ਨੂੰ ਨਿੱਕੇ ਗੁਲਦਸਤੇ ਦਿੱਤੇ।

ਦੂਜਾ ਤਿਉਹਾਰ ਗੁਲਾਬਾਂ ਦਾ ਤਿਉਹਾਰ ਸੀ। ਅਸੀਂ ਸਕੂਲ ਦੇ ਗੁਲਾਬ ਦੇ ਬਾਗ਼ ਅਤੇ ਬਾਗ਼ਾਂ ਵਾਲ਼ੇ ਪਲਾਟਾਂ ਵਿੱਚੋਂ ਗੁਲਾਬ ਦੇ ਗੁਲਦਸਤੇ ਇਕੱਠੇ ਕਰਦੇ। ਪੜ੍ਹਾਈ ਦੇ ਦੂਜੇ ਵਰ੍ਹੇ ਲਗਭਗ ਸਾਰੇ ਬੱਚਿਆਂ ਦੇ ਘਰਾਂ ਵਿੱਚ ਗੁਲਾਬ ਸਨ। ਗੁਲਾਬਾਂ ਦੇ ਸਭ ਤੋਂ ਸੋਹਣੇ ਗੁੱਛੇ ਅਸੀਂ ਦਾਦਾ ਆਂਦਰੇਈ ਅਤੇ ਦਾਦੀ ਓਲਗਾ ਨੂੰ ਦੇਂਦੇ।

ਤੀਜਾ ਤਿਉਹਾਰ ਜੰਗਲ਼ੀ ਫੁੱਲਾਂ ਦਾ ਤਿਉਹਾਰ ਸੀ। ਇਹ ਬੱਚਿਆਂ ਨੂੰ ਸਭ ਤੋਂ ਵੱਧ ਖ਼ੁਸ਼ੀ ਦੇਂਦਾ। ਅਸੀਂ ਸਵੇਰੇ ਖੇਤ ਵਿੱਚ ਜਾਂਦੇ ਜਿੱਥੇ ਫੁੱਲ ਵਿਸ਼ੇਸ਼ ਤੌਰ ਉੱਤੇ ਸੋਹਣੇ ਸਨ। ਜੰਗਲ਼ੀ ਫੁੱਲਾਂ ਦਾ ਸੋਹਣਾ ਗੁਲਦਸਤਾ ਇਕੱਠਾ ਕਰਨਾ ਸੱਚੀ ਰਚਨਾਤਮਕਤਾ ਹੈ। ਅਸੀਂ ਗੁਲਦਸਤੇ ਸਕੂਲ ਲਿਆਉਂਦੇ, ਅਰਾਮ ਕਰਦੇ ਹੋਏ ਅਤੇ ਆਪਣੇ ਬਾਗ਼ ਵਿੱਚ ਫੁੱਲਾਂ ਦੇ ਖਿੜਨ ਦੇ ਸੁਪਨੇ ਲੈਂਦੇ। ਅਸਾਂ ਉਹਨਾਂ ਥਾਵਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਿੱਥੇ ਸਭ ਤੋਂ ਸੋਹਣੇ ਫੁੱਲ ਉੱਗਦੇ ਸਨ ਅਤੇ ਪੱਤਝੜ ਦੀ ਰੁੱਤੇ ਉੱਥੋਂ ਬੀਅ ਅਤੇ ਗੰਢੇ ਇਕੱਠੇ ਕੀਤੇ। ਫਿਰ ਅਸਾਂ ਉਹ ਆਪਣੇ ਬਾਗ਼ ਵਿੱਚ ਲਾਏ ਅਤੇ ਸਾਡੇ ਬਾਗ਼ ਵਿੱਚ ਕਾਰਨ-ਫ਼ਲਾਵਰ ਅਤੇ

ਗੁਲ-ਬਹਾਰ ਖਿੜ ਪਏ।

ਪੱਤਝੜ ਦਾ ਫੁੱਲਾਂ ਦਾ ਤਿਉਹਾਰ, ਜਾਂ ਗੁਲਦਾਊਦੀ ਦਾ ਤਿਉਹਾਰ ਹੁਨਾਲ਼ ਨੂੰ ਸੋਗੀ ਵਿੱਦਿਆ ਕਹਿਣਾ ਸੀ। ਅਸੀਂ ਇਹਨੂੰ ਵੱਧ ਤੋਂ ਵੱਧ ਦੇਰ ਨਾਲ਼ ਮਨਾਉਣ ਲਈ ਬਹੁਤ ਮਿਹਨਤ ਕਰਦੇ।... ਅਸੀਂ ਗੁਲਦਾਊਦੀ ਦੇ ਬੂਟਿਆਂ ਦੀ ਹਵਾ ਅਤੇ ਕੱਕਰਾਂ ਤੋਂ ਰੱਖਿਆ ਕਰਦੇ ਅਤੇ ਰਾਤਾਂ ਨੂੰ ਉਹਨਾਂ ਨੂੰ ਕਾਗ਼ਜ਼ ਦੀਆਂ ਟੋਪੀਆਂ ਨਾਲ਼ ਕੱਜ ਦੇਂਦੇ। ਪੱਤਝੜ ਦੇ ਫੁੱਲਾਂ ਦੇ ਤਿਉਹਾਰ ਤੋਂ ਪਿੱਛੋਂ ਅਸੀਂ ਬੂਟਿਆਂ ਦਾ ਗੱਚ ਕੱਢ ਕੇ ਉਹਨਾਂ ਨੂੰ ਗਰਮਖ਼ਾਨਿਆਂ ਵਿੱਚ ਲਾ ਦੇਂਦੇ।

ਤੀਜੀ ਸ਼੍ਰੇਣੀ ਵਿੱਚ ਬੱਚਿਆਂ ਨੇ ਸਨੋ-ਡਰਾਪ ਦਾ ਤਿਉਹਾਰ ਪਹਿਲੀ ਵਾਰ ਮਨਾਇਆ। ਜੰਗਲ਼ ਵਿੱਚ ਭੋਂ ਉੱਤੇ ਅਜੇ ਬਰਫ਼ ਹੈ ਸੀ ਪਰ ਧਰਤੀ ਆਪਣੀ ਸਿਆਲ਼ੀ ਨੀਂਦ ਤੋਂ ਜਾਗ ਪਈ ਸੀ। ਜਿੱਥੋਂ ਰੁੱਖ ਕੱਟ ਦਿੱਤੇ ਗਏ ਸਨ ਉੱਥੇ ਪਹਿਲੇ ਜਾਮਨੀ, ਨੀਲੇ ਅਤੇ ਚਿੱਟੇ ਬਿਲਿਊਬੈਨ ਦੇ ਫੁੱਲ ਉੱਗ ਪਏ। ਉਸ ਦਿਨ ਬੱਚੇ ਇਹਨਾਂ ਦੇ ਗੁਲਦਸਤੇ ਆਪਣੀਆਂ ਮਾਵਾਂ ਨੂੰ ਦਿੱਤੇ।

ਮੈਂ ਯਤਨ ਕੀਤਾ ਕਿ ਬੱਚੇ ਕੰਮ ਵਿੱਚ ਖ਼ੁਸ਼ੀ ਅਨੁਭਵ ਕਰਨਾ। ਬੰਦੇ ਨੂੰ ਕੇਵਲ ਸਿਰ ਲੁਕਾਉਣ ਲਈ ਛੱਤ ਖੜੀ ਕਰਨ ਲਈ ਹੀ ਕੰਮ ਨਹੀਂ ਕਰਨਾ ਚਾਹੀਦਾ ਸਗੋਂ ਇਸ ਲਈ ਵੀ ਕਰਨਾ ਚਾਹੀਦਾ ਹੈ ਕਿ ਉਹਨੇ ਜਿਹੜਾ ਮਕਾਨ ਬਣਾਇਆ ਹੈ ਉਹਦੇ ਨੇੜੇ ਫੁੱਲ ਖਿੜੇ ਹੋਣ—ਫੁੱਲ ਜਿਹੜੇ ਉਹਨੂੰ ਅਤੇ ਹੋਰਨਾਂ ਨੂੰ ਖ਼ੁਸ਼ੀ ਦੇਂਦੇ ਹਨ। ਬਚਪਨ ਤੋਂ ਬੰਦੇ ਨੂੰ ਖ਼ੁਸ਼ੀ ਸਿਰਜਣ ਲਈ ਕੰਮ ਕਰਨਾ ਚਾਹੀਦਾ ਹੈ।

ਬੱਚਿਆਂ ਦੇ ਸਕੂਲ ਦੀ ਪੜ੍ਹਾਈ ਸ਼ੁਰੂ ਕਰਨ ਤੋਂ ਇੱਕ ਵਰ੍ਹਾਂ ਪਿੱਛੋਂ ਉਹਨਾਂ ਦੇ ਮਾਤਾ-ਪਿਤਾ ਦੇ ਬਾਗ਼ ਵਾਲ਼ੇ ਪਲਾਟਾਂ ਵਿੱਚ ਸੁਹੱਪਣ ਦੀ ਇੱਕ ਨੁੱਕਰ ਆ ਗਈ। ਲਗਭਗ ਸਾਰੇ ਬੱਚਿਆਂ ਨੇ ਗੁਲਾਬ ਲਾਏ। ਇਸ ਤੋਂ ਬਿਨਾਂ ਹਰ ਬੱਚੇ ਦਾ ਆਪਣਾ ਮਨਪਸੰਦ ਫੁੱਲ ਸੀ। ਵਾਰੀਆ, ਲੀਦਾ, ਪਾਵਲੋ, ਸੇਰਯੋਜ਼੍ਹਾ, ਕਾਤੀਆ, ਲਾਰੀਸਾ ਅਤੇ ਕੋਸਤੀਆ ਨੂੰ ਗੁਲਦਾਊਦੀ ਪਸੰਦ ਸਨ। ਸਾਨੀਆ, ਜ਼ੀਨਾ, ਲਿਊਬਾ, ਲਿਊਦਾ ਅਤੇ ਸਾਸ਼ਾ ਕਾਰਨੇਸ਼ਨ ਅਤੇ ਗੁਲ-ਲਾਲਾ ਉਗਾਉਂਦੇ। ਵਾਨੀਆ, ਵਿਤੀਆ ਅਤੇ ਪੈਤਰਿਕ ਕੋਲ਼ ਡੇਕ ਦੇ ਕਈ ਬੂਟੇ ਸਨ। ਮੈਂ ਬੱਚਿਆਂ ਨੂੰ ਸਿਖਾਇਆ ਕਿ ਫੁੱਲਾਂ ਦਾ ਧਿਆਨ ਕਿਵੇਂ ਰੱਖਣਾ ਚਾਹੀਦਾ ਹੈ, ਕਿਵੇਂ ਪੌਦ ਉਗਾਈ ਦੀ ਹੈ ਅਤੇ ਬੂਟਿਆਂ ਲਈ ਸਭ ਤੋਂ ਚੰਗੀ ਥਾਂ ਕਿਵੇਂ ਚੁਣੀ ਜਾਂਦੀ ਹੈ।

ਫੁੱਲਾਂ ਲਈ ਪਿਆਰ ਕੋਲੀਆ ਅਤੇ ਉਹਦੀ ਮਾਂ ਵਿਚਕਾਰ ਬੋਲ-ਬੁਲਾਰੇ ਦਾ ਕਾਰਨ ਬਣ ਗਿਆ। ਬੱਚਾ ਗਰਮਖ਼ਾਨੇ ਵਿੱਚ ਕੰਮ ਕਰਨਾ ਪਸੰਦ ਕਰਦਾ। ਮੈਂ ਉਹਨੂੰ ਗੁਲਦਾਊਦੀ ਦੇ ਤਿੰਨ ਬੂਟੇ ਦਿੱਤੇ ਅਤੇ ਉਹਨੂੰ ਸਿਖਾਇਆ ਕਿ ਉਹਨਾਂ ਨੂੰ ਕਿਵੇਂ ਲਾਉਣਾ ਹੈ। ਇਹਦੇ ਨਾਲ਼ ਹੀ ਨਾਲ਼ ਅਸਾਂ ਬੱਚਿਆਂ ਵਿੱਚ ਚੰਗੀ ਨਸਲ ਦੇ ਟਮਾਟਰਾਂ ਦੇ ਨਿੱਕੇ ਬੂਟੇ ਦਿੱਤੇ। ਕੋਲੀਆ ਗੁਲ-ਦਾਊਦੀ ਦੇ ਨਾਲ਼-ਨਾਲ਼ ਟਮਾਟਰ ਦੇ ਇੱਕ ਦਰਜਨ ਬੂਟੇ ਘਰ ਲੈ ਗਿਆ। ਮਾਂ ਨੇ ਟਮਾਟਰ ਲਾਏ ਅਤੇ ਕੋਲੀਆ ਨੇ ਗੁਲਦਾਊਦੀ। ਦੋ ਹਫ਼ਤੇ ਪਿੱਛੋਂ ਮਾਂ ਨੇ ਗੁਲਦਾਊਦੀ ਦੇ ਬੂਟੇ ਵੇਖੇ ਜਿਨ੍ਹਾਂ ਚੰਗੀ ਜੜ੍ਹ ਫੜ ਲਈ ਸੀ ਅਤੇ ਉਹਨਾਂ ਨੂੰ ਬਾਹਰ ਸੁੱਟ

ਦਿੱਤਾ। ਬੱਚੇ ਨੇ ਜੰਗਲ਼ੇ ਕੋਲ਼ ਸੁੱਟੇ ਹੋਏ ਫੁੱਲ ਵੇਖੇ, ਰੋਣ ਲੱਗ ਪਿਆ ਅਤੇ ਨੱਠਦਾ ਹੋਇਆ ਆਪਣੀ ਮਾਂ ਕੋਲ਼ ਗਿਆ। ਇਸਤਰੀ ਹੱਸਣ ਲੱਗ ਪਈ: "ਕੀ ਮਤਲਬ ਤੈਨੂੰ ਹੁਣੇ ਤੋਂ ਫੁੱਲਾਂ ਉੱਤੇ ਤਰਸ ਆਉਣ ਲੱਗ ਪਿਆ ਹੈ ? ਸਾਨੂੰ ਉਹਨਾਂ ਦੀ ਕੀ ਲੋੜ ਏ ? ਅਸੀਂ ਆਪਣੀ ਸਾਰੀ ਉਮਰ ਉਹਨਾਂ ਤੋਂ ਬਿਨਾਂ ਜਿਉਂਦੇ ਰਹੇ ਹਾਂ ਤੇ ਅਜਿਹੇ ਕਰਦੇ ਰਹਾਂਗੇ।" ਕੋਲੀਆ ਨੇ ਚੁੱਪ-ਚਾਪ ਫੁੱਲ ਲਏ ਅਤੇ ਚੁੱਪ-ਚਾਪ ਦਾਣਿਆਂ ਦੀ ਕੋਠੀ ਪਿੱਛੇ ਬੀਜ ਦਿੱਤੇ।

ਕੁੱਝ ਸਮਾਂ ਪਿੱਛੋਂ ਮੁੰਡੇ ਨੇ ਆਪਣੀ ਮਾਂ ਨੂੰ ਕਈ ਅਸਮਾਨੀ ਰੰਗੇ ਫੁੱਲ ਦਿੱਤੇ ਅਤੇ ਕਿਹਾ: "ਅੰਮਾਂ, ਵੇਖ ਕਿੰਨੇ ਸੋਹਣੇ ਫੁੱਲ ਨੇ।" ਬੱਚੇ ਨੇ ਕਿੰਨੀਆਂ ਗੁੰਝਲ਼ਦਾਰ ਭਾਵਨਾਵਾਂ ਇਹਨਾਂ ਸ਼ਬਦਾਂ ਵਿੱਚ ਪ੍ਰਗਟ ਕੀਤੀਆਂ। ਅਸਲ ਵਿੱਚ ਉਹ ਕਹਿਣਾ ਚਾਹੁੰਦਾ ਸੀ: "ਅੰਮਾਂ, ਮੇਰਾ ਜੀਅ ਕਰਦੈ ਸਾਡੇ ਪਰਿਵਾਰ ਵਿੱਚ ਜੀਵਨ ਇਹਨਾਂ ਫੁੱਲਾਂ ਜਿਹਾ ਸੋਹਣਾ ਹੋਵੇ।"

ਬੱਚੇ "ਪੰਛੀਆਂ ਦੇ ਹਸਪਤਾਲ" ਵਿੱਚ ਬੜੇ ਉਤਸ਼ਾਹ ਨਾਲ਼ ਕੰਮ ਕਰਦੇ।

ਝੱਖੜ ਤੋਂ ਪਿੱਛੋਂ ਅਸੀਂ ਜੰਗਲ਼ ਵਿੱਚ ਜਾਂਦੇ ਅਤੇ ਹਰ ਵਾਰ ਬੋਟ ਲੱਭ ਲੈਂਦੇ ਜਿਹੜੇ ਆਲ੍ਹਣੇ ਤੋਂ ਧਰਤੀ ਉੱਤੇ ਡਿੱਗ ਪਏ ਸਨ। "ਪੰਛੀਆਂ ਦੇ ਹਸਪਤਾਲ" ਵਿੱਚ ਬੱਚਿਆਂ ਦੀਆਂ ਅਵਾਜ਼ਾਂ ਲਗਭਗ ਹਰ ਸਮੇਂ ਸੁਣੀਆਂ ਜਾ ਸਕਦੀਆਂ।... ਅਤੇ ਸਿਆਲ਼ ਕਰੜੇ ਕੱਕਰਾਂ ਦੇ ਸਮੇਂ ਬੱਚਿਆਂ ਨੇ ਪੰਛੀਆਂ ਦੇ ਚੋਗੇ ਵਾਲ਼ਾ ਇੱਕ ਭਾਂਡਾ, ਜਿਸ ਵਿੱਚ ਕੱਦੂ ਦੇ ਬੀਅ ਸਨ ਹਸਪਤਾਲ ਦੀ ਬਾਰੀ ਦੇ ਬਾਹਰ ਰੱਖ ਦਿੱਤਾ। ਅਨੇਕ ਨੀਲੇ ਟਿਟਮਾਊਸ ਉੱਥੇ ਚੋਗਾ ਚੁਗਣ ਆਉਂਦੇ। ਜੇ ਕਾਫ਼ੀ ਦਾਣਾ ਨਾ ਹੁੰਦਾ ਤਾਂ ਉਹ ਮੰਗ ਕਰਦੇ ਹੋਏ ਚੀਂ-ਚੀਂ ਕਰਦੇ। ਬੱਚੇ ਬੀਅ ਮੇਜ਼ ਉੱਤੇ ਖਿਲਾਰ ਦੇਂਦੇ ਅਤੇ ਟਿਟਮਾਊਸ ਕਮਰੇ ਦੇ ਅੰਦਰ ਆਕੇ ਦਾਣਾ ਚੁਗਦੇ। ਹੌਲ਼ੀ-ਹੌਲ਼ੀ ਪੰਛੀ ਬੱਚਿਆਂ ਦੇ ਆਦੀ ਹੋ ਗਏ ਅਤੇ ਵਧੇਰੇ ਸਮਾਂ ਉੱਥੇ ਰਹਿੰਦੇ। ਸਖ਼ਤ ਠੰਢੀਆਂ ਰਾਤਾਂ ਨੂੰ, ਜਦੋਂ ਬਰਫ਼ ਜੰਮ ਜਾਂਦੀ, ਉਹ ਬਾਹਰ ਜਾਂਦੇ ਹੀ ਨਾ। ਉਹ ਬੱਚਿਆਂ ਦੇ ਹੱਥਾਂ, ਮੋਢਿਆਂ ਅਤੇ ਸਿਰਾਂ ਉੱਤੇ ਬੈਠੇ ਖ਼ੁਸ਼ੀ ਨਾਲ਼ ਚੂੰ-ਚੂੰ ਕਰਦੇ। ਧੁਪਿਆਲੇ ਦਿਨੀਂ ਪੰਛੀ ਚੋਗਾ ਚੁਗਣ ਆਉਂਦੇ ਅਤੇ ਫਿਰ ਇੱਕਦਮ ਬਾਹਰ ਉੱਡ ਜਾਂਦੇ। ਬੱਚੇ ਆਪਣੇ ਖੰਭਾਂ ਵਾਲ਼ੇ ਮਿੱਤਰਾਂ ਤੋਂ ਵਿਛੜਨਾ ਨਹੀਂ ਸਨ ਚਾਹੁੰਦੇ। ਜਾਪਦਾ ਸੀ ਪੰਛੀ ਵੀ ਇਹ ਅਨੁਭਵ ਕਰਦੇ ਹਨ: ਬੱਚਿਆਂ ਨੂੰ ਉਹਨਾਂ ਦੀ ਚੂੰ-ਚੂੰ ਵਿਚ ਮਾਫ਼ੀ ਮੰਗਦੀ ਅਵਾਜ਼ ਜਾਪਦੀ—ਸਾਨੂੰ ਖਿਮਾ ਕਰਨਾ, ਪਰ ਅਸੀਂ ਹੋਰ ਦੇਰ ਨਹੀਂ ਠਹਿਰ ਸਕਦੇ।

ਕੋਲੀਆ, ਯੂਰਾ, ਸਾਸ਼ਾ, ਕੋਸਤੀਆ ਅਤੇ ਪਾਵਲੋ ਘੰਟਿਆਂ-ਬੱਧੀ "ਪੰਛੀਆਂ ਦੇ ਹਸਪਤਾਲ" ਵਿੱਚ ਰਹਿੰਦੇ। ਮੈਂ ਬੱਚਿਆਂ ਨੂੰ ਕਿਹਾ ਕਿ ਉਹ ਆਪਣੇ ਘਰਾਂ ਵਿੱਚ ਪੰਛੀਆਂ ਦੇ ਚੋਗੇ ਲਈ ਭਾਂਡੇ ਬਣਾਉਣ। ਕੱਦੂ ਦੇ ਬੀਆਂ ਵਾਲ਼ੇ ਨਿੱਕੇ ਫਟੇ ਉਹਨਾਂ ਦੀਆਂ ਬਾਰੀਆਂ ਕੋਲ਼ ਲੱਗ ਗਏ ਅਤੇ ਪਾਵਲੋ ਨੇ ਲੱਕੜੀ ਦਾ ਇੱਕ ਨਿੱਕਾ ਜਿਹਾ ਖੁੱਡਾ ਬਣਾਇਆ।

ਪਹਿਲੀ ਨਜ਼ਰੇ ਜਾਪ ਸਕਦਾ ਹੈ ਕਿ ਇਹਦਾ ਵਿੱਦਿਆ ਨਾਲ਼ ਕੋਈ ਸਬੰਧ ਨਹੀਂ। ਪਰ ਯਥਾਰਥ ਵਿੱਚ ਜਿਊਂਦੇ ਜੀਵਾਂ ਦਾ ਧਿਆਨ ਰੱਖਣਾ ਭਾਵੁਕਤਾ ਅਤੇ ਨਿੱਘ ਸਿਖਾਉਂਦਾ ਹੈ।

ਤੀਜੀ ਸ਼੍ਰੇਣੀ ਤੋਂ ਲੈ ਕੇ ਚੰਡੋਲ ਦਾ ਜਸ਼ਨ, ਜਿਸਦਾ ਪਿੱਛੇ ਜ਼ਿਕਰ ਕੀਤਾ ਹੈ,

ਕਿਰਤ ਅਤੇ ਕਲਾਤਮਕ ਰਚਨਾਤਮਕਤਾ ਦਾ ਅਭਰਿੱਠ ਜਸ਼ਨ ਬਣ ਗਿਆ। ਕੁੜੀਆਂ ਗੁੰਨ੍ਹੇ ਆਟੇ ਦੇ ਨਿੱਕੇ-ਨਿੱਕੇ ਚੰਡੋਲ ਪਕਾਉਂਦੀਆਂ। ਹਰ ਇੱਕ ਆਪਣੀ ਸਾਦੀ ਰਚਨਾ ਵਿੱਚ ਪੰਛੀ ਦੀ ਤੇਜ਼ ਉਡਾਰੀ ਪ੍ਰਗਟ ਕਰਨ ਦਾ ਯਤਨ ਕਰਦੀ। ਕੁੜੀਆਂ ਆਪੋ ਆਪਣੇ ਚੰਡੋਲ ਇੱਕ ਦੂਜੇ ਨੂੰ ਵਿਖਾਉਂਦੀਆਂ ਅਤੇ ਉਹਨਾਂ ਨੂੰ ਉਹਨਾਂ ਵਿੱਚ ਹਰਕਤ ਹੀ ਨਹੀਂ ਸਗੋਂ ਗੀਤ ਵੀ ਦਿੱਸਦਾ। "ਤੇਰਾ ਚੰਡੋਲ ਚੁੱਪ ਏ ਪਰ ਮੇਰਾ ਗਾਉਂਦੈ," ਉਹਨਾਂ ਗੱਲਾਂ ਵਿੱਚੋਂ ਇੱਕ ਸੀ ਜਿਹੜੀਆਂ ਉਸ ਦਿਨ ਸੁਣੀਆਂ ਜਾ ਸਕਦੀਆਂ ਸਨ।

ਜਦੋਂ ਬੱਚੇ ਬਾਲਗ ਹੋ ਜਾਣਗੇ ਤਾਂ ਉਹ ਖੇਤਾਂ ਅਤੇ ਪਸ਼ੂ-ਪਾਲਣ ਫ਼ਾਰਮ ਵਿੱਚ ਕੰਮ ਸ਼ੁਰੂ ਕਰ ਦੇਣਗੇ; ਉਹ ਹਾਲੀ ਅਤੇ ਦੁੱਧ ਚੋਣ ਵਾਲ਼ੀਆਂ, ਖੇਤੀ ਮਾਹਰ ਅਤੇ ਮਾਲ਼ੀ ਬਣਨਗੇ। ਇਹ ਲਾਜ਼ਮੀ ਸੀ ਕਿ ਉਹਨਾਂ ਨੂੰ ਭੋਂ ਉੱਤੇ ਜਾਂ ਫਾਰਮ ਵਿੱਚ ਕੰਮ ਕਰਨ ਦੇ ਸਾਦੇ ਸੁਹੱਪਣ ਨੂੰ ਅਨੁਭਵ ਕਰਨਾ ਸਿਖਾਇਆ ਜਾਵੇ। ਇਹ ਲਾਜ਼ਮੀ ਹੈ ਕਿ ਖੇਤੀ ਦਾ ਸਧਾਰਨ ਕੰਮ ਬੱਚਿਆਂ ਨੂੰ ਖ਼ੁਸ਼ੀ ਦੇਵੇ ਅਤੇ ਖੇਡਾਂ ਅਤੇ ਕੰਮ ਦੀ ਸਰਗਰਮੀ ਵਿੱਚ ਸਮੂਹਕ ਪ੍ਰੇਰਨਾ, ਟੋਲੀਆਂ ਦੇ ਪ੍ਰਸਪਰ ਸਬੰਧਾਂ ਵਿੱਚ ਸੁਹੱਪਣ—ਮਿੱਤਰਤਾ, ਸਾਥੀਪੁਣਾ ਅਤੇ ਪ੍ਰਸਪਰ ਸਹਾਇਤਾ—ਤੋਂ ਬਿਨਾਂ ਇਹ ਅਸੰਭਵ ਹੈ। ਮੇਰੇ ਵਿਦਿਆਰਥੀ ਸਦਾ ਟੋਲੀ ਦੇ ਕੰਮ ਦੇ ਨੇੜੇ ਅਨੁਭਵ ਕਰਦੇ ਅਤੇ ਉਹਦੇ ਸਿੱਟਿਆਂ ਸਬੰਧੀ ਚਿੰਤਾ ਵਿਖਾਉਂਦੇ। ਸਾਡੀ ਸ਼੍ਰੇਣੀ ਨੂੰ ਰਲ਼ ਕੇ ਕੰਮ ਕਰਨ ਦੀ ਆਦਤ ਪੈ ਗਈ।

ਬਸੰਤ ਰੁੱਤ ਦੇ ਸ਼ੁਰੂ ਵਿੱਚ ਅਸੀਂ ਪਸ਼ੂ-ਪਾਲਣ ਫ਼ਾਰਮ ਵਿੱਚ ਤਾਨੀਆ ਦੇ ਪਿਤਾ ਨੂੰ ਮਿਲ਼ਣ ਗਏ। ਉਹਨੇ ਕੋਠੇ ਵਿੱਚ ਇੱਕ ਨਿੱਘੀ ਥਾਂ ਚੁਣੀ ਅਤੇ ਉੱਥੇ ਇੱਕ ਵਾੜੇ ਵਿੱਚ ਸਾਡੇ ਲਈ ਚਾਰ ਲੇਲੇ ਰੱਖ ਦਿੱਤੇ। ਉਹਨੇ ਸਭ ਤੋਂ ਕਮਜ਼ੋਰ ਲੇਲੇ ਚੁਣੇ। ਅਸੀਂ ਜੀਵਨ ਦੇ ਇਹਨਾਂ ਢੇਲਿਆਂ ਦਾ ਧਿਆਨ ਰੱਖਾਂਗੇ, ਰੋਜ਼ ਉਹਨਾਂ ਨੂੰ ਤੂੜੀ ਖਵਾਣ ਅਤੇ ਦੁੱਧ ਪਿਆਉਣ ਆਵਾਂਗੇ, ਇੱਥੋਂ ਤੱਕ ਕਿ ਉਹ ਤਕੜੇ ਹੋ ਜਾਣ, ਮੈਂ ਬੱਚਿਆਂ ਨੂੰ ਦੱਸਿਆ।

ਇਹ ਅਕਸਰ ਕਿਹਾ ਜਾਂਦਾ ਹੈ ਕਿ ਕੁੱਝ ਬੱਚੇ ਅਜਿਹੇ ਹਨ ਜਿਹੜੇ ਇੰਨੇ ਆਲਸੀ ਹੁੰਦੇ ਹਨ ਕਿ ਉਹਨਾਂ ਦੀ ਉੱਕਾ ਹੀ ਕਿਸੇ ਗੱਲ ਵਿੱਚ ਦਿਲਚਸਪੀ ਨਹੀਂ ਹੁੰਦੀ ਅਤੇ ਕੁੱਝ ਦਿਲ ਇੰਨੇ ਕਰੜੇ ਹੁੰਦੇ ਹਨ ਕਿ ਉਹਨਾਂ ਉੱਤੇ ਕਿਸੇ ਗੱਲ ਦਾ ਪ੍ਰਭਾਵ ਨਹੀਂ ਪੈਂਦਾ। ਅਜਿਹਾ ਨਹੀਂ ਹੁੰਦਾ। ਛੋਟੇ ਬੱਚਿਆਂ ਨੂੰ (ਗਭਰੇਟਾਂ ਨੂੰ ਨਹੀਂ—ਯਾਰ੍ਹਾਂ ਜਾਂ ਬਾਰਾਂ ਦੀ ਉਮਰੇ ਪਹਿਲਾਂ ਹੀ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ) ਅਜਿਹੇ ਕੰਮ ਕਰਨ ਨਾਲ਼, ਉਦਾਹਰਣ ਵਜੋਂ, ਪਸ਼ੂ-ਪਾਲ਼ਣ ਫ਼ਾਰਮ ਉੱਤੇ ਨਿੱਕੇ ਲੇਲਿਆਂ ਦਾ ਧਿਆਨ ਰੱਖਣ, ਪ੍ਰੇਰਨਾ ਦਿਓ। ਬੱਚਿਆਂ ਨਾਲ਼ ਇੱਕ ਜਾਂ ਦੋ ਮਹੀਨੇ ਕੰਮ ਕਰੋ ਅਤੇ ਤੁਸੀਂ ਵੇਖੋਗੇ ਕਿਵੇਂ ਕਰੜੇ ਤੋਂ ਕਰੜੇ ਦਿਲਾਂ ਵਿੱਚ ਬਰਫ਼ ਪਿਘਲ਼ ਜਾਂਦੀ ਹੈ। ਜੇ ਬੱਚੇ ਰਲ਼ਕੇ ਕੰਮ ਕਰਨਾ ਪਸੰਦ ਕਰਦੇ ਹਨ ਤਾਂ ਵੱਡੇ ਹੋ ਕੇ ਉਹ ਮਿਹਨਤ ਕਰਨਗੇ। ਸਾਡੀ ਸ਼੍ਰੇਣੀ ਵਿੱਚ ਇੱਕ ਵੀ ਲਾਪਰਵਾਹ, ਆਲਸੀ ਵਿਦਿਆਰਥੀ ਨਹੀਂ ਸੀ ਅਤੇ ਇਹ ਬੱਚਿਆਂ ਦੇ ਸਾਦੀ ਕਿਰਤ ਤੋਂ ਪ੍ਰੇਰਤ ਹੋਣ ਦਾ ਸਿੱਟਾ ਸੀ।

ਅਸੀਂ ਚੰਗੀ ਤੂੜੀ ਲਈ, "ਲੇਲਿਆਂ ਲਈ ਸ਼ੋਰਬਾ" ਬਣਾਉਣ ਲਈ ਉਹਦਾ ਬੂਰਾ ਬਣਾਇਆ। ਅਸਾਂ ਉਹਨਾਂ ਨੂੰ ਦੁੱਧ ਪਿਆਇਆ ਜਦੋਂ ਲੇਲਿਆਂ ਨੇ ਹਰਾ ਘਾਹ ਖਾਣਾ

ਸ਼ੁਰੂ ਕੀਤਾ ਤਾਂ ਬੱਚੇ ਗਰਮਖ਼ਾਨੇ ਵਿੱਚੋਂ ਉਹਨਾਂ ਲਈ ਜੌਆਂ ਅਤੇ ਜਵੀਂ ਦੇ ਬੂਟੇ ਲਿਆਏ ਅਤੇ ਜਿਉਂ ਹੀ ਘਾਹ ਹਰਾ ਹੋ ਗਿਆ ਬੱਚੇ ਉਹਨਾਂ ਲਈ ਪੂਰੇ ਦੇ ਪੂਰੇ ਦੱਥੇ ਲਿਆਏ। ਤਾਨੀਆ ਦੇ ਪਿਤਾ ਨੇ ਕੋਠੇ ਦੇ ਨੇੜੇ ਭੇਡਾਂ ਦਾ ਇੱਕ ਵਾੜਾ ਬਣਾ ਦਿੱਤਾ ਜਿੱਥੇ ਅਸੀਂ ਲੇਲਿਆਂ ਨੂੰ ਸਾਰਾ ਦਿਨ ਖੇਡਣ ਦੇਂਦੇ। ਇਹ ਸਾਡੀ "ਭੇਡਾਂ ਦੀ ਗੋਇਲ" ਸੀ।

ਸਕੂਲ ਦੇ ਤੀਜੇ ਵਰ੍ਹੇ ਇੱਕ ਹੋਰ, ਵਧੇਰੇ ਗੰਭੀਰ ਫ਼ਿਕਰਮੰਦੀ ਪ੍ਰਗਟ ਹੋਈ—ਮੁੰਡੇ ਅਤੇ ਕੁੜੀਆਂ ਵੱਛਿਆਂ ਦਾ ਧਿਆਨ ਰੱਖਣਾ ਚਾਹੁੰਦੇ ਸਨ ਅਤੇ ਡੇਰੀ ਫ਼ਾਰਮ ਵਿੱਚ ਸਾਡੇ ਲਈ ਇੱਕ ਹੋਰ ਨੁੱਕਰ ਰਾਖਵੀਂ ਰੱਖ ਦਿੱਤੀ ਗਈ। ਬੱਚਿਆਂ ਨੇ ਸਾਰਾ ਸਿਆਲ਼ ਆਪਣੇ ਲੇਲਿਆਂ ਅਤੇ ਵੱਛਿਆਂ ਲਈ ਗਰਮਖ਼ਾਨੇ ਵਿੱਚ ਹਰਿਆਲੀ ਉਗਾਈ। ਹੁਨਾਲ਼ ਵਿੱਚ ਅਸਾਂ ਵੱਛਿਆਂ ਲਈ ਦੱਭ ਸੁਕਾਈ। ਬਹੁਤ ਸਾਰੇ ਬੱਚੇ ਲਗਭਗ ਰੋਜ਼ ਫ਼ਾਰਮ ਵਿਖੇ ਜਾਂਦੇ।

ਜਦੋਂ ਬਸੰਤ ਰੁੱਤ ਆ ਗਈ ਅਤੇ ਭੇਡਾਂ ਅਤੇ ਲੇਲੇ ਚਰਾਂਦਾਂ ਵਿੱਚ ਭੇਜ ਦਿੱਤੇ ਗਏ ਤਾਂ ਬੱਚੇ ਇੱਕਲਾਪਾ ਅਨੁਭਵ ਕਰਦੇ। ਉਹ ਪ੍ਰਕਿਰਤੀ ਦੇ ਵਿਚਕਾਰ ਚਰਾਂਦ ਵਿੱਚ ਰਹਿਣਾ ਚਾਹੁੰਦੇ ਸਨ, ਭਾਵੇਂ ਇੱਕ ਦਿਨ ਲਈ ਹੀ ਹੋਵੇ। ਐਤਵਾਰ ਨੂੰ ਅਸੀਂ ਚਰਾਂਦ ਵਿਖੇ ਗਏ। ਅਸਾਂ ਭੇਡਾਂ ਅਤੇ ਲੇਲਿਆਂ ਨੂੰ ਚਰਨ ਦਿੱਤਾ ਅਤੇ ਕੱਟੀ ਹੋਈ ਦੱਭ ਇਕੱਠੀ ਕੀਤੀ। ਬਸੰਤ ਦਾ ਪਹਿਲਾਂ ਘਾਹ ਲੇਲਿਆਂ ਲਈ ਸਿਹਤ ਬਖ਼ਸ਼ਣ ਵਾਲ਼ਾ ਖਾਣਾ ਸੀ। ਹੁਨਾਲ਼ ਵਿੱਚ, ਛੁੱਟੀਆਂ ਹੋਣ ਪਿੱਛੋਂ ਬੱਚੇ ਲਗਭਗ ਰੋਜ਼ ਚਰਾਂਦ ਵਿਖੇ ਜਾਂਦੇ। ਜੀਵਨ ਦਰਸਾਉਂਦਾ ਹੈ ਕਿ ਜੇ ਉਹਨੂੰ ਬਚਪਨ ਦੇ ਨਿੱਤ ਦੇ ਕੰਮਾਂ ਤੋਂ ਪ੍ਰੇਰਨਾ ਨਾ ਮਿਲ਼ੀ ਹੋਵੇ ਤਾਂ ਬੰਦਾ ਖੇਤੀ ਦੇ ਸਾਦੇ ਕੰਮਾਂ ਨੂੰ ਪਿਆਰ ਨਹੀਂ ਕਰਦਾ।

ਸਕੂਲ ਦੇ ਕੰਮ-ਅਧਿਐਨ ਪਲਾਟ ਵਿੱਚ ਬੱਚਿਆਂ ਦੇ ਕੰਮ ਨੂੰ ਰੋਮਾਂਚਕਤਾ ਦੀ ਲਾਟ ਨੇ ਰੁਸ਼ਨਾਇਆ। ਪਹਿਲੀ ਸ਼੍ਰੇਣੀ ਵਿੱਚ ਸਾਨੂੰ ਹੈਕਟੇਅਰ ਦਾ ਦਸਵਾਂ ਹਿੱਸਾ ਭੋਂ ਦਿੱਤੀ ਗਈ ਅਤੇ ਵਡੇਰੇ ਵਿਦਿਆਰਥੀਆਂ ਦੀ ਸਹਾਇਤਾ ਨਾਲ਼ ਬੱਚਿਆਂ ਨੇ ਉੱਥੇ ਇੱਕ ਨਿੱਕਾ ਮਕਾਨ ਬਣਾਇਆ, ਜਿਸਦੀਆਂ ਇੱਟਾਂ ਦੀਆਂ ਕੰਧਾਂ, ਟਾਈਲਾਂ ਦੀ ਛੱਤ, ਲੱਕੜੀ ਦਾ ਫ਼ਰਸ਼, ਇੱਕ ਨਿੱਕੀ ਜਿਹੀ ਅੰਗੀਠੀ, ਪਾਣੀ ਦਾ ਨਲ ਅਤੇ ਬਿਜਲੀ ਸੀ—ਅਸਲੀ ਘਰ ਵਾਂਗ ਹਰ ਸ਼ੈਅ ਪਰ ਓਨੀ ਵੱਡੀ ਨਹੀਂ। "ਨਿੱਕਾ ਹਰਾ ਘਰ", ਜਿਹੜਾ ਨਾਂ ਬੱਚਿਆਂ ਨੇ ਇਹਨੂੰ ਦਿੱਤਾ, ਇੱਕ ਹੋਰ ਸੁੱਖਦਾਇਕ ਨੁੱਕਰ ਬਣ ਗਿਆ, ਜਿੱਥੇ ਨੰਨ੍ਹੇ-ਮੁੰਨੇ ਪੜ੍ਹ ਅਤੇ ਪ੍ਰਕਿਰਤੀ ਸਬੰਧੀ ਕਹਾਣੀਆਂ ਸੁਣ ਸਕਦੇ ਸਨ। ਪਿੱਛੋਂ, ਜਦੋਂ ਬੱਚੇ ਪਹਿਲਾਂ ਹੀ ਤੀਜੀ ਸ਼੍ਰੇਣੀ ਵਿੱਚ ਸਨ ਤਾਂ ਅਸਾਂ ਉਸ ਨਿੱਕੇ ਘਰ ਵਿੱਚ ਬੀਆਂ ਨਾਲ਼ ਪ੍ਰਯੋਗ ਕੀਤੇ।

ਨਿੱਕਾ ਘਰ ਉਸਾਰਨਾ ਕੰਮ ਅਤੇ ਖੇਡ ਦੋਵੇਂ ਸੀ। ਜਦੋਂ ਕੰਮ ਖ਼ਤਮ ਹੋ ਗਿਆ ਤਾਂ ਆਪਣੇ ਹੱਥਾਂ ਨਾਲ਼ ਬਣਾਈਆਂ ਵਸਤਾਂ ਵੱਲ ਬੱਚਿਆਂ ਦਾ ਵਤੀਰਾ ਵਧੇਰੇ ਧਿਆਨ ਵਾਲ਼ਾ ਸੀ। ਉਹ ਚੰਗੀ ਤਰ੍ਹਾਂ ਸਮਝਦੇ ਸਨ ਕਿ ਨਿੱਕਾ ਮਕਾਨ ਉਹਨਾਂ ਦੀ ਕਿਰਤ ਦਾ ਸਿੱਟਾ ਹੈ। ਕਿਸੇ ਤਰ੍ਹਾਂ ਦੀ ਵਿਆਖਿਆ ਜੀਵਨ ਦੇ ਅਨੁਭਵ ਦੀ ਥਾਂ ਨਹੀਂ ਸੀ ਲੈ ਸਕਦੀ।

ਬੱਚੇ ਦੇ ਸਾਂਝੀ ਜਾਇਦਾਦ ਦਾ ਸਤਿਕਾਰ ਕਰਨ ਲਈ ਇਹ ਲਾਜ਼ਮੀ ਹੈ ਕਿ ਉਹ ਹੋਰਨਾਂ ਨਾਲ਼ ਕੰਮ ਕਰਨ ਦਾ ਅਮਲੀ ਅਨੁਭਵ ਪ੍ਰਾਪਤ ਕਰੇ। ਪਦਾਰਥਕ ਕਦਰਾਂ ਦਾ ਤੱਤ ਤਾਂ

ਹੀ ਸਮਝ ਆਉਂਦਾ ਹੈ ਜੇ ਜੋ ਕੁੱਝ ਸਾਂਝਾ ਹੈ ਬੰਦੇ ਲਈ ਪਿਆਰਾ ਹੋ ਜਾਵੇ। ਇਹ ਲਾਜ਼ਮੀ ਹੈ ਕਿ ਇਹ ਸਿਫ਼ਤ ਬਚਪਨ ਵਿੱਚ ਪ੍ਰਾਪਤ ਕੀਤੀ ਜਾਵੇ। ਅਧਿਆਪਕ ਅਕਸਰ ਕਹਿੰਦੇ ਹਨ ਕਿ ਜਦੋਂ ਸਮਾਜੀ ਜਾਇਦਾਦ ਦਾ ਪ੍ਰਸ਼ਨ ਹੁੰਦਾ ਹੈ ਗਭਰੇਟ ਅਕਸਰ ਉਜਾੜੂ ਹੁੰਦੇ ਹਨ— ਅਜਿਹਾ ਕਿਉਂ ਹੁੰਦਾ ਹੈ ਕਿ ਗਭਰੇਟ ਲਾਪਰਵਾਹ ਹੁੰਦੇ ਹਨ ? ਜੇ ਤੁਸੀਂ ਚਾਹੁੰਦੇ ਹੋ ਕਿ ਬੰਦਾ ਆਪਣੇ ਗਭਰੇਟ ਦਿਨਾਂ ਅਤੇ ਮੁੱਢਲੀ ਜਵਾਨੀ ਵਿੱਚ ਸੰਜਮੀ ਅਤੇ ਅੰਦਰਲੇ ਸੰਕੋਚ ਵਾਲ਼ਾ ਹੋਵੇ, ਜੇ ਤੁਸੀਂ ਚਾਹੁੰਦੇ ਹੋ ਕਿ ਸਮਾਜੀ ਹਿੱਤਾਂ ਲਈ ਉਹਦੀ ਫ਼ਿਕਰਮੰਦੀ ਵਿਖਾਵੇ ਵਾਲ਼ੇ ਖ਼ਾਸੇ ਤੋਂ ਬਿਨਾਂ ਹੋਵੇ ਅਤੇ ਉਹ ਉਹਨਾਂ ਸ਼ੈਆਂ ਲਈ ਜਿਹੜੀਆਂ ਉਹਦੀਆਂ ਨਹੀਂ ਨਿੱਜੀ ਤੌਰ ਉੱਤੇ ਹਾਰਦਿਕ ਧਿਆਨ ਦੇਵੇ ਤਾਂ ਇਹ ਲਾਜ਼ਮੀ ਹੈ ਕਿ ਉਹ ਬਚਪਨ ਵਿੱਚ ਕੁੱਝ ਸਮਾਜੀ ਹਿੱਤਾਂ ਦੀ ਕਦਰ ਕਰੇ। ਇਹ ਗੱਲ ਉਹਦੀ ਨਿੱਜੀ ਖ਼ੁਸ਼ੀ ਨਾਲ਼ ਇੱਕਮਿੱਕ ਕੀਤੀ ਜਾਣੀ ਚਾਹੀਦੀ ਹੈ।

"ਨਿੱਕਾ ਹਰਾ ਘਰ" ਉਸ ਪਲਾਟ ਦੇ ਨਾਲ਼ ਲੱਗਦਾ ਸੀ ਜਿੱਥੇ ਅਸੀਂ ਕਣਕ, ਜੌਂ, ਬਾਜਰਾ, ਦੜਊ, ਮੱਕੀ ਅਤੇ ਸੂਰਜਮੁਖੀ ਦੇ ਫੁੱਲ ਉਗਾਉਂਦੇ। ਅਸੀਂ ਬੀਅ ਘਰ ਵਿੱਚ ਚੁਣਦੇ ਅਤੇ ਬੋਹਲ਼ ਉੱਥੇ ਰੱਖਦੇ। ਅਸੀਂ ਉੱਥੇ ਹੀ ਖਾਦ ਵੀ ਮਿਲ਼ਾਉਂਦੇ। ਬੱਚਿਆਂ ਦੀ ਕਿਰਤ ਬੋਧ ਦੀ ਰੌਮਾਂਚਕਤਾ ਤੋਂ ਪ੍ਰੇਰੀ ਹੋਈ ਸੀ। ਬੱਚੇ ਧਿਆਨ ਨਾਲ਼ ਕੰਮ ਕਰਦੇ ਅਤੇ ਕੰਮ ਕਰਦੇ ਹੋਏ ਸੋਚਦੇ ਸਨ। ਪ੍ਰਕਿਰਤੀ ਦੇ ਭੇਤ ਅਤੇ ਨਿਯਮ ਉਹਨਾਂ ਸਾਹਮਣੇ ਖੁੱਲ੍ਹ ਰਹੇ ਸਨ। ਮੈਂ ਇਹ ਗੱਲ ਨਿਸ਼ਚਿਤ ਬਣਾਈ ਕਿ ਮੇਰੇ ਵਿਦਿਆਰਥੀਆਂ ਨੂੰ ਨਿੱਜੀ ਅਨੁਭਵ ਤੋਂ ਨਿਸ਼ਚਾ ਹੋ ਜਾਵੇ ਕਿ ਜਿਹੜਾ ਗਿਆਨ ਬੰਦੇ ਨੂੰ ਪ੍ਰਕਿਰਤੀ ਦੀਆਂ ਸ਼ਕਤੀਆਂ ਵਰਤਣ ਯੋਗ ਬਣਾਉਂਦਾ ਹੈ ਉਹ ਕੇਵਲ ਕੰਮ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਮੈਂ ਉਹਨਾਂ ਨੂੰ ਕਣਕ ਦੇ ਇੱਕ ਦਾਣੇ ਸਬੰਧੀ ਅਤੇ ਕਿਵੇਂ ਕਿਰਤ ਇਹਦੇ ਜੀਵਨ ਉੱਤੇ ਰਾਜ ਕਰਦੀ ਹੈ ਸਬੰਧੀ ਦੱਸਿਆ। ਬੱਚਿਆਂ ਨੇ ਧਰਤੀ ਵਿੱਚ ਜੀਵਨ ਦਾ ਅਦਭੁੱਤ ਸੰਸਾਰ ਵੇਖਿਆ। ਅਸੀਂ ਪਲਾਟ ਵਿੱਚ ਕਾਰਬਨੀ ਪਦਾਰਥ ਪਾਏ ਅਤੇ ਭੋਂ ਉਪਜਾਊ ਹੋ ਗਈ। ਬੱਚਿਆਂ ਵਿੱਚੋਂ ਹਰ ਇੱਕ ਨੇ ਕਣਕ ਦੇ ਸੌ ਦਾਣੇ ਬੀਜੇ ਅਤੇ ਜਿਸ ਢੰਗ ਨਾਲ਼ ਬੂਟੇ ਵਿਕਸਤ ਹੋਏ, ਉਹਨੂੰ ਧਿਆਨ ਨਾਲ਼ ਵੇਖਿਆ। ਬੱਚੇ ਭੋਂ ਨੂੰ "ਖਾਣਾ ਖਵਾਣ" ਦੇ ਯਤਨਾਂ ਤੋਂ ਪ੍ਰੇਰੇ ਗਏ ਤਾਂ ਜੋ ਕਣਕ ਦੇ ਸਿੱਟੇ ਵਧੇਰੇ ਭਰਪੂਰ ਹੋਣ ਅਤੇ ਕਣਕ ਦੇ ਦਾਣੇ ਵਧੇਰੇ ਭਾਰੇ ਹੋਣਾ। ਹਰ ਇੱਕ ਆਪਣੇ ਬੂਟਿਆਂ ਨੂੰ ਪੌਸ਼ਟਿਕ ਘੋਲ਼ਾਂ ਨਾਲ਼ ਵੱਧ ਤੋਂ ਵੱਧ ਭਰਨ ਦਾ ਯਤਨ ਕਰਦਾ। ਇਹ ਬੱਚਿਆਂ ਵੱਲੋਂ, ਜਿਹੜੇ ਸਾਦੇ ਤੋਂ ਸਾਦੇ ਕਾਰਜ ਕਰਨ ਦੀ ਇੱਛਾ ਤੋਂ ਪ੍ਰੇਰੇ ਗਏ ਸਨ, ਸੱਚੀ ਰਚਨਾਤਮਕਤਾ ਸੀ। ਉਹਨਾਂ ਸਿੱਟੇ ਬੜੇ ਧਿਆਨ ਨਾਲ਼ ਵੱਢੇ ਅਤੇ ਹਰ ਇੱਕ ਨੇ ਤੋਲਣ ਲਈ ਇੱਕ ਹਜ਼ਾਰ ਦਾਣਿਆਂ ਦਾ ਢੇਰ ਲਾਇਆ। ਜਿਸ ਬੱਚੇ ਨੇ ਸਭ ਤੋਂ ਭਾਰਾ ਬੋਹਲ਼ ਪ੍ਰਾਪਤ ਕੀਤਾ ਸੀ ਉਹਨੇ ਮਾਣ ਅਨੁਭਵ ਕੀਤਾ ਅਤੇ ਬਾਕੀ ਬੱਚਿਆਂ ਨੇ ਚੰਗੇਰਾ ਕੰਮ ਕਰਨ ਦਾ ਨਿਰਣਾ ਕੀਤਾ।

ਮੈਨੂੰ ਨਿਸ਼ਚਾ ਹੋ ਗਿਆ ਕਿ ਬੱਚੇ ਬੂਟਿਆਂ ਨੂੰ ਪਿਆਰ ਕਰਨ ਲੱਗ ਪਏ ਸਨ ਅਤੇ ਭੋਂ ਦੇ ਜੀਵਨ ਨੂੰ ਅਨੁਭਵ ਕਰਨ ਲੱਗ ਪਏ। ਤੀਜੀ ਅਤੇ ਚੌਥੀ ਸ਼੍ਰੇਣੀਆਂ ਵਿੱਚ ਉਹਨਾਂ ਆਮ ਤੌਰ ਉੱਤੇ ਖੇਤਾਂ ਵਿੱਚ ਉਗਾਏ ਕਣਕ ਦੇ ਦਾਣਿਆਂ ਨਾਲ਼ੋਂ ਦੂਣੇ ਭਾਰੇ ਦਾਣੇ ਉਗਾਏ।

ਅਸਾਂ ਗਰਮਖ਼ਾਨੇ ਵਿੱਚ ਅਤੇ "ਨਿੱਕੇ ਹਰੇ ਘਰ" ਵਿੱਚ ਪੋਸ਼ਟਕ ਘੋਲ਼ਾਂ ਵਿੱਚ ਖੀਰੇ ਅਤੇ ਟਮਾਟਰ ਉਗਾਏ। ਸਿਆਲ਼ ਵਿੱਚ ਬੱਚਿਆਂ ਨੇ ਖਾਦ ਅਤੇ ਕਾਲ਼ੀ ਮਿੱਟੀ ਦਾ ਮਿਸ਼ਰਣ ਤਿਆਰ ਕੀਤਾ ਅਤੇ ਬਸੰਤ ਵਿੱਚ ਇਹਨੂੰ ਪਲਾਟ ਵਿੱਚ ਲੈ ਗਏ। ਪੱਤਝੜ ਵਿੱਚ ਉਹਨਾਂ ਆਲੂਆਂ ਅਤੇ ਟਮਾਟਰਾਂ ਦੀ ਭਰਪੂਰ ਫ਼ਸਲ ਪ੍ਰਾਪਤ ਕੀਤੀ।

ਕੁੱਝ ਬੱਚਿਆਂ ਨੇ "ਹਰੀ ਲੈਬਾਰਟਰੀ" ਵਿੱਚ ਵੀ ਕੰਮ ਕੀਤਾ। ਇਹ ਇੱਕ ਨਿੱਕੀ ਇਮਾਰਤ ਸੀ ਜਿਹੜੀ ਮਿਡਲ ਸਕੂਲ ਦੇ ਬੱਚਿਆਂ ਲਈ ਬਣਾਈ ਗਈ ਸੀ। ਇੱਥੇ, ਵਡੇਰੇ ਵਿਦਿਆਰਥੀਆਂ ਦੀ ਨਿਗਰਾਨੀ ਹੇਠ ਬੱਚਿਆਂ ਨੇ ਫਲ਼, ਬਾਗ਼ਬਾਨੀ ਅਤੇ ਬੂਟੇ ਉਗਾਉਣ ਸਬੰਧੀ ਰੌਚਕ ਪ੍ਰਯੋਗ ਕੀਤੇ। ਇੱਥੇ ਮੈਂ ਬੱਚਿਆਂ ਨੂੰ ਸਿਖਾਇਆ ਕਿ ਫਲ਼ਾਂ ਦੇ ਰੁੱਖਾਂ ਦੀ ਜੰਗਲ਼ੀ ਬੇਰਾਂ ਦੇ ਬੂਟਿਆਂ ਅਤੇ ਰੁੱਖਾਂ ਨਾਲ਼ ਪਿਉਂਦ ਕਿਵੇਂ ਲਾਈ ਦੀ ਹੈ। ਦੂਜੀ ਸ਼੍ਰੇਣੀ ਵਿੱਚ ਸਾਰੇ ਬੱਚਿਆਂ ਨੂੰ ਇਸ ਸੂਖਮ ਅਮਲ ਦੀ ਜਾਂਚ ਆ ਗਈ ਸੀ। ਉਹ ਪ੍ਰਕਿਰਤੀ ਉੱਤੇ ਗਿਆਨ ਦੀ ਸ਼ਕਤੀ ਅਤੇ ਸਿਧਾਂਤ ਅਤੇ ਅਮਲ ਦੀ ਏਕਤਾ ਅਨੁਭਵ ਕੀਤੀ।

ਨਿੱਕੇ ਮੁੰਡਿਆਂ ਅਤੇ ਕੁੜੀਆਂ ਨੇ ਆਪਣੀਆਂ ਪਿਉਂਦਾਂ ਦਾ ਸਿੱਟਾ ਵੇਖਣ ਲਈ ਬੇਸਬਰੀ ਨਾਲ਼ ਬਸੰਤ ਦੀ ਉਡੀਕ ਕੀਤੀ। ਜਦੋਂ ਪਿਉਂਦ ਲਾਈ ਗਈਆਂ ਟਹਿਣੀਆਂ ਉੱਤੇ ਨਿੱਕੇ ਪੱਤੇ ਉੱਗੇ ਤਾਂ ਬੱਚਿਆਂ ਦੀ ਖ਼ੁਸ਼ੀ ਹੱਦੋਂ ਬਾਹਰੀ ਸੀ। ਅਸਾਂ ਇੱਕ ਸਮੂਹਿਕ ਪੌਦ-ਕਿਆਰੀ ਬਣਾਈ ਅਤੇ ਹਰ ਵਰ੍ਹੇ ਪਨੀਰੀ ਤਿਆਰ ਕਰਨ ਦਾ ਨਿਰਣਾ ਕੀਤਾ। ਪੌਦ-ਕਿਆਰੀ ਕੰਮ ਦੀ ਇੱਕ ਹੋਰ ਮਨਪਸੰਦ ਥਾਂ ਬਣ ਗਈ। ਹੁਨਾਲ਼ ਵਿੱਚ, ਤੀਜੀ ਸ਼੍ਰੇਣੀ ਦੀ ਪੜ੍ਹਾਈ ਮੁਕਾ ਲੈਣ ਪਿੱਛੋਂ ਅਸਾਂ ਇੱਕ ਡੂੰਘੀ ਝੰਗੀ ਵਿੱਚ ਜੰਗਲੀ ਆਲੂਚੇ ਦਾ ਇੱਕ ਰੁੱਖ ਵੇਖਿਆ। ਸਾਡੇ ਵਿੱਚੋਂ ਹਰ ਇੱਕ ਨੇ ਉਹਦੇ ਉੱਤੇ ਕਿਸੇ ਨਾ ਕਿਸੇ ਕਲਮ ਦੀ ਪਿਉਂਦ ਲਾਈ—ਕੁੱਝ ਨੇ ਆੜੂ, ਕੁੱਝ ਨੇ ਆਲੂਚੇ ਅਤੇ ਆਲੂਬੁਖਾਰੇ, ਕੁੱਝ ਨੇ ਨਾਖਾਂ। ਸਾਰੀਆਂ ਪਿਉਂਦਾ ਫੁੱਟ ਪਈਆਂ। ਬੱਚੇ ਹੈਰਾਨੀ ਨਾਲ਼ ਵੱਖ-ਵੱਖ ਤਰ੍ਹਾਂ ਦੇ ਫਲ਼ਦਾਰ ਰੁੱਖਾਂ ਦੀਆਂ ਕਲਮਾਂ ਵਿੱਚ ਰੁੱਖ ਉੱਤੇ ਪ੍ਰਫੁੱਲਿਤ ਹੁੰਦੀਆਂ ਵੇਖਦੇ। ਦੋ ਵਰ੍ਹੇ ਪਿੱਛੋਂ ਫਲ਼ ਲੱਗੇ।

ਮੈਂ ਪਹਿਲਾਂ ਹੀ ਕਿਹਾ ਹੈ ਕਿ ਪ੍ਰਕਿਰਤੀ ਚਿੰਤਨ, ਰਚਨਾਤਮਕਤਾ ਅਤੇ ਖੋਜੀ ਤਰਕ ਦਾ ਸਭ ਤੋਂ ਭਰਪੂਰ ਸੋਮਾ ਹੈ। ਇਹਦੇ ਨਿਯਮ ਸਮਝਦੇ ਹੋਏ ਬੱਚਾ ਵਿਅਕਤੀ ਬਣ ਜਾਂਦਾ ਹੈ ਅਤੇ ਇਉਂ ਆਪਣੇ ਆਪ ਨੂੰ ਪ੍ਰਕਿਰਤਕ ਵਿਕਾਸ ਦੇ ਸਰਵਉੱਚ ਪੜਾਅ ਵਜੋਂ ਸਮਝਣ ਲੱਗ ਪੈਂਦਾ ਹੈ। ਪਰ ਆਪਣੇ ਆਪ ਪ੍ਰਕਿਰਤੀ ਅਚਰਜਤਾ ਪੈਦਾ ਨਹੀਂ ਕਰ ਸਕਦੀ, ਬੱਚੇ ਦੀ ਪ੍ਰਕਿਰਤਕ ਸ਼ਕਤੀ ਨੂੰ ਵਿਕਸਤ ਨਹੀਂ ਕਰ ਸਕਦੀ, ਉਹਦੇ ਤਰਕ ਨੂੰ ਸਿੱਖਿਆ ਨਹੀਂ ਦੇ ਸਕਦੀ, ਜਾਂ ਉਹਦੇ ਚਿੰਤਨ ਨੂੰ ਭਰਪੂਰ ਨਹੀਂ ਬਣਾ ਸਕਦੀ। ਸਰਗਰਮੀ ਨਾਲ਼ ਮਜ਼ਬੂਤ ਬਣਾਏ ਬਿਨਾਂ, ਕਿਰਤ ਤੋਂ ਬਿਨਾਂ ਉਹਦੇ ਭੇਤ ਪ੍ਰਗਟ ਕਰਨਾ ਅਤੇ ਸਮੋਣਾ ਸੰਭਵ ਨਹੀਂ। ਕੇਵਲ ਓਦੋਂ ਜਦੋਂ ਬੰਦਾ ਪ੍ਰਕਿਰਤੀ ਦੀਆਂ ਸ਼ਕਤੀਆਂ ਨੂੰ ਵਰਤਣ ਲਈ ਪਹਿਲੇ ਚੇਤੰਨ ਕਦਮ ਪੁੱਟਦਾ ਹੈ ਤਾਂ ਉਹ ਉਹਨੂੰ ਅਜਰ ਦੇਂਦੀ ਹੈ—ਪਹਿਲਾਂ ਥੋੜ੍ਹਾ-ਥੋੜ੍ਹਾ ਅਤੇ ਫਿਰ ਜਦੋਂ ਬੰਦਾ ਇੱਕੋ ਸਮੇਂ ਬੋਧ ਪ੍ਰਾਪਤ ਕਰਦੇ ਹੋਏ ਅਤੇ ਸਿਰਜਦੇ ਹੋਏ ਨਵੇਂ ਯਤਨ ਕਰਦਾ ਹੈ ਤਾਂ ਵਧੇਰੇ ਦਿਆਲਤਾ ਨਾਲ਼। ਬੱਚੇ ਜਿੰਨੀ ਵਧੇਰੇ ਕਿਰਤ ਕਰਦੇ ਹਨ ਉਹਨਾਂ ਦੇ ਮਨਾਂ ਵਿੱਚ

ਪ੍ਰਕਿਰਤੀ ਦੇ ਭੇਤ ਓਨੇ ਵਧੇਰੇ ਪ੍ਰਗਟ ਹੁੰਦੇ ਹਨ ਅਤੇ ਉਹਨਾਂ ਦਾ ਸਾਹਮਣਾ ਵਧੇਰੇ ਨਵੇਂ, ਅਜੇ ਤੱਕ ਸਮਝੇ ਨਾ ਗਏ ਵਰਤਾਰਿਆਂ ਨਾਲ਼ ਹੁੰਦਾ ਹੈ। ਪਰ ਉਹਨਾਂ ਜਿੰਨਾ ਵੱਧ ਨਹੀਂ ਸਮਝਿਆ ਹੁੰਦਾ, ਓਨੀ ਵਧੇਰੇ ਸਰਗਰਮੀ ਨਾਲ਼ ਉਹ ਸੋਚਦੇ ਹਨ; ਉਲਝਣ ਚਿੰਤਨ ਲਈ ਸਭ ਤੋਂ ਚੰਗਾ ਉਤੇਜਕ ਹੈ। ਕਣਕ ਦਾ ਦਾਣਾ ਵਾਹੀ ਭੌਂ ਵਿੱਚ ਬੀਜੇ ਜਾਣ ਦੇ ਛਿਣ ਤੋਂ ਲੈਕੇ ਵਾਢੀ ਤੱਕ, ਬੱਚਿਆਂ "ਕਿਵੇਂ ?" ਅਤੇ "ਕਿਉਂ ?" ਦੇ ਦੋ ਸੌ ਤੋਂ ਵੱਧ ਪ੍ਰਸ਼ਨ ਪੁੱਛੇ। ਭੌਂ ਉੱਤੇ ਕੰਮ ਕਰਨ ਨਾਲ਼ੋਂ ਵੱਧ ਚਿੰਤਨ ਨੂੰ ਉਤੇਜਤ ਕਰਨ ਵਾਲ਼ਾ ਪ੍ਰਕਿਰਤੀ ਉੱਤੇ ਪ੍ਰਭਾਵ ਪਾਉਣ ਵਾਲ਼ਾ ਖੇਤਰ—ਰੁੱਖ, ਅਨਾਜ ਅਤੇ ਸਨਅਤੀ ਫ਼ਸਲਾਂ ਉਗਾਉਣਾ—ਲੱਭਣਾ ਔਖਾ ਹੈ।

ਮੈਂ ਉਹਨਾਂ ਨੂੰ ਆਪਣੇ ਗੁਣ ਅਤੇ ਪ੍ਰਵਿਰਤੀਆਂ ਲੱਭਣ ਵਿੱਚ ਸਹਾਇਤਾ ਦੇਣ ਲਈ ਬੱਚਿਆਂ ਦੇ ਕੰਮ ਨੂੰ ਵੰਨ-ਸੁਵੰਨਾ ਬਣਾਉਣ ਦਾ ਯਤਨ ਕੀਤਾ। ਅਸਾਂ ਸਕੂਲ ਦੀ ਵਰਕਸ਼ਾਪ ਦੇ ਨਾਲ਼ ਨਿੱਕੇ ਬੱਚਿਆਂ ਲਈ ਇੱਕ ਕਮਰਾ ਬਣਾਇਆ। ਅਸਾਂ ਉੱਥੇ ਬਾਂਕਾਂ ਵਾਲ਼ੇ ਮੇਜ਼ ਰੱਖੇ ਅਤੇ ਫਿਰ ਮੈਂ ਆਪਣਾ ਪੁਰਾਣਾ ਸੁਪਨਾ ਸਾਕਾਰ ਕਰਨ ਵਿੱਚ ਸਫ਼ਲ ਹੋ ਗਿਆ—ਵਡੇਰੇ ਵਿਦਿਆਰਥੀਆਂ ਨੇ ਉਹਨਾਂ ਲਈ ਦੋ ਨਿੱਕੀਆਂ ਖ਼ਰਾਦਾਂ ਅਤੇ ਇੱਕ ਵਰਮਾ ਬਣਾਇਆ। ਉੱਥੇ ਫੱਟਿਆਂ ਉੱਤੇ ਅਤੇ ਅਲਮਾਰੀਆਂ ਵਿੱਚ ਨਿੱਕੇ ਰੰਦੇ, ਆਰੀਆਂ ਅਤੇ ਧਾਤਾਂ ਦਾ ਕੰਮ ਕਰਨ ਲਈ ਵਰਤੇ ਜਾਂਦੇ ਸੰਦਾਂ ਦੇ ਡੱਬੇ ਸਨ। ਖਾਤੇ ਨੇ ਬਹੁਤ ਸਾਰੇ ਨਿੱਕੇ ਮੁੰਡਿਆਂ ਅਤੇ ਕੁੜੀਆਂ ਦਾ ਧਿਆਨ ਖਿੱਚਿਆ, ਹੌਲ਼ੀ-ਹੌਲ਼ੀ ਨੰਨ੍ਹੇ ਕਾਰੀਗਰਾਂ ਦਾ ਇੱਕ ਕਲੱਬ ਹੋਂਦ ਵਿੱਚ ਆ ਗਿਆ। ਬੱਚਿਆਂ ਨੂੰ ਮਾਡਲ ਬਣਾਉਣ, ਉਸਾਰੀ ਕਰਨ ਅਤੇ ਕੱਟਣ ਦੇ ਕੰਮ ਵਿੱਚ ਵਿਸ਼ੇਸ਼ ਰੌਚਕਤਾ ਸੀ।

ਅਸੀਂ ਦੁਪਹਿਰ ਦੇ ਖਾਣੇ ਪਿੱਛੋਂ ਵਰਕਸ਼ਾਪ ਵਿੱਚ ਇਕੱਠੇ ਹੋਏ ਅਤੇ ਇੱਕਦਮ ਕਈ ਰੌਚਕ ਮਾਡਲ ਬਣਾਏ—ਇੱਕ ਬਿਜਲੀਘਰ, ਜਿਹੜਾ ਹਵਾ ਨਾਲ਼ ਚਲਦਾ ਸੀ, ਦਾਣੇ ਸਾਫ਼ ਕਰਨ ਵਾਲ਼ੀਆਂ ਮਸ਼ੀਨਾਂ, ਛੜਾਈ ਮਸ਼ੀਨਾਂ, ਨਿੱਕੀ ਇਮਾਰਤ ਜਿਹੜੀ ਅਸਲੀ ਇਮਾਰਤ ਜਿਹੀ ਜਾਪਦੀ ਅਤੇ ਧਾਤ ਦਾ ਕੰਮ ਕਰਨ ਲਈ ਵਰਤੇ ਜਾਂਦੇ ਨਿੱਕੇ ਸੰਦਾਂ ਲਈ ਇੱਕ ਮੇਜ਼ ਅਤੇ ਇੱਕ ਅਲਮਾਰੀ। ਲੱਕੜੀ ਅਤੇ ਧਾਤ ਦੋਹਾਂ ਤਰ੍ਹਾਂ ਦੇ ਹਿੱਸੇ ਬਣਾਉਂਦੇ ਹੋਏ ਬੱਚਿਆਂ ਨੇ ਸਮੂਹਕ ਤੌਰ ਉੱਤੇ ਕੰਮ ਕੀਤਾ। ਜਿੰਨਾ ਨਿੱਕਾ ਅਤੇ ਸ਼ੁੱਧਤਾਈ ਮੰਗਣ ਵਾਲ਼ਾ ਕੋਈ ਪੁਰਜ਼ਾ ਹੁੰਦਾ, ਜਿੰਨਾ ਉਹਨੂੰ ਅਸਲੀ ਸ਼ੈਅ ਜਿਹਾ ਬਣਾਉਣਾ ਔਖਾ ਹੁੰਦਾ, ਬੱਚੇ ਆਪਣੇ ਕੰਮ ਵਿੱਚ ਓਨੀ ਵਧੇਰੇ ਰੌਚਕਤਾ ਵਿਖਾਉਂਦੇ।

ਬੱਚਿਆਂ ਨੂੰ ਇਸ ਕੰਮ ਵਿੱਚ ਖਿੱਚਣ ਤੋਂ ਮੇਰਾ ਮੁੱਖ ਨਿਸ਼ਾਨਾ ਸੀ ਉਹਨਾਂ ਦੀਆਂ ਯੋਗਤਾਵਾਂ ਅਤੇ ਰੁਚੀਆਂ ਜਗਾਉਣਾ, ਉਹਨਾਂ ਨੂੰ ਰਚਨਾਤਮਕਤਾ ਦੀ ਖ਼ੁਸ਼ੀ ਦੇਣਾ ਅਤੇ ਉਹਨਾਂ ਨੂੰ ਭਵਿੱਖ ਲਈ ਲੋੜੀਂਦੇ ਗੁਣ ਅਤੇ ਕਾਰੀਗਰੀ ਸਿਖਾਉਣਾ। ਮੈਂ ਬੱਚਿਆਂ ਨੂੰ ਜੋ ਕੁੱਝ ਕਰਕੇ ਵਿਖਾਉਂਦਾ ਉਹਦੇ ਵਿੱਚ ਉਹਨਾਂ ਦੀ ਦਿਲਚਸਪੀ ਜਗਾਉਣ ਦਾ ਯਤਨ ਕਰਦਾ: ਮੈਂ ਉਹਨਾਂ ਨੂੰ ਵਿਖਾਉਂਦਾ ਇਕ ਲੱਕੜੀ ਅਤੇ ਧਾਤ ਦਾ ਕੰਮ ਕਰਨ ਵਾਲ਼ੇ ਵੱਖ-ਵੱਖ ਸੰਦ ਕਿਵੇਂ ਵਰਤੀਦੇ ਹਨ। ਅਧਿਆਪਕ ਦੀ ਉਸਤਾਦੀ ਉਹ ਚੰਗਿਆੜੀ ਹੈ ਜਿਹੜੀ ਰੁਚੀਆਂ ਦੀ ਲਾਟ ਬਾਲ਼ਦੀ ਹੈ ਅਤੇ ਪ੍ਰੇਰਨਾ ਨੂੰ ਜਗਾਉਂਦੀ ਹੈ। ਵਰਕਸ਼ਾਪ ਵਿੱਚ ਸਾਡੇ ਸਬਕ ਮੇਰੇ ਬੱਚਿਆਂ

ਦੀਆਂ ਅੱਖਾਂ ਸਾਹਮਣੇ ਲੱਕੜੀ ਦਾ ਨਿੱਕਾ ਜਿਹਾ ਗੁੱਡੀ ਦਾ ਪਲੰਘ ਬਣਾਉਣ ਨਾਲ਼ ਹੋਇਆ। ਜਿੰਨਾ ਵਧੇਰੇ ਨਿੱਕਾ ਪਲੰਘ ਅਸਲੀ ਪਲੰਘ ਜਿਹਾ ਹੁੰਦਾ ਗਿਆ ਉਨੀਆਂ ਵਧੇਰੇ ਬੱਚਿਆਂ ਦੀਆਂ ਅੱਖਾਂ ਲਿਸ਼ਕਣ ਲੱਗ ਪਈਆਂ। ਬੱਚਿਆਂ ਨੇ ਕੰਮ ਵਿੱਚ ਹਿੱਸਾ ਲੈਣ ਦਾ ਯਤਨ ਕੀਤਾ। ਉਹਨਾਂ ਵਿੱਚੋਂ ਅਨੇਕ ਨੇ ਉਸ ਸਮੇਂ ਮੇਰਾ ਹੱਥ ਵਟਾਉਣਾ ਸ਼ੁਰੂ ਕਰ ਦਿੱਤਾ: ਉਹਨਾਂ ਪਲੰਘ ਦੇ ਹਿੱਸਿਆਂ ਉੱਤੇ ਰੰਦਾ ਫੇਰਿਆ ਜਾਂ ਰੇਗਮਾਰ ਫੇਰਿਆ। ਜਦੋਂ ਅਸੀਂ ਪੌਣ-ਬਿਜਲੀਘਰ ਦੇ ਮਾਡਲ ਤੱਕ ਅੱਪੜੇ ਤਾਂ ਉਹ ਮੇਰੇ ਸਹਾਇਕ ਹੀ ਨਹੀਂ ਸਨ, ਸਾਥੀ ਕਾਮੇ ਸਨ। ਯੂਰਾ, ਵਿਤੀਆ ਅਤੇ ਮੀਸ਼ਾ ਨੇ ਛੇਤੀ ਹੀ ਸੰਦ ਵਰਤਣੇ ਸਿੱਖ ਲਏ। ਹਰ ਇੱਕ ਕੰਮ ਕਰਨਾ ਚਾਹੁੰਦਾ ਸੀ, ਸੋ ਅਸਾਂ ਇੱਕੋ ਸਮੇਂ ਕਈ ਮਾਡਲ ਬਣਾਉਣੇ ਸ਼ੁਰੂ ਕਰ ਦਿੱਤੇ।

ਇੱਥੇ ਜ਼ਰਾ ਇੱਕ ਪਾਸੇ ਜਾਣ ਦੀ ਲੋੜ ਹੈ। ਬੱਚਿਆਂ ਦੀ ਲਿਆਕਤ ਅਤੇ ਗੁਣ ਦਾ ਸੋਮਾ ਉਹਨਾਂ ਦੀਆਂ ਉਂਗਲ਼ਾਂ ਵਿੱਚ ਹੈ। ਅਲੰਕਾਰਕ ਭਾਸ਼ਾ ਵਿੱਚ ਉਂਗਲ਼ਾਂ ਤੋਂ ਉਹ ਸੋਮੇ ਫੁੱਟਦੇ ਹਨ ਜਿਹੜੇ ਰਚਨਾਤਮਕ ਸੋਚ ਨੂੰ ਸਿੰਜਦੇ ਹਨ। ਜਿੰਨੀਆਂ ਨਿਸ਼ਚੇ ਵਾਲ਼ੀਆਂ ਅਤੇ ਚਤੁਰਾਈ ਵਾਲ਼ੀਆਂ ਬੱਚਿਆਂ ਦੀਆਂ ਉਂਗਲ਼ਾਂ ਦੀਆਂ ਹਰਕਤਾਂ ਹੋਣਗੀਆਂ, ਉਹਨਾਂ ਦੇ ਹੱਥਾਂ ਅਤੇ ਕਿਰਤਾਂ ਦੇ ਸੰਦਾਂ ਵਿਚਕਾਰ ਪ੍ਰਸਪਰ ਅਮਲ ਹੋਵੇਗਾ, ਬੱਚੇ ਦੇ ਤਰਕ ਦੇ ਰਚਨਾਤਮਕ ਅੰਸ਼ ਓਨੇ ਹੀ ਸਪੱਸ਼ਟ ਹੋਣਗੇ, ਓਨੀਆਂ ਹੀ ਸ਼ੁੱਧ, ਸੂਖਮ ਅਤੇ ਪੇਚਦਾਰ ਇਸ ਪ੍ਰਸਪਰ ਅਮਲ ਲਈ ਲੋੜੀਂਦੀਆਂ ਹਰਕਤਾਂ ਹੋਣਗੀਆਂ। ਹੱਥਾਂ, ਪ੍ਰਕਿਰਤੀ ਅਤੇ ਸਮਾਜੀ ਕਿਰਤ ਜਿੰਨੀ ਡੂੰਘੇਰੀ ਬੱਚੇ ਦੇ ਅੰਦਰਲੇ ਜੀਵਨ ਵਿੱਚ ਦਾਖ਼ਲ ਹੋ ਜਾਵੇਗੀ, ਓਨਾ ਹੀ ਵਧੇਰੇ ਹੁਸ਼ਿਆਰ, ਸਾਵਧਾਨ ਸੋਘੀ ਅਤੇ ਵਿਸਥਾਰ ਨਾਲ਼ ਖੋਜ ਕਰਨ ਵਾਲ਼ਾ ਬੱਚਾ ਬਣੇਗਾ।

ਦੂਜੇ ਸ਼ਬਦਾਂ ਵਿੱਚ ਜਿੰਨੇ ਸੁਯੋਗ ਬੱਚੇ ਦੇ ਹੱਥ ਹੋਣਗੇ, ਉਨਾ ਹੋਣਹਾਰ ਬੱਚਾ ਹੋਵੇਗਾ। ਪਰ ਕਾਰੀਗਰੀ ਕਿਸੇ ਅੰਤਰ-ਪ੍ਰੇਰਨਾ ਕਾਰਨ ਪੈਦਾ ਨਹੀਂ ਹੁੰਦੀ। ਇਹ ਬੱਚੇ ਦੀ ਬੌਧਿਕ ਅਤੇ ਸਰੀਰਕ ਸ਼ਕਤੀ ਉੱਤੇ ਨਿਰਭਰ ਹੈ। ਕਾਰੀਗਰੀ ਦੇ ਨਿਪੁੰਨ ਹੋਣ ਨਾਲ਼ ਦਿਮਾਗ਼ੀ ਸ਼ਕਤੀ ਵਧਦੀ ਹੈ ਪਰ ਕਾਰੀਗਰੀ ਤਰਕ ਤੋਂ ਸ਼ਕਤੀ ਪ੍ਰਾਪਤ ਕਰਦੀ ਹੈ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਆਲ਼ੇ-ਦੁਆਲ਼ੇ ਦੇ ਸੰਸਾਰ ਦਾ ਬੋਧ ਬੱਚੇ ਦੇ ਹੱਥਾਂ ਦਾ ਉਹਦੇ ਆਲ਼ੇ-ਦੁਆਲ਼ੇ ਦੇ ਸਾਧਨਾਂ ਨਾਲ਼ ਪ੍ਰਸਪਰ ਅਮਲ ਹੋਵੇ ਅਤੇ ਇਹ ਕਿ ਨਾ ਕੇਵਲ ਪ੍ਰਸ਼ਨਾਂ ਵਿੱਚ ਸਗੋਂ ਕਿਰਤ ਵਿੱਚ ਆਪਣੀ ਪੁੱਛ-ਪੜਤਾਲ ਦੀ ਯੋਗਤਾ ਵਿਖਾਉਂਦਾ ਅਤੇ ਵਿਕਸਤ ਕਰਦਾ ਹੋਇਆ, ਬੱਚਾ ਕੇਵਲ ਆਪਣੀਆਂ ਅੱਖਾਂ ਨਾਲ਼ ਹੀ ਨਹੀਂ ਸਗੋਂ ਹੱਥਾਂ ਨਾਲ਼ ਵੀ ਵੇਖੇ।

**ਖ਼ੁਸ਼ੀ ਦੇ ਸਕੂਲ** ਦੇ ਪਹਿਲੇ ਦਿਨਾਂ ਤੋਂ ਹੀ ਮੇਰੇ ਵਿਦਿਆਰਥੀਆਂ ਨੇ ਸੁੱਕੇ ਬੂਟਿਆਂ ਦਾ ਸੰਗ੍ਰਹਿ ਬਣਾਇਆ ਅਤੇ ਵੱਖ-ਵੱਖ ਜਾਤੀਆਂ ਦੀ ਲੱਕੜੀ ਦੇ ਨਮੂਨੇ ਇਕੱਠੇ ਕੀਤੇ। ਉਹਨਾ ਪਦਾਰਥ ਦੇ ਗੁਣ ਕੇਵਲ ਵੇਖਣ ਦੇ ਅਮਲ ਵਿੱਚ ਹੀ ਨਹੀਂ ਸਗੋਂ ਆਪਣੇ ਹੱਥਾਂ ਦੀ ਸਰਗਰਮੀ ਦੇ ਦੌਰਾਨ, ਅਤਿਅੰਤ ਸਾਦੇ ਸੰਦਾਂ— ਨਿੱਕੇ ਹਥੌੜਿਆਂ, ਚਾਕੂਆਂ, ਕੈਂਚੀਆਂ ਅਤੇ ਛੈਣੀਆਂ— ਨਾਲ਼ ਲੈਸ ਹੋ ਕੇ ਕੀਤਾ ਜਿਹੜੇ ਉਹ ਵੱਖ-ਵੱਖ ਪਦਾਰਥਾਂ ਲਈ ਵਰਤਦੇ। ਪਹਿਲੀ ਅਤੇ ਦੂਜੀ ਸ਼੍ਰੇਣੀਆਂ ਵਿੱਚ ਉਹਨਾਂ ਨਿੱਕੇ ਚਾਕੂਆਂ ਨਾਲ਼ ਕੰਮ ਕਰਨਾ ਸਿੱਖਿਆ।

ਉਹਨਾਂ ਵੱਖ-ਵੱਖ ਜਾਤਾਂ ਦੇ ਰੁੱਖਾਂ—ਕਹੂ, ਖ਼ੈਰ, ਸਫ਼ੈਦੇ, ਬਲੂਤ, ਕੇਲੋਂ, ਨਾਖ ਅਤੇ ਸ਼ਾਹਦਾਣੇ—ਦੀ ਲੱਕੜੀ ਤੋਂ ਬਹੁਤ ਪਤਲੀਆਂ ਤਸ਼ਤਰੀਆਂ ਬਣਾਈਆਂ, ਉਹਨਾਂ ਨੂੰ ਰੇਗਮਾਰ ਮਾਰਿਆ ਅਤੇ ਉਹਨੂੰ ਗੂੰਦ ਨਾਲ਼ ਜਾਂ ਸਿਉਂਕੇ ਕਾ਼ਗਜ਼ ਦੇ ਟੋਟਿਆਂ ਨਾਲ਼ ਜੋੜ ਦਿੱਤਾ ਅਤੇ ਉਹਨਾਂ ਦਾ ਕਰੜਾਈ ਅਤੇ ਹੋਰ ਗੁਣਾਂ ਲਈ ਮੁਕਾਬਲਾ ਕੀਤਾ। ਉਹਨਾਂ ਖ਼ੈਰ ਦੇ ਰੁੱਖ ਚੋਂ ਨਿੱਕਲ਼ਦੀ ਗੂੰਦ ਦੇ ਅੱਖਰ ਅਤੇ ਪਸ਼ੂਆਂ ਅਤੇ ਪੰਛੀਆਂ ਦੀਆਂ ਸ਼ਕਲਾਂ ਬਣਾਈਆਂ ਕਿਉਂਕਿ ਇਹ ਬੜੀ ਢਾਲਵੀਂ ਹੁੰਦੀ ਹੈ। ਸਾਰੇ ਬੱਚਿਆਂ ਨੇ ਆਪਣੇ ਲਈ "ਲੱਕੜੀ ਦੀ ਵਰਣਮਾਲਾ", ਜਿਹੜਾ ਨਾਂ ਉਹਨਾਂ ਉਹਨਾਂ ਖ਼ੈਰ ਤੋਂ ਬਣੇ ਅੱਖਰਾਂ ਨੂੰ ਦਿੱਤਾ, ਬਣਾਈ। ਪਿੰਡ ਦੇ ਨੇੜੇ ਹੀ ਕੰਜੂਰ ਦੀ ਇੱਕ ਖੋਹ ਸੀ। ਅਸੀਂ ਪੱਥਰ ਦੇ ਨਮੂਨੇ ਇਕੱਠੇ ਕਰਨ ਲਈ ਅਕਸਰ ਉੱਥੇ ਜਾਂਦੇ। ਬੱਚਿਆਂ ਨੇ ਦਿਲਚਸਪੀ ਨਾਲ਼ ਆਪਣੇ ਨਿੱਕੇ ਹਥੌੜਿਆਂ ਨਾਲ਼ ਅਬਰਕ ਦੇ ਟੋਟੇ ਤੋੜੇ ਅਤੇ ਵੱਖ-ਵੱਖ ਰੰਗਾਂ ਦੇ ਪੱਥਰਾਂ ਦਾ ਸੰਗ੍ਰਹਿ ਬਣਾਇਆ। ਉਹਨਾਂ ਚੀਕਣੀ ਮਿੱਟੀ ਦੀਆਂ ਖਿਡੌਣਾ ਇੱਟਾਂ ਬਣਾਈਆਂ ਅਤੇ ਉਹਨਾਂ ਨੂੰ ਧੁੱਪ ਵਿੱਚ ਸੁਕਾਇਆ, ਫਿਰ ਉਹਨਾਂ ਇਮਾਰਤਾਂ ਦੇ ਨਿੱਕੇ-ਨਿੱਕੇ ਮਾਡਲ ਬਣਾਏ। ਹੁਨਾਲ਼ ਦੇ ਦਿਨੀਂ ਅਸਾਂ ਰਾਈ ਅਤੇ ਕਣਕ ਦੀ ਪਰਾਲ਼ੀ ਨੂੰ ਬਰਾਬਰ ਦੀ ਲੰਬਾਈ ਵਾਲ਼ੇ ਰਿਬਨਾਂ ਵਿੱਚ ਕੱਟ ਲਿਆ ਅਤੇ ਸਿਉਂ ਕੇ ਹੈਟ ਬਣਾਉਣ ਲਈ ਉਹਨਾਂ ਨੂੰ ਗੂੰਦ ਦੇ ਫ਼ੀਤੇ ਬਣਾਏ।

ਇਹ ਸਨਅਤੀ ਰਚਨਾਤਮਕਤਾ ਲਈ ਕੇਵਲ ਤਿਆਰੀ ਹੀ ਨਹੀਂ ਸੀ। ਬੱਚਿਆਂ ਦੇ ਹੱਥਾਂ ਦੀ ਫੁਰਤੀ ਵਿਕਸਤ ਕਰਦਾ ਹੋਇਆ ਮੈਂ ਉਹਨਾਂ ਦੇ ਤਰਕ ਵੀ ਵਿਕਸਤ ਕਰ ਰਿਹਾ ਸਾਂ। ਜਦੋਂ ਅਸਾਂ ਪੌਣ ਬਿਜਲੀਘਰ ਦਾ ਮਾਡਲ ਬਣਾਇਆ ਤਾਂ ਬੱਚਿਆਂ ਤਜਵੀਜ਼ ਪੇਸ਼ ਕੀਤੀ ਕਿ ਅਸੀਂ ਧਾਤ ਦੀਆਂ ਕਾਤਰਾਂ ਦੀ ਥਾਂ ਲੱਕੜੀ ਦੇ ਖੰਭ ਲਾਈਏ। ਸੇਰਯੋਜ਼੍ਹਾ ਨੇ ਕਿਹਾ, "ਜ਼ਰੂਰ ਹੀ ਅਜਿਹੀ ਪੱਕੀ ਅਤੇ ਹਲਕੀ ਲੱਕੜੀ ਹੋਵੇਗੀ ਜਿਸ ਤੋਂ ਅਸੀਂ ਖੰਭ ਬਣਾ ਸਕਦੇ ਹਾਂ ਤਾਂ ਜੋ ਉਹ ਹਵਾ ਵਿੱਚ ਘੁੰਮਣ।..."

ਮੁੱਢਲੇ ਸਕੂਲ ਦੇ ਚਾਰ ਵਰ੍ਹਿਆਂ ਵਿੱਚ ਬੱਚਿਆਂ ਨੇ ਵੱਖ-ਵੱਖ ਤਰ੍ਹਾਂ ਦੀ ਗੁੰਝਲ ਵਾਲ਼ੇ ਤੀਹ ਤੋਂ ਵੱਧ ਕੰਮ ਕਰਨ ਵਾਲ਼ੇ ਮਾਡਲ ਬਣਾਏ, ਉਹਨਾਂ ਵਿੱਚੋਂ ਹਰ ਇੱਕ ਪੌਣ-ਬਿਜਲੀਘਰ ਦੇ ਮਾਡਲ ਜਿਹਾ ਸੀ, ਜਿਹੜਾ ਇੱਕ ਨਿੱਕੇ ਜਿਹੇ ਜੈਨਰੇਟਰ ਨੂੰ ਚਲਾਕੇ ਬਿਜਲੀ ਪੈਦਾ ਕਰਦਾ। ਹਰ ਵਰ੍ਹੇ ਬੱਚਿਆਂ ਦੀਆਂ ਰੁਚੀਆਂ ਵਧੇਰੇ ਸਪੱਸ਼ਟਤਾ ਨਾਲ਼ ਪ੍ਰਗਟ ਹੁੰਦੀਆਂ ਗਈਆਂ। ਸ਼ੂਰਾ, ਵਿਤੀਆ, ਮੀਸ਼ਾ, ਸੇਰਯੋਜ਼੍ਹਾ ਅਤੇ ਯੂਰਾ ਨੂੰ ਧਾਤਾਂ ਅਤੇ ਮਸ਼ੀਨਾਂ ਚੰਗੀਆਂ ਲੱਗਣ ਲੱਗ ਪਈਆਂ। ਉਹ ਘੰਟਿਆਂ-ਬੱਧੀ ਬਾਂਕ ਨਾਲ਼ ਕੰਮ ਕਰਦੇ ਰਹਿੰਦੇ ਅਤੇ ਉਹਨਾਂ ਵੱਲੋਂ ਧਿਆਨ ਦਿੱਤੇ ਬਿਨਾਂ ਸਮਾਂ ਲੰਘ ਜਾਂਦਾ। ਕਈ ਵਾਰ ਉਹਨਾਂ ਨੂੰ ਘਰ ਭੇਜਣ ਲਈ ਬਹੁਤ ਯਤਨ ਕਰਨਾ ਪੈਂਦਾ। ਨਿੱਕੇ ਮੁੰਡੇ ਬਾਂਕਾਂ ਅਤੇ ਨਿੱਕੀਆਂ ਖ਼ਰਾਦਾਂ ਨਾਲ਼, ਜਿਨ੍ਹਾਂ ਉੱਤੇ ਉਹ ਲੱਕੜੀ ਅਤੇ ਨਰਮ ਧਾਤ ਦੇ ਪੁਰਜ਼ੇ ਬਣਾਉਂਦੇ ਸਨ, ਜੁੜੇ ਰਹਿੰਦੇ, ਉਹਨਾਂ ਨੂੰ ਵੇਖਦੇ ਹੋਏ ਮੈਨੂੰ ਚੇਤੇ ਆਇਆ ਕਿ **ਖ਼ੁਸ਼ੀ ਦੇ ਸਕੂਲ** ਅਤੇ ਪਹਿਲੀ ਸ਼੍ਰੇਣੀ ਵਿੱਚ ਬੱਚਿਆਂ ਨੇ ਪਹਿਲਾਂ ਹੀ ਲੱਕੜੀ ਕੱਟ ਕੇ ਅੱਖਰ ਬਣਾਉਂਣੇ ਸਿੱਖ ਲਏ ਸਨ। ਜੇ ਬੱਚਿਆਂ ਦੀਆਂ ਰੌਚਕਤਾਵਾਂ ਵਿੱਚ ਉਹਨਾਂ ਦੇ ਭਵਿੱਖ ਦੇ ਕਿੱਤਿਆਂ ਜਾਂ ਵਿਸ਼ੇਸ਼ਤਾ-ਪ੍ਰਾਪਤੀ ਦੀ ਰੂਪ-ਰੇਖਾ ਵੇਖੀ ਜਾਂਦੀ ਤਾਂ

ਇਹ ਸਿੱਧੜਪੁਣਾ ਹੁੰਦਾ। ਜੀਵਨ ਦਾ ਅਨੁਭਵ ਦਰਸਾਉਂਦਾ ਹੈ ਕਿ ਕਾਰੀਗਰੀ ਵਿੱਚ ਪੇਚਦਾਰ ਕਾਇਆਪਲਟ ਆਉਂਦੀ ਹੈ। ਬਹੁਤ ਘੱਟ ਹੀ ਬੰਦਾ ਉਹ ਕੁੱਝ ਬਣਦਾ ਹੈ ਜਿਸਦੇ ਉਹਨੇ ਬਚਪਨ ਵਿੱਚ ਸੁਪਨੇ ਲਏ ਹੁੰਦੇ ਹਨ।

ਸਰੀਰਕ ਕਿਰਤ ਦਾ ਬੌਧਿਕ ਵਿੱਦਿਆ ਨਾਲ਼ ਨੇੜਵਾਂ ਸਬੰਧ ਹੁੰਦਾ ਹੈ। ਫੁਰਤੀ ਖੋਜੀ ਮਨ, ਤਿੱਖੀ ਸੂਝ ਅਤੇ ਰਚਨਾਤਮਕ ਕਲਪਨਾ ਦਾ ਸੰਜੀਵ ਰੂਪ ਹੈ। ਇਸ ਗੱਲ ਦੀ ਬਹੁਤ ਮਹੱਤਤਾ ਹੈ ਕਿ ਹਰ ਬੱਚਾ ਆਪਣੇ ਹੱਥਾਂ ਨਾਲ਼ ਉਹ ਕੁੱਝ ਬਣਾਵੇ ਜਿਸਦਾ ਖ਼ਾਕਾ ਉਹ ਤਿਆਰ ਕਰਦਾ ਹੈ।

ਚੌਥੀ ਸ਼੍ਰੇਣੀ ਵਿੱਚ ਬੱਚਿਆਂ ਨੇ ਆਪ ਆਪਣੇ ਸੰਦ ਬਣਾਏ—ਨਿੱਕੇ ਰੰਦੇ, ਚੌਰਸੀਆਂ, ਟਕੋਰੇ ਆਦਿ ਬਣਾਏ। ਨਾ ਉਹਨਾਂ ਸਭ ਤੋਂ ਸਾਦੇ ਸੰਦ ਨੂੰ ਭੁਲਾਇਆ: ਨਿੱਕਾ ਚਾਕੂ, ਜਿਹੜਾ ਉਹ ਜੀਵਾਂ ਅਤੇ ਪਸ਼ੂਆਂ ਦੀਆਂ ਮੂਰਤੀਆਂ ਬਣਾਉਣ ਲਈ ਵਰਤਦੇ ਸਨ, ਪਰੀ-ਕਹਾਣੀ ਜਾਦੂਗਰਨੀ ਬਾਬਾ-ਯਾਗਾ ਅਤੇ ਅਮਰ ਅਜਗਰ। ਸੇਰਯੋਜ਼ਾ ਅਤੇ ਮੀਸ਼ਾ ਨੇ ਦੋ ਮੱਛੀਆਂ ਰੱਖਣ ਵਾਲ਼ੇ ਸ਼ੀਸ਼ੇ ਦੇ ਡੱਬੇ ਬਣਾਏ—ਇੱਕ ਸ਼੍ਰੇਣੀ ਦੇ ਕਮਰੇ ਲਈ ਅਤੇ ਦੂਜਾ **ਪਰੀ-ਕਹਾਣੀਆਂ ਦੇ ਕਮਰੇ** ਲਈ।

ਇੱਕ ਹੋਰ ਰੌਚਕ ਕੰਮ ਨੇ ਬੱਚਿਆਂ ਨੂੰ ਬਹੁਤ ਖ਼ੁਸ਼ ਕੀਤਾ: ਅਸਾਂ ਇੱਕ ਬਿਜਲੀਘਰ ਜੋੜਿਆ ਜਿਹੜਾ ਪੈਟਰੋਲ ਦੇ ਇੰਜਣ ਨਾਲ਼ ਚੱਲਦਾ ਸੀ। ਇਹ ਬਿਜਲੀਘਰ ਨੀਵੀਂ ਵੋਲਟੇਜ ਦਾ ਕਰੰਟ ਪੈਦਾ ਕਰਦਾ ਜਿਸ ਨਾਲ਼ ਬੱਚੇ ਸੁਰੱਖਿਅਤ ਸਨ।

ਤੀਜੀ ਅਤੇ ਚੌਥੀ ਸ਼੍ਰੇਣੀਆਂ ਵਿੱਚ ਬੱਚੇ ਆਪਣੇ ਮਨਪਸੰਦ ਕਾਰਜਾਂ ਉੱਤੇ ਹਫ਼ਤੇ ਵਿੱਚ ਦੋ ਘੰਟੇ ਲਾਉਂਦੇ। ਉਹ "ਨਿੱਕੇ ਹਰੇ ਘਰ", ਵਰਕਸ਼ਾਪ, ਗਰਮਖ਼ਾਨੇ ਵਿੱਚ ਜਾਂ ਕੰਮ-ਅਧਿਐਨ ਪਲਾਟ ਵੱਲ ਜਾਂਦੇ। ਜਿਹੜੇ ਬੱਚੇ ਫ਼ਾਰਮ ਉੱਤੇ ਕੰਮ ਕਰਨਾ ਪਸੰਦ ਕਰਦੇ ਉਹ ਲੇਲ੍ਹਿਆਂ ਜਾਂ ਵੱਛਿਆਂ ਦਾ ਧਿਆਨ ਰੱਖਣ ਜਾਂਦੇ। ਇਹਨਾਂ ਘੰਟਿਆਂ ਵਿੱਚ ਹਰ ਬੱਚਾ ਉਹ ਕੰਮ ਕਰਦਾ ਜਿਹੜਾ ਉਹਨੂੰ ਸਭ ਤੋਂ ਵੱਧ ਪਸੰਦ ਸੀ। ਮੈਂ ਇੱਕ ਹਫ਼ਤੇ ਇੱਕ ਥਾਂ ਜਾਂਦਾ ਅਤੇ ਦੂਜੇ ਹਫ਼ਤੇ ਦੂਜੀ ਥਾਂ। ਹਰ ਟੋਲੀ ਵਿੱਚ ਬੱਚੇ ਸਨ ਜਿਨ੍ਹਾਂ ਵਿੱਚ ਕਿਸੇ ਵਿਸ਼ੇਸ਼ ਪ੍ਰਕਾਰ ਦੀ ਸਰਗਰਮੀ ਲਈ ਰੁਚੀ ਪ੍ਰਗਟ ਹੁੰਦੀ। ਉਹ ਨਿੱਕੀਆਂ ਕੰਮ ਟੋਲੀਆਂ ਦੇ ਜਥੇਬੰਦਕ ਬਣ ਗਏ ਅਤੇ ਆਪਣੇ ਸਾਥੀਆਂ ਨੂੰ ਆਪਣੀ ਉਦਾਹਰਣ ਨਾਲ਼ ਪ੍ਰੇਰਤ ਕੀਤਾ। ਯੂਰਾ ਵਰਕਸ਼ਾਪ ਵਿੱਚ ਹੋ ਰਹੇ ਕੰਮ ਦੀ ਅਗਵਾਈ ਕਰਦਾ। ਵਾਨੀਆ ਫਲ਼ ਉਗਾਉਣ ਵਾਲ਼ਿਆਂ ਦਾ ਆਗੂ ਸੀ ਅਤੇ ਵਾਰੀਆ ਮਾਲੀਆਂ ਦੀ। ਸਾਸ਼ਾ ਪਸ਼ੂ-ਪਾਲਣ ਵਾਲ਼ਿਆਂ ਦਾ ਇੰਚਾਰਜ ਸੀ। ਮੈਨੂੰ ਬਹੁਤ ਖ਼ੁਸ਼ੀ ਸੀ ਕਿ ਇਹ ਬੱਚੇ ਬਹੁਤ ਸਾਰੇ ਕੰਮ ਕਰ ਸਕਦੇ ਸਨ ਅਤੇ ਆਪਣੇ ਸਾਥੀਆਂ ਤੋਂ ਲਖਾਇਕ ਤੌਰ ਉੱਤੇ ਵੱਧ ਜਾਣਦੇ ਸਨ। ਬਾਕੀ ਬੱਚੇ ਉਹਨਾਂ ਦੀ ਰੀਸ ਕਰਨ ਦਾ ਯਤਨ ਕਰਦੇ ਅਤੇ ਉਹਨਾਂ ਦੇ ਕੰਮ ਦਾ ਖ਼ਾਸਾ ਰਚਨਾਤਮਕ ਯੋਗਤਾਵਾਂ ਦਾ ਮੁਕਾਬਲਾ ਬਣ ਗਿਆ।

ਕੰਮ ਮੇਰੇ ਵਿਦਿਆਰਥੀਆਂ ਦੇ ਜੀਵਨ ਵਿੱਚ ਸਰੀਰਕ ਅਤੇ ਬੌਧਿਕ ਬਲ ਦੀ ਖ਼ੁਸ਼ੀ ਭਰੀ ਖੇਡ ਵਜੋਂ, ਸਵੈ-ਸਤਿਕਾਰ ਨੂੰ ਮਜ਼ਬੂਤ ਬਣਾਉਣ ਵਜੋਂ ਦਾਖ਼ਲ ਹੋਇਆ। ਇਹ ਲਾਜ਼ਮੀ ਹੈ ਕਿ ਬਚਪਨ ਵਿੱਚ ਹਰ ਬੰਦਾ ਆਪਣੇ ਮਨਪਸੰਦ ਕੰਮ ਵਿੱਚ ਲਖਾਇਕ ਸਫ਼ਲਤਾ

ਪ੍ਰਾਪਤ ਕਰੇ ਅਤੇ ਆਪਣੀਆਂ ਰਚਨਾਤਮਕ ਯੋਗਤਾਵਾਂ ਦੇ ਪਦਾਰਥਕ ਸਿੱਟੇ ਵੇਖੇ। ਬੰਦਾ ਜਿਹੜਾ ਕੰਮ ਕਰਨਾ ਚਾਹੁੰਦਾ ਹੈ ਉਹਨੂੰ ਉਹਦੇ ਵਿੱਚ ਨਿਪੁੰਨਤਾ ਪ੍ਰਾਪਤ ਕਰਨੀ ਚਾਹੀਦੀ ਹੈ, ਨਿਸ਼ਚੇ ਹੀ ਉਸ ਹੱਦ ਤੱਕ ਜਿਸ ਹੱਦ ਤੱਕ ਬੱਚਾ ਕਰ ਸਕਦਾ ਹੈ। ਇਹ ਲਾਜ਼ਮੀ ਹੈ ਕਿ ਬੱਚਾ ਆਪਣੇ ਸਕੂਲ ਦੇ ਵਰ੍ਹਿਆਂ ਵਿੱਚ ਹੀ ਕੁੱਝ ਚੰਗੀ ਤਰ੍ਹਾਂ ਅਤੇ ਸੋਹਣੀ ਤਰ੍ਹਾਂ ਕਰਨਾ ਸਿੱਖੇ। ਕਿਸੇ ਮਨਪਸੰਦ ਯਤਨ ਦੀ ਸਫ਼ਲਤਾ ਦੇ ਸਬੰਧ ਵਿੱਚ ਅਨੁਭਵ ਕੀਤਾ ਮਾਣ ਆਤਮ-ਗਿਆਨ ਦਾ ਪਹਿਲਾਂ ਸੋਮਾ ਹੈ, ਬੱਚੇ ਦੀ ਆਤਮਾ ਰਚਨਾਤਮਕ ਪ੍ਰੇਰਨਾ ਦੀ ਪਹਿਲੀ ਚਿਣਗ ਹੈ ਅਤੇ ਪ੍ਰੇਰਨਾ ਤੋਂ ਬਿਨਾਂ, ਪ੍ਰਾਪਤੀ ਦੀ ਖ਼ੁਸ਼ੀ ਅਤੇ ਪੂਰੀ ਤਰ੍ਹਾਂ ਵਿਕਸਤ ਬਲ ਦੇ ਅਨੁਭਵ ਤੋਂ ਬਿਨਾਂ ਕੋਈ ਬੰਦਾ ਨਹੀਂ ਹੋ ਸਕਦਾ, ਇਸ ਗੱਲ ਦਾ ਕੋਈ ਡੂੰਘਾ ਨਿਸ਼ਚਾ ਨਹੀਂ ਹੋ ਸਕਦਾ ਕਿ ਉਹ ਜੀਵਨ ਵਿੱਚ ਆਪਣੀ ਥਾਂ ਬਣਾ ਲਵੇਗਾ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਸਕੂਲ ਵਿੱਚ ਇੱਕ ਵੀ ਵਿਦਿਆਰਥੀ ਅਜਿਹਾ ਨਾ ਹੋਵੇ ਜਿਸਦਾ ਆਪਾ ਅਤੇ ਮੌਲਿਕਤਾ ਕਿਰਤ ਰਾਹੀਂ ਪ੍ਰਗਟ ਨਾ ਹੋਵੇ।

ਜਦੋਂ ਮੈਂ ਆਪਣੇ ਵਿਦਿਆਰਥੀਆਂ ਦਾ ਬਚਪਨ ਚੇਤੇ ਕਰਦਾ ਹਾਂ ਤਾਂ ਮੈਂ ਚੰਗੀ ਤਰ੍ਹਾਂ ਕੀਤੇ ਕੰਮ ਕਾਰਨ ਮਾਣ ਨਾਲ਼ ਚਮਕਦੀਆਂ ਅੱਖਾਂ ਵੇਖਦਾ ਹਾਂ। ਸੇਰਯੋਜ਼੍ਹਾ ਸੀ, ਜਿਸਨੇ ਨਿੱਕਾ ਜਿਹਾ ਰੇਡੀਓ ਸੈੱਟ ਬਣਾਇਆ। ਉਹਨੇ ਇਹ ਚੌਥੀ ਸ਼੍ਰੇਣੀ ਵਿੱਚ ਬਣਾਇਆ ਸੀ: ਉਹਦੀ ਤਿੰਨਾਂ ਮਹੀਨਿਆਂ ਦੀ ਕਰੜੀ ਘਾਲਣਾ ਦਾ ਫਲ਼ ਬਹੁਤ ਖ਼ੁਸ਼ੀ ਰਾਹੀ ਮਿਲ਼ਿਆ ਸੀ। ਫੈਦੀਆ ਆੜੂ ਦੇ ਖਿੜੇ ਰੁੱਖ ਕੋਲ਼ ਖੜਾ ਸੀ: ਉਹ ਆਲੂਬੁਖ਼ਾਰੇ ਦੇ ਜੰਗਲ਼ੀ ਰੁੱਖ ਨੂੰ ਆੜੂ ਦੀ ਕਲਮ ਦੀ ਪਿਉਂਦ ਲਾਈ ਸੀ ਅਤੇ ਫੁੱਲਾਂ ਅਤੇ ਫਲ਼ਾਂ ਦੇ ਪ੍ਰਗਟ ਹੋਣ ਦੀ ਉਡੀਕ ਕਰ ਰਿਹਾ ਸੀ। ਵਾਲੀਆ ਦੀ ਯਾਦ ਮੇਰੇ ਚੇਤੇ ਵਿੱਚ ਉਸ ਖ਼ੁਸ਼ੀ-ਭਰੇ ਛਿਣ ਦੀ ਸੱਜਰੀ ਹੈ, ਜਦੋਂ ਉਹ ਪਸ਼ੂਆਂ ਦੇ ਸ਼ੈੱਡ ਤੋਂ ਇੱਕ ਲੇਲ੍ਹਾ ਲਿਆਈ ਸੀ। ਉਹਨੇ ਇੱਕ ਬਿਮਾਰ, ਮਾੜੂਆ ਜਿਹਾ ਲੇਲ੍ਹਾ ਲਿਆ ਸੀ ਅਤੇ ਉਹਨੂੰ ਸਿਹਤਮੰਦ ਅਤੇ ਬਲਵਾਨ ਬਣਾ ਦਿੱਤਾ ਸੀ। ਜਦੋਂ ਉਹ ਆਪਣੇ ਗੁਲਾਬ ਦੇ ਕਿਰਮਚੀ ਫੁੱਲ ਵੇਖਦੀ ਤਾਂ ਤੀਨਾ ਅਸਮਾਨ ਅਤੇ ਸੂਰਜ ਵੱਲ ਵੇਖ ਕੇ ਮੁਸਕਰਾਉਂਦੀ। ਉਹਨੇ ਗੁਲਾਬ ਦੀਆਂ ਤਿੰਨ ਕਲਮਾਂ ਦੀ ਚਿਲਮ ਝਾੜੀ ਨੂੰ ਪਿਉਂਦ ਲਾਈ ਸੀ ਅਤੇ ਬੂਟੇ ਅਚੰਭਾਜਨਕ ਸੋਹਣੇ ਨਿੱਕਲ਼ੇ ਸਨ। ਜਦੋਂ ਮੈਂ ਸਾਸ਼ਾ ਸਬੰਧੀ ਸੋਚਦਾ ਹਾਂ ਤਾਂ ਕਣਕ ਦੀ ਨਿੱਕੀ ਭਰੀ ਵਾਲ਼ਾ ਬਦਾਮੀ ਅੱਖਾਂ ਵਾਲ਼ਾ ਮੁੰਡਾ ਮੇਰੇ ਮਨ ਵਿੱਚ ਉੱਭਰ ਆਉਂਦਾ ਹੈ। ਅਸਾਂ ਹਿਸਾਬ ਲਾਇਆ ਕਿ ਉਹਨੇ ਭੋਂ ਦੇ ਤਿੰਨ ਵਰਗ ਮੀਟਰਾਂ ਉੱਤੇ ਜਿੰਨੀ ਕਣਕ ਉਗਾਈ ਸੀ ਉਸ ਹਿਸਾਬ ਹੈਕਟੇਅਰ ਪਿੱਛੇ ਅਸੀਂ ਸੈਨਟਨਰ* ਉਪਜ ਹੁੰਦੀ।... ਸਕੂਲ ਦੇ ਖ਼ੂਹ ਦੇ ਨੇੜੇ ਹੀ ਸਿਉਆਂ ਦਾ ਇੱਕ ਰੁੱਖ ਹੈ, ਜਿਸ ਦੀਆਂ ਅਨੇਕ ਟਹਿਣੀਆਂ ਹਨ। ਹਰ ਵਰ੍ਹੇ ਜਦੋਂ ਰੁੱਖ ਉੱਤੇ ਫੁੱਲ ਖਿੜਦੇ ਹਨ ਮੈਂ ਗੁਲਾਬੀ ਫੁੱਲਾਂ ਦੀਆਂ ਅਭਰਿੱਠ ਭਾਹਾਂ ਨੂੰ ਮਾਣਦਾ ਹਾਂ ਅਤੇ ਮੈਨੂੰ ਜਾਪਦਾ ਹੈ ਕਿ ਸਨੁਹਿਰੀ ਗੁੱਤਾਂ ਵਾਲ਼ੀ ਇੱਕ ਕੁੜੀ ਇਹ ਕਹਿੰਦੀ ਹੋਈ ਰੁੱਖ ਵੱਲ ਨੱਠਦੀ ਜਾ ਰਹੀ ਹੈ: "ਇਹ ਮੇਰਾ ਰੁੱਖ ਹੈ।" ਜਦੋਂ ਰੁੱਖ ਉੱਤੇ ਪਹਿਲੀ ਵਾਰ ਫੁੱਲ ਆਏ ਤਾਂ ਕਾਤੀਆ ਨੇ ਇਹੋ ਕੁੱਝ ਕਿਹਾ ਸੀ। ਮੇਰੀ ਕੋਸਤੀਆ ਦੀ ਯਾਦ ਸੋਗੀ ਹੈ: ਉਹਨੇ ਇੱਕ ਨਿੱਕਾ

---

** ਇੱਕ ਸੈਨਟਨਰ ਸੌ ਕਿਲੋਗਰਾਮ ਦੇ ਬਰਾਬਰ ਹੁੰਦਾ ਹੈ। —**ਅਨੁ:***

ਜਿਹਾ ਵੱਛਾ ਕਲ਼ਾਵੇ ਵਿੱਚ ਲਿਆ ਹੋਇਆ ਸੀ ਪਰ ਉਹ ਉਹਦੇ ਲਾਡ ਦਾ ਹੁੰਗਾਰਾ ਨਹੀਂ ਸੀ ਭਰ ਰਿਹਾ ਕਿਉਂਕਿ ਉਹ ਬਿਮਾਰ ਸੀ।

ਇਉਂ ਸਾਰੇ ਬੱਚੇ ਮੈਨੂੰ ਯਾਦ ਹਨ। ਮੈਂ ਬੱਚਿਆਂ ਨੂੰ ਉਹਨਾਂ ਦੇ ਕੰਮ ਵਿੱਚ ਲੀਨ ਵੇਖਦਾ ਹਾਂ। ਪਰ ਮੈਂ ਇਹ ਉੱਕਾ ਹੀ ਨਹੀਂ ਸੋਚਦਾ ਕਿ ਉਹਨਾਂ ਦੀ ਰੌਚਕਤਾ ਨੇ ਅੱਗੋਂ ਦੇ ਜੀਵਨ ਵਿੱਚ ਕਿਸੇ ਹੱਦ ਤੱਕ ਉਹਨਾਂ ਦੇ ਰਾਹ ਪਹਿਲਾਂ ਹੀ ਮਿੱਥ ਦਿੱਤੇ। ਜੇ ਕੋਈ ਬੱਚਾ ਜਿਊਂਦੇ ਜੀਵਾਂ ਨੂੰ ਪਿਆਰ ਕਰਦਾ ਹੈ, ਜੇ ਫਲ਼ਾਂ ਦੇ ਬਾਗ਼ ਜਾਂ ਖੇਤ ਵਿੱਚ ਕੰਮ ਉਹਨੂੰ ਖ਼ੁਸ਼ੀ ਦੇਂਦਾ ਹੈ ਤਾਂ ਇਹਦਾ ਅਰਥ ਇਹ ਨਹੀਂ ਕਿ ਉਹ ਜ਼ਰੂਰ ਹੀ ਮਾਲੀ ਜਾਂ ਖੇਤੀ ਮਾਹਰ ਬਣੇਗਾ। ਗੁਣ, ਯੋਗਤਾਵਾਂ ਅਤੇ ਰੁਚੀਆਂ ਗੁਲਾਬ ਦੇ ਖਿੜੇ ਬੂਟਿਆਂ ਵਾਂਗ ਹੁੰਦੇ ਹਨ: ਇੱਕ ਫੁੱਲ ਖਿੜਦਾ ਹੈ ਅਤੇ ਫਿਰ ਇੱਕ ਹੋਰ ਕਲੀ ਖੁੱਲ੍ਹਦੀ ਹੈ। ਹਰ ਬੱਚੇ ਦੀਆਂ ਕਈ ਰੌਚਕਤਾਵਾਂ ਹੁੰਦੀਆਂ ਹਨ ਜਿਨ੍ਹਾਂ ਤੋਂ ਬਿਨਾਂ ਬੱਚੇ ਲਈ ਭਰਪੂਰ ਅੰਦਰਲੇ ਜੀਵਨ ਦੀ ਕਲਪਨਾ ਕਰਨਾ ਅਸੰਭਵ ਹੈ। ਪਰ ਇਹ ਗੱਲ ਸਦਾ ਵਧੇਰੇ ਉੱਭਰ ਕੇ ਸਾਹਮਣੇ ਆਈ। ਜਿੰਨਾ ਚਿਰ ਕਿਸੇ ਬੱਚੇ ਨੇ ਕਿਸੇ ਤਰ੍ਹਾਂ ਦੀ ਕਿਰਤ ਵਿੱਚ ਲਖਾਇਕ ਸਫ਼ਲਤਾ ਪ੍ਰਾਪਤ ਨਹੀਂ ਕੀਤੀ ਉਹਨੂੰ ਬੰਦੇ ਵਜੋਂ ਚੇਤੇ ਨਹੀਂ ਰੱਖਿਆ ਜਾਵੇਗਾ। ਪਰ ਜਿਉਂ ਹੀ ਕਿਰਤ ਉਹਦੇ ਲਈ ਡੂੰਘੀ ਨਿੱਜੀ ਖ਼ੁਸ਼ੀ ਦੇਣ ਲੱਗ ਪੈਂਦੀ ਹੈ, ਮਨੁੱਖੀ ਆਪਾ ਪ੍ਰਗਟ ਹੁੰਦਾ ਹੈ।

ਜਿਹੜੇ ਕੰਮ ਵਿੱਚ ਬੰਦਾ ਨਿਪੁੰਨਤਾ ਪ੍ਰਾਪਤ ਕਰ ਲੈਂਦਾ ਹੈ ਉਹ ਬਲਵਾਨ ਵਿੱਦਿਅਕ ਸ਼ਕਤੀ ਹੈ। ਆਪਣੇ ਆਪ ਨੂੰ ਰਚਣਹਾਰਾ ਅਨੁਭਵ ਕਰਦਾ ਹੋਇਆ ਬੰਦਾ ਉਸ ਨਾਲ਼ੋਂ ਚੰਗੇਰਾ ਬਣਨ ਦਾ ਯਤਨ ਕਰਦਾ ਹੈ ਜਿਹੋ ਜਿਹਾ ਉਹ ਹੈ। ਇਸ ਤੱਥ ਦੀ ਮਹੱਤਤਾ ਵਧਾ ਕੇ ਵੇਖਣਾ ਅਸੰਭਵ ਹੈ ਕਿ ਬਚਪਨ ਵਿੱਚ ਹੀ, ਗਭਰੇਟ ਅਵਸਥਾ ਦੀਆਂ ਬਰੂਹਾਂ ਉੱਤੇ ਬੰਦਾ ਆਪਣੀਆਂ ਰਚਨਾਤਮਕ ਸ਼ਕਤੀਆਂ ਅਨੁਭਵ ਕਰਦਾ ਹੈ। ਸ਼ਖ਼ਸੀਅਤ ਦੇ ਬਣਨ ਦਾ ਤੱਤ ਇਸ ਅਨੁਭਵ ਵਿੱਚ ਹੀ ਹੈ।

ਅਸਾਂ ਜਿਨ੍ਹਾਂ ਵਿੱਦਿਅਕ ਪ੍ਰਭਾਵਾਂ ਦੀ ਗੱਲ ਕੀਤੀ ਹੈ ਉਹਨਾਂ ਦੇ ਸੁਰਮੇਲ ਦੇ ਮਸਲਿਆਂ ਸਬੰਧੀ ਇੱਕ ਸ਼ਰਤ ਰੱਖਣੀ ਜ਼ਰੂਰੀ ਹੈ। ਇੱਕ ਮਨੋਰਥ-ਭਰਪੂਰ ਪ੍ਰਭਾਵ ਵਜੋਂ ਕਿਰਤ ਦੇ ਸ਼ਖ਼ਸੀਅਤ ਉੱਤੇ ਵਿੱਦਿਅਕ ਪ੍ਰਭਾਵ ਦਾ ਨਿਰਭਰਤਾਵਾਂ ਅਤੇ ਸ਼ਰਤੀਤਾਵਾਂ ਦੇ ਸਮੂਹ ਨਾਲ਼ ਵਿਸ਼ੇਸ਼ ਤੌਰ ਉੱਤੇ ਨੇੜਵਾਂ ਸਬੰਧ ਹੈ ਅਤੇ ਜੇ ਇਹ ਨਿਰਭਰਤਾਵਾਂ ਅਤੇ ਸ਼ਰਤੀਤਾਵਾਂ ਪੂਰੀਆਂ ਨਾ ਕੀਤੀਆਂ ਜਾਣ ਤਾਂ ਕਿਰਤ ਇੱਕ ਘਿਰਣਤ ਜ਼ਿੰਮੇਵਾਰੀ ਬਣ ਜਾਂਦੀ ਹੈ ਅਤੇ ਮਨ ਜਾਂ ਆਤਮਾ ਨੂੰ ਕੁੱਝ ਨਹੀਂ ਦੇਂਦੀ। ਸਾਡੀ ਮਨੋਵਿਗਿਆਨਕ ਗੋਸ਼ਟੀ ਨੇ, ਜਿਸਨੇ ਸ਼ਖ਼ਸੀਅਤ ਦੀ ਵਿੱਦਿਆ ਨੂੰ ਵਿਚਾਰਿਆ, ਹੋਰ ਪ੍ਰਭਾਵਾਂ ਦੇ ਨਾਲ਼-ਨਾਲ਼ ਕਿਰਤ ਦੀ ਸੁਮੇਲੀ ਵਰਤੋਂ ਵੱਲ ਬਹੁਤ ਧਿਆਨ ਦਿੱਤਾ। ਬੋਧਿਕ ਵਿੱਦਿਆ ਵਿੱਚ ਹੱਥਾਂ ਦੇ ਰੋਲ ਸਬੰਧੀ ਰਿਪੋਰਟ ਨੇ ਬਹੁਤ ਰੌਚਕਤਾ ਜਗਾਈ। ਕਿਰਤ ਅਤੇ ਹੋਰ ਵਿੱਦਿਅਕ ਪ੍ਰਭਾਵਾਂ ਦੀ ਪ੍ਰਸਪਰ ਨਿਰਭਰਤਾ ਅਤੇ ਅੰਤਰ-ਸ਼ਰਤੀਤਾ ਦਾ ਮਸਲਾ ਅਜਿਹਾ ਹੈ ਜਿਸ ਦਾ ਸਾਡੇ ਅਧਿਆਪਕ ਹੁਣ ਤੱਕ ਅਧਿਐਨ ਕਰ ਰਹੇ ਹਨ।

# ਨੰਨ੍ਹੇ ਲੈਨਿਨਵਾਦੀਓ, ਤੁਸੀਂ ਆਪਣੀ ਮਾਤ-ਭੂਮੀ ਦੇ ਭਵਿੱਖ ਦੇ ਸੁਆਮੀ ਹੋ

ਮੈਨੂੰ ਮੇਰਾ ਪਹਿਲਾਂ ਸਹਾਇਕ ਉਦੋਂ ਮਿਲ਼ਿਆ ਜਦੋਂ ਬੱਚੇ ਪਹਿਲੀ ਸ਼੍ਰੇਣੀ ਵਿੱਚ ਸਨ—ਬਾਰ੍ਹਾਂ ਵਰ੍ਹਿਆਂ ਦੀ ਨੰਨ੍ਹੀ ਪਾਉਨੀਅਰ ਓਲੀਆ ਜਿਹੜੀ ਛੇਵੀਂ ਸ਼੍ਰੇਣੀ ਦੀ ਵਿਦਿਆਰਥੀ ਸੀ। ਉਹਨੇ ਨੰਨ੍ਹੇ ਪਾਉਨੀਅਰਾਂ ਦੀ ਪ੍ਰੀਸ਼ਦ ਅੱਗੇ ਬੇਨਤੀ ਕੀਤੀ ਕਿ ਉਹ ਉਹਨੂੰ ਅਕਤੂਬਰਵਾਦੀਆਂ ਨੂੰ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਲਈ ਤਿਆਰ ਕਰਨ ਦਾ ਇੰਚਾਰਜ ਬਣਾ ਦੇਣ। ਮੁੱਖ ਗੱਲ ਇਹ ਸੀ ਕਿ ਉਹਨੂੰ ਬੱਚਿਆਂ ਨਾਲ਼ ਪਿਆਰ ਸੀ। (ਸਾਡੇ ਸਕੂਲ ਵਿੱਚ ਅਕਤੂਬਰਵਾਦੀਆਂ ਅਤੇ ਨੰਨ੍ਹੇ ਪਾਉਨੀਅਰਾਂ ਦੇ ਨੇਤਾ ਮਿਥੇ ਨਹੀਂ ਜਾਂਦੇ; ਜਿਹੜੇ ਬੱਚਿਆਂ ਨੂੰ ਪਿਆਰ ਕਰਦੇ ਹਨ ਅਤੇ ਉਹਨਾਂ ਨਾਲ਼ ਕੰਮ ਕਰਨਾ ਚਾਹੁੰਦੇ ਹਨ ਉਹ ਇਹ ਪਦਵੀਆਂ ਅਪਣਾ ਲੈਂਦੇ ਹਨ।) ਉਹਨੇ ਬਹੁਤ ਗੱਲਾਂ ਵਿੱਚ ਮੇਰੀ ਸਹਾਇਤਾ ਕੀਤੀ: ਉਹ ਬੱਚਿਆਂ ਨਾਲ਼ ਖੇਡਦੀ, ਉਹਨਾਂ ਨਾਲ਼ ਜੰਗਲ਼ ਅਤੇ ਖੇਤਾਂ ਵਿੱਚ ਜਾਂਦੀ ਅਤੇ ਉਹਨਾਂ ਨੂੰ ਨੰਨ੍ਹੇ ਪਾਉਨੀਅਰ ਸੂਰਮਿਆਂ ਅਤੇ ਮਹਾਨ ਦੇਸ਼-ਭਗਤਕ ਯੁੱਧ ਦੇ ਦਿਨਾਂ ਵਿੱਚ ਸੋਵੀਅਤ ਲੋਕਾਂ ਦੇ ਕਾਰਨਾਮਿਆਂ ਸਬੰਧੀ ਦਸਦੀ।

ਓਲੀਆ ਨੇ ਇੱਕ ਕਾਰਜ ਸ਼ੁਰੂ ਕੀਤਾ ਜਿਹੜਾ ਪੰਦਰ੍ਹਾਂ ਵਰ੍ਹਿਆਂ ਤੋਂ ਵੱਧ ਸਮੇਂ ਤੋਂ ਚੱਲ ਰਿਹਾ ਹੈ ਅਤੇ ਨੰਨ੍ਹੇ ਲੈਨਿਨਵਾਦੀਆਂ ਦੀ ਵਿਚਾਰਧਾਰਕ ਵਿੱਦਿਆ ਵਿੱਚ ਵੱਡਾ ਰੋਲ ਅਦਾ ਕਰਦਾ ਹੈ। ਮੇਰੀ ਸਲਾਹ ਉੱਤੇ ਉਹਨੇ ਮਹਾਨ ਦੇਸ਼-ਭਗਤਕ ਯੁੱਧ ਦੇ ਸੂਰਮਿਆਂ ਨਾਲ਼ ਬੱਚਿਆਂ ਦੀਆਂ ਪਹਿਲੀਆਂ ਮਿਲ਼ਣੀਆਂ ਕਰਵਾਈਆਂ। ਇਹਨਾਂ ਸੂਰਮਿਆਂ ਦੀਆਂ ਕਹਾਣੀਆਂ ਇੰਨੀਆਂ ਰੌਚਕ ਸਨ ਕਿ ਓਲੀਆ ਨੇ ਉਹਨਾਂ ਨੂੰ ਲਿਖ ਲਿਆ। ਹੌਲ਼ੀ-ਹੌਲ਼ੀ ਉਹਦੇ ਨੋਟਾਂ ਤੋਂ ਇੱਕ ਹੱਥ-ਲਿਖਤੀ ਪੁਸਤਕ ਨੇ ਰੂਪ ਧਾਰਿਆ। ਇਹਦਾ ਨਾਂ ਸੀ, "ਸਾਡੇ ਪਿੰਡ ਦੇ ਸਾਥੀ ਵਸਨੀਕ ਮਹਾਨ ਦੇਸ਼-ਭਗਤਕ ਯੁੱਧ ਵਿੱਚ"। ਬੱਚਿਆਂ ਨਾਲ਼ ਆਪਣੇ ਕੰਮ ਦੇ ਵਰ੍ਹਿਆਂ ਵਿੱਚ ਪਹਿਲਾਂ ਓਲੀਆ ਅਤੇ ਫਿਰ ਖ਼ੁਦ ਨੰਨ੍ਹੇ ਪਾਉਨੀਅਰਾਂ ਨੇ ਇੱਕ ਸੌ ਤੋਂ ਵੱਧ ਕਹਾਣੀਆਂ ਲਿਖੀਆਂ ਅਤੇ ਪੁਸਤਕ ਵਿੱਚ ਸੂਰਮਿਆਂ ਦੀਆਂ ਤਸਵੀਰਾਂ ਲਾਈਆਂ। ਹੁਣ ਇਹਦੇ ਵਿੱਚ ਛੇ ਸੌ ਤੋਂ ਵੱਧ ਕਹਾਣੀਆਂ ਹਨ। ਇਹ ਆਪਣੀ ਮਾਤ-ਭੂਮੀ ਲਈ ਪਿਆਰ ਦੀ ਭਾਵਨਾ ਸਿਖਾਉਣ ਦਾ ਅਨਮੋਲ ਸੋਮਾ ਹੈ।

ਬੱਚਿਆਂ ਨਾਲ਼ ਛੁਹ ਓਲੀਆ ਲਈ ਜ਼ਿੰਮੇਵਾਰੀ ਨਹੀਂ ਸਗੋਂ ਇੱਕ ਅੰਦਰਲੀ ਲੋੜ ਸੀ। ਮੈਂ ਇਸ ਲੋੜ ਨੂੰ ਇੱਕ ਅਦਭੁਤ ਗੁਣ-ਮਾਨਵਤਾ ਦਾ ਗੁਣ—ਸਮਝਦਾ ਹਾਂ। ਜਿਨ੍ਹਾਂ ਕੋਲ਼ ਇਹ ਗੁਣ ਹੁੰਦਾ ਹੈ ਉਹ ਸੋਹਣੇ ਸਿੱਖਿਅਕ ਬਣ ਜਾਣਗੇ ਅਤੇ ਉਹਨਾਂ ਨੂੰ ਆਪਣੇ ਕੰਮ ਵਿੱਚ ਖ਼ੁਸ਼ੀ ਮਿਲ਼ੇਗੀ। ਸਕੂਲ ਵਿੱਚ ਬੱਚਿਆਂ ਨੂੰ ਗਹੁ ਨਾਲ਼ ਵੇਖੋ ਅਤੇ ਤੁਸੀਂ ਅਜਿਹੇ ਮੁੰਡੇ ਅਤੇ ਕੁੜੀਆਂ ਵੇਖੋਗੇ ਜਿਹੜੇ ਆਪਣੇ ਨਿੱਕੇ ਮਿੱਤਰਾਂ ਲਈ ਕੁੱਝ ਕੀਤੇ ਬਿਨਾਂ ਨਹੀਂ ਰਹਿ ਸਕਦੇ। ਮੁੰਡਿਆਂ ਵਿੱਚ ਇਸ ਲੋੜ ਦਾ ਪ੍ਰਗਟਾਅ ਸ਼ਰਾਰਤਾਂ, ਖ਼ਰਮਸਤੀਆਂ ਅਤੇ ਚਾਲਾਂ ਵਿੱਚ ਹੁੰਦਾ ਹੈ। ਕੋਈ ਨਿੱਕਾ ਮੁੰਡਾ ਆਗੂ ਬਣਨ ਦਾ, ਆਪਣੇ ਸਾਥੀਆਂ ਨੂੰ ਆਪਣੇ ਪਿੱਛੇ ਚਲਾਉਣ ਦਾ

ਯਤਨ ਕਰਦਾ ਹੈ ਪਰ ਉਹਨੂੰ ਸਮਝ ਨਹੀਂ ਆਉਂਦੀ ਕਿ ਉਹ ਆਪਣੇ ਬਲ ਨੂੰ ਕਿਹੜੇ ਪਾਸੇ ਲਾਵੇ। ਮੈਂ ਅਧਿਆਪਕਾਂ ਨੂੰ ਸਲਾਹ ਦਿਆਂਗਾ ਕਿ ਉਹ ਇਸ ਉੱਬਲ਼ਦੇ ਬਲ ਨੂੰ ਦਬਾਉਣ ਨਾ। ਸ਼ਰਾਰਤੀ, ਮਛੰਦਰ ਮੁੰਡੇ ਤੁਹਾਡੇ ਭਾਵੀ ਸਹਾਇਕ ਹਨ। ਬੱਚੇ ਨੂੰ ਆਪਣੇ ਨੇੜੇ ਲਿਆਉਣ ਦਾ ਯਤਨ ਕਰੋ। ਤੁਹਾਨੂੰ ਉਹਨਾਂ ਦੇ ਬਲ ਨੂੰ ਲੋੜੀਂਦੀ ਸੇਧ ਦੇਣ ਯੋਗ ਹੋਣਾ ਚਾਹੀਦਾ ਹੈ।

ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਨੰਨ੍ਹੇ ਲੈਨਿਨਵਾਦੀਆਂ ਵਿੱਚ ਸ਼ਾਮਲ ਹੋਣ ਦੀਆਂ ਤਿਆਰੀਆਂ ਅਤੇ ਨੰਨ੍ਹੇ ਪਾਉਨੀਅਰਾਂ ਦੇ ਦਸਤਿਆਂ ਦਾ ਸਾਰਾ ਜੀਵਨ ਬੱਚਿਆਂ ਨੂੰ ਆਪਣੀ ਪਵਿੱਤਰ ਭੂਮੀ ਲਈ, ਜਿਹੜੀ ਉਹਨਾਂ ਦੇ ਲਹੂ ਵਿੱਚ ਗੜੁੱਚੀ ਹੋਈ ਹੈ ਜਿਹੜੇ ਉਹਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਲੜੇ, ਡੂੰਘੇ ਪਿਆਰ ਦੀ ਡੂੰਘੀ ਭਾਵਨਾ ਸਿਖਾਵੇ। ਆਪਣੀ ਮਾਤ-ਭੂਮੀ ਲਈ ਪਿਆਰ ਉਹਦੇ ਉਸ ਸੁਹੱਪਣ ਦੀ ਸ਼ਲਾਘਾ ਨਾਲ਼ ਸ਼ੁਰੂ ਹੁੰਦਾ ਹੈ, ਜੋ ਕੁੱਝ ਬੱਚਾ ਵੇਖਦਾ ਹੈ ਅਤੇ ਜੋ ਕੁੱਝ ਉਹਦੀ ਆਤਮਾ ਦਾ ਹਿੱਸਾ ਬਣ ਜਾਂਦਾ ਹੈ। ਓਲੀਆ ਨੇ ਅਤੇ ਮੈਂ ਬੱਚਿਆਂ ਦੀਆਂ ਅੱਖਾਂ ਉਹਨਾਂ ਦੀ ਮਾਤ-ਭੂਮੀ ਦੇ ਪ੍ਰਕਿਰਤਕ ਸੁਹੱਪਣ ਅਤੇ ਜੋ ਕੁੱਝ ਸੋਵੀਅਤ ਲੋਕਾਂ ਨੇ ਆਪਣੇ ਹੱਥਾਂ ਨਾਲ਼ ਸਿਰਜਿਆ ਸੀ, ਉਹਦੇ ਸੁਹੱਪਣ ਵੱਲ ਖੋਲ੍ਹੀਆਂ।

ਅਸੀਂ ਸਤੈਪ ਭੂਮੀ ਵਿੱਚ ਗਏ ਅਤੇ ਇੱਕ ਪਹਾੜੀ ਦੀ ਚੋਟੀ ਉੱਤੇ ਬੈਠੇ। ਅਸਾਂ ਵਿਸ਼ਾਲ ਖੇਤਾਂ ਵੱਲ ਵੇਖਿਆ, ਜਿਨ੍ਹਾਂ ਵਿੱਚ ਕਣਕ ਬੀਜੀ ਹੋਈ ਸੀ ਅਤੇ ਖਿੜੇ ਫਲ਼ ਬਾਗ਼ਾਂ ਅਤੇ ਸਫ਼ੈਦੇ ਦੇ ਉੱਚੇ ਰੁੱਖਾਂ, ਨੀਲੇ ਅਕਾਸ਼ ਅਤੇ ਚੰਡੋਲਾਂ ਦੀਆਂ ਤਾਨਾਂ ਨੂੰ ਮਾਣਿਆ। ਉਸ ਦੇਸ਼ ਦਾ, ਜਿੱਥੇ ਸਾਡੇ ਪਿਤਾ ਅਤੇ ਦਾਦੇ ਜੀਵੇ, ਜਿੱਥੇ ਜੀਣਾ, ਆਪਣੇ ਬੱਚੇ ਪੈਦਾ ਕਰਨਾ ਅਤੇ ਬੁੱਢੇ ਹੋ ਜਾਣਾ, ਇਸ ਧਰਤੀ ਤੋਂ ਚਲੇ ਜਾਣਾ ਆਪਣੀ ਮਾਤ-ਭੂਮੀ ਲਈ ਪਿਆਰ ਦੇ ਭਾਵੁਕ ਸੋਮਿਆਂ ਵਿੱਚੋਂ ਇੱਕ ਹੈ। ਸੰਸਾਰ ਵਿੱਚ ਅਜਿਹੇ ਦੇਸ਼ ਹਨ ਜਿੱਥੇ ਪ੍ਰਕਿਰਤੀ ਸਾਡੇ ਖੇਤਾਂ ਅਤੇ ਜੂਹਾਂ ਨਾਲ਼ੋਂ ਵਧੇਰੇ ਭਰਪੂਰ ਹੈ ਪਰ ਆਪਣੇ ਦੇਸ਼ ਦਾ ਸੁਹੱਪਣ ਸਾਡੇ ਬੱਚਿਆਂ ਲਈ ਸਭ ਤੋਂ ਪਿਆਰਾ ਹੋਣਾ ਚਾਹੀਦਾ ਹੈ। ਇਹ ਲਾਜ਼ਮੀ ਹੈ ਕਿ ਬੱਚੇ ਕੇਵਲ ਇਹ ਹੀ ਨਾ ਵੇਖਣ ਕਿ ਕਿਵੇਂ ਬਸੰਤ ਦੀ ਰੁੱਤੇ ਰੁੱਖ ਚਿੱਟੇ ਫੁੱਲਾਂ ਨਾਲ਼ ਕੱਜੇ ਜਾਂਦੇ ਹਨ, ਕਿਵੇਂ ਹਾਪਸ ਦੇ ਸੁਨਹਿਰੀ ਬਿਲਿਊਬੈੱਲ ਫੁੱਲਾਂ ਉੱਤੇ ਮਖਿਆਰੀਆਂ ਮੰਡਲਾਉਂਦੀਆਂ ਹਨ, ਸਿਉ ਕਿਵੇਂ ਪੱਕਦੇ ਹਨ ਅਤੇ ਟਮਾਟਰ ਕਿਵੇਂ ਲਾਲ ਹੁੰਦੇ ਹਨ—ਇਹ ਲਾਜ਼ਮੀ ਹੈ ਕਿ ਉਹ ਇਹ ਸਭ ਕੁੱਝ ਆਪਣੇ ਜੀਵਨਾਂ ਦੀ ਖ਼ੁਸ਼ੀ ਅਤੇ ਭਰਪੂਰਤਾ ਦੇ ਤੌਰ ਉੱਤੇ ਵੇਖਣ। ਸ਼ਾਲਾ! ਉਹ ਆਪਣੇ ਬਚਪਨ ਦੇ ਦਿਨ ਲਿਸ਼ਕਦੇ, ਧੁਪਿਆਲੇ ਬਿੰਬਾਂ ਨਾਲ਼ ਭਰੇ ਹੋਏ ਵਜੋਂ ਯਾਦ ਰੱਖਣ: ਪੂਰੇ ਦਾ ਪੂਰਾ ਚਿੱਟਾ ਦੁਸ਼ਾਲਾ ਓੜ੍ਹੀ ਫੁੱਲਾਂ ਦਾ ਬਾਗ਼, ਦੜਊ ਦੇ ਖੇਤ ਉੱਤੇ ਮਖਿਆਰੀਆਂ ਦੀ ਅਭਰਿਠ ਅਵਾਜ਼, ਪੱਤਝੜ ਦੇ ਡੂੰਘੇ ਠੰਢੇ ਅਕਾਸ਼ ਵਿੱਚ ਦੁਮੇਲ ਉੱਤੇ ਸਾਰਸਾਂ ਦੀਆਂ ਡਾਰਾਂ, ਗੂੜ੍ਹੇ ਨੀਲੇ ਰੰਗ ਦੀਆਂ ਪਹਾੜੀਆਂ ਅਤੇ ਥਰਥਰਾਉਂਦੀ, ਕਿਰਮਚੀ ਆਥਣ, ਛੱਪੜ ਦੇ ਸ਼ੀਸ਼ੇ ਜਿਹੇ ਤਲ ਉੱਤੇ ਝੁਕੇ ਕਹੂ ਦੇ ਰੁੱਖ ਅਤੇ ਸੜਕ ਕੰਢੇ ਉੱਗੇ ਸਫ਼ੈਦੇ ਦੇ ਉੱਚੇ ਰੁੱਖ—ਸ਼ਾਲਾ ਇਹ ਸਭ ਕੁੱਝ ਉਹਨਾਂ ਦੇ ਬਚਪਨ ਦੇ ਵਰ੍ਹਿਆਂ ਵਿੱਚ, ਉਹਦੀ ਯਾਦ ਵਜੋਂ ਜੋ ਸਭ ਤੋਂ ਪਿਆਰਾ ਹੈ, ਉਹਨਾਂ ਦੇ ਦਿਲਾਂ ਉੱਤੇ ਜੀਵਨ ਦੇ ਸੁਹੱਪਣ ਵਜੋਂ ਛਾਪ ਛੱਡ ਜਾਵੇ!

ਪਰ ਇਹ ਸੁਹੱਪਣ ਬੱਚੇ ਦੀ ਆਤਮਾ ਵਿੱਚ ਇਸ ਵਿਚਾਰ ਨਾਲ਼ ਦਾਖ਼ਲ ਹੋਵੇ ਕਿ ਇਹ ਖਿੜਿਆ ਬਾਗ਼ ਨਾ ਹੁੰਦਾ, ਕੋਈ ਮਖਿਆਰੀਆਂ, ਕੋਈ ਮਿੱਠੀਆਂ ਲੋਰੀਆਂ, ਪਹੁ–ਫੁਟਾਲੇ ਸਮੇਂ, ਜਦੋਂ ਅੰਮਾਂ ਧਿਆਨ ਨਾਲ਼ ਤੁਹਾਡੀਆਂ ਲੱਤਾਂ ਕੰਬਲ਼ ਨਾਲ਼ ਕੱਜ ਦੇਂਦੀ ਹੈ, ਕੋਈ ਮਿੱਠੇ ਸੁਪਨੇ ਨਾ ਹੁੰਦੇ, ਕੁੱਝ ਵੀ ਨਾ ਹੁੰਦਾ ਜੇ ਇੱਕ ਠੰਢੀ ਸਿਆਲ਼ੀ ਸਵੇਰ ਨੂੰ ਅਲੈਕਸਾਂਦਰ ਮਾਤਰੋਸੋਵ ਦੁਸ਼ਮਣ ਦੀ ਮਸ਼ੀਨਗੰਨ ਉੱਤੇ ਨਾ ਡਿੱਗਿਆ ਹੁੰਦਾ ਅਤੇ ਇਹਨੂੰ ਆਪਣੀ ਛਾਤੀ ਨਾਲ਼ ਕੱਜ ਕੇ ਇਹਦੀਆਂ ਗੋਲ਼ੀਆਂ ਆਪਣੇ ਸਾਥੀ ਲੜਾਕੂਆਂ ਵੱਲੋਂ ਹਟਾ ਨਾ ਲਈਆਂ ਹੁੰਦੀਆਂ, ਜੇ ਨਿਕੋਲਾਈ ਗਾਸਤੇਲੋ ਨੇ ਇੱਕ ਲਟ–ਲਟ ਬਲ਼ਦਾ ਹਵਾਈਜਹਾਜ਼ ਦੁਸ਼ਮਣ ਦੇ ਟੈਂਕਾਂ ਉੱਤੇ ਨਾ ਸੁੱਟਿਆ ਹੁੰਦਾ, ਜੇ ਹਜ਼ਾਰਾਂ–ਹਜ਼ਾਰ ਹੋਰ ਸੂਰਮਿਆਂ ਨੇ ਵੋਲਗਾ ਤੋਂ ਐਲਬ ਤੱਕ ਰਾਤ ਨਾ ਡੋਲ੍ਹੀ ਹੁੰਦੀ। ਇਹ ਲਾਜ਼ਮੀ ਹੈ ਕਿ ਅਸੀਂ ਬੱਚੇ ਨੂੰ ਇਹ ਵਿਚਾਰ ਐਨ ਉਸ ਸਮੇਂ ਦਈਏ ਜਦੋਂ ਉਹ ਹੋਂਦ ਦੀ ਖ਼ੁਸ਼ੀ ਮਾਣ ਰਿਹਾ ਹੋਵੇ। ਮੈਂ ਆਪਣੇ ਵਿਦਿਆਰਥੀਆਂ ਨੂੰ ਦੱਸਿਆ ਕਿਵੇਂ ਸੋਵੀਅਤ ਫ਼ੌਜੀ ਸਾਡੀ ਮਾਤ–ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਐਨ ਸਾਡੇ ਪਿੰਡ ਵਿੱਚ, ਇਹਨਾਂ ਖੇਤਾਂ ਵਿੱਚ ਅਤੇ ਉਹਨਾਂ ਰੁੱਖਾਂ ਹੇਠ ਲੜੇ ਸਨ।

ਹੋਂਦ ਦੀ ਖ਼ੁਸ਼ੀ ਕੇਵਲ ਸ਼ਖ਼ਸੀਅਤ ਦਾ ਆਤਮ–ਗਿਆਨ ਹੀ ਨਹੀਂ ਸਗੋਂ ਆਲ਼ੇ–ਦੁਆਲ਼ੇ ਦਾ ਮੁਲੰਕਣ ਵੀ ਹੈ, ਬੱਚਾ ਆਪਣੇ ਆਲ਼ੇ–ਦੁਆਲ਼ੇ ਜੋ ਕੁੱਝ ਵੇਖਦਾ ਹੈ ਉਹਦੇ ਨਾਲ਼ ਉਹਦਾ ਸਰਗਰਮ ਰਿਸ਼ਤਾ ਵੀ ਹੈ। ਸੋਸ਼ਲਿਸਟ ਸਮਾਜ ਵਿੱਚ ਜੀਵਨ ਦਾ ਤਰਕ ਅਜਿਹਾ ਹੈ ਕਿ ਸਾਡੇ ਵਿਦਿਆਰਥੀਆਂ ਲਈ ਆਲ਼ੇ–ਦੁਆਲ਼ੇ ਦਾ ਸੁਹੱਪਣ ਬਚਪਨ ਵਿੱਚ ਖ਼ੁਸ਼ੀ ਦੇ—ਹੋਂਦ ਦੀ ਖ਼ੁਸ਼ੀ ਦੇ ਸੋਮਿਆਂ ਵਿੱਚੋਂ ਇੱਕ ਹੈ। ਇਸ ਲਈ ਸਿੱਖਿਅਕ ਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਹਰ ਫੁੱਲ, ਘਾਹ ਦੀ ਹਰ ਤਿੜ੍ਹ ਬੱਚੇ ਨੂੰ ਖ਼ੁਸ਼ੀ ਦੇਵੇ। ਪਰ ਕੀ ਆਲ਼ੇ–ਦੁਆਲ਼ੇ ਦਾ ਸੰਸਾਰ ਕੇਵਲ ਇਸ ਲਈ ਬੱਚਿਆਂ ਨੂੰ ਪਿਆਰਾ ਹੁੰਦਾ ਹੈ ਕਿ ਉਹ ਸੋਹਣਾ ਹੈ ? ਕਿਉਂਕਿ ਹੋਂਦ ਦੀ ਖ਼ੁਸ਼ੀ ਉਹਨਾਂ ਗੁੰਝਲ਼ਦਾਰ ਖ਼ੁਸ਼ੀਆਂ ਤੋਂ ਵੱਧ ਕੁੱਝ ਨਹੀਂ ਜਿਹੜੀਆਂ ਬੱਚਿਆਂ ਨੂੰ ਵਡੇਰੀਆਂ ਪੀੜ੍ਹੀਆਂ ਤੋਂ ਮਿਲ਼ਦੀਆਂ ਹਨ। ਆਲ਼ੇ–ਦੁਆਲ਼ੇ ਦਾ ਸੰਸਾਰ ਨਿੱਕੇ ਲੋਕਾਂ ਲਈ ਉਦੋਂ ਪਿਆਰਾ ਹੋ ਜਾਂਦਾ ਹੈ ਜਦੋਂ ਉਹ ਵੇਖਦੇ ਹਨ ਕਿ ਉਹਨਾਂ ਦੇ ਦਾਦਿਆਂ ਅਤੇ ਪੜਦਾਦਿਆਂ ਨੇ ਆਪਣੀ ਮਾਤ–ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਕਿੰਨੀਆਂ ਘਾਲਣਾ ਘਾਲ਼ੀਆਂ ਹਨ ਅਤੇ ਕਿਨਾਂ ਪਸੀਨਾ, ਕਿੰਨੇ ਹੰਝੂ, ਕਿੰਨਾ ਰੱਤ ਡੋਲ੍ਹਿਆ ਹੈ। ਹੋਂਦ ਦੀ ਖ਼ੁਸ਼ੀ ਨੂੰ ਨਾਗਰਿਕਤਾ ਦੀ ਭਾਵਨਾ ਨਾਲ਼ ਮਿਲ਼ਾਉਣ ਨੂੰ ਲਿਥੂਏਨੀ ਕਵੀ ਮਾਰਸਿਨਕੀਆਵੀਸੀਉਸ ਨੇ ਆਪਣੀ ਕਵਿਤਾ "ਲਹੂ ਅਤੇ ਸੁਆਹ" ਵਿੱਚ ਬਹੁਤ ਸੋਹਣੀ ਤਰ੍ਹਾਂ ਪੇਸ਼ ਕੀਤਾ ਹੈ:

ਮਾਤਾਓ, ਆਪਣੇ ਬੱਚਿਆਂ ਦੇ ਦਿਲਾਂ ਵਿੱਚ,
ਭਰੋ ਵਤਨ ਦਾ ਪਿਆਰ ਤਾਂ ਜੋ
ਅਤਿ ਉੱਚੀ ਇਹ ਭਾਵਨਾ
ਬਣਾ ਦੇਵੇ, ਉਹਨਾਂ ਦੇ ਦਿਲਾਂ ਨੂੰ
ਹੋਰ ਦਲੇਰ 'ਤੇ ਉੱਚਾ।

ਭਰ ਦਿਓ ਉਹਨਾਂ 'ਚ ਇਹ ਜਜ਼ਬਾ
ਕਿ ਅਕਾਸ਼ ਇਹ ਸਾਡਾ, ਅਧ-ਰੈਣੀ ਤਾਰੇ-ਜੜ੍ਹਿਆ,
ਨਾ ਵੱਧ ਉੱਚਾ, ਨਾ ਵੱਧ ਸੋਹਣਾ,
ਪਰ ਉਹੋ ਜਿਹਾ ਨਹੀਂ, ਜਿਹੋ ਜਿਹਾ
ਹੈ ਹੋਰਨਾਂ ਦੇ ਕੋਲ਼।
'ਤੇ ਉਹ ਬੰਦੇ ਭਾਵ ਜਿਨ੍ਹਾਂ ਦੇ ਇੱਕਮਿੱਕ
ਬੱਚਿਆਂ ਨਾਲ਼ ਤੁਹਾਡੇ,
ਹੋਣਗੇ ਉਹਨਾਂ ਲਈ ਪਿਆਰੇ।

ਮਨੁੱਖ ਦੀ ਮਾਤ-ਭੂਮੀ ਉਹਦੇ ਲਈ ਉਦੋਂ ਹਦੋਂ ਵੱਧ ਪਿਆਰੀ ਬਣ ਜਾਂਦੀ ਹੈ ਜਦੋਂ ਖ਼ੁਸ਼ੀ ਦੀ ਭਾਵਨਾ ਉਹਨਾਂ ਲੋਕਾਂ ਸਾਹਮਣੇ ਜ਼ਿੰਮੇਵਾਰੀ ਦੀ ਭਾਵਨਾ ਨਾਲ਼ ਇੱਕਮਿੱਕ ਹੋ ਜਾਂਦੀ ਹੈ ਜਿਨ੍ਹਾਂ ਇਸ ਸੁਹੱਪਣ ਨੂੰ ਬਚਾਇਆ। ਛੁਟੇਰੀ ਪੀੜ੍ਹੀ ਦੀ ਸਦਾਚਾਰਕ ਅਤੇ ਸਹੁਜ-ਸੁਆਦੀ ਵਿੱਦਿਆ ਦਾ ਪ੍ਰਗਟਾਅ ਇਸ ਇੱਕਮਿੱਕ ਹੋਣ ਵਿੱਚ ਹੁੰਦਾ ਹੈ। ਇਸ ਗੱਲ ਦੀ ਲੋੜ ਨਹੀਂ ਕਿ ਹੋਂਦ ਦੀ ਖ਼ੁਸ਼ੀ ਸੌਖੀ ਹੋਵੇ। ਜਿਹੜੇ ਅਧਿਆਪਕ ਸੋਸ਼ਲਿਸਟ ਸਮਾਜ ਦੇ ਅਜ਼ਾਦ ਨਾਗਰਿਕ ਦੀ ਖ਼ੁਸ਼ੀ ਦੇ ਨਾਂ ਉੱਤੇ ਇਹ ਸਮਝਦੇ ਹਨ ਕਿ ਬਚਪਨ ਦੀ ਖ਼ੁਸ਼ੀ ਗ਼ਮ, ਦੁੱਖਾਂ ਅਤੇ ਕੁਰਬਾਨੀਆਂ ਦੀਆਂ ਕਹਾਣੀਆਂ ਦੇ ਪਰਛਾਵੇਂ ਤੋਂ ਬਿਨਾਂ ਹੋਣੀ ਚਾਹੀਦੀ ਹੈ, ਉਹ ਗ਼ਲਤ ਹਨ।

ਪੱਤਝੜ ਦੇ ਮੁੱਢ ਦੇ ਧੁਪਿਆਲੇ ਦਿਨਾਂ ਵਿੱਚ ਸਿਉਆਂ ਦੇ ਰੁੱਖਾਂ ਦੀਆਂ ਟਹਿਣੀਆਂ ਫਲ਼ਾਂ ਦੇ ਭਾਰ ਨਾਲ਼ ਝੁਕਦੀਆਂ ਹਨ, ਅੰਗੂਰਾਂ ਦੇ ਗੁੱਛੇ ਪੱਕਦੇ ਹਨ, ਗਾਹ ਦੇ ਪਿੜ ਵਿੱਚ ਸੁਨਹਿਰੀ ਕਣਕ ਦੇ ਢੇਰ ਵੱਡੇ ਹੋ ਜਾਂਦੇ ਹਨ ਅਤੇ ਮੱਕੜੀ ਦੇ ਰੁਪਹਿਲੀ ਜਾਲ਼ੇ ਪਾਰਦਰਸ਼ੀ ਹਵਾ ਵਿੱਚ ਤੈਰਦੇ ਹਨ। ਓਲੀਆ ਅਤੇ ਮੈਂ ਬੱਚਿਆਂ ਨੂੰ ਪਿੰਡ ਦੀ ਫਿਰਨੀ ਕੋਲ਼ ਲੈ ਗਏ ਜਿੱਥੇ ਇੱਕ ਉੱਚੀ ਪਹਾੜੀ ਹੈ ਜਿਸਤੋਂ ਦੂਰ ਦਾ ਬਹੁਤ ਸੋਹਣਾ ਦ੍ਰਿਸ਼ ਦਿਸਦਾ ਹੈ। ਉੱਥੋਂ ਤੁਸੀਂ ਨੀਲੇ ਜਿਹੇ ਹਦਵਾਣੇ ਅਤੇ ਉਸ ਤੋਂ ਪਰ੍ਹਾਂ ਫਲ਼ਾਂ ਦਾ ਇੱਕ ਬਾਗ਼ ਵੇਖ ਸਕਦੇ ਸਾਓ। ਫਲ਼ਾਂ ਦੇ ਬਾਗ਼ ਤੋਂ ਪਰ੍ਹਾਂ ਸਫ਼ੈਦੇ ਦੇ ਉੱਚੇ ਰੁੱਖ ਸਨ, ਉਹਨਾਂ ਤੋਂ ਪਰ੍ਹਾਂ ਸਤੈਪ-ਭੂਮੀ, ਸਿਆਲ਼ ਦੀ ਕਣਕ ਦੇ ਹਰੇ ਖੇਤ ਸਨ ਅਤੇ ਦੁਮੇਲ ਉੱਤੇ ਗੂੜ੍ਹੀ ਨੀਲੀ ਧੁੰਦ ਵਿੱਚ ਦੁਰਾਡੀਆਂ ਪਹਾੜੀਆਂ ਸਨ। ਮੁੰਡਿਆਂ ਅਤੇ ਕੁੜੀਆਂ ਨੇ ਇੱਕ ਅਜਿਹਾ ਛਿਣ ਅਨੁਭਵ ਕੀਤਾ ਜਿਹੜਾ ਦੁਹਰਾਇਆ ਨਹੀਂ ਸੀ ਜਾ ਸਕਦਾ। ਆਪਣੇ ਸਾਹਮਣੇ ਖਿਲਰੇ ਸੁਹੱਪਣ ਵਿੱਚ ਉਹਨਾਂ ਆਪਣੇ ਬਚਪਨ ਦਾ ਇੱਕ ਖ਼ੁਸ਼ ਹਿੱਸਾ ਵੇਖਿਆ: ਉਹਨਾਂ ਦੀਆਂ ਮਾਂਵਾਂ ਅਤੇ ਪਿਤਾ ਆਪਣੀਆਂ ਦਿਆਲ ਅੱਖਾਂ ਵਿੱਚ ਲਿਸ਼ਕਦੀ ਧੁੱਪ ਦੀਆਂ ਚਿਣਗਾਂ ਲੈ ਕੇ ਰਾਤ ਨੂੰ ਇਹਨਾਂ ਦੁਰਾਡੇ ਖੇਤਾਂ ਤੋਂ ਘਰ ਮੁੜਦੇ ਸਨ। ਅਸੀਂ ਪਹਾੜੀ ਉੱਤੇ ਬੈਠੇ ਰਹੇ ਅਤੇ ਮੈਂ ਉਹਨਾਂ ਨੂੰ ਚੰਗੇ ਅਤੇ ਮਾੜੇ ਸਬੰਧੀ ਇੱਕ ਕਹਾਣੀ ਸੁਣਾਈ। ਬੱਚੇ ਚੰਗਿਆਈ ਦੀ ਜਿੱਤ ਉੱਤੇ ਖ਼ੁਸ਼ ਹੋਏ।

ਇੱਕ ਹਫ਼ਤਾ ਪਿੱਛੋਂ ਅਸੀਂ ਮੁੜਕੇ ਟਿੱਬੇ ਉੱਤੇ ਗਏ ਅਤੇ ਬੱਚਿਆਂ ਸਾਹਮਣੇ ਖਿਲਰੇ

ਅਦਭੁੱਤ ਚਿੱਤਰ ਵਿੱਚ ਕੁੱਝ ਨਵਾਂ ਸੀ: ਪੱਤਝੜ ਨੇ ਆਪਣੇ ਪਹਿਲੇ ਰੰਗ ਖਿਲਾਰ ਦਿੱਤੇ ਸਨ—ਸਿਉ ਅਤੇ ਸਫ਼ੈਦੇ ਦੇ ਰੁੱਖਾਂ ਨੇ ਸੋਨੇ ਦੇ ਬਸਤਰ ਪਹਿਨ ਲਏ ਸਨ, ਸਿਆਲ਼ੀ ਕਣਕ ਦੀਆਂ ਪੰਨੇ ਰੰਗੀਆਂ ਪੈਲ਼ੀਆਂ ਦਾ ਰੰਗ ਵਧੇਰੇ ਸ਼ੋਖ਼ ਹੋ ਗਿਆ ਸੀ ਅਤੇ ਅਸਮਾਨ ਵਧੇਰੇ ਨੀਲਾ ਸੀ। ਇਉਂ ਅਸੀਂ ਹਰ ਹਫ਼ਤੇ ਮਿਥੇ ਸਮੇਂ ਉੱਤੇ ਆਪਣੀ ਥਾਂ ਜਾਂਦੇ, ਸੁਹੱਪਣ ਮਾਣਨ ਅਤੇ ਸੋਹਣੀਆਂ ਲੋਕ ਕਥਾਵਾਂ ਵਿੱਚ ਚੰਗੇ ਅਤੇ ਮਾੜੇ ਦਾ ਘੋਲ਼ ਅਨੁਭਵ ਕਰਨ ਲਈ, ਨਿਰਮਲ ਪੌਣ ਦੇ ਸਾਹ ਲੈਂਦੇ ਹੋਏ ਅਤੇ ਇਸ ਗੱਲ ਦੇ ਸੁਪਨੇ ਲੈਂਦੇ ਹੋਏ ਕਿ ਕਿਵੇਂ ਅਸੀਂ ਬਸੰਤ ਰੁੱਤੇ ਚੰਡੋਲ ਨੂੰ ਮਿਲ਼ਣ ਇੱਥੇ ਆਵਾਂਗੇ, ਪੱਤਝੜ ਦੇ ਸਤੈਪੀ ਦਾ ਸੰਗੀਤ ਮਾਣਨ ਲਈ। ਸਤੈਪ–ਭੂਮੀ ਦੀ ਇਹ ਨੁੱਕਰ ਬੱਚਿਆਂ ਦੇ ਜੀਵਨ ਵਿੱਚ ਦਾਖ਼ਲ ਹੋ ਗਈ ਅਤੇ ਉਹਨਾਂ ਲਈ ਪਿਆਰੀ ਬਣ ਗਈ। ਇਹ ਮਾਤ–ਭੂਮੀ ਦਾ ਪਹਿਲਾ ਦ੍ਰਿਸ਼ ਸੀ ਜਿਹੜਾ ਸਦਾ ਲਈ ਬੱਚਿਆਂ ਦੇ ਮਨਾਂ ਉੱਤੇ ਅੰਕਿਤ ਹੋ ਗਿਆ।

ਤੁਸੀਂ ਆਲ਼ੇ–ਦੁਆਲ਼ੇ ਵਿੱਚ ਸੁਹੱਪਣ ਦੀ ਸੂਝ ਤੋਂ ਬਿਨਾਂ ਮਾਤ–ਭੂਮੀ ਲਈ ਭਾਵਨਾ ਨਹੀਂ ਜਗਾ ਸਕਦੇ। ਵਡੇਰੀਆਂ ਪੀੜ੍ਹੀਆਂ ਨੇ ਉਹਨਾਂ ਦੇ ਖ਼ੁਸ਼ੀ–ਭਰੇ ਬਚਪਨ ਲਈ ਜਿਹੜਾ ਮੁੱਲ ਤਾਰਿਆ ਉਸ ਸਬੰਧੀ ਗੱਲ ਤੁਸੀਂ ਬੱਚਿਆਂ ਦੀਆਂ ਅੱਖਾਂ ਉਹਨਾਂ ਦੀ ਮਾਤ–ਭੂਮੀ ਦੇ ਸੁਹੱਪਣ ਲਈ ਖੋਹਲੇ ਬਿਨਾਂ ਨਹੀਂ ਕਰ ਸਕਦੇ। ਸ਼ਾਲਾ! ਦੁਰਾਡੇ ਬਚਪਨ ਵਿੱਚ ਇਸ ਨੁੱਕਰ ਦੀ ਯਾਦ ਸਦਾ ਬੱਚੇ ਦੇ ਮਨ ਵਿੱਚ ਰਹੇ। ਸ਼ਾਲਾ! ਉਹਦੀ ਮਹਾਨ ਮਾਤ–ਭੂਮੀ ਦਾ ਬਿੰਬ ਸਦਾ ਇਸ ਨੁੱਕਰ ਨਾਲ਼ ਜੁੜਿਆ ਰਹੇ।

ਪੱਤਝੜ ਦੇ ਇੱਕ ਸ਼ਾਂਤ ਦਿਨ ਮੈਂ ਟਿੱਬੇ ਦੀ ਸਿਖਰ ਉੱਤੇ ਇੱਕ ਮਸਾਂ ਦਿਸਦਾ ਟੋਇਆ ਵਿਖਾਇਆ ਅਤੇ ਕਿਹਾ:

"ਇਸ ਟੋਏ ਨੂੰ ਵੇਖੋ। ਸਮੇਂ ਨੇ ਇਹਨੂੰ ਪੱਧਰਾ ਕਰ ਦਿੱਤਾ ਹੈ ਅਤੇ ਇਹਦੇ ਉੱਤੇ ਘਾਹ ਉੱਗ ਆਇਆ ਹੈ।... ਪਰ ਅੱਜ ਜਿਹੇ ਇੱਕ ਧੁਪਿਆਲੇ ਦਿਨ ਸਾਡੀ ਫ਼ੌਜ ਸਿੱਧੀ ਸੜਕ ਰਾਹੀਂ ਦਨੀਪਰ ਤੋਂ ਪਿੱਛੇ ਹਟ ਰਹੀ ਸੀ। ਇੱਕ ਜਵਾਨ ਮਸ਼ੀਨਗੰਨ ਚਲਾਉਣ ਵਾਲ਼ਾ ਇਸ ਟਿੱਬੇ ਉੱਤੇ ਆਇਆ। ਉਹ ਦੁਸ਼ਮਣ ਨੂੰ ਠੱਲ੍ਹਣ ਅਤੇ ਉਹਨਾਂ ਨੂੰ ਦਨੀਪਰ ਤੱਕ ਅੱਪੜਨੋਂ ਰੋਕਣ ਲਈ ਇਸ ਟਿੱਬੇ ਉੱਤੇ ਠਹਿਰ ਗਿਆ। ਦੁਸ਼ਮਣ ਦੇ ਮੋਟਰਸਾਈਕਲ ਸਵਾਰ ਸੜਕ ਉੱਤੇ ਦਿਸੇ। ਮਸ਼ੀਨਗਨ ਚਲਾਉਣ ਵਾਲ਼ੇ ਨੇ ਉਹਨਾਂ ਨੂੰ ਖ਼ਤਮ ਕਰ ਦਿੱਤਾ। ਫ਼ਾਸਿਸਟਾਂ ਨੇ ਤੋਪਾਂ ਨਾਲ਼ ਟਿੱਬੇ ਉੱਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਵੇਖੋ ਇਹ ਕਿਵੇਂ ਪੱਧਰਾ ਹੋਇਆ ਹੋਇਆ ਹੈ। ਗੋਲ਼ੇ ਵਰ੍ਹਨੇ ਬੰਦ ਹੋ ਗਏ, ਮੋਟਰਸਾਈਕਲ ਸਵਾਰ ਫਿਰ ਸੜਕ ਉੱਤੇ ਆਏ ਅਤੇ ਟਿੱਬਾ ਫਿਰ ਜਾਗ ਪਿਆ—ਦੁਸ਼ਮਣ ਸੋਵੀਅਤ ਫ਼ੌਜੀ ਦੀਆਂ ਗੋਲ਼ੀਆਂ ਦਾ ਨਿਸ਼ਾਨਾ ਬਣ ਕੇ ਡਿੱਗਣ ਲੱਗ ਪਏ। ਫ਼ਾਸਿਸਟਾਂ ਨੇ ਟਿੱਬੇ ਵੱਲ ਇੱਕ ਟੈਂਕ ਭੇਜਿਆ। ਉਹ ਉਹਨਾਂ ਰੁੱਖਾਂ ਦੇ ਨੇੜੇ ਆ ਗਿਆ ਅਤੇ ਗੋਲ਼ੇ ਵਰ੍ਹਾਉਣ ਸ਼ੁਰੂ ਕਰ ਦਿੱਤੇ। ਗੋਲ਼ੀ ਚੱਲਣੀ ਬੰਦ ਹੋ ਗਈ ਅਤੇ ਮੋਟਰਸਾਈਕਲ ਸਵਾਰ ਫਿਰ ਸੜਕ ਉੱਤੇ ਆਏ। ਟਿੱਬਾ ਇੱਕ ਵਾਰ ਫਿਰ ਜਾਗ ਪਿਆ। ਫ਼ੌਜੀ ਹੱਥ, ਸਿਰ ਅਤੇ ਛਾਤੀ ਵਿੱਚ ਬੁਰੀ ਤਰ੍ਹਾਂ ਫੱਟੜ ਹੋਇਆ ਸੀ ਪਰ ਉਹਨੇ ਲੜਨਾ ਜਾਰੀ ਰੱਖਿਆ। ਲਹੂ ਵਹਿ ਕੇ ਉਹਦੀਆਂ ਅੱਖਾਂ ਵਿੱਚ ਘੁਸ ਗਿਆ ਅਤੇ ਉਹਨੂੰ ਪਤਾ ਸੀ ਕਿ ਉਹ

ਆਪਣੀ ਮਾਤ-ਭੂਮੀ ਦੇ ਨੀਲੇ ਅਕਾਸ਼ ਨੂੰ ਅਖ਼ੀਰੀ ਵਾਰ ਵੇਖ ਰਿਹਾ ਹੈ। ਪਰ ਜਵਾਨ ਦੇ ਦਿਲ ਦੀ ਧੜਕਣ ਓਦੋਂ ਹੀ ਬੰਦ ਹੋਈ ਜਦੋਂ ਇੱਕ ਗੋਲ਼ਾ ਉਹਦੀ ਮਸ਼ੀਨਗੰਨ ਦੇ ਕੋਲ਼ ਫਟਿਆ। ਸ਼ਾਮ ਨੂੰ ਪੰਚਾਇਤੀ ਫ਼ਾਰਮ ਦੇ ਕਿਸਾਨ ਆਏ, ਇੱਕ ਟੋਆ ਪੁੱਟਿਆ ਅਤੇ ਲਹੂ-ਲਿਬੜੀ ਦੇਹ ਦਫ਼ਨ ਕਰ ਦਿੱਤੀ। ਫ਼ੌਜੀ ਦੀਆਂ ਹੱਡੀਆਂ ਉਸ ਸਮੇਂ ਤੱਕ ਉੱਥੇ ਪਈਆਂ ਰਹੀਆਂ ਜਦੋਂ ਤੱਕ ਸਾਡੀ ਫ਼ੌਜ ਨੇ ਪਿੰਡ ਨੂੰ ਦੁਸ਼ਮਣ ਤੋਂ ਅਜ਼ਾਦ ਨਾ ਕਰਵਾ ਲਿਆ। ਮੁੰਡੇ ਦੇ ਫ਼ੌਜੀ ਮਿੱਤਰ ਟਿੱਬੇ ਉੱਤੇ ਗਏ ਅਤੇ ਹੱਡੀਆਂ ਉੱਥੋਂ ਕੱਢ ਲਈਆਂ, ਜਿਹੜੀਆਂ ਉਹਨਾਂ ਪਿੰਡ ਵਿੱਚ ਸਤਿਕਾਰ ਨਾਲ਼ ਇੱਕ ਸਮੂਹਕ ਕਬਰ ਵਿੱਚ ਦਫ਼ਨ ਕਰ ਦਿੱਤੀਆਂ। ਸਾਨੂੰ ਸੂਰਮੇ ਦਾ ਨਾਂ ਪਤਾ ਨਹੀਂ, ਨਾ ਹੀ ਉਹਦੀ ਮਾਂ ਜਾਣਦੀ ਹੈ ਉਹਦਾ ਪੁੱਤਰ ਕਿੱਥੇ ਦਫ਼ਨ ਹੈ।"

ਬੱਚਿਆਂ ਦੇ ਦਿਲਾਂ ਉੱਤੇ ਗ਼ਮ ਛਾ ਗਿਆ। ਜੀਵਨ ਦਾ ਸੁਹੱਪਣ ਅਤੇ ਆਪਣੀ ਮਾਤ-ਭੂਮੀ ਦੀ ਇਸ ਨੁੱਕਰ ਦਾ ਸੁਹੱਪਣ ਬੱਚਿਆਂ ਨੂੰ ਵਧੇਰੇ ਪਿਆਰਾ ਹੋ ਗਿਆ ਸੀ। ਉਹ ਸੰਸਾਰ ਨੂੰ ਸੂਰਮੇ ਦੀਆਂ ਅੱਖਾਂ ਨਾਲ਼ ਵੇਖਦੇ। ਜਵਾਨ ਨੇ ਆਪਣੀ ਜਾਨ ਦਿੱਤੀ ਤਾਂ ਜੋ ਉਹ ਖ਼ੁਸ਼ ਅਤੇ ਅਮਨ-ਭਰਿਆ ਜੀਵਨ ਜੀਅ ਸਕਣ, ਤਾਂ ਜੋ ਅਸਮਾਨ ਵਿੱਚ ਤਾਰੇ ਟਿਮਕ ਸਕਣ, ਤਾਂ ਜੋ ਘਾਹ ਅਤੇ ਸਿਉਆਂ ਦੇ ਰੁੱਖ ਆਪਣੀਆਂ ਖੁਸ਼ਬੋਆਂ ਛੱਡਣ, ਤਾਂ ਜੋ ਟਿਡਿਆਂ ਦਾ ਸੋਹਣਾ ਗੀਤ ਸਤੈਪ-ਭੂਮੀ ਉੱਤੇ ਗੂੰਜੇ ਅਤੇ ਤਾਂ ਜੋ ਨਵੇਂ ਸਾਲ ਤੋਂ ਪਹਿਲੀ ਰਾਤ ਅੰਮਾਂ ਕੱਕਰ ਦਾਦੇ ਵੱਲੋਂ ਉਹਨਾਂ ਦੇ ਸਿਰਹਾਣਿਆਂ ਹੇਠ ਸੁਗ਼ਾਤਾਂ ਰੱਖ ਸਕੇ।... ਬੱਚੇ ਚੁੱਪ ਹੋ ਗਏ ਅਤੇ ਉਸ ਧਰਤੀ ਵੱਲ ਵੇਖਣ ਲੱਗ ਪਏ ਜਿਹੜੀ ਲਹੂ ਨਾਲ਼ ਲਿਬੜੀ ਸੀ। ਉਹ ਮਿੱਟੀ ਦੇ ਹਰ ਢੇਲੇ ਨੂੰ, ਘਾਹ ਦੀ ਹਰ ਤਿੜ੍ਹ ਨੂੰ ਅਤੇ ਚਰਾਇਤੇ ਨੂੰ ਪਲੋਸਣਾ ਚਾਹੁੰਦੇ ਸਨ।

ਇਹ ਐਨ ਸੰਭਵ ਹੈ ਕਿ ਮੇਰੇ ਬਹੁਤ ਸਾਰੇ ਵਿਦਿਆਰਥੀਆਂ ਲਈ ਉਸ ਰਾਤ ਸੌਣਾ ਔਖਾ ਹੋ ਗਿਆ। ਉਹਨਾਂ ਦੀਆਂ ਅੱਖਾਂ ਸਾਹਮਣੇ ਉਹਨਾਂ ਦੇ ਵਤਨ ਦੀ ਸਤੈਪ-ਭੂਮੀ ਸੀ, ਪਹਿਲਾਂ ਧੁੱਪ ਰੁਸ਼ਨਾਈ ਅਤੇ ਫਿਰ ਲੜਾਈ ਦੇ ਧੂੰ ਕਾਰਨ ਹਨੇਰੀ ਹੋਈ। ਉਹਨਾਂ ਦੇ ਦਿਲਾਂ ਨੂੰ ਗ਼ਮ ਨੇ ਗਰਸ ਲਿਆ: ਉਹਨਾਂ ਦਾ ਸੂਰਮਾ ਉਹ ਸੁਹੱਪਣ ਨਹੀਂ ਵੇਖੇਗਾ ਜਿਹੜਾ ਉਹਨਾਂ ਉਸ ਦਿਨ ਵੇਖਿਆ ਅਤੇ ਅਗਲੇ ਦਿਨ ਅਤੇ ਇੱਥੋਂ ਤੱਕ ਕਿ ਇੱਕ ਵਰ੍ਹਾ ਪਿੱਛੋਂ ਵੇਖਣਗੇ ਅਤੇ ਇਸ ਸੋਚ ਕਾਰਨ ਉਹਨਾਂ ਦੀਆਂ ਅੱਖਾਂ ਵਿੱਚ ਫਿਰ ਹੰਝੂ ਆ ਗਏ ਅਤੇ ਉਹਨਾਂ ਦੇ ਸੁਪਨਿਆਂ ਵਿੱਚ ਉਹਨਾਂ ਦੀਆਂ ਮਾਵਾਂ ਦੇ ਪਲ਼ੋਸਦੇ ਹੱਥ ਸਨ।

ਅਗਲੀ ਸਵੇਰ, ਸਕੂਲ ਦੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲਾਂ ਵਾਰੀਆ ਮੇਰੇ ਕੋਲ਼ ਆਈ। ਉਹ ਇੱਕ ਕਵਿਤਾ ਲਿਆਈ ਜਿਹੜੀ ਉਹਨੇ ਪਿਛਲੀ ਸ਼ਾਮ ਲਿਖੀ ਸੀ:

ਸਤੈਪੀ ਦੇ ਵਿੱਚ, ਸੜਕ ਦੇ ਕੰਢੇ, ਹੈ ਇੱਕ ਟਿੱਬਾ।
ਕਈ ਵਰ੍ਹਿਆਂ ਤੋਂ, ਇਹਦੇ ਦੁਆਲ਼ੇ, ਕੁਰਲਾਵੇ ਪੌਣ,
ਖਿੜੀ ਧੁੱਪ ਇਹਨੂੰ ਨਿੱਘਾ ਕੀਤਾ,
ਧੁੰਦ ਪੱਤਝੜ ਦੀ ਉੱਡਦੀ ਲੰਘੀ।
ਇੱਕ ਜ਼ਾਲਮ ਵੈਰੀ ਆਇਆ ਸਾਡੇ ਦੇਸ਼।

ਸੂਰਾ ਇੱਕ ਦਲੇਰ, ਖੜਾ ਸੀ ਟਿੱਬੇ ਉੱਤੇ।
ਦੁਸ਼ਮਣ ਤੋਂ ਉਹਨੇ ਸੜਕ ਦੀ ਰੱਖਿਆ ਕੀਤੀ।
ਇੱਥੇ, ਮੁੱਢ-ਕਦੀਮੀ ਟਿੱਬੇ ਉੱਤੇ, ਮਰਿਆ ਇੱਕ ਸੂਰਾ ਯੋਧਾ,
ਗੋਲ਼ੇ ਦਾ ਇੱਕ ਤਿੱਖਾ ਟੋਟਾ, ਛਾਤੀ ਵਿੱਚ ਸੀ ਉਹਦੀ ਖੁੱਭਾ,
ਲਹੂ ਲਿਬੜਿਆ ਦਿਲ ਜੋ ਉਹਦਾ, ਕੰਬਿਆ ਧਰਤੀ ਉੱਤੇ,
ਨੀਲਾ ਅੰਬਰ ਕਾਲ਼ਾ ਹੋਇਆ,
ਗੱਜਦੇ, ਕਾਲ਼ੇ ਬੱਦਲ਼ਾਂ ਢਕਿਆ ਸੂਰਜ।...
ਤੈਨੂੰ ਅਸਾਂ ਕਦੀ ਨਾ ਭੁੱਲਣਾ,
ਜਾਨ ਦਿੱਤੀ ਜਿਸ, ਤਾਂ ਜੋ
ਜਿਊਂਦੇ ਅਸੀਂ ਰਹਿ ਸਕੀਏ।
ਉਸ ਥਾਂ ਜਿੱਥੇ ਦਿਲ ਧਰਤੀ 'ਤੇ ਤੇਰੇ ਡਿੱਗਾ,
ਅਸਾਂ ਹੈ ਲਾਇਆ, ਰੁੱਖ ਇੱਕ ਬਲੂਤ ਦਾ।

ਇੱਕ ਹਫ਼ਤਾ ਪਿੱਛੋਂ ਅਸੀਂ ਫਿਰ ਟਿੱਬੇ ਉੱਤੇ ਗਏ। ਬੱਚੇ ਜਾਣਨਾ ਚਾਹੁੰਦੇ ਸਨ ਉਹਨਾਂ ਦਾ ਸੂਰਮਾ ਕੌਣ ਸੀ ਅਤੇ ਉਹ ਕਿੱਥੇ ਜੰਮਿਆ ਅਤੇ ਕਿੱਥੇ ਵਿੱਦਿਆ ਪ੍ਰਾਪਤ ਕੀਤੀ ਸੀ ਅਤੇ ਕੀ ਉਹਦੀ ਮਾਂ ਅੱਜ ਜਿਊਂਦੀ ਸੀ। ਬੱਚੇ ਹੁਣ ਜੋ ਕੁੱਝ ਵੇਖਦੇ ਅਤੇ ਸੁਣਦੇ ਉਹ ਉਸ ਸੂਰਮੇ ਦੀਆਂ ਅੱਖਾਂ ਨਾਲ਼ ਵੇਖਦੇ ਜਿਸਨੇ ਆਪਣੀ ਮਾਤ-ਭੂਮੀ ਲਈ ਜਾਨ ਦਿੱਤੀ ਸੀ। ਬੱਚੇ ਆਪਣੀਆਂ ਭਾਵਨਾਵਾਂ ਪ੍ਰਗਟ ਕਰਨ ਲਈ ਕੁੱਝ ਕਰਨਾ ਚਾਹੁੰਦੇ ਸਨ। ਜਦੋਂ ਰੁੱਖਾਂ ਦੇ ਪੱਤੇ ਝੜਨ ਲੱਗੇ ਤਾਂ ਅਸੀਂ ਬਲੂਤ ਦਾ ਇੱਕ ਨਿੱਕਾ ਬੂਟਾ ਟਿੱਬੇ ਦੀ ਸਿਖਰ ਉੱਤੇ ਲੈ ਗਏ। ਜਦੋਂ ਦਿਆਲ ਭਾਵਨਾਵਾਂ ਦੀਆਂ ਕੋਮਲ ਲਹਿਰਾਂ ਬੱਚਿਆਂ ਦੇ ਦਿਲਾਂ ਵਿੱਚ ਥਰਥਰਾਉਂਦੀਆਂ ਹਨ ਤਾਂ ਸ਼ਬਦਾਂ ਦੀ ਲੋੜ ਨਹੀਂ ਹੁੰਦੀ। ਬੱਚਿਆਂ ਨੇ ਇਹ ਕੰਮ ਡੂੰਘੇ ਵਲਵਲੇ ਨਾਲ਼ ਕੀਤਾ: ਅਸੀਂ ਕੇਵਲ ਟਿੱਬੇ ਨੂੰ ਹਰਿਆਲਾ ਬਣਾਉਣ ਲਈ ਹੀ ਇੱਕ ਰੁੱਖ ਨਹੀਂ ਸਾਂ ਲਾ ਰਹੇ—ਅਸੀਂ ਇੱਕ ਸੂਰਮੇ ਦੀ ਜਿਊਂਦੀ ਯਾਦਗਾਰ ਖੜੀ ਕਰ ਰਹੇ ਸਾਂ।

ਬੱਚਿਆਂ ਨੂੰ ਪਤਾ ਸੀ ਕਿ ਟਿੱਬੇ ਉੱਤੇ ਬਲੂਤ ਦਾ ਰੁੱਖ ਉਗਾਉਣਾ ਔਖਾ ਹੋਵੇਗਾ ਪਰ ਉਹ ਕਿਸੇ ਔਖ ਤੋਂ ਨਾ ਡਰੇ। ਸਿਆਲ਼ ਵਿੱਚ ਅਸਾਂ ਠੰਢੀ ਪੌਣ ਤੋਂ ਰੁੱਖ ਦੀ ਰੱਖਿਆ ਕੀਤੀ, ਉਹਨੂੰ ਬਰਫ਼ ਨਾਲ਼ ਕੱਜ ਦਿੱਤਾ। ਬਸੰਤ ਰੁੱਤੇ ਜਦੋਂ ਟਿੱਬਾ ਹਰੇ ਘਾਹ ਨਾਲ਼ ਕਜਿਆ ਗਿਆ ਤਾਂ ਬੱਚੇ ਰੋਜ਼ ਇਹ ਵੇਖਣ ਲਈ ਦੌੜਦੇ ਹੋਏ ਟਿੱਬੇ ਵੱਲ ਜਾਂਦੇ ਕਿ ਉਹਨਾਂ ਦੇ ਬੂਟੇ ਵਿੱਚ ਸੂਏ ਨਿੱਕਲ਼ੇ ਹਨ ਜਾਂ ਨਹੀਂ। ਇਹ ਕੇਵਲ ਰੁੱਖ ਦਾ ਧਿਆਨ ਰੱਖਣਾ ਹੀ ਨਹੀਂ ਸੀ—ਇਹ ਸੂਰਮੇ ਨਾਲ਼ ਮੁਲਾਕਾਤ ਸੀ। ਫਿਰ ਬਲੂਤ ਹਰਾ ਹੋ ਗਿਆ ਅਤੇ ਹਰ ਨਿੱਕੇ ਪੱਤੇ ਵਿੱਚ ਬੱਚਿਆਂ ਨੇ ਉਸ ਭਿਆਨਕ ਦਿਨ ਦੀ ਗੂੰਜ ਸੁਣੀ। ਜਿਨ੍ਹਾਂ ਬੁੱਢਿਆਂ ਨੇ ਫ਼ੌਜੀ ਨੂੰ ਦਫ਼ਨਾਇਆ ਸੀ ਉਹਨਾਂ ਸਾਨੂੰ ਉਹਦੇ ਕਾਰਨਾਮੇ ਨੂੰ ਸਮਝਣ ਵਿੱਚ ਸਹਾਇਤਾ ਦਿੱਤੀ। ਅਸੀ ਉਹ ਦਿਨ ਲਿਸ਼ਕਦੀ ਸ਼ਾਨ, ਯਾਦ ਅਤੇ ਅਫ਼ਸੋਸ ਦੇ ਦਿਨ ਵਜੋਂ ਮਨਾਉਂਦੇ ਹਾਂ। ਬੱਚੇ ਸਵੇਰੇ ਸਾਝਰੇ

ਸਕੂਲੇ ਆਏ, ਉਹਨਾਂ ਵਿੱਚੋਂ ਹਰ ਇੱਕ ਫੁੱਲ ਲਿਆਇਆ। ਉਹਨਾਂ ਇੱਕ ਜਿਊਂਦਾ ਹਾਰ ਬਣਾਇਆ ਅਤੇ ਉਸ ਥਾਂ ਰੱਖਿਆ ਜਿੱਥੇ, ਕਥਨ ਅਨੁਸਾਰ, ਸੂਰਮੇ ਦੀ ਮੌਤ ਹੋਈ ਸੀ।

ਟਿੱਬੇ ਦੇ ਐਨ ਉੱਪਰ ਵਾਲ਼ਾ ਪਲਾਟ ਬੱਚਿਆਂ ਲਈ ਵਡੇਰੀਆਂ ਪੀੜ੍ਹੀਆਂ ਦੀ, ਜਿਨ੍ਹਾਂ ਸਾਡੀ ਮਾਤ-ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਦੀ ਰੱਖਿਆ ਕੀਤੀ ਸੀ, ਸੂਰਮਤਾਈ ਦਾ ਚਿੰਨ੍ਹ ਬਣ ਗਿਆ। "ਤੁਸੀਂ ਉਸ ਦੇਸ਼ ਦੇ ਸਵਾਮੀ ਹੋ ਜਿਸ ਲਈ ਵਡੇਰੀਆਂ ਪੀੜ੍ਹੀਆਂ ਨੇ ਆਪਣੀ ਰੱਤ ਡੋਹਲੀ," ਮੈਂ ਬੱਚਿਆਂ ਨੂੰ ਕਿਹਾ। "ਇਹ ਲਾਜ਼ਮੀ ਹੈ ਕਿ ਤੁਸੀਂ ਇਸ ਗੱਲ ਦਾ ਧਿਆਨ ਰੱਖੋ ਕਿ ਸਾਡੀ ਮਾਤ-ਭੂਮੀ ਧਨੀ ਅਤੇ ਬਲਵਾਨ ਹੋਵੇ।"

ਇੱਕ ਨਿੱਘੇ ਦਿਨ ਓਲੀਆ ਅਤੇ ਮੈਂ ਬੱਚਿਆਂ ਨੂੰ **ਸੂਰਮਿਆਂ ਦੀ ਝੰਗੀ** ਵਿੱਚ ਲੈ ਗਏ। ਇਹ ਸਕੂਲ ਦੇ ਵਿਦਿਆਰਥੀਆਂ ਵੱਲੋਂ ਸਿਰਜੀ ਉਸ ਥਾਂ ਜਿੱਥੇ ਫ਼ਾਸਿਸਟ ਕਬਜ਼ੇ ਦੇ ਦੌਰਾਨ, 1941 ਦੀ ਪੱਤਝੜ ਦੇ ਅੰਤ ਦੇ ਨੇੜੇ ਇੱਕ ਅਜਿਹੀ ਤਰਾਸਦੀ ਵਾਪਰੀ ਜਿਹੜੀ ਸੱਚੀ ਸੂਰਮਤਾਈ ਅਤੇ ਆਪਾ-ਵਰਨ ਦੀ ਮਿਸਾਲ ਸੀ, ਮਹਿਮਾ ਦੀ ਇੱਕ ਯਾਦਗਾਰ ਸੀ। ਫ਼ਸ਼ਿਸਟਾਂ ਨੇ ਪੰਚਾਇਤੀ ਫ਼ਾਰਮ ਦਾ ਫਲ਼ਾਂ ਦਾ ਬਾਗ਼ ਕੱਟ ਦਿੱਤਾ ਅਤੇ ਉੱਥੇ ਜੰਗੀ ਕੈਦੀਆਂ ਲਈ ਨਜ਼ਰਬੰਦੀ ਕੈਂਪ ਬਣਾਇਆ। ਕੰਡਿਆਲੀ ਤਾਰ ਪਿੱਛੋਂ, ਖੁੱਲ੍ਹੀ ਥਾਂ ਵਿੱਚ, ਛੇ ਹਜ਼ਾਰ ਜ਼ਖਮੀ, ਭੁੱਖੇ, ਅੱਧੇ ਨੰਗੇ ਸੋਵੀਅਤ ਫ਼ੌਜ ਦੇ ਜਵਾਨ ਅਤੇ ਅਫ਼ਸਰ ਮੌਤ ਦੇ ਵੱਸ ਪਾ ਦਿੱਤੇ ਗਏ ਸਨ। ਲੋਕਾਂ ਨੂੰ ਪਾਣੀ ਤੋਂ ਵਿਰਵਾ ਕਰ ਦਿੱਤਾ ਗਿਆ ਸੀ ਅਤੇ ਪੱਤਝੜ ਦੀਆਂ ਠੰਢੀਆਂ ਰਾਤਾਂ ਨੂੰ ਉਹ ਧਰਤੀ ਤੋਂ ਕੱਕਰ ਇਕੱਠਾ ਕਰਦੇ ਅਤੇ ਘਾਹ ਖਾਂਦੇ। ਹਰ ਰੋਜ਼ ਦਰਜਨਾਂ ਕੈਦੀ ਮਰ ਜਾਂਦੇ। ਪਾਸ਼ਵਿਕ ਜ਼ੁਲਮ ਨਾਲ਼ ਫ਼ਾਸਿਸਟ ਸਭਨਾਂ ਦੇ ਮਰ ਜਾਣ ਦੀ ਉਡੀਕ ਕਰ ਰਹੇ ਸਨ ਤਾਂ ਜੋ ਫਿਰ ਉਹ ਗੋਲ਼ੀ-ਸਿੱਕੇ ਦਾ ਡਿੱਪੂ ਉਡਾ ਦੇਣ ਅਤੇ ਸੋਵੀਅਤ ਫ਼ੌਜ ਉੱਤੇ ਹਵਾਈਜਹਾਜ਼ਾਂ ਤੋਂ ਬੰਬ ਸੁੱਟਕੇ ਆਪਣੇ ਲੋਕਾਂ ਨੂੰ ਉਡਾ ਦੇਣ ਦਾ ਦੋਸ਼ ਲਾਉਣ।

ਸੋਵੀਅਤ ਦੇਸ਼-ਭਗਤਾਂ ਨੇ ਕੈਂਪ ਵਿੱਚ ਇੱਕ ਗੁਪਤ ਜੱਥੇਬੰਦੀ ਸਥਾਪਤ ਕੀਤੀ ਅਤੇ ਸਮੂਹਕ ਪੈਮਾਨੇ ਉੱਤੇ ਨੱਠ ਜਾਣ ਦੀ ਤਿਆਰੀ ਕੀਤੀ। ਫਿਰ ਰਾਤ ਦੀ ਠੰਢ ਵਿੱਚ ਜਦੋਂ ਹਜ਼ਾਰਾਂ ਲੋਕ ਮੀਂਹ ਅਤੇ ਹਵਾ ਕਾਰਨ ਕੰਬ ਰਹੇ ਸਨ, ਜਵਾਨ ਅਤੇ ਫ਼ੌਜੀ 20 ਥਾਵਾਂ ਉੱਤੇ ਕੰਡਿਆਲੀ ਤਾਰ ਵੱਲ ਗਏ। ਉਹ ਆਪਣੀ ਮੌਤ ਵੱਲ ਗਏ: ਉਹ ਜਿਊਂਦੇ ਪੁਲ਼ ਬਣਾਉਣ ਲਈ ਕੰਡਿਆਲੀ ਤਾਰ ਉੱਤੇ ਲੇਟ ਗਏ ਅਤੇ ਉਹਨਾਂ ਦੇ ਪਿੰਡਿਆਂ ਤੋਂ ਅਨੇਕ ਲੋਕ ਉਸ ਰਾਤ ਸਤੈਪ-ਭੂਮੀ ਵਿੱਚ ਬਚਕੇ ਨਿੱਕਲ਼ ਗਏ। ਉਸ ਰਾਤ ਕਿਸਾਨਾਂ ਨੇ ਚਾਰ ਹਜ਼ਾਰ ਤੋਂ ਵੱਧ ਲੋਕਾਂ ਨੂੰ ਲੁਕਾਇਆ। ਕੋਈ ਉਹਨਾਂ ਨੂੰ ਲੱਭ ਨਾ ਸਕਿਆ—ਨਾ ਹੀ ਗੈਸਟਾਪੋ ਅਤੇ ਨਾ ਹੀ ਉਹਦੇ ਚਾਟੜੇ। ਚਾਰ ਸੌ ਸੂਰਮਿਆਂ ਨੇ ਜਾਨਾਂ ਦਿੱਤੀਆਂ ਤਾਂ ਜੋ ਮੌਤ ਵੱਸ ਪਏ ਚਾਰ ਹਜ਼ਾਰ ਫਿਰ ਹਥਿਆਰ ਫੜ ਸਕਣ ਅਤੇ ਆਪਣੀ ਮਾਤ-ਭੂਮੀ ਦੀ ਅਜ਼ਾਦੀ ਲਈ ਜੂਝ ਰਿਹਾਂ ਦੀਆਂ ਸਫ਼ਾਂ ਵਿੱਚ ਸ਼ਾਮਲ ਹੋ ਸਕਣ।

ਪਿੰਡ ਦੇ ਫ਼ਸ਼ਿਸ਼ਟਾਂ ਤੋਂ ਅਜ਼ਾਦ ਕਰਵਾਏ ਜਾਣ ਪਿੱਛੋਂ ਸਕੂਲ ਦੇ ਬੱਚਿਆਂ ਨੇ ਨਿਰਣਾ ਕੀਤਾ ਕਿ ਇਹ ਪਵਿੱਤਰ ਥਾਂ ਇੱਕ ਖਿੜੀ ਝੰਗੀ ਬਣ ਜਾਵੇਗੀ, ਸੂਰਮਿਆਂ ਦੀ ਜਿਊਂਦੀ ਯਾਦਗਾਰ। ਉਹਨਾਂ ਥਾਂ ਸਾਫ਼ ਕੀਤੀ, ਟੋਏ ਭਰੇ ਅਤੇ ਬਲੂਤ ਦੇ ਚਾਰ ਸੌ ਰੁੱਖ

ਲਾਏ—ਉਹਨਾਂ ਦੀਆਂ ਚਾਰ ਸੌ ਜਿਊਂਦੀਆਂ ਯਾਦਗਾਰਾਂ ਜਿਨ੍ਹਾਂ ਆਪਣੇ ਸਾਥੀਆਂ ਨੂੰ ਬਚਾਉਣ ਲਈ ਜਾਨਾਂ ਦਿੱਤੀਆਂ। ਬਲੂਤ ਦੇ ਰੁੱਖ ਉੱਚੇ ਹੁੰਦੇ ਗਏ ਅਤੇ ਪੀੜ੍ਹੀ-ਪੀੜ੍ਹੀ ਸੂਰਮਾ ਕਾਰਨਾਮੇ ਦੀ ਕਥਾ ਚਲਦੀ ਆਉਂਦੀ ਹੈ। ਬਲੂਤ ਦੀ ਝੰਗੀ ਲਾਉਣ ਤੋਂ ਕਈ ਵਰ੍ਹੇ ਪਿੱਛੋਂ ਵਿਦਿਆਰਥੀਆਂ ਦੀ ਨਵੀਂ ਪੀੜ੍ਹੀ ਨੇ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਸਮੇਂ ਝੰਗੀ ਦੇ ਨੇੜੇ ਆਪਣੇ ਬਲੂਤ ਦੇ ਰੁੱਖ ਲਾਏ। ਸ਼ਾਲਾ ਸਭ ਤੋਂ ਲੰਮੀ ਉਮਰ ਵਾਲ਼ੇ ਰੁੱਖ ਉੱਥੇ ਉੱਗਣ ਜਿੱਥੇ ਕੰਡਿਆਲੀ ਤਾਰ ਸੂਰਮਿਆਂ ਦੇ ਲਹੂ ਨਾਲ਼ ਤਰ ਹੋ ਗਈ ਸੀ, ਜਿੱਥੇ ਉਹਨਾਂ ਦੇ ਦਿਲਾਂ ਦੀ ਰਾਖ ਧਰਤੀ ਨਾਲ਼ ਮਿਲ਼ੀ! ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਸਮੇਂ ਹਰ ਵਿਦਿਆਰਥੀ ਆਪਣੇ ਵੱਲੋਂ ਰੁੱਖ ਲਾਉਂਦਾ। ਇਹ ਜੱਥੇਬੰਦੀ ਵਿੱਚ ਸ਼ਾਮਲ ਹੋਣ ਵਾਲ਼ੇ ਸਭਨਾਂ ਲਈ ਪ੍ਰੰਪਰਾ ਬਣ ਗਈ ਕਿ ਉਹ **ਸੂਰਮਿਆਂ ਦੀ ਝੰਗੀ** ਵਿੱਚ ਰੁੱਖ ਲਾਉਣ।

ਓਲੀਆ ਅਤੇ ਮੈਂ ਬੱਚਿਆਂ ਨੂੰ ਝੰਗੀ ਵਿੱਚ ਲੈ ਗਏ ਅਤੇ ਉਹਨੇ ਉਹਨਾਂ ਨੂੰ ਸੂਰਮਿਆਂ ਦੇ ਕਾਰਨਾਮੇ ਸਬੰਧੀ ਦੱਸਿਆ ਅਤੇ ਉਹਨਾਂ ਨੂੰ ਆਪਣਾ ਬਲੂਤ ਦਾ ਰੁੱਖ ਵਿਖਾਇਆ। ਬੱਚੇ ਬੇਸਬਰੀ ਨਾਲ਼ ਉਸ ਦਿਨ ਦੀ ਉਡੀਕ ਕਰਨ ਲੱਗ ਪਏ ਜਦੋਂ ਉਹ ਨੰਨ੍ਹੇ ਪਾਉਨੀਅਰ ਬਣਨਗੇ।

ਬਸੰਤ ਆ ਗਈ ਅਤੇ ਲੈਨਿਨ ਦੇ ਜਨਮ ਦਿਨ* ਵਿੱਚ ਕੁੱਝ ਦਿਨ ਹੀ ਰਹਿ ਗਏ ਸਨ। ਨਵੇਂ ਨੰਨ੍ਹੇ ਲੈਨਿਨਵਾਦੀਆਂ ਦੀ ਸ਼ਮੂਲੀ ਦੇ ਅਵਸਰ ਉੱਤੇ ਨੰਨ੍ਹੇ ਪਾਉਨੀਅਰਾਂ ਦੀ ਜਸ਼ਨੀ ਇਕੱਤ੍ਰਤਾ ਹੋਈ। ਅਸੀਂ ਇੱਕ ਵਾਰ ਫਿਰ **ਸੂਰਮਿਆਂ ਦੀ ਝੰਗੀ** ਵਿੱਚ ਗਏ, ਹਰ ਬੱਚਾ ਆਪਣੇ ਨਾਲ਼ ਬਲੂਤ ਦਾ ਇੱਕ ਨਿੱਕਾ ਬੂਟਾ, ਇੱਕ ਨਿੱਕਾ ਰੰਬਾ ਅਤੇ ਖਾਦ ਦੀ ਇੱਕ ਟੋਕਰੀ ਲਿਆਇਆ। ਉਹਨਾਂ ਉਹ ਲਾਏ ਅਤੇ ਉਹਨਾਂ ਨੂੰ ਪਾਣੀ ਦਿੱਤਾ। ਉੱਥੇ, ਸੂਰਮਾ ਕਾਰਨਾਮੇ ਵਾਲ਼ੀ ਥਾਂ ਉੱਤੇ, 22 ਅਪ੍ਰੈਲ ਨੂੰ ਉਹਨਾਂ ਵਡੇਰੇ ਮਿੱਤਰਾਂ ਨੇ ਬੱਚਿਆਂ ਦੇ ਗਲ਼ਾਂ ਦੁਆਲ਼ੇ ਨੰਨ੍ਹੇ ਪਾਉਨੀਅਰਾਂ ਦੇ ਰੁਮਾਲ ਬੰਨ੍ਹੇ। ਨੰਨ੍ਹੇ ਲੈਨਿਨਵਾਦੀਆਂ ਨੇ ਗੰਭੀਰਤਾ ਨਾਲ਼ ਆਪਣੀ ਮਾਤ-ਭੂਮੀ ਦੇ ਦੇਸ਼-ਭਗਤ ਬਣਨ ਦੀ ਸੌਂਹ ਚੁੱਕੀ।

ਸਾਲ ਵਿੱਚ ਅਸੀਂ ਕਈ ਵਾਰ **ਸੂਰਮਿਆਂ ਦੀ ਝੰਗੀ** ਵਿੱਚ ਗਏ। ਬਸੰਤ ਰੁੱਤੇ ਅਸਾਂ ਰੁੱਖਾਂ ਤੋਂ ਸੁੱਕੇ ਪੱਤੇ ਅਤੇ ਟਹਿਣੀਆਂ ਕੱਟ ਦਿੱਤੀਆਂ ਅਤੇ ਜਿਹੜੇ ਰੁੱਖ ਠੰਢ ਕਾਰਨ ਮਰ ਗਏ ਸਨ ਉਹਨਾਂ ਦੀ ਥਾਂ ਨਵੇਂ ਰੁੱਖ ਲਾਏ। ਪੱਤਝੜ ਦੇ ਜਿਸ ਦਿਨ ਸੂਰਮਿਆਂ ਨੇ ਆਪਣਾ ਕਾਰਨਾਮਾ ਕੀਤਾ ਸੀ ਅਸਾਂ ਉੱਥੇ ਨੰਨ੍ਹੇ ਪਾਉਨੀਅਰਾਂ ਦੀ ਇਕੱਤ੍ਰਤਾ ਕੀਤੀ। ਕੰਡਿਆਲੀ ਤਾਰ ਦੀਆਂ ਕੰਧਾਂ ਦੀ ਥਾਂ ਬਲੂਤ ਉੱਚੇ ਉੱਗ ਪਏ। ਬੱਚੇ ਚੁੱਪ- ਚਾਪ ਆਏ ਅਤੇ ਹਰ ਇੱਕ ਨੇ ਆਪਣੇ ਰੁੱਖ ਹੇਠਾਂ ਫੁੱਲ ਰੱਖੇ—ਜਿੱਥੇ, ਉਸ ਯਾਦਗਾਰ ਰਾਤ, ਧਰਤੀ ਲਹੂ ਨਾਲ਼ ਲਾਲ ਸੀ। ਤਾਰਾ ਫੁੱਲ ਅਤੇ ਗੁਲਦਾਊਦੀ ਖਿੜ ਰਹੇ ਸਨ।

ਅਸੀਂ ਸਭ ਤੋਂ ਖ਼ੁਸ਼ੀ ਵਾਲ਼ੇ ਦਿਨਾਂ ਨੂੰ ਵੀ ਸੂਰਮਿਆਂ ਦੀ ਝੰਗੀ ਵਿੱਚ ਜਾਂਦੇ—ਗਰਮੀਆਂ ਦੀਆਂ ਛੁੱਟੀਆਂ ਸ਼ੁਰੂ ਹੋਣ ਤੋਂ ਜਾਂ ਲੰਮੇ ਸੈਰ-ਸਪਾਟੇ ਤੋਂ ਪਹਿਲਾਂ। ਪਵਿੱਤਰ ਥਾਂ

** ਵ. ਇ. ਲੈਨਿਨ ਦਾ ਜਨਮ 22 ਅਪ੍ਰੈਲ 1870 ਨੂੰ ਹੋਇਆ। ਹਰ ਵਰ੍ਹੇ ਉਹਦੇ ਮਾਣ ਵਿੱਚ ਇਹ ਦਿਨ ਮਨਾਇਆ ਜਾਂਦਾ ਹੈ।* ***ਸੰਪਾ:***

ਉੱਤੇ ਸਦਾ ਗੰਭੀਰ ਚੁੱਪ ਰਹਿੰਦੀ। ਇੱਥੇ ਕੋਈ ਨੱਠਦਾ, ਖੇਡਦਾ ਜਾਂ ਖੱਪ ਨਾ ਪਾਉਂਦਾ—ਇਹ ਪ੍ਰਕਿਰਤੀ ਨੂੰ ਮਾਣਨ, ਅਰਾਮ ਕਰਨ ਜਾਂ ਪੜ੍ਹਨ ਲਈ ਥਾਂ ਸੀ। ਜਿਹੜੇ ਮੁੰਡਿਆਂ ਅਤੇ ਕੁੜੀਆਂ ਦੇ ਪਿਤਾ ਮਹਾਨ ਦੇਸ਼-ਭਗਤਕ ਯੁੱਧ ਵਿੱਚ ਮਾਰੇ ਗਏ ਸਨ ਉਹ ਇੱਥੇ ਆਉਂਦੇ। ਇੱਥੇ ਕੋਈ ਪੁੱਤਰ ਆਪਣੇ ਪਿਤਾ ਦੀ ਕਬਰ ਸਾਹਮਣੇ ਸਿਰ ਨਿਵਾਉਂਦਾ ਜਿਹੜਾ ਉੱਤਰੀ ਹਿੰਮਸਾਗਰ ਦੇ ਕੰਢੇ ਜਾਂ ਕਾਰਪੇਥੇਆਈ ਪਰਬਤਾਂ ਵਿੱਚ ਮਾਰਿਆ ਗਿਆ ਸੀ। ਜਿਹੜੇ ਸੂਰਮਿਆਂ ਨੇ ਸੋਵੀਅਤ ਲੋਕਾਂ ਲਈ ਧੁੱਪ, ਫੁੱਲਾਂ ਅਤੇ ਅਜ਼ਾਦ ਕਿਰਤ ਨੂੰ ਆਪਣੀਆਂ ਮੌਤਾਂ ਰਾਹੀ ਕਾਇਮ ਰਖਿਆ, ਉਹਨਾਂ ਦੀ ਕਥਾ ਪੀੜ੍ਹੀਓ-ਪੀੜ੍ਹੀ ਸੁਣਾਈ ਜਾਂਦੀ ਹੈ।

ਟਿੱਬੇ ਉੱਤੇ ਬਲੂਤ ਉੱਚਾ ਅਤੇ ਹੋਰ ਉੱਚਾ ਹੁੰਦਾ ਗਿਆ। ਜਦੋਂ ਕੋਈ ਬਾਲਗ ਬੰਦਾ ਰੁੱਖ ਨੂੰ ਮਾਣ ਨਾਲ਼ ਆਪਣੀਆਂ ਟਹਿਣੀਆਂ ਅਸਮਾਨ ਵੱਲ ਚੁੱਕੀ ਵੇਖਦਾ ਤਾਂ ਉਹਦੇ ਦਿਲ ਦੀ ਧੜਕਣ ਤਿੱਖੀ ਹੋ ਜਾਂਦੀ ਅਤੇ ਉਹਦੀ ਮਾਤ-ਭੂਮੀ ਉਹਦੇ ਲਈ ਪਹਿਲਾਂ ਨਾਲ਼ੋਂ ਵੀ ਪਿਆਰੀ ਹੋ ਜਾਂਦੀ।

ਦਹਾਕੇ ਲੰਘ ਜਾਣਗੇ, ਜਿਹੜੇ ਲੋਕ ਯੁੱਧ ਵਿੱਚ ਲੜੇ ਉਹ ਖ਼ਤਮ ਹੋ ਜਾਣਗੇ ਅਤੇ ਨੀਵੀਆਂ ਪੀੜ੍ਹੀਆਂ ਸ਼ਲਾਘਾ ਅਤੇ ਧੰਨਵਾਦ ਨਾਲ਼ ਉਹਨਾਂ ਦੇ ਕਾਰਨਾਮੇ ਯਾਦ ਕਰਨਗੀਆਂ, ਜਿਨ੍ਹਾਂ ਬੇਮਿਸਾਲ ਲੜਾਈ ਲੜੀ ਅਤੇ ਮਨੁੱਖਜਾਤੀ ਨੂੰ ਫ਼ਾਸਿਸਟਾਂ ਦੀ ਗ਼ੁਲਾਮੀ ਦੇ ਖ਼ਤਰੇ ਤੋਂ ਬਚਾਇਆ।

ਸਾਨੂੰ ਯੁੱਧ ਦੀਆਂ ਅਨੇਕ ਭਿਆਨਕਤਾਵਾਂ ਅਤੇ ਇਹਦੇ ਵੱਲੋਂ ਲਿਆਂਦੀਆਂ ਤਬਾਹੀਆਂ, ਅੱਗਾਂ ਦੀ ਚਮਕ, ਬੰਬਾਂ ਦੇ ਫਟਣ ਕਾਰਨ ਮਰ ਰਹੇ ਲੋਕਾਂ ਦੀਆਂ ਚੀਕਾਂ, ਫ਼ਾਸਿਸਟ ਜਰਮਨੀ ਵਿੱਚ ਗ਼ੁਲਾਮੀ ਵਿੱਚ ਧੱਕੇ ਗਿਆ ਦੀਆਂ ਸਿਸਕੀਆਂ, ਮੋਰਚੇ ਲਈ ਜਾ ਰਹੇ ਪਿਤਾਵਾਂ ਦੀਆਂ ਤਕੜੀਆਂ ਜੱਫੀਆਂ, ਪਤੀ ਜਾਂ ਪਿਤਾ ਦੀ ਸੂਰਮਾ ਮੌਤ ਦੀ ਖ਼ਬਰ ਮਿਲ਼ਣ ਉੱਤੇ ਇਸਤਰੀਆਂ ਦੇ ਹੰਝੂਆਂ ਨੂੰ ਕਦੀ ਨਹੀਂ ਭੁੱਲਣਾ ਚਾਹੀਦਾ।... ਇਹ ਲਾਜ਼ਮੀ ਹੈ ਕਿ ਛੁਟੇਰੀ ਪੀੜ੍ਹੀ ਮਰੇ ਸੂਰਮਿਆਂ ਦੀ ਸਦੀਵੀ ਯਾਦਗਾਰ ਦੀਆਂ ਨੀਹਾਂ ਰੱਖੇ। ਅਸੀਂ ਹੁਣ ਸਕੂਲ ਦੀ ਜਿਹੜੀ ਇਮਾਰਤ ਵਿੱਚ ਪੜ੍ਹਦੇ ਹਾਂ ਉਹ ਵਦੇਸ਼ੀ ਕਬਜ਼ੇ ਦੇ ਦਿਨੀਂ ਗ਼ੁਲਾਮੀ ਲਈ ਭੇਜੇ ਜਾ ਰਹੇ ਜਵਾਨ ਮਰਦਾਂ ਅਤੇ ਇਸਤਰੀਆਂ ਲਈ ਰਾਹ ਵਿਚਲੇ ਫ਼ਾਸਿਸਟ ਕੈਂਪ ਦਾ ਕੰਮ ਦੇਂਦੇ ਸੀ। ਬੱਚਿਓ ਇਹ ਗੱਲ ਕਦੀ ਨਾ ਭੁੱਲਣਾ। ਤੁਸੀਂ ਵੱਡੇ ਹੋਵੋਗੇ ਅਤੇ ਤੁਹਾਡੇ ਆਪਣੇ ਬੱਚੇ ਹੋਣਗੇ ਅਤੇ ਤੁਹਾਨੂੰ ਮਸ਼ਾਲ ਵਾਂਗ ਦੁਸ਼ਮਣ ਲਈ ਆਪਣੀ ਘਿਰਣਾ ਅੱਗੇ ਵਧਾਉਣੀ ਚਾਹੀਦੀ ਹੈ।

ਯੁੱਧ ਤੋਂ ਪਹਿਲਾਂ ਸਾਡੇ ਪਿੰਡ ਵਿੱਚ 5,100 ਲੋਕ ਸਨ। ਸਾਡੇ 837 ਸਾਥੀ ਪੇਂਡੂ—785 ਮਰਦ ਅਤੇ 52 ਇਸਤਰੀਆਂ—ਮਹਾਨ ਦੇਸ਼-ਭਗਤਕ ਯੁੱਧ ਸਮੇਂ ਮੋਰਚੇ ਉੱਚੇ ਸੂਰਮਿਆਂ ਦੀ ਮੌਤ ਮਰੇ। ਇਹਨਾਂ 837 ਤੋਂ ਬਿਨਾਂ ਜਿਹੜੇ ਮੋਰਚੇ ਤੋਂ ਮੁੜਕੇ ਘਰ ਨਾ ਆਏ, 69 ਫ਼ਾਸਿਸਟਾਂ ਦੇ ਮੌਤ ਕੈਂਪਾਂ ਵਿੱਚ ਮਰੇ—ਉਹ ਭੁੱਖ ਅਤੇ ਅਣਮਨੁੱਖੀ ਪ੍ਰਸਥਿਤੀਆਂ ਵਿੱਚ ਮਰੇ। ਉਹਨਾਂ ਨੂੰ ਤਸੀਹੇ ਦਿੱਤੇ ਗਏ, ਉਹ ਕਤਲ ਕੀਤੇ ਗਏ ਅਤੇ ਭੱਠੀਆਂ ਵਿੱਚ ਸਾੜੇ ਗਏ। ਫ਼ਾਸਿਸਟਾਂ ਨੇ ਉਹਨਾਂ ਦੀ ਰਾਖ ਦਾ ਵੀ ਵਪਾਰ ਕੀਤਾ: ਸਾਡੇ ਭਰਾਵਾਂ, ਭੈਣਾਂ, ਪਿਤਾਵਾਂ ਅਤੇ

ਮਾਤਾਵਾਂ ਨੇ ਬੁਖ਼ਨਵਾਲਡ ਦੇ ਫ਼ਾਸਿਸਟ ਕੈਂਪ ਦੇ ਨੇੜੇ ਹੀ ਵਾਈਮਰ ਦੇ ਕਿਸਾਨਾਂ ਦੇ ਖੇਤਾਂ ਲਈ ਖਾਦ ਦਾ ਕੰਮ ਕੀਤਾ। ਸ਼ਾਲਾ ਸਾਡੇ ਭਰਾਵਾਂ ਅਤੇ ਭੈਣਾਂ, ਪਿਤਾਵਾਂ ਅਤੇ ਦਾਦਿਆਂ ਦੀ ਰਾਖ ਤੁਹਾਡੀ ਛਾਤੀ ਧੜਕਾਵੇ! ਇਹ ਗੱਲ ਕਦੀ ਨਾ ਭੁੱਲੋ ਕਿ 276 ਗਭਰੇਟ, ਗੱਭਰੂ ਅਤੇ ਮੁਟਿਆਰਾਂ ਸਾਡੇ ਪਿੰਡ ਵਿੱਚੋਂ ਫੜ ਲਏ ਗਏ ਅਤੇ ਜਰਮਨੀ ਵਿੱਚ ਫ਼ਾਸਿਸਟ ਕੈਂਪਾਂ ਵਿੱਚ ਲਿਜਾਏ ਗਏ। ਉਹਨਾਂ ਵਿੱਚੋਂ 198 ਕੈਂਪਾਂ ਵਿੱਚ ਭੁੱਖ ਅਤੇ ਹੱਦੋਂ ਵੱਧ ਕੰਮ ਕਾਰਨ ਮਰ ਗਏ ਅਤੇ ਉਹਨਾਂ ਵਿੱਚੋਂ ਕਈ ਭੱਠੀਆਂ ਵਿੱਚ ਸਾੜ ਦਿੱਤੇ ਗਏ। ਪਾਵੇਲ ਦੇ ਭਰਾ ਦੀਆਂ, ਜਿਸਨੂੰ ਬਾਉਖੁਮ ਦੇ ਸ਼ਹਿਰ ਲਿਜਾਇਆ ਗਿਆ, ਅੱਖਾਂ ਤੋੜ-ਫੋੜ ਕਰਨ ਦੇ ਦੋਸ਼ ਵਿੱਚ ਲਾਲ ਕੀਤੀਆਂ ਸਲਾਈਆਂ ਨਾਲ਼ ਕੱਢ ਦਿੱਤੀਆਂ ਗਈਆਂ। ਫਿਰ ਉਹਨੂੰ ਜਿਉਂਦੇ ਨੂੰ ਕਿੱਲ ਲਾ ਕੇ ਇੱਕ ਮੁੱਢ ਉੱਤੇ ਜੜ ਦਿੱਤਾ ਗਿਆ। ਤਾਨੀਆ ਦੀ ਭੈਣ ਨੂੰ ਕਮਿਊਨਿਸਟ ਪ੍ਰਾਪੇਗੰਡਾ ਕਰਨ ਕਾਰਨ ਜਿਉਂਦਾ ਦਫ਼ਨਾ ਦਿੱਤਾ ਗਿਆ। ਕੋਸਤੀਆ ਦੇ ਚਾਚੇ ਨੂੰ ਇੱਕ ਪਿੰਜਰੇ ਵਿੱਚ ਸੁੱਟ ਦਿੱਤਾ ਗਿਆ, ਜਿੱਥੇ ਉਹਨੇ ਨੰਗੀ ਹਾਲਤ ਵਿੱਚ ਕਈ ਦਿਨ ਦੁੱਖ ਸਹਾਰੇ ਅਤੇ ਅਖ਼ੀਰ ਮਰ ਗਿਆ। ਨੱਠਣ ਦਾ ਯਤਨ ਕਰਨ ਕਾਰਨ ਯੂਰਾ ਦੇ ਚਚੇਰ ਨੂੰ ਇੱਜੜ-ਕੁੱਤਿਆਂ ਨੇ ਜਿਉਂਦੇ ਨੂੰ ਟੋਟੇ ਕਰ ਦਿੱਤਾ। ਵਾਲੀਆ ਦੀ ਭੈਣ ਦੇ ਬੱਚੇ ਨੂੰ ਉਹਦੇ ਕੋਲ਼ੋਂ ਖੋਹ ਲਿਆ ਗਿਆ ਅਤੇ ਇੱਕ ਫ਼ਾਸਿਸਟ ਅਫ਼ਸਰ ਨੇ ਉਹਦੀਆਂ ਅੱਖਾਂ ਸਾਹਮਣੇ ਉਹਦਾ ਸਿਰ ਪੱਥਰ ਦੀ ਇੱਕ ਕੰਧ ਨਾਲ਼ ਜ਼ੋਰ-ਜ਼ੋਰ ਦੀ ਮਾਰਿਆ। ਲੂਸੀਆ ਦੀ ਮਾਸੀ ਨੂੰ, ਜਿਹੜੀ 26 ਵਰ੍ਹਿਆਂ ਦੀ ਇਸਤਰੀ ਸੀ, ਆਪਣੇ ਦੋ ਬੱਚਿਆਂ—ਚਾਰ ਵਰ੍ਹਿਆਂ ਦੇ ਲੜਕੇ ਅਤੇ ਤਿੰਨ ਵਰ੍ਹਿਆਂ ਦੀ ਲੜਕੀ ਨਾਲ਼ ਆਸ਼ਵਿਟਜ਼ ਦੇ ਕੈਂਪ ਵਿੱਚ ਭੇਜਿਆ ਗਿਆ। ਕੈਂਪ ਵਿੱਚ ਮਾਂ ਨੂੰ ਬੱਚਿਆਂ ਨਾਲ਼ੋਂ ਵੱਖ ਕਰ ਦਿੱਤਾ ਗਿਆ। ਇਸਤਰੀ ਨੇ ਫ਼ਾਸਿਸਟ ਅਫ਼ਸਰ ਨੂੰ ਕਿਹਾ: "ਉਹ ਬਿਮਾਰ ਨੇ; ਮੈਂ ਮਿੰਨਤ ਕਰਦੀ ਹਾਂ ਉਹਨਾਂ ਨੂੰ ਮੇਰੇ ਨਾਲ਼ ਰਹਿਣ ਦਿਓ।" ਫ਼ਾਸਿਸਟ ਕੂਕਿਆ: "ਜੇ ਉਹ ਬਿਮਾਰ ਨੇ, ਅਸੀਂ ਉਹਨਾਂ ਨੂੰ ਰਾਜ਼ੀ ਕਰ ਦਿਆਂਗੇ।..." ਅਤੇ ਵਿਆਕਲ ਮਾਂ ਦੇ ਸਾਹਮਣੇ ਨੰਗੇ ਬੱਚਿਆਂ ਨੂੰ ਪੱਥਰਾਂ ਉੱਤੇ ਵਗਾਹ ਮਾਰਿਆ, ਬੱਚਿਆਂ ਦੇ ਸਰੀਰ ਆਪਣੇ ਬੂਟਾਂ ਹੇਠ ਮਧੋਲ਼ ਦਿੱਤੇ।

ਮੈਂ ਬੱਚਿਆਂ ਨੂੰ ਕਿਹਾ, "ਇਹ ਲਾਜ਼ਮੀ ਹੈ ਕਿ ਅਸੀਂ ਨਾ ਕੇਵਲ ਆਪ ਇਹ ਗੱਲਾਂ ਚੇਤੇ ਰੱਖੀਏ ਸਗੋਂ ਮਨੁੱਖੀ ਅੰਤਹਕਰਣ ਦੇ ਇਹ ਚੇਤੇ ਭਵਿੱਖ ਦੀਆਂ ਸਾਰੀਆਂ ਪੀੜ੍ਹੀਆਂ ਨੂੰ ਦਈਏ"। ਅਸਾਂ ਰਲ਼ ਕੇ ਪਿੰਡ ਵਿੱਚ ਯਾਦਗਾਰ ਸਥਾਪਤ ਕਰਨ ਦਾ ਨਿਰਣਾ ਕੀਤਾ— ਉਹਨਾਂ ਸੂਰਮਿਆਂ ਦੇ ਚਿੱਤਰਾਂ ਦੀ ਗੈਲਰੀ ਜਿਹੜੇ ਸੋਵੀਅਤ ਮਾਤ-ਭੂਮੀ ਦੀ ਅਜ਼ਾਦੀ ਅਤੇ ਸੁਤੰਤਰਤਾ ਲਈ ਮਰੇ। ਸਕੂਲ ਵਿੱਚ ਤੀਜੇ ਵਰ੍ਹੇ ਦੇ ਅੰਤ ਅਤੇ ਚੌਥੇ ਦੇ ਸ਼ੁਰੂ ਉੱਤੇ ਬੱਚੇ ਪਿੰਡ ਦੇ ਸਾਰੇ ਪਰਵਾਰਾਂ ਨੂੰ ਮਿਲ਼ਣ ਗਏ।

ਮਾਵਾਂ ਨੇ ਸਾਨੂੰ ਆਪਣੇ ਬੱਚਿਆਂ ਦੀਆਂ ਫ਼ੋਟੋਆਂ ਦਿੱਤੀਆਂ ਜਿਹੜੇ ਯੁੱਧ ਵਿੱਚ ਮਾਰੇ ਗਏ ਸਨ ਜਾਂ ਜਿਨ੍ਹਾਂ ਫ਼ਾਸਿਸਟ ਮੌਤ-ਕੈਂਪਾਂ ਵਿੱਚ ਤਸੀਹੇ ਝੱਲੇ ਅਤੇ ਅਸਾਂ ਉਹ ਸਕੂਲ ਦੇ ਸ਼ੋਭਾ ਅਤੇ ਸੋਗ ਦੇ ਕਮਰੇ ਵਿੱਚ ਰੱਖੀਆਂ। ਇਹ ਯਾਦਗਾਰ ਦਾ ਮੁੱਢ ਸੀ ਜਿਸਨੂੰ ਸਕੂਲੀ ਬੱਚਿਆਂ ਦੀਆਂ ਆਉਂਦੀਆਂ ਪੀੜ੍ਹੀਆਂ ਮੁਕੰਮਲ ਕਰਨਗੀਆਂ। ਅਸਾਂ ਆਪਣੇ ਸਾਹਮਣੇ

ਇਹ ਨਿਸ਼ਾਨਾ ਰਖਿਆ। ਇਹ ਕਾਰਜ ਪੂਰਾ ਕਰਨਾ ਸਾਡਾ ਕਰਤੱਵ ਸੀ ਤਾਂ ਜੋ ਹੋਰ ਯੁੱਧ ਨਾ ਹੋਵੇ, ਤਾਂ ਜੋ ਲੋਕ ਭਰਾ ਭਰਾ ਬਣ ਜਾਣ, ਤਾਂ ਜੋ ਬੱਚੇ ਅਮਨ ਅਤੇ ਖੁਸ਼ੀ ਦੇ ਵਾਯੂਮੰਡਲ ਵਿੱਚ ਜੰਮਣ ਅਤੇ ਯੁੱਧ ਅਤੇ ਮੌਤ ਦੇ ਵਾਯੂਮੰਡਲ ਵਿੱਚ ਨਹੀਂ। ਸੰਸਾਰ ਦੇ ਲੋਕਾਂ ਸਾਹਮਣੇ ਸਾਡੀ ਇਹ ਜ਼ਿੰਮੇਵਾਰੀ ਸੀ—ਅਸਾਂ ਨਾ ਕੁੱਝ ਭੁਲਾਇਆ ਅਤੇ ਨਾ ਮਾਫ਼ ਕੀਤਾ ਤਾਂ ਜੋ ਫ਼ਸੀਵਾਦ ਦੀਆਂ ਭਿਅੰਕਰਤਾਵਾਂ ਮੁੜ ਨਾ ਵਾਪਰਨ। ਕੈਂਪ ਲਾਉਣ ਵਾਲ਼ੇ ਇੱਕ ਸਫ਼ਰ ਦੇ ਦੌਰਾਨ ਅਸਾਂ ਰਾਤ ਦਨੀਪਰ ਦੇ ਉੱਚੇ ਕੰਢੇ ਉੱਤੇ ਕੱਟੀ। ਬੱਚੇ ਕਈ ਵਾਰ ਹੇਠਾਂ ਦਰੁਗ ਵਿੱਚ ਚਸ਼ਮੇ ਤੋਂ ਪਾਣੀ ਲੈਣ ਗਏ ਅਤੇ ਹਰ ਵਾਰ ਉਹਨਾਂ ਨੂੰ ਵਲਾ ਪਾ ਕੇ ਜਾਣਾ ਪਿਆ। ਉਹਨਾਂ ਨੂੰ ਇੱਕ ਬਹੁਤ ਵੱਡੀ ਚੱਟਾਨ ਦੁਆਲਿਓਂ ਵਲ਼ਾ ਪਾ ਕੇ ਜਾਣਾ ਪਿਆ, ਜਿਹੜੀ ਰਾਹ ਵਿੱਚ ਪਈ ਸੀ।

"ਇਹ ਇੱਥੇ ਕਿਉਂ ਪਈ ਏ ?" ਬੱਚਿਆਂ ਨੇ ਹੈਰਾਨੀ ਨਾਲ਼ ਪੁੱਛਿਆ। "ਲੋਕਾਂ ਨੂੰ ਵਲ਼ਾ ਪਾ ਕੇ ਝਾੜੀਆਂ ਵਿੱਚੋਂ ਲੰਘਣਾ ਪਵੇ ?" ਪੂਰੀ ਨੇਕ-ਨਿਯਤੀ ਨਾਲ਼ ਉਹਨਾਂ ਚਟਾਨ ਨੂੰ ਇੱਕ ਪਾਸੇ ਧਕ ਕੇ ਰਸਤਾ ਸਾਫ਼ ਕਰ ਦਿੱਤਾ। ਅਗਲੀ ਸਵੇਰ ਇੱਕ ਬੁੱਢਾ ਮਾਛੀ ਸਾਡੇ ਕੋਲ਼ ਆਇਆ। ਉਹਨੇ ਪੁੱਛਿਆ ਉਹ ਪੱਥਰ ਕਿੱਥੇ ਹੈ। ਬੱਚਿਆਂ ਨੂੰ ਉਸਤੋਂ ਸ਼ਲਾਘਾ ਦੀ ਆਸ ਸੀ ਪਰ ਬੁੱਢੇ ਨੇ ਸਿਰ ਹਿਲਾਇਆ ਅਤੇ ਕਿਹਾ: "ਉਹ ਪੱਥਰ ਲੰਮੇ ਸਮੇਂ ਤੋਂ ਇੱਥੇ ਪਿਆ ਹੈ। ਇਹੋ ਇਹਦੀ ਥਾਂ ਏ।..." ਫਿਰ ਉਹਨੇ ਤਿੰਨ ਸੋਵੀਅਤ ਫ਼ੌਜੀ ਸੂਹੀਆਂ ਦਾ ਕਾਰਨਾਮਾ ਸੁਣਾਇਆ। ਦਨੀਪਰ ਲਈ ਮਹਾਨ ਲੜਾਈ ਦੇ ਦੌਰਾਨ ਦਰਿਆ ਪਾਰ ਕਰਕੇ ਉਹ ਆਪਣੀਆਂ ਮਸ਼ੀਨਗੱਨਾਂ ਲੈ ਕੇ ਇਸ ਇਸ ਪੱਥਰ ਪਿੱਛੇ ਲੁਕੇ ਰਹੇ ਅਤੇ ਇੱਕ ਦਿਨ ਅਤੇ ਇੱਕ ਰਾਤ ਲੜਾਈ ਕਰਦੇ ਹੋਏ, ਜਿਸ ਵਿੱਚ ਦੁਸ਼ਮਣ ਦੀ ਗਿਣਤੀ ਉਹਨਾਂ ਨਾਲ਼ੋਂ ਬਹੁਤ ਜ਼ਿਆਦਾ ਸੀ, ਉਹ ਉੱਥੇ ਰਹੇ। ਫ਼ਾਸਿਸਟਾਂ ਆਪਣੀਆਂ ਤੋਪਾਂ ਅਤੇ ਰਹਿਲਕਿਆਂ ਨਾਲ਼ ਉਹਨਾਂ ਉੱਤੇ ਗੋਲ਼ੇ ਸੁੱਟੇ। ਕਈ ਘੰਟੇ ਸੁਰੰਗਾਂ ਅਤੇ ਗੋਲ਼ੇ ਉਹਨਾਂ ਉੱਤੇ ਫਟਦੇ ਰਹੇ ਪਰ ਪੱਥਰ ਇੱਕ ਅਛੇਦ ਗੜ੍ਹੀ ਬਣਿਆ ਰਿਹਾ। ਉਸ ਰਾਤ ਸੋਵੀਅਤ ਫ਼ੌਜ ਨੇ ਦਰਿਆ ਪਾਰ ਕਰ ਲਿਆ ਅਤੇ ਸੂਹੀਆਂ ਨੂੰ ਬਚਾਇਆ। ਫ਼ੌਜੀ ਲਹੂ ਵਿੱਚ ਲਿੱਬੜੇ, ਗੋਲ਼ੀਆਂ ਅਤੇ ਗੋਲ਼ਿਆਂ ਦੇ ਟੋਟਿਆਂ ਕਾਰਨ ਫੱਟੜ ਹੋਏ, ਪਰ ਅਜਿੱਤ ਪੱਥਰ ਪਿੱਛੇ ਛਹਿੜੇ ਰਹੇ। ਸੂਹੀਆਂ ਨੂੰ ਦਨੀਪਰ ਦੇ ਪਾਰ ਫ਼ੌਜੀ ਹਸਪਤਾਲ ਵਿੱਚ ਭੇਜ ਦਿੱਤਾ ਗਿਆ ਅਤੇ ਕਿਸੇ ਨੂੰ ਉਹਨਾਂ ਦੇ ਨਾਂਵਾਂ ਦਾ ਪਤਾ ਨਹੀਂ। ਕੇਵਲ ਕੰਜੂਰ ਦੀ ਇੱਕ ਚੱਟਾਨ ਉਹਨਾਂ ਸੂਰਮਿਆਂ ਦੀ ਯਾਦ ਵਜੋਂ ਰਹਿ ਗਈ ਹੈ। ਬੱਚੇ ਪੱਥਰ ਕੋਲ਼ ਗਏ ਅਤੇ ਬੜੀ ਦੇਰ ਉਹਦੇ ਸਾਹਮਣੇ ਚੁੱਪ ਖੜੇ ਰਹੇ। ਉਹਨਾਂ ਉਹਨੂੰ ਝਾੜੀਆਂ ਵਿੱਚੋਂ ਧੱਕਿਆ ਅਤੇ ਇਹਨੂੰ ਉਸ ਥਾਂ ਲਿਆ ਦਿੱਤਾ ਜਿੱਥੇ ਇਹ ਹੈ ਸੀ। ਤਾਂ ਹੀ ਉਹਨਾਂ ਵੇਖਿਆ ਕਿ ਗੋਲ਼ੀਆਂ ਅਤੇ ਗੋਲ਼ਿਆਂ ਦੇ ਟੋਟਿਆਂ ਨਾਲ਼ ਕੰਜੂਰ ਦੇ ਕਈ ਟੋਟੇ ਭੁਰ ਗਏ ਹਨ ਅਤੇ ਹਰ ਬੱਚੇ ਨੇ ਇੱਕ ਟੋਟਾ ਯਾਦ ਵੱਲੋਂ ਲਿਆ।

ਉਸ ਸਮੇਂ ਤੋਂ ਨੰਨ੍ਹੇ ਸੈਲਾਨੀਆਂ ਦਾ ਰਾਹ ਸਦਾ ਉਸ ਪਵਿੱਤਰ ਪੱਥਰ ਕੋਲ਼ੋਂ ਲੰਘਦਾ ਹੈ। ਟਿੱਬੇ ਉੱਤੇ ਬਲੂਤ ਅਤੇ ਸੂਰਮਿਆਂ ਦੀ ਝੰਗੀ ਵਾਂਗ ਕੰਜੂਰ ਦੀ ਉਹ ਚੱਟਾਨ ਸੂਰਮਤਾਈ ਦੇ ਕਾਰਨਾਮਿਆਂ ਦਾ, ਜਵਾਨ ਦਿਲਾਂ ਵਿੱਚ ਡੂੰਘੀਆਂ ਭਾਵਨਾਵਾਂ ਜਗਾਉਣ ਵਾਲ਼ਾ ਚਿੰਨ੍ਹ ਬਣ ਗਈ ਹੈ।

ਬੰਦੇ ਦਾ ਸਦਾਚਾਰਕ ਦ੍ਰਿਸ਼ਟੀਕੋਣ ਅਤੇ ਸਮਾਜੀ ਹਿੱਤਾਂ ਅਤੇ ਆਪਣੀ ਮਾਤ-ਭੂਮੀ ਦੇ ਭਲੇ ਲਈ ਕਿਰਤ ਵੱਲ ਵਤੀਰਾ ਉਸ ਢੰਗ ਉੱਤੇ ਨਿਰਭਰ ਹੈ ਜਿਸ ਨਾਲ਼ ਬਚਪਨ ਦੇ ਵਰ੍ਹਿਆਂ ਵਿੱਚ ਆਪਣੇ ਵਡੇਰਿਆਂ ਦੇ ਕਾਰਨਾਮਿਆਂ ਨਾਲ਼ ਸਬੰਧਤ ਕੀਤਾ ਜਾਂਦਾ ਹੈ। ਮੈਂ ਇਸ ਗੱਲ ਦਾ ਯਤਨ ਕੀਤਾ ਕਿ ਬੱਚਿਆਂ ਦੇ ਦਿਲ ਇਸ ਵਿਚਾਰ ਉੱਤੇ ਤੇਜ਼ੀ ਨਾਲ਼ ਧੜਕਣ ਕਿ ਓਥੇ, ਉਸ ਪਹਾੜੀ ਉੱਤੇ, ਜਿੱਥੇ ਅੱਜ ਅਸੀਂ ਕੰਮ ਕਰਦੇ ਹਾਂ, ਸੂਰਮਿਆਂ ਨੇ ਆਪਣੀ ਰੱਤ ਡੋਲ੍ਹੀ ਸੀ। ਅਨੁਭਵ ਇਸ ਨਿਸ਼ਚੇ ਨੂੰ ਮਜ਼ਬੂਤ ਬਣਾਉਂਦੇ ਹਨ ਕਿ ਆਪਣੀ ਮਾਤ-ਭੂਮੀ ਦੇ ਭਲੇ ਲਈ ਦੇਸ਼ ਦੀ ਭੋਂ ਉੱਤੇ ਕੰਮ ਮਹਾਨ ਖ਼ੁਸ਼ੀ ਹੈ ਜਿਸ ਲਈ ਲੋਕ ਜ਼ਿੰਦਗੀ ਅਤੇ ਮੌਤ ਦੇ ਘੋਲ਼ ਵਿੱਚ ਜੂਝੇ। ਬੱਚੇ ਦੇ ਦਿਲ ਦੀਆਂ ਦੁਰਾਡੀਆਂ ਨੁੱਕਰਾਂ ਵਿੱਚ ਅੰਤਹਕਰਣ ਦੀ ਅਵਾਜ਼ ਜਾਗ ਪੈਂਦੀ ਹੈ: ਤੁਸੀਂ ਖਿੜੀ ਧੁੱਪ ਵਿੱਚ ਚੱਲ ਰਹੇ ਹੋ ਅਤੇ ਨੀਲੇ ਅਕਾਸ਼ ਵੱਲ ਵੇਖ ਰਹੇ ਹੋ ਕੇਵਲ ਇਸ ਲਈ ਕਿ ਜਿਨ੍ਹਾਂ ਨੇ ਤੁਹਾਡੇ ਲਈ ਲੋਅ ਅਤੇ ਜੀਵਨ ਕਾਇਮ ਰੱਖਣ ਲਈ ਜਾਨਾਂ ਦਿੱਤੀਆਂ ਉਹ ਸਫੈਦੇ ਅਤੇ ਭੋਜ-ਪੱਤਰ ਅਤੇ ਬਲੂਤ ਦੇ ਰੁੱਖਾਂ ਹੇਠਾਂ ਦੱਬੇ ਹੋਏ ਹਨ।

ਇਹ ਅਵਾਜ਼ ਨੰਨ੍ਹੇ ਲੈਨਿਨਵਾਦੀਆਂ ਨੂੰ ਚੇਤਾ ਕਰਾਉਂਦੀ ਹੈ ਕਿ ਉਹ ਆਪਣੀ ਮਾਤ-ਭੂਮੀ ਦੇ ਭਾਵੀ ਮਾਲਕ ਹਨ। ਵਡੇਰੀਆਂ ਪੀੜ੍ਹੀਆਂ ਵੱਲੋਂ ਸਿਰਜੀਆਂ ਪਦਾਰਥਕ ਅਤੇ ਆਤਮਕ ਕਦਰਾਂ ਦਾ ਮਾਲਕ ਹੋਣ ਦੀ ਭਾਵਨਾ ਬਾਲ਼ਗ ਨਾਗਰਿਕਤਾ ਦੀ ਜੜ੍ਹ ਹੈ। ਓਲਗਾ ਅਤੇ ਮੈਂ ਇਸ ਗੱਲ ਸਬੰਧੀ ਵਿਚਾਰ ਕੀਤਾ ਕਿ ਉਹਨਾਂ ਵੱਲ ਜ਼ਿੰਮੇਵਾਰੀ ਦੇ ਨਾਂ ਉੱਤੇ ਜਿਨ੍ਹਾਂ ਨੇ ਉਹਨਾਂ ਲਈ ਖਿੜੀ ਧੁੱਪ ਅਤੇ ਨੀਲੇ ਅਕਾਸ਼ ਦੇ ਹੱਕ ਦੀ ਰੱਖਿਆ ਕੀਤੀ, ਬੱਚਿਆਂ ਦੇ ਕੰਮ ਵਿੱਚ ਪ੍ਰੇਰਨਾ ਕਿਵੇਂ ਭਰੀ ਜਾਵੇ। ਇੱਕ ਦਿਨ ਬੱਚੇ ਆਪਣੇ ਖੇਤ ਵਿੱਚ ਆਏ: ਉਹਨਾਂ ਅਣਉਪਜਾਊ ਭੋਂ ਦੇ ਨਿੱਕੇ ਟੋਟੇ ਵਿੱਚ ਕੀ ਸੈਨਟਨਰ ਖਾਦ ਲਿਆਉਣੀ ਸੀ ਤਾਂ ਜੋ ਉਸ ਥਾਂ ਕਣਕ ਉੱਗੇ ਜਿੱਥੇ ਹੁਣ ਕੁੱਝ ਨਹੀਂ ਸੀ ਉੱਗਦਾ। ਕੰਮ ਔਖਾ ਅਤੇ ਅਕਾਊ ਸੀ। ਕੰਮ ਸ਼ੁਰੂ ਹੋਣ ਤੋਂ ਪਹਿਲਾਂ ਓਲੀਆ ਨੇ 1943 ਵਿੱਚ ਵੋਲਗਾ ਦੇ ਮਹਾਨ ਯੁੱਧ ਸਮੇਂ ਯੂਕਰੇਨੀ ਕਾਮਸੋਮੋਲ ਦੇ ਮੈਂਬਰ ਮਿਖ਼ਾਈਲ ਪਾਨੀਕਾਕੋ ਦੇ ਸੂਰਮਾ ਕਾਰਨਾਮੇ ਸਬੰਧੀ ਦੱਸਿਆ।

19 ਸਾਲਾਂ ਦਾ ਜਵਾਨ ਇੱਕ ਫ਼ਾਸਿਸਟ ਟੈਂਕ ਦਾ ਰਾਹ ਰੋਕੀ ਖੰਦਕ ਵਿੱਚ ਖੜ੍ਹਾ ਸੀ। ਦੁਸ਼ਮਣ ਦਾ ਟੈਂਕ ਖੰਦਕ ਤੱਕ ਅੱਪੜ ਗਿਆ। ਫ਼ੌਜੀ ਨੇ ਇੱਕ ਵਿਸਫੋਟਕ ਮਿਸ਼ਰਣ ਵਾਲ਼ੀ ਬੋਤਲ ਟੈਂਕ ਉੱਤੇ ਸੁੱਟਣ ਅਤੇ ਉਹਨੂੰ ਉਡਾ ਦੇਣ ਲਈ ਉੱਚੀ ਚੁੱਕੀ। ਉਸ ਛਿਣ ਇੱਕ ਗੋਲ਼ੀ ਲੱਗਣ ਨਾਲ਼ ਉਹਦੇ ਹੱਥ ਵਿੱਚ ਉੱਪਰ ਚੁੱਕੀ ਬੋਤਲ ਫਟ ਗਈ। ਤਰਲ ਪਦਾਰਥ ਫਟ ਗਿਆ ਅਤੇ ਅੱਗ ਉਹਦੇ ਕੱਪੜਿਆਂ ਰਾਹੀਂ ਉਹਦੇ ਮੂੰਹ ਤੱਕ ਆ ਗਈ। ਜਿਊਂਦੀ ਮਸ਼ਾਲ, ਆਪਣੇ ਪਿੱਛੇ ਅੱਗ ਅਤੇ ਧੂੰ ਦੀ ਲੀਕ ਛੱਡਦਾ, ਉਹ ਖ਼ੰਦਕ ਵਿੱਚੋਂ ਬਾਹਰ ਨਿੱਕਲ਼ਿਆ ਅਤੇ ਟੈਂਕ ਦੇ ਨੇੜੇ ਅੱਪੜਿਆ। ਆਪਣੇ ਹੱਥ ਵਿੱਚ ਮਿਖ਼ਾਈਲ ਵਿਸਫੋਟਕ ਪਦਾਰਥ ਦੀ ਅਖ਼ੀਰੀ ਬੋਤਲ ਫੜੀ ਹੋਈ ਸੀ। ਉਹ ਦੁਸ਼ਮਣ ਦੇ ਟੈਂਕ ਦੇ ਉੱਤੇ ਚੜ੍ਹ ਗਿਆ। ਉਹਨੇ ਟੈਂਕ ਦੇ ਟਰਟ ਨੂੰ ਬੋਤਲ ਨਾਲ਼ ਠੋਕਰ ਮਾਰੀ, ਉਹਨੂੰ ਅੱਗ ਲੱਗ ਗਈ ਅਤੇ ਉਹ ਇੱਕ ਪਾਸੇ ਮੁੜ ਗਿਆ। ਟੈਂਕ ਦੇ ਫਟਣ ਤੋਂ ਪਹਿਲਾਂ ਅਖ਼ੀਰੀ ਛਿਣ ਮਿਖਾਈਲ

ਛਾਤੀ ਤਾਣ ਕੇ ਖੜਾ ਹੋਇਆ, ਆਪਣੀ ਲਟ–ਲਟ ਕਰਦੀ ਬਾਂਹ ਉਲਾਰੀ ਅਤੇ ਜ਼ੋਰ ਨਾਲ਼ ਬੋਲਿਆ। ਫ਼ੌਜੀਆਂ ਨੇ ਉਹਦਾ ਜੰਗੀ ਨਾਹਰਾ ਸੁਣ ਲਿਆ, ਉਹ ਖੰਦਕਾਂ ਵਿੱਚੋਂ ਬਾਹਰ ਨਿੱਕਲ਼ ਆਏ, ਦੁਸ਼ਮਣ ਦਾ ਹੂੰਝਾ ਫੇਰ ਦਿੱਤਾ ਅਤੇ ਸੜਕ ਉੱਤੇ ਕਬਜ਼ਾ ਕਰ ਲਿਆ।

ਬੱਚੇ ਕਹਾਣੀ ਤੋਂ ਪ੍ਰਭਾਵਤ ਹੋਏ। ਉਸ ਛਿਣ ਸੂਰਮਾ ਉਹਨਾਂ ਦੇ ਕੋਲ਼ ਖੜਾ ਕਹਿ ਰਿਹਾ ਜਾਪਦਾ ਸੀ: "ਮੈਂ ਆਪਣੀ ਪਵਿੱਤਰ ਮਾਤ–ਭੂਮੀ ਦੇ ਅਜਿਹੇ ਹੀ ਟੋਟੇ ਲਈ ਆਪਣੀ ਜਾਨ ਦਿੱਤੀ। ਕੋਈ ਇਸ ਗੱਲ ਵੱਲੋਂ ਅਵੇਸਲਾ ਕਿਵੇਂ ਰਹਿ ਸਕਦਾ ਹੈ ਕਿ ਇਸ ਉੱਤੇ ਕਣਕ ਉੱਗਦੀ ਹੈ ਜਾਂ ਭੱਖੜਾ?" ਉਸ ਛਿਣ ਅੰਤਹਕਰਣ ਦੀ ਅਵਾਜ਼ ਕਹਿ ਰਹੀ ਜਾਪਦੀ ਸੀ: ਮੈਂ ਕਿਸੇ ਹਾਲਤ ਵਿੱਚ ਵੀ ਅਵੇਸਲਾ ਨਹੀਂ ਰਹਿਣਾ ਚਾਹੀਦਾ।

ਮੇਰਾ ਇਹ ਵਿਚਾਰ ਨਹੀਂ ਕਿ ਜਦੋਂ ਕਦੀ ਉਹ ਕੰਮ ਕਰਨ ਲਈ ਚੱਲਣ ਬੱਚਿਆਂ ਨੂੰ ਸੂਰਮਾ ਕਾਰਨਾਮਿਆਂ ਦੀ ਕਹਾਣੀ ਸੁਣਾਈ ਜਾਵੇ। ਬੱਚੇ ਦੇ ਮਨ ਵਿੱਚ ਇਹ ਵਿਚਾਰ ਨਹੀਂ ਪਾਉਣਾ ਚਾਹੀਦਾ ਕਿ ਜੇ ਉਹ ਸੁਸਤ ਹੈ ਅਤੇ ਉਸ ਤਰ੍ਹਾਂ ਕੰਮ ਨਹੀਂ ਕਰਦਾ ਜਿਵੇਂ ਉਹਨੂੰ ਕਰਨਾ ਚਾਹੀਦਾ ਹੈ, ਉਹ ਆਪਣੀ ਮਾਤ–ਭੂਮੀ ਵੱਲ ਆਪਣੀ ਜ਼ਿੰਮੇਵਾਰੀ ਪੂਰੀ ਨਹੀਂ ਕਰ ਰਿਹਾ। ਜ਼ਿੰਮੇਵਾਰੀ ਦੀ ਭਾਵਨਾ ਪਵਿੱਤਰ ਭਾਵਨਾ ਹੈ ਅਤੇ ਬੱਚੇ ਨੂੰ ਇਹ ਆਪਣੇ ਦਿਲ ਵਿੱਚ ਸਾਂਭ ਕੇ ਰੱਖਣੀ ਚਾਹੀਦੀ ਹੈ। ਇਹਦੇ ਨਾਲ਼ ਹੀ ਨਾਲ਼ ਇਹ ਲਾਜ਼ਮੀ ਹੈ ਕਿ ਬੱਚੇ ਦੇ ਮਨ ਵਿੱਚ ਨਾਗਰਿਕਤਾ ਦੇ ਪਹਿਲੇ ਸੰਕਲਪ ਜਗਾਉਂਦੇ ਹੋਏ ਸੂਰਮਾ ਕਾਰਨਾਮੇ ਉਹਨੂੰ ਸਿਖਾਉਣ ਕਿ ਜਿਊਣਾ ਕਿਵੇਂ ਹੈ। ਮੈਂ ਓਲੀਆ ਨੂੰ ਕਿਹਾ ਕਿ ਉਹ ਉਹਨਾਂ ਨੂੰ ਮਿਖਾਈਲ ਪਾਨੀਕਾਕੋ ਦੀ ਕਹਾਣੀ ਇਹਦੇ ਅਤੇ ਆਉਂਦੇ ਕੰਮ ਵਿਚਕਾਰ ਕਿਸੇ ਸਬੰਧ ਤੋਂ ਬਿਨਾਂ, ਕਿਸੇ ਤਰ੍ਹਾਂ ਦੇ ਉਪਦੇਸ਼ਾਂ ਤੋਂ ਬਿਨਾਂ ਸੁਣਾਵੇ ਤਾਂ ਜੋ ਬੱਚਾ ਭੋਂ ਦੇ ਇਸ ਨਿੱਕੇ ਟੋਟੇ ਨੂੰ ਇੱਕ ਨਾਗਰਿਕ ਵਜੋਂ ਵੇਖੇ।

## ਬੱਚੇ ਨੰਨ੍ਹੇ ਲੈਨਿਨਵਾਦੀਆਂ ਦੀ ਸੰਸਥਾ ਵਿੱਚ ਸ਼ਾਮਲ ਹੁੰਦੇ ਹਨ।

1955 ਦੀ ਬਸੰਤ ਵਿੱਚ, ਤੀਜੀ ਸ਼੍ਰੇਣੀ ਖ਼ਤਮ ਹੋਣ ਤੋਂ ਥੋੜ੍ਹਾ ਪਹਿਲਾਂ ਬੱਚੇ ਵ. ਇ. ਲੈਨਿਨ ਨੰਨ੍ਹੇ ਪਾਉਨੀਅਰ ਸੰਸਥਾ ਵਿੱਚ ਸ਼ਾਮਲ ਹੋਏ। ਕਾਮਸੋਮੋਲ ਕਮੇਟੀ ਨੇ ਓਲੀਆ ਨੂੰ ਉਹਨਾਂ ਦਾ ਆਗੂ ਥਾਪਿਆ। ਉਸ ਸਮੇਂ ਉਹ ਅੱਠਵੀ ਸ਼੍ਰੇਣੀ ਵਿੱਚ ਪੜ੍ਹਦੀ ਸੀ।

ਜ਼ੋਇਆ ਕਾਸਮੋਦੇਮੇਯਾਨਸਕਾਯਾ ਨੰਨ੍ਹੇ ਪਾਉਨੀਅਰ ਦਸਤੇ ਦੀ ਗੰਭੀਰ ਇਕਤ੍ਰਤਾ 22 ਅਪ੍ਰੈਲ, ਲੈਨਿਨ ਦੇ ਜਨਮ ਦਿਨ ਨੂੰ ਹੁੰਦੀ ਸੀ। ਉਸ ਦਿਨ ਤੋਂ ਬਹੁਤ ਪਹਿਲਾਂ ਓਲੀਆ ਅਤੇ ਉਹਦੇ ਸਾਥੀਆਂ ਨੇ ਬੱਚਿਆਂ ਨੂੰ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ।ਅੱਠਵੀਂ ਸ਼੍ਰੇਣੀ ਵਾਲ਼ਿਆਂ ਨੇ ਬੱਚਿਆਂ ਨੂੰ ਲੈਨਿਨੀ ਪਾਰਟੀ, ਕਾਮਸੋਮੋਲ ਅਤੇ ਨੰਨ੍ਹੇ ਪਾਉਨੀਅਰ ਜੱਥੇਬੰਦੀ ਦੇ ਸੂਰਮਾ ਕਾਰਨਾਮਿਆਂ ਸਬੰਧੀ ਦੱਸਿਆ।

ਓਲੀਆ ਨੇ ਉਹਨਾਂ ਨੂੰ ਕਿਹਾ, "ਤੁਹਾਡੇ ਦਸਤੇ ਨੂੰ ਉਸ ਬੰਦੇ ਦਾ ਨਾਂ ਦਿੱਤਾ ਜਾਵੇ ਜਿਸਦੇ ਕਾਰਨਾਮੇ ਤੁਹਾਨੂੰ ਸਭ ਤੋਂ ਵੱਧ ਪ੍ਰੇਰਨਾ ਦੇਂਦੇ ਹਨ," ਅਤੇ ਬੱਚਿਆਂ ਨੇ ਸਰਬ-ਸੰਮਤੀ ਨਾਲ਼ ਨਿਰਣਾ ਕੀਤਾ ਕਿ ਉਹਨਾਂ ਦੇ ਦਸਤੇ ਦਾ ਨਾਂ ਸਟਾਲਿਨਗਰਾਦ ਦੇ ਸੂਰਮੇ ਮਿਖਾਈਲ ਪਾਨੀਕਾਕੋ ਦੇ ਨਾਂ ਉੱਤੇ ਰੱਖਿਆ ਜਾਵੇਗਾ। ਸਾਡੇ ਦਸਤੇ ਦਾ ਮਾਟੋ ਸੀ "ਲੈਨਿਨ ਵਾਂਗ ਘੋਲ਼ ਕਰੋ ਅਤੇ ਜਿੱਤੋ"। ਆਪਣੇ ਪ੍ਰਕਿਰਤਕ ਆਲ਼ੇ-ਦੁਆਲ਼ੇ ਨੂੰ ਚੰਗੇਰਾ ਬਣਾਉਣ ਦੇ ਸਾਡੇ ਘੋਲ਼ ਕਾਰਨ ਸਾਡਾ ਚਿੰਨ੍ਹ ਬਲੂਤ ਦੇ ਪੱਤੇ ਅਤੇ ਫਲ਼ ਸਨ।

ਨਾ ਕੇਵਲ ਬੱਚੇ ਨੰਨ੍ਹੇ ਪਾਉਨੀਅਰਾਂ ਦੀ ਇਕੱਤ੍ਰਤਾ ਵਿੱਚ ਆਏ ਸਗੋਂ ਮਾਤਾ-ਪਿਤਾ, ਮਹਾਨ ਅਕਤੂਬਰ ਸੋਸ਼ਲਿਸਟ ਇਨਕਲਾਬ ਵਿੱਚ ਹਿਸਾ ਲੈਣ ਵਾਲ਼ੇ, ਛਾਪਾਮਾਰ ਲਹਿਰ ਅਤੇ ਖ਼ਾਨਾਜੰਗੀ ਦੇ ਸੂਰਮੇ, ਪਹਿਲੇ ਕਾਮਸੋਮੋਲ ਮੈਂਬਰ ਜਿਨ੍ਹਾਂ 1919 ਵਿੱਚ ਸਾਡੇ ਪਿੰਡ ਵਿੱਚ ਕਾਮਸੋਮੋਲ ਦਾ ਪਹਿਲਾਂ ਦਸਤਾ ਖੜਾ ਕੀਤਾ ਸੀ, ਵੀ ਆਏ।

ਇਕੱਤ੍ਰਤਾ ਇਕ ਵੱਡੇ ਹਰੇ ਮੈਦਾਨ ਵਿੱਚ ਹੋਈ। ਅੱਠਵੀਂ ਸ਼੍ਰੇਣੀ ਦਾ ਨੰਨ੍ਹੇ ਪਾਉਨੀਅਰ ਦਸਤਾ ਤੀਜੀ ਸ਼੍ਰੇਣੀ ਵਾਲ਼ਿਆਂ, ਭਾਵੀ ਨੰਨ੍ਹੇ ਲੈਨਿਨਵਾਦੀਆਂ ਦੇ ਸਾਹਮਣੇ ਖੜਾ ਸੀ। ਅੱਠਵੀਂ ਸ਼੍ਰੇਣੀ ਦੇ ਦਸਤੇ ਦੀ ਪ੍ਰੀਸ਼ਦ ਦੇ ਨੇਤਾ ਨੇ ਕਿਹਾ ਕਿ ਉਸ ਦਿਨ ਉਹਨਾਂ ਦਾ ਦਸਤਾ ਆਪਣਾ ਕੰਮ ਬੰਦ ਕਰ ਦੇਵੇਗਾ ਅਤੇ ਮਸ਼ਾਲ ਤੀਜੀ ਸ਼੍ਰੇਣੀ ਨੇ ਨੰਨ੍ਹੇ ਲੈਨਿਨਵਾਦੀਆਂ ਦੇ ਹੱਥ ਦੇ ਦੇਵੇਗਾ।*

ਬੱਚਿਆਂ ਨੂੰ ਉਹਨਾਂ ਦੇ ਲਾਲ ਰੁਮਾਲ ਦੇਣ ਦੀ ਗੰਭੀਰ ਘੜੀ ਆ ਗਈ। ਸਾਡੇ ਸਕੂਲ ਦੀਆਂ ਪ੍ਰੰਪਰਾਵਾਂ ਅਨੁਸਾਰ ਜਿਹੜਾ ਪਾਉਨੀਅਰ ਦਸਤਾ ਆਪਣੀ ਸਰਗਰਮੀ ਖ਼ਤਮ ਕਰ ਰਿਹਾ ਹੁੰਦਾ ਉਹ ਆਪਣੇ ਨੰਨ੍ਹੇ ਪਾਉਨੀਅਰ ਰੁਮਾਲ ਅਕਤੂਬਰੀਏ ਬੱਚਿਆਂ ਨੂੰ ਦੇਂਦਾ ਜਿਹੜੇ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋ ਰਹੇ ਸਨ। ਸੋ ਮੁੰਡਿਆਂ ਅਤੇ ਕੁੜੀਆਂ ਨੇ ਆਪਣੇ ਰੁਮਾਲ ਲਾਹੇ ਅਤੇ ਆਪਣੇ ਨਿੱਕੇ ਮਿੱਤਰਾਂ ਨੂੰ ਦਿੱਤੇ। ਅੱਠਵੀਂ ਅਤੇ ਤੀਜੀ ਸ਼੍ਰੇਣੀ ਦੇ ਵਿਦਿਆਰਥੀਆਂ ਵਿੱਚ ਭੈਣਾਂ ਅਤੇ ਭਰਾ ਸਨ ਅਤੇ ਵਡੇਰਿਆਂ ਨੇ ਛੁਟੇਰਿਆਂ ਨੂੰ ਆਪਣੇ ਰੁਮਾਲ ਪਰਿਵਾਰ ਦੇ ਸਭ ਤੋਂ ਪਿਆਰੇ ਵਿਰਸੇ ਵਜੋਂ ਦਿੱਤੇ। ਲਾਲ ਰੁਮਾਲ ਲੈਂਦੇ ਹੋਏ ਬੱਚਿਆਂ ਨੇ ਨੰਨ੍ਹੇ ਲੈਨਿਨਵਾਦੀਆਂ ਦੀ ਗੰਭੀਰ ਸੌਂਹ ਚੁੱਕੀ। ਉਹ ਮਿਖ਼ਾਈਲ ਪਾਨੀਕਾਕੋ ਜਿਹੇ ਦ੍ਰਿੜ੍ਹ ਅਤੇ ਦਲੇਰ ਦੇਸ਼-ਭਗਤ ਬਣਨ ਅਤੇ ਆਪਣੇ ਮਾਟੋ "ਲੈਨਿਨ ਵਾਂਗ ਘੋਲ਼ ਕਰੋ ਅਤੇ ਜਿੱਤੋ" ਉੱਤੇ ਪੂਰਾ ਉਤਰਨ ਦਾ ਪ੍ਰਣ ਕੀਤਾ। ਉਹਨਾਂ ਦੇ ਨੰਨ੍ਹੇ ਪਾਉਨੀਅਰਾਂ ਵਿੱਚ ਸ਼ਾਮਲ ਹੋਣ ਦੇ ਚਿੰਨ੍ਹ ਵਜੋਂ ਹਰ ਬੱਚੇ ਨੂੰ ਇੱਕ ਸ਼ੁਗਾਤ ਮਿਲ਼ੀ—ਕਿਸੇ ਉੱਘੇ ਵਿਅਕਤੀ ਦੇ ਕੰਮ ਅਤੇ ਜੀਵਨ ਸਬੰਧੀ ਪੁਸਤਕ।

ਇਕੱਤ੍ਰਤਾ ਦੀ ਯਾਦ ਸਦਾ ਮੇਰੇ ਵਿਦਿਆਰਥੀਆਂ ਦੇ ਮਨ ਵਿੱਚ ਸੱਜਰੀ ਰਹੀ। ਇਸ ਰਸਮ ਵਿੱਚ ਮੁੱਖ ਗੱਲ ਇਹ ਹੈ ਕਿ ਲਾਲ ਰੁਮਾਲ ਨੰਨ੍ਹੇ ਲੈਨਿਨਵਾਦੀਆਂ ਨੂੰ ਪੀੜ੍ਹੀ-

---

** ਕਿਉਂਕਿ ਉਹ ਪੰਦਰਾਂ ਵਰ੍ਹਿਆਂ ਦੀ ਉਮਰ ਨੂੰ ਅੱਪੜ ਗਏ ਸਨ, ਜਿਹੜੀ ਨੰਨ੍ਹੇ ਪਾਉਨੀਅਰ ਜੱਥੇਬੰਦੀ ਦੀ ਮੈਂਬਰੀ ਦਾ ਅਖ਼ੀਰੀ ਹੱਦ ਹੈ। ਇਸ ਤੋਂ ਪਿੱਛੋਂ ਬੱਚੇ ਨੌਜਵਾਨ ਕਮਿਊਨਿਸਟ ਲੀਗ ਦੇ ਮੈਂਬਰ ਬਣਦੇ ਹਨ। —**ਅਨੁ:***

ਪੀੜ੍ਹੀ ਦਿੱਤੇ ਜਾਣ। ਲਾਲ ਰੁਮਾਲ ਇਨਕਲਾਬੀ ਘੋਲ਼ ਦਾ ਚਿੰਨ੍ਹ ਹੈ ਅਤੇ ਇਹਨੂੰ ਧਿਆਨ ਨਾਲ਼ ਸਾਂਭ ਕੇ ਰੱਖਣਾ ਚਾਹੀਦਾ ਹੈ।

## ਲੈਨਿਨ ਵਾਂਗ ਘੋਲ਼ ਕਰੋ ਅਤੇ ਜਿੱਤੋ

ਲੈਨਿਨ ਨੇ ਸਿਖਾਇਆ ਕਿ ਕਮਿਊਨਿਜ਼ਮ ਲਈ ਘੋਲ਼ ਨਿੱਤ ਦਾ ਮਾਮਲਾ ਹੈ। ਓਲੀਆ ਨੇ ਅਤੇ ਮੈਂ ਇਸ ਸਬੰਧੀ ਵਿਚਾਰ ਕੀਤੀ ਕਿ ਜੋ ਕੁੱਝ ਉਹਨਾਂ ਦੇ ਆਲ਼ੇ–ਦੁਆਲ਼ੇ ਵਾਪਰ ਰਿਹਾ ਹੈ ਉਸ ਵਿੱਚ ਬੱਚਿਆਂ ਦੀ ਡੂੰਘੀ ਰੌਚਕਤਾ ਕਿਵੇਂ ਜਗਾਈ ਜਾਵੇ, ਉਹਨਾਂ ਵਿੱਚ ਜਨਤਾ ਦੀ ਮਾਲਕੀ ਵਾਲ਼ੀਆਂ ਪਦਾਰਥਕ ਕਦਰਾਂ ਲਈ ਫ਼ਿਕਰਮੰਦੀ ਕਿਵੇਂ ਪੈਦਾ ਕੀਤੀ ਜਾਵੇ। ਬੱਚਿਆਂ ਨੇ ਸਕੂਲ ਦੇ ਨੇੜੇ ਦੀ ਰੱਖ ਨੂੰ ਨਿਗਾਹ ਵਿੱਚ ਰੱਖਣਾ ਸ਼ੁਰੂ ਕਰ ਦਿੱਤਾ। ਉਹ ਰੱਖ ਵਿੱਚ ਚੱਲੇ, ਫਿਰੇ ਅਤੇ ਵੇਖਿਆ ਕਿ ਕਿਸੇ ਨੇ ਕੁੱਝ ਰੁੱਖਾਂ ਦੁਆਲ਼ੇ ਛਾਲ਼ ਵਿੱਚ ਇੱਕ ਚੱਕਰ ਕੱਟ ਦਿੱਤਾ ਹੈ। ਇਹ ਸਪੱਸ਼ਟ ਕਿ ਕਿਸੇ ਦੀ ਇੱਛਾ ਸੀ ਕਿ ਰੁੱਖ ਸੁਕ ਜਾਣ ਤਾਂ ਜੋ ਉਹਨਾਂ ਨੂੰ ਕੱਟਣ ਲਈ ਕਾਰਨ ਲੱਭ ਸਕੇ; ਜੇ ਰੁੱਖ ਸੁੱਕ ਜਾਣ ਤਾਂ ਉਹਨਾਂ ਨੂੰ ਖੜਾ ਕਿਉਂ ਰਹਿਣ ਦਿੱਤਾ ਜਾਵੇ ? ਬੱਚਿਆਂ ਨੂੰ ਗ਼ੁੱਸਾ ਆਇਆ: ਅਜਿਹਾ ਕਿਵੇਂ ਹੋਇਆ ? ਅਸੀਂ ਰੁੱਖ ਲਾਉਂਦੇ ਅਤੇ ਉਹਨਾਂ ਦੀ ਸਾਂਭ ਕਰਦੇ ਹਾਂ ਅਤੇ ਕੋਈ ਉਹਨਾਂ ਨੂੰ ਤਬਾਹ ਕਰਨਾ ਚਾਹੁੰਦਾ ਹੈ ? ਇਹ ਪਤਾ ਕਰਨਾ ਉਹਨਾਂ ਲਈ ਲਾਜ਼ਮੀ ਸੀ ਕਿ ਅਜਿਹਾ ਕਿਸਨੇ ਕੀਤਾ ਹੈ।

ਉਸ ਦਿਨ ਤੋਂ ਪ੍ਰਕਿਰਤੀ ਦੇ ਨਿੱਕੇ ਰਖਵਾਲਿਆਂ ਦੇ ਛਾਪੇ ਸ਼ੁਰੂ ਹੋ ਗਏ। ਸ਼ਾਮ ਨੂੰ ਉਹ ਰੱਖ ਵਿੱਚ ਜਾਂਦੇ ਅਤੇ ਦੋਸ਼ੀਆਂ ਨੂੰ ਉਡੀਕਦੇ। ਕਈ ਦਿਨ ਪਿੱਛੋਂ ਉਹ ਰੰਗੇ–ਹੱਥੀਂ ਫੜੇ ਗਏ—ਦੋ ਕਿਸਾਨ ਆਰਾ ਲੈ ਕੇ ਰੁੱਖ ਵੱਢਣ ਆਏ। ਬੱਚਿਆਂ ਨੇ ਪੰਚਾਇਤੀ ਫ਼ਾਰਮ ਦੇ ਪ੍ਰਬੰਧਕਾਂ ਨੂੰ ਉਹਨਾਂ ਲੋਕਾਂ ਸਬੰਧੀ ਦੱਸਿਆ ਜਿਹੜੇ ਰੁੱਖਾਂ ਨੂੰ ਤਬਾਹ ਕਰ ਰਹੇ ਸਨ। ਅਪਰਾਧੀਆਂ ਨੂੰ ਹਰ ਉਸ ਇੱਕ ਰੁੱਖ ਲਈ, ਜਿਹੜਾ ਉਹਨਾਂ ਤਬਾਹ ਕੀਤਾ ਸੀ, ਦਸ ਰੁੱਖ ਲਾਉਣ ਲਈ ਕਿਹਾ ਗਿਆ। ਬੱਚੇ ਖ਼ੁਸ ਸਨ: ਇਨਸਾਫ਼ ਦੀ ਜਿੱਤ ਹੋਈ ਸੀ। ਸੁਯੋਗ ਸਦਾਚਾਰਕ ਵਿੱਦਿਆ ਲਈ ਇਹ ਗੱਲ ਵਿਗੋਚੇ ਵਾਲ਼ੀ ਹੈ। ਜਦੋਂ ਨੰਨ੍ਹੇ ਲੈਨਿਨਵਾਦੀ ਇਨਸਾਫ਼ ਹੋਇਆ ਵੇਖਦੇ ਹਨ ਤਾਂ ਕਮਿਊਨਿਸਟ ਆਸ਼ਿਆਂ ਲਈ ਘੋਲ਼ ਉੱਚ ਭਾਵਨਾਵਾਂ ਦਾ ਸੋਮਾ ਬਣ ਜਾਂਦਾ ਹੈ। ਜਿੱਤ ਉਹਨਾਂ ਨੂੰ ਪ੍ਰੇਰਨਾ ਦੇਂਦੀ ਹੈ ਅਤੇ ਉਹਨਾਂ ਨੂੰ ਔਕੜਾਂ ਉੱਤੇ ਕਾਬੂ ਪਾਉਣ ਲਈ ਲੋੜੀਂਦਾ ਨਵਾਂ ਬਲ ਦੇਂਦੀ ਹੈ।

ਨੰਨ੍ਹੇ ਪ੍ਰਕਿਰਤੀ–ਰੱਖਿਅਕ ਇੱਕ ਰੌਚਕ ਖੇਡ ਵਿੱਚ ਮਸਤ ਹੋ ਗਏ, ਜਿਸਦਾ ਅਧਾਰ ਸੁਹੱਪਣ ਅਤੇ ਉੱਦਮ ਸੀ। ਆਪਣੇ ਇੱਕ ਛਾਪੇ ਸਮੇਂ ਨੰਨ੍ਹੇ ਪਾਉਨੀਅਰਾਂ ਨੇ ਵੇਖਿਆ ਕਿ ਕੁੱਝ ਕਿਸਾਨਾਂ ਦੇ ਵਿਹੜਿਆਂ ਵਿੱਚ ਝਾੜ–ਬੂਟ ਉੱਗਿਆ ਹੋਇਆ ਹੈ। ਬੱਚੇ ਇਹਨਾਂ ਕਿਸਾਨਾਂ ਲਈ ਸਿਉ ਦੇ ਨਿੱਕੇ ਬੂਟੇ ਲਿਆਏ ਅਤੇ ਸਲਾਹ ਦਿੱਤੀ ਕਿ ਉਹ ਝਾੜ–ਬੂਟ ਪੁੱਟ ਦੇਣ ਅਤੇ ਫਲ਼ਾਂ ਦੇ ਬੂਟੇ ਲਾਉਣਾ। ਤਿੰਨ ਕਿਸਾਨ ਇਹ ਕੰਮ ਕਰਨ ਲਈ ਬਹੁਤ ਆਲਸੀ ਸਨ। ਨੰਨ੍ਹੇ ਪਾਉਨੀਅਰਾਂ ਨੇ "ਪ੍ਰਕਿਰਤੀ ਦੇ ਨਿੱਕੇ ਰੱਖਿਅਕਾਂ ਵੱਲੋਂ ਖ਼ਤ" ਲਿਖੇ ਜਿਨ੍ਹਾਂ ਵਿੱਚ ਇਹਨਾਂ

ਲਾਪਰਵਾਹ ਲੋਕਾਂ ਅੱਗੇ ਬੇਨਤੀ ਕੀਤੀ ਗਈ ਸੀ: "ਸਾਡੇ ਲਈ, ਪ੍ਰਕਿਰਤੀ ਦੇ ਨੰਨ੍ਹੇ ਰੱਖਿਅਕਾਂ ਲਈ ਤੁਹਾਡੇ ਵਿਹੜੇ ਵਿੱਚ ਝਾੜ-ਬੂਟ ਵੇਖਣਾ ਬੜਾ ਔਖਾ ਹੈ। ਹੋ ਸਕਦਾ ਹੈ ਕਿ ਤੁਹਾਡੀ ਭੱਖੜੇ ਦੀ ਝਿੜੀ ਵਿੱਚ ਛੇਤੀ ਹੀ ਬਘਿਆੜ ਆ ਜਾਣ। ਤੁਸੀਂ ਇਸ ਗੰਦ-ਮੰਦ ਵਿਚਕਾਰ ਕਿਵੇਂ ਰਹਿੰਦੇ ਹੋ ? ਅਸਾਂ ਤੁਹਾਡੇ ਘਰ ਦੇ ਕੋਲ਼ ਪੰਜ ਨਿੱਕੇ ਬੂਟੇ ਅਤੇ ਤਿੰਨ ਅੰਗੂਰ ਦੀਆਂ ਵੇਲਾਂ ਰੱਖੀਆਂ ਹਨ। ਇਹ ਲਾਜ਼ਮੀ ਹੈ ਕਿ ਬੂਟੇ ਕੱਲ੍ਹ ਤੱਕ ਲਾ ਦਿੱਤੇ ਜਾਣ। ਉਹਨਾਂ ਨੂੰ ਲਾ ਦਿਓ ਅਤੇ ਚੰਗੀ ਤਰ੍ਹਾਂ ਪਾਣੀ ਦਿਓ ਅਤੇ ਜੇ ਤੁਸੀਂ ਇੰਨੇ ਆਲਸੀ ਹੋਏ ਕਿ ਇਹ ਕੰਮ ਨਾ ਕਰੋ ਤਾਂ ਅਸੀਂ ਆਵਾਂਗੇ ਅਤੇ ਟੋਏ ਪੁੱਟਾਂਗੇ, ਝਾੜ-ਬੂਟ ਪੁੱਟ ਦਿਆਂਗੇ ਅਤੇ ਰੁੱਖ ਲਾ ਦਿਆਂਗਾ। ਫਲ਼ਾਂ ਦਾ ਬਾਗ਼ ਲੱਗ ਜਾਵੇਗਾ, ਪਰ ਇਹ ਤੁਹਾਡਾ ਨਹੀਂ ਹੋਵੇਗਾ—ਇਹ ਨੰਨ੍ਹੇ ਪਾਉਨੀਅਰਾਂ ਦੀ ਮਾਲਕੀ ਹੋਵੇਗਾ।"

ਰੁੱਕੇ ਬੜੇ ਮੌਲਿਕ ਢੰਗ ਨਾਲ਼ ਪੁਚਾਏ ਗਏ: ਉਹ ਖੁੱਲ੍ਹੀ ਬਾਰੀ ਵਿੱਚੋਂ ਮੇਜ਼ ਉੱਤੇ ਸੁੱਟੇ ਗਏ। ਸ਼ਾਮ ਨੂੰ ਤਾਂ ਜੋ ਕੋਈ ਬੂਟੇ ਲਿਆਏ ਜਾਂਦੇ ਨਾ ਵੇਖੇ। ਇਹ ਇੱਕ ਅਜਿਹੀ ਖੇਡ ਸੀ ਜਿਸਨੂੰ ਬੱਚੇ ਪਸੰਦ ਕਰਦੇ। ਉਹਨਾਂ ਬੇਸਬਰੀ ਨਾਲ਼ ਅਗਲਾ ਦਿਨ ਚੜ੍ਹਨ ਦੀ ਉਡੀਕ ਕੀਤੀ। ਉਹ ਸਕੂਲੋਂ ਵਿਹਲੇ ਹੋਕੇ ਸੜਕਾਂ ਉੱਤੇ ਟੁਰ ਪਏ ਅਤੇ ਵਿਹੜਿਆ ਨੂੰ ਪਛਾਣ ਨਾ ਸਕੇ: ਝਾੜ-ਬੂਟ ਦੀ ਥਾਂ ਫਲ਼ਾਂ ਦੇ ਬੂਟੇ ਲਾ ਦਿੱਤੇ ਗਏ ਸਨ।... ਖ਼ਬਰ ਛੇਤੀ ਹੀ ਸਾਰੇ ਸਕੂਲ ਵਿੱਚ ਫੈਲ ਗਈ। ਸਾਡੇ ਦਸਤੇ ਨੇ ਨੰਨ੍ਹੇ ਪਾਉਨੀਅਰਾਂ ਦੇ ਅੰਦਰ ਨੰਨ੍ਹੇ ਪ੍ਰਕਿਰਤੀ-ਰਾਖਿਆਂ ਦੀਆਂ ਹੋਰ ਟੋਲੀਆਂ ਜੱਥੇਬੰਦ ਕਰਨੀਆਂ ਸ਼ੁਰੂ ਕਰ ਦਿੱਤੀਆਂ। ਪੰਚਾਇਤੀ ਫ਼ਾਰਮ ਦੇ ਪ੍ਰਬੰਧਕਾਂ ਨੇ ਵਡੇਰੀ ਉਮਰ ਦੇ ਪਾਉਨੀਅਰਾਂ ਨਾਲ਼ ਸੰਪਰਕ ਪੈਦਾ ਕੀਤਾ ਅਤੇ ਬੇਨਤੀ ਕੀਤੀ ਕਿ ਉਹ ਤੂਤ ਦੇ ਰੁੱਖ ਨੂੰ ਆਪਣੀ ਰੱਖਿਆ ਹੇਠ ਲੈ ਲੈਣ: ਕੁੱਝ ਪੰਚਾਇਤੀ ਕਿਸਾਨ ਟਹਿਣੀਆਂ ਬੇਰਹਿਮੀ ਨਾਲ਼ ਤੋੜਦੇ ਰਹੇ ਸਨ। ਪਾਉਨੀਅਰਾਂ ਨੇ ਕਈ ਛਾਪੇ ਮਾਰੇ ਅਤੇ ਟਹਿਣੀਆਂ ਤੋੜਨਾ ਬੰਦ ਹੋ ਗਿਆ।

ਹੁਨਾਲ਼ ਦੇ ਦੌਰਾਨ ਦਸਤੇ ਨੇ ਦੋਗਲੇ ਬੀਆਂ ਦੀ ਪ੍ਰਯੋਗਸ਼ਾਲਾ ਵਿੱਚ ਅਨੁਭਵਾਂ ਲਈ ਕਣਕ ਦੇ ਚੁਣੇ ਹੋਏ ਵੀਹ ਕਿਲੋਗਰਾਮ ਬੀਅ ਤਿਆਰ ਕਰਨ ਦੀ ਜ਼ਿੰਮੇਵਾਰੀ ਲਈ। ਬੱਚਿਆਂ ਨੇ ਸਭ ਤੋਂ ਚੰਗੇ ਸਿੱਟੇ ਚੁਣੇ, ਸਕੂਲ ਦੀਆਂ ਇਮਾਰਤਾਂ ਵਿੱਚੋਂ ਇੱਕ ਵਿੱਚ ਉਹਨਾਂ ਨੂੰ ਸਿਆਲ਼ ਵਿੱਚ ਸਾਂਭ ਕੇ ਰੱਖਣ ਲਈ ਥਾਂ ਚੁਣੀ ਅਤੇ ਬਸੰਤ ਰੁੱਤੇ ਉਹਨਾਂ ਅਨਾਜ ਛੱਟਿਆ ਅਤੇ ਦਾਣੇ ਖੇਤੀ ਮਾਹਰ ਨੂੰ ਦੇ ਦਿੱਤੇ। ਇਸ ਕੰਮ ਵਿੱਚ ਇੰਨੀ ਫ਼ਿਕਰਮੰਦੀ ਅਤੇ ਉਤੇਜਨਾ ਲੱਗੀ ਸੀ ਕਿ ਜਦੋਂ ਬਿਜਾਈ ਸ਼ੁਰੂ ਹੋਈ ਤਾਂ ਬੱਚੇ, ਜਿਹੜੇ ਉਸ ਸਮੇਂ ਚੌਥੀ ਸ਼੍ਰੇਣੀ ਵਿੱਚ ਸਨ, ਆਪਣੀਆਂ ਅੱਖਾਂ ਨਾਲ਼ ਵੇਖਣ ਲਈ ਕਿ ਉਹਨਾਂ ਦਾ ਅਨਾਜ ਕਿਵੇਂ ਬੀਜਿਆ ਜਾ ਰਿਹਾ ਹੈ, ਖੇਤਾਂ ਵਿੱਚ ਗਏ। ਜਦੋਂ ਸੂਏ ਨਿੱਕਲ਼ੇ ਤਾਂ ਬੱਚੇ ਇੱਕ ਵਾਰ ਫਿਰ ਖੇਤਾਂ ਵੱਲ ਗਏ। ਵਾਢੀ ਸਮੇਂ ਬੱਚਿਆਂ ਨੇ ਆਪਣੇ ਸਕੂਲ ਦੇ ਵਡੇਰੇ ਸਾਥੀਆਂ ਦੀ ਬੋਹਲ਼ ਇਕੱਠਾ ਕਰਨ ਵਿੱਚ ਸਹਾਇਤਾ ਕਰਨ ਦਾ ਨਿਰਣਾ ਕੀਤਾ। ਜਦੋਂ ਉਹਨਾਂ ਆਪਣੀ ਸ਼ਕਤੀ ਦਾ ਇੱਕ ਹਿੱਸਾ ਹੋਰਨਾਂ ਲਈ ਦਿੱਤਾ ਅਤੇ ਆਪਣੇ ਆਲ਼ੇ-ਦੁਆਲ਼ੇ ਵਾਪਰਦੀ ਹਰ ਗੱਲ ਲਈ ਵਧੇਰੇ ਗ੍ਰਾਹੀ ਹੋ ਗਏ ਤਾਂ ਮੈਂ ਇਹ ਗੱਲ ਖ਼ੁਸ਼ੀ ਨਾਲ਼ ਵੇਖੀ। ਅਸੀਂ ਇਹ ਜਾਣਦੇ ਕਿ ਜਿਹੜੇ ਬੀਅ ਅਸਾਂ

ਬੀਜੇ ਸਨ ਉਹ ਚੰਗੀ ਤਰ੍ਹਾਂ ਉੱਗੇ ਸਨ, ਖ਼ੁਸ਼ ਹੋ ਕੇ ਖੇਤ ਤੋਂ ਗਏ। ਅਸੀਂ ਪੰਚਾਇਤੀ ਫ਼ਾਰਮ ਦੇ ਫਲ਼ਾਂ ਦੇ ਬਾਗ਼ ਕੋਲੋਂ ਲੰਘੇ ਅਤੇ ਸਿਉਆਂ ਦੇ ਇੱਕ ਨਿੱਕੇ ਰੁੱਖ ਉੱਤੇ ਸੁੰਡੀਆਂ ਵੇਖੀਆਂ। ਬੱਚਿਆਂ ਨੂੰ ਤੌਖ਼ਲਾ ਲੱਗ ਗਿਆ। ਇਸ ਸਮੇਂ ਨੰਨ੍ਹੇ ਪਾਉਨੀਅਰ ਸਮਾਜ ਵੱਲ ਆਪਣੇ ਕਰਤੱਵ ਸਬੰਧ ਨਹੀਂ ਸਨ ਸੋਚ ਰਹੇ; ਉਹ ਤਾਂ ਬਸ ਇੱਕ ਜਿਊਂਦੀ ਸ਼ੈਅ ਕੋਲ਼ੋਂ, ਜਿਸਨੂੰ ਤਬਾਹੀ ਦਾ ਖ਼ਤਰਾ ਸੀ ਲਾਪਰਵਾਹੀ ਨਾਲ਼ ਨਹੀਂ ਸਨ ਲੰਘ ਸਕਦੇ। ਬੱਚੇ ਫਲ਼ਾਂ ਦੇ ਬਾਗ਼ ਵਿੱਚ ਗਏ ਅਤੇ ਸੁੰਡੀਆਂ ਖ਼ਤਮ ਕਰ ਦਿੱਤੀਆਂ। ਉਹਨਾਂ ਸਿਉ ਦੇ ਰੁੱਖ ਨੂੰ ਬਚਾ ਲਿਆ ਅਤੇ ਇਹ ਜਾਣਨ ਲਈ ਨਿਗਾਹ ਮਾਰੀ ਕਿ ਉਹਦੇ ਨਾਲ਼ ਦੇ ਰੁੱਖਾਂ ਉੱਤੇ ਤਾਂ ਸੁੰਡੀਆਂ ਨਹੀਂ ਸਨ।

ਇਹ ਭਾਵਨਾ ਕਿ ਬੰਦਾ ਆਪਣੀ ਮਾਤ-ਭੂਮੀ ਦਾ ਮਾਲਕ ਹੈ ਉਹਨਾਂ ਅਤਿਅੰਤ ਦੇਸ਼-ਭਗਤਕ ਭਾਵਨਾਵਾਂ ਵਿੱਚੋਂ ਇੱਕ ਹੈ ਜਿਨ੍ਹਾਂ ਨੂੰ ਨਿੱਕੀ ਉਮਰ ਦੇ ਦਿਲਾਂ ਵਿੱਚ ਮਜ਼ਬੂਤ ਬਣਾਉਣਾ ਲਾਜ਼ਮੀ ਹੈ। ਉਹ ਲੋਕ ਸੱਚੇ ਦੇਸ਼-ਭਗਤ ਬਣਨਗੇ ਜਿਨ੍ਹਾਂ ਲਈ ਗਭਰੇਟ ਦਿਨਾਂ ਵਿੱਚ ਸਾਂਝੇ ਖੇਤਾਂ ਵਿੱਚ ਕਣਕ ਦਾ ਹਰ ਸਿੱਟਾ, ਫਲ਼ਾਂ ਦੇ ਸਾਂਝੇ ਬਾਗ਼ ਵਿੱਚ ਹਰ ਰੁੱਖ, ਪੰਚਾਇਤੀ ਫ਼ਾਰਮ ਦੇ ਗਾਹ ਦੇ ਪਿੜ ਵਿੱਚ ਕਣਕ ਦਾ ਹਰ ਦਾਣਾ ਅਤਿਅੰਤ ਡੂੰਘੀਆਂ ਨਿੱਜੀ ਖ਼ੁਸ਼ੀਆਂ ਜਿੰਨਾਂ ਹੀ ਵਡਮੁੱਲਾ ਹੁੰਦਾ ਹੈ—ਮਾਤਾ ਜਾਂ ਪਿਤਾ ਵੱਲੋਂ ਦਿੱਤਾ ਖਿਡੌਣਾ, ਕੋਈ ਮਨਪਸੰਦ ਚਿੱਤਰਾਂ ਵਾਲ਼ੀ ਪੁਸਤਕ, ਸਕੇਟ ਜਾਂ ਸਕੀਆਂ।... ਜੋ ਕੁੱਝ ਸਮਾਜ ਦੀ ਮਾਲਕੀ ਹੈ ਉਹ ਬੱਚੇ ਲਈ ਡੂੰਘੀ ਤਰ੍ਹਾਂ ਨਿੱਜੀ ਤਾਂ ਹੀ ਬਣ ਜਾਂਦਾ ਹੈ ਜਦੋਂ ਉਹ ਆਪਣੀ ਕਿਰਤ ਵਿੱਚ ਆਪਣੀ ਆਤਮਾ ਦਾ ਇੱਕ ਹਿੱਸਾ ਪਾਉਂਦਾ ਹੈ, ਕੋਈ ਸ਼ੈਅ ਲੋਕਾਂ ਲਈ ਸਿਰਜਦਾ ਹੈ, ਜਦੋਂ ਉਹਦੇ ਆਪਣੇ ਹੱਥਾਂ ਨਾਲ਼ ਸਿਰਜੀਆਂ ਪਦਾਰਥਕ ਕਦਰਾਂ ਵਾਲ਼ੀਆਂ ਵਸਤਾਂ ਡੂੰਘੀ ਨਿੱਜੀ ਖ਼ੁਸ਼ੀ ਲਿਆਉਂਦੀਆਂ ਹਨ, ਜਦੋਂ ਇਸ ਖ਼ੁਸ਼ੀ ਵੱਲ ਜਾਂਦਾ ਰਾਹ ਫ਼ਿਕਰਮੰਦੀ, ਚਿੰਤਾ ਅਤੇ ਕਦੀ-ਕਦੀ ਅਸਫ਼ਲਤਾਵਾਂ ਨਾਲ਼ ਭਰਿਆ ਹੁੰਦਾ ਹੈ। ਮੈਂ ਬੱਚੇ ਦੇ ਗਮਾਂ ਅਤੇ ਅਫ਼ਸੋਸਾਂ ਦੇ ਸੋਮਿਆਂ ਸਬੰਧੀ ਚਿੰਤਾ ਕਰਨਾ ਕਦੀ ਨਹੀਂ ਤਿਆਗਿਆ। ਕੀ ਜਿਸ ਗੱਲ ਨੂੰ ਉਹ ਪਿਆਰਾ ਸਮਝਦਾ ਹੈ ਉਹ ਉਹਦੀ ਨਿੱਜੀ ਖ਼ੁਸ਼ੀ ਨਾਲ਼ ਜੁੜੀ ਹੋਈ ਹੈ ਜਾਂ ਉਹ ਹੋਰਨਾਂ ਦੀ ਖ਼ੁਸ਼ੀ ਨੂੰ ਵੀ ਮੁੱਖ ਰੱਖਦਾ ਹੈ ? ਇਸ ਪ੍ਰਸ਼ਨ ਦਾ ਉੱਤਰ ਸਦਾ ਬੱਚੇ ਦੀਆਂ ਸਦਾਚਾਰਕ ਸਿਫ਼ਤਾਂ ਦੀ ਪਰਖ ਹੁੰਦਾ ਹੈ। ਜਦੋਂ ਮੈਂ ਵੇਖਦਾ ਕਿ ਭਾਰੀ ਛੱਟੇ ਪਿੱਛੋਂ ਸਾਡੇ ਪਲਾਟ ਵਿੱਚ ਕਣਕ ਦੇ ਬੂਟੇ ਝੁਕੇ ਵੇਖ ਕੇ ਕੋਲੀਆ ਜਾਂ ਵੋਲੀਆ ਦੁਖੀ ਹਨ ਤਾਂ ਮੈਂ ਖ਼ੁਸ਼ ਹੁੰਦਾ। ਜਿੰਨਾ ਚਿਰ ਬੱਚਾ ਅਜਿਹੀ ਬਦਕਿਸਮਤੀ ਵਿੱਚੋਂ ਨਹੀਂ ਲੰਘਿਆ, ਪੀੜ ਅਨੁਭਵ ਨਹੀਂ ਕੀਤੀ ਅਤੇ ਦੁੱਖ ਨਹੀਂ ਭੋਗਿਆ, ਸਿੱਖਿਅਕ ਸੰਤੋਖ ਅਨੁਭਵ ਨਹੀਂ ਕਰ ਸਕਦਾ ਕਿਉਂਕਿ ਇਹ ਹੋ ਸਕਦਾ ਹੈ ਕਿ ਉਹਦਾ ਵਿਦਿਆਰਥੀ ਇੱਕ ਲਾਪਰਵਾਹ ਦਰਸ਼ਕ ਵਾਂਗ ਜੀਵਨ ਵਿੱਚ ਪ੍ਰਵੇਸ਼ ਕਰੇ।

ਹੰਗਤਾਵਾਦੀ ਅਤੇ ਹੰਕਾਰੀ ਉਹਨਾਂ ਵਿੱਚੋਂ ਆਉਂਦੇ ਹਨ ਜਿਨ੍ਹਾਂ ਆਪਣੇ ਬਚਪਨ ਲੋਕਾਂ ਲਈ ਫ਼ਿਕਰਮੰਦੀ ਤੋਂ ਬਿਨਾਂ ਬਿਤਾਏ ਹੁੰਦੇ ਹਨ ਅਤੇ ਕੇਵਲ ਖ਼ੁਸ਼ੀ ਦੇ ਖਪਤਕਾਰ ਹੀ ਰਹੇ ਹੁੰਦੇ ਹਨ। ਮੈਨੂੰ ਇਸ ਗੱਲ ਉੱਤੇ ਤੌਖ਼ਲਾ ਹੋਇਆ ਕਿ ਇਹ ਖ਼ਤਰਾ ਮੇਰੇ ਵਿਦਿਆਰਥੀਆਂ ਵੋਲੋਦੀਆ ਅਤੇ ਸਲਾਵਾ ਦੇ ਸਿਰਾਂ ਉੱਤੇ ਮੰਡਲਾ ਰਿਹਾ ਸੀ। ਉਹਨਾਂ ਦੇ ਪਰਿਵਾਰ ਉਹਨਾਂ ਦੇ ਹੱਥ ਬੱਧੇ ਗੋਲ਼ੇ ਸਨ। ਬੱਚੇ ਤਾਂ ਹੀ ਦੁਖੀ ਹੁੰਦੇ ਜੇ ਉਹਨਾਂ ਦੇ ਮਾਤਾ-ਪਿਤਾ ਉਹਨਾਂ ਨੂੰ ਕੋਈ

ਨਵੀਂ ਜਾਂ ਚੰਗੀ ਸ਼ੈਅ ਨਾ ਲੈ ਕੇ ਦੇਂਦੇ। ਇਹ ਲਾਜ਼ਮੀ ਹੈ ਕਿ ਬੰਦਾ ਇਹਨਾਂ ਹੰਕਾਰੀ ਫ਼ਿਕਰਮੰਦੀਆਂ ਦਾ ਮੁਕਾਬਲਾ ਇੱਕ ਹੋਰ ਤਰ੍ਹਾਂ ਦੇ ਫ਼ਿਕਰ ਅਤੇ ਗ਼ਮ ਨਾਲ਼ ਕਰੇ—ਉਸ ਲਈ ਫ਼ਿਕਰਮੰਦੀ ਜੋ ਕੁੱਝ ਪਦਾਰਥਕ ਅਤੇ ਆਤਮਕ ਪੱਖ ਤੋਂ ਲੋਕਾਂ ਲਈ ਵਡਮੁੱਲਾ ਹੈ।

ਹੁਨਾਲ਼ ਦੇ ਗਰਮ ਦਿਨਾਂ ਵਿੱਚ ਮੈਂ ਵੇਖਿਆ ਕਿ ਅਸਾਂ **ਖ਼ੁਸ਼ੀ ਦੇ ਸਕੂਲ** ਦੇ ਵਿਹੜੇ ਵਿੱਚ ਲਿੰਡਨ ਦਾ ਜਿਹੜਾ ਰੁੱਖ ਲਾਇਆ ਸੀ ਉਹ ਬਹੁਤ ਬੁਰੀ ਤਰ੍ਹਾਂ ਕੁਮਲ਼ਾ ਗਿਆ ਸੀ। "ਸਾਡੇ ਮਿੱਤਰ ਨੂੰ ਵਧੇਰੇ ਗਿੱਲ ਦੀ ਲੋੜ ਹੈ," ਮੈਂ ਵੋਲੋਦੀਆ ਅਤੇ ਸਲਾਵਾ ਨੂੰ ਕਿਹਾ। ਮੈਂ ਕੁੱਝ ਰੌਚਕ ਵਿਖਾਉਣ ਲਈ ਉਹਨਾਂ ਨੂੰ ਬਾਗ਼ ਵਿੱਚ ਲੈ ਗਿਆ ਅਤੇ ਉਹਨਾਂ ਦਾ ਧਿਆਨ ਉਸ ਰੁੱਖ ਵੱਲ ਦਿਵਾਇਆ ਜਿਹੜਾ ਗਰਮੀ ਕਾਰਨ ਕੁਮਲ਼ਾ ਗਿਆ ਸੀ। "ਲਿੰਡਨ ਦੇ ਰੁੱਖ ਨੂੰ ਸਾਡੀ ਸਹਾਇਤਾ ਦੀ ਲੋੜ ਹੈ," ਮੈਂ ਬੱਚਿਆਂ ਨੂੰ ਦੱਸਿਆ। "ਅਜਿਹਾ ਰੁੱਖ, ਵਿਸ਼ੇਸ਼ ਤੌਰ ਉੱਤੇ ਜਦੋਂ ਉਹ ਛੋਟੀ ਉਮਰ ਦਾ ਹੋਵੇ, ਗਿੱਲੀ ਹਵਾ, ਗਿੱਲ ਅਤੇ ਠੰਢੀ ਛਾਂ ਪਸੰਦ ਕਰਦਾ ਹੈ। ਆਓ ਅਸੀਂ ਆਪਣੇ ਨਿੱਕੇ ਮਿੱਤਰ ਦੀ ਸਹਾਇਤਾ ਕਰੀਏ। ਅਸੀਂ ਪਾਣੀ ਦੇ ਨਲ ਤੋਂ ਇੱਥੋਂ ਤੱਕ ਰਬੜ ਦੀ ਨਲ਼ਕੀ ਲਾ ਦਿਆਂਗੇ। ਨਲ ਇੱਥੋਂ ਬਹੁਤਾ ਦੂਰ ਨਹੀਂ ਅਤੇ ਨਲ਼ਕੀ ਲਿੰਡਨ ਲਈ ਫੁਹਾਰਾ ਬਣਾਉਣ ਲਈ ਇਹਦੇ ਵੱਲ ਮੋੜ ਦਿਆਂਗੇ।ਰੁੱਖ ਸਦਾ ਠੰਢਾ ਰਹੇਗਾ।" ਪਹਿਲਾਂ ਪਹਿਲ ਬੱਚੇ ਮੇਰੀ ਗੱਲ ਵੱਲੋਂ ਲਾਪਰਵਾਹ ਸਨ ਪਰ ਜਦੋਂ ਮੈਂ ਫ਼ੁਹਾਰੇ ਦੀ ਗੱਲ ਕੀਤੀ ਤਾਂ ਉਹ ਉਤਸੁਕਤ ਹੋ ਗਏ। ਕੰਮ ਬੱਚਿਆਂ ਲਈ ਰੌਚਕ ਖੇਡ ਵਜੋਂ ਸ਼ੁਰੂ ਹੋਇਆ—ਅਤੇ ਕਿਸੇ ਥਾਂ ਅਜਿਹਾ ਕੋਈ ਬੱਚਾ ਨਹੀਂ ਜਿਹੜਾ ਖੇਡ ਪਸੰਦ ਨਾ ਕਰਦਾ ਹੋਵੇ।ਉਹਨਾਂ ਖੇਡ ਸ਼ੁਰੂ ਕੀਤੀ ਅਤੇ ਅਸਾਂ ਇੱਕ ਨਿੱਕੀ ਜਿਹੀ ਨਲ਼ਕੀ ਲਿੰਡਨ ਦੇ ਰੁੱਖ ਤੱਕ ਲਿਆਂਦੀ, ਉਹਦੇ ਅੱਗੇ ਫੁਹਾਰਾ ਲਾ ਦਿੱਤਾ ਅਤੇ ਮਸਾਂ ਦਿੱਸਦੇ ਨਿੱਕੇ-ਨਿੱਕੇ ਤੁੱਪਕਿਆਂ ਦਾ ਬੱਦਲ਼ ਰੁੱਖ ਉੱਤੇ ਬਣਨ ਲੱਗ ਪਿਆ। ਸਿਖਰ ਦੁਪਹਿਰ ਦੀ ਗਰਮੀ ਵਿੱਚ ਬੱਚੇ ਫੁਹਾਰਾ ਚਲਾ ਦੇਂਦੇ ਅਤੇ ਸ਼ਾਮ ਨੂੰ ਬੰਦ ਕਰ ਦੇਂਦੇ। ਹੌਲ਼ੀ-ਹੌਲ਼ੀ ਬੱਚੇ ਰੁੱਖ ਲਈ ਚਿੰਤਾ ਅਨੁਭਵ ਕਰਨ ਲੱਗ ਪਏ: ਉਹ ਫ਼ੁਹਾਰੇ ਹੇਠ ਕਿਹੋ ਜਿਹਾ ਅਨੁਭਵ ਕਰਦਾ ਸੀ ? ਜਦੋਂ ਉਹਨਾਂ ਵੇਖਿਆ ਕਿ ਜਿਹੜੀਆਂ ਟਹਿਣੀਆਂ ਉੱਤੇ ਨਵੇਂ ਪੱਤੇ ਨਿੱਕਲ਼ੇ ਸਨ ਉਹ ਸਿਧੀਆਂ ਹੋ ਗਈਆਂ ਸਨ ਤਾਂ ਬੱਚੇ ਖ਼ੁਸ਼ ਹੋ ਗਏ। ਇਉਂ ਮੁੰਡਿਆਂ ਦੇ ਜੀਵਨ ਵਿੱਚ ਇੱਕ ਅਜਿਹੀ ਰੁਚੀ ਪੈਦਾ ਹੋ ਗਈ ਜਿਸਦਾ ਉਹਨਾਂ ਦੇ ਨਿੱਜੀ ਜੀਵਨ ਨਾਲ਼ ਕੋਈ ਸਬੰਧ ਨਹੀਂ ਸੀ।

ਪਰ ਇਹ ਤਾਂ ਮੁੱਢ ਹੀ ਸੀ। ਜਿਵੇਂ ਜੌਹਰੀ ਅਣਘੜੇ ਹੀਰੇ ਨੂੰ, ਹਰ ਪਾਸੇ ਨੂੰ ਨਿਗਾਹ ਵਿੱਚ ਰੱਖਦਾ ਹੋਇਆ ਪਾਲਸ਼ ਕਰਦਾ ਹੈ, ਇਹ ਸੋਚਦੇ ਹੋਏ ਕਿ ਮਾਣਕ ਵੱਲ ਕਿਹੋ ਜਿਹੀ ਪਹੁੰਚ ਅਪਣਾਈ ਜਾਵੇ ਤਾਂ ਜੋ ਸਭ ਤੋਂ ਚੰਗਾ ਹੀਰਾ ਪ੍ਰਾਪਤ ਹੋਵੇ ਉਸੇ ਤਰ੍ਹਾਂ ਸਿੱਖਿਅਕ ਨੂੰ ਇਸ ਸਬੰਧੀ ਸੋਚਣਾ ਚਾਹੀਦਾ ਹੈ ਕਿ ਉਹ ਬੱਚੇ ਦੇ ਦਿਲ ਦੀਆਂ ਧੁਰ ਅੰਦਰਲੀਆਂ ਨੁੱਕਰਾਂ ਤੱਕ ਕਿਵੇਂ ਅੱਪੜੇ। ਵੋਲੋਦੀਆ ਅਤੇ ਮੈਂ ਚਿਲਮ-ਝਾੜੀ ਦੇ ਸਭ ਤੋਂ ਚੰਗੇ ਬੇਰ ਇਕੱਠੇ ਕਰਨ ਲਈ ਕਈ ਵਾਰ ਜੰਗਲ਼ ਵਿੱਚ ਗਏ। ਫਿਰ ਅਸਾਂ ਗਿਟਕਾਂ ਬੀਜ ਦਿੱਤੀਆਂ ਅਤੇ ਕਰੂੰਬਲਾਂ ਨੂੰ ਪਾਣੀ ਦਿੱਤਾ। ਜਦੋਂ ਪਿਉਂਦ ਲਾਉਣ ਤਾਂ ਸਮਾਂ ਆਇਆ ਤਾਂ ਅਸਾਂ ਚਿੱਟੇ ਗੁਲਾਬ ਦੀਆਂ ਕਲਮਾਂ ਲਈਆਂ ਅਤੇ ਚਿਲਮ-ਝਾੜੀ ਨੂੰ ਉਹਨਾਂ ਦੀ ਪਿਉਂਦ ਲਾ ਦਿੱਤੀ। ਇਹ ਕੇਵਲ ਕੰਮ

ਹੀ ਨਹੀਂ ਸੀ ਪਰ ਬੜੇ ਗਹੁ ਨਾਲ਼ ਬੱਚੇ ਦੇ ਦਿਲ ਨੂੰ ਛੂਹਣਾ ਸੀ। ਹੌਲ਼ੀ-ਹੌਲ਼ੀ ਉਹ ਅਜਿਹੀ ਥਾਂ ਅੱਪੜ ਗਿਆ ਜਿੱਥੇ ਉਹਦੀਆਂ ਖ਼ੁਸ਼ੀਆਂ ਅਤੇ ਅਫ਼ਸੋਸਾਂ ਦੇ ਸੋਮੇ ਆਲ਼ੇ-ਦੁਆਲ਼ੇ ਦੇ ਸੰਸਾਰ ਵਿੱਚ ਸਨ ਅਤੇ ਕੇਵਲ ਉਹਦੀ ਆਪਣੀ ਖ਼ੁਸ਼ੀ ਵਿੱਚ ਨਹੀਂ ਸਨ।

ਮੈਨੂੰ ਸਲਾਵਾ ਵੱਲ ਬਹੁਤ ਧਿਆਨ ਦੇਣਾ ਪਿਆ। ਉਹਨੇ ਅਤੇ ਓਲੀਆ ਨੇ ਪਸ਼ੂ ਫ਼ਾਰਮ ਉੱਤੇ ਇੱਕ ਬਿਮਾਰ ਲੇਲ਼ੇ ਨੂੰ ਵੱਲ ਕੀਤਾ। ਮੁੱਢ ਵਿੱਚ ਇਹ ਖੇਡ ਸੀ ਫਿਰ ਇਹ ਰੌਚਕਤਾ ਵਿੱਚ ਤਬਦੀਲ ਹੋ ਗਈ ਅਤੇ ਹੌਲ਼ੀ-ਹੌਲ਼ੀ ਸਲਾਵਾ ਇੱਕ ਮਿਹਨਤੀ ਛੋਟਾ ਪਸ਼ੂਆਂ ਨੂੰ ਪਿਆਰ ਕਰਨ ਵਾਲ਼ਾ ਬਣ ਗਿਆ। ਮੈਂ ਉਹ ਛਿਣ ਕਦੀ ਨਹੀਂ ਭੁੱਲਣ ਲੱਗਾ ਜਦੋਂ ਹੰਝੂ-ਭਰੀਆਂ ਅੱਖਾਂ ਨਾਲ਼ ਸਿਆਲ਼ ਦੇ ਇੱਕ ਠੰਢੇ ਦਿਨ ਉਹ ਮੈਨੂੰ ਮਿਲ਼ਣ ਆਇਆ। ਉਹਨੇ ਗਿਲਾ ਕੀਤਾ ਕਿ ਉਹਦੇ ਮਨਪਸੰਦ ਵੱਛੇ ਨੂੰ ਜਵੀਂ ਦੇ ਨੜੇ ਚੰਗੇ ਲੱਗਦੇ ਸਨ ਅਤੇ ਗਰਮਖ਼ਾਨੇ ਵਿੱਚ ਕੇਵਲ ਜੌਂ ਉੱਗੇ ਹੋਏ ਸਨ। ਉਹ ਜਵੀਂ ਤੋਂ ਬਿਨਾਂ ਫ਼ਾਰਮ ਵੱਲ ਕਿਵੇਂ ਜਾ ਸਕਦਾ ਸੀ? ਸੋ ਅਸਾਂ ਜਵੀਂ ਉਗਾਉਣੀ ਸ਼ੁਰੂ ਕਰ ਦਿੱਤੀ।...

ਜੋ ਕੁੱਝ ਸਿੱਧੀ ਤਰ੍ਹਾਂ ਬੰਦੇ ਦੀਆਂ ਨਿੱਜੀ ਲੋੜਾਂ ਨਾਲ਼ ਸਬੰਧਤ ਨਹੀਂ ਉਹਦਾ ਧਿਆਨ ਰੱਖਣਾ ਬੱਚਿਆਂ ਵਿੱਚ ਹੰਗਤਾ ਲਈ ਇੱਕ ਸ਼ਾਨਦਾਰ ਇਲਾਜ ਹੈ। ਜੇ ਬੱਚਾ ਸਮਾਜ ਦੇ ਭਲੇ ਲਈ ਪ੍ਰਗਟ ਕੀਤੀ ਫ਼ਿਕਰਮੰਦੀ ਰਾਹੀਂ ਨਿੱਜੀ ਰੁਚੀ ਵਿਖਾਉਂਦਾ ਹੈ ਤਾਂ ਆਪਣੇ ਉੱਤੇ ਤਰਸ ਕਰਨ ਦਾ ਐਬ ਉਹਦੇ ਦਿਲ ਵਿੱਚ ਕਦੀ ਜੜ੍ਹ ਨਹੀਂ ਫੜ ਸਕੇਗਾ। ਇਹ ਹੰਗਤਾ-ਭਰੀ ਭਾਵਨਾ ਉਹਨਾਂ ਬੱਚਿਆਂ ਦੇ ਦਿਲਾਂ ਨੂੰ ਜਕੜ ਲੈਂਦੀ ਹੈ ਜਿਨ੍ਹਾਂ ਦਾ ਜੀਵਨ ਸਰਬ-ਸ਼ਕਤੀਮਾਨ "ਮੈਂ" ਦੁਆਲ਼ੇ ਘੁੰਮਦਾ ਹੈ।

## ਦਲੇਰਾਂ ਅਤੇ ਨਿਡਰਾਂ ਦੀ ਟੁਕੜੀ

ਮੇਰੇ ਵਿਦਿਆਰਥੀਆਂ ਦੇ ਸਰੀਰਕ ਅਤੇ ਸਦਾਚਾਰਕ ਵਿਕਾਸ ਵਿੱਚ ਇੱਕ ਪੜਾਅ ਆਇਆ ਜਦੋਂ ਉਹਨਾਂ ਦਾ ਬਲ ਡੁੱਲ੍ਹ-ਡੁੱਲ੍ਹ ਪੈਂਦਾ ਸੀ। ਇਹ ਬਲ, ਪਹਿਲੀ ਨਜ਼ਰੇ ਅਨੋਖੀਆਂ, ਸਮਝੋਂ ਬਾਹਰੀਆਂ ਕਾਰਵਾਈਆਂ ਦਾ ਰੂਪ ਧਾਰਦਾ। ਮੇਰੀਆਂ ਅੱਖਾਂ ਸਾਹਮਣੇ ਜ਼ਬਰਦਸਤ ਤਬਦੀਲੀ ਆਈ, ਸੰਗਾਊ ਸਿਰਲੱਥ ਬਣ ਗਏ ਅਤੇ ਡਰਾਕਲ਼ ਦਲੇਰ ਅਤੇ ਨਬੇੜੂ ਬਣ ਗਏ।

ਇੱਕ ਦਿਨ ਅਸੀਂ ਇਹ ਵੇਖਣ ਲਈ ਕਿ ਵਡੇਰੇ ਵਿਦਿਆਰਥੀ ਅਤੇ ਪੰਚਾਇਤੀ ਫ਼ਾਰਮ ਦੇ ਕਿਸਾਨ ਕੁੱਪ ਕਿਵੇਂ ਬਣਾਉਂਦੇ ਹਨ, ਖੇਤ ਵਿੱਚ ਗਏ। ਬੱਚਿਆਂ ਨੂੰ ਇਸ ਗੱਲ ਵਿੱਚ ਰੌਚਕਤਾ ਸੀ ਕਿ ਕਿਵੇਂ ਟਰੈਕਟਰ ਡਰਾਈਵਰ ਨੇ ਆਪਣੇ ਟਰੈਕਟਰ ਨਾਲ਼ ਇੱਕ ਮੋਟੀ ਤਾਰ ਬੰਨ੍ਹੀ ਹੋਈ ਸੀ ਜਿਸ ਨਾਲ਼ ਉਹ ਪੂਰਾ ਕੁੱਪ ਬਹੁਤ ਉੱਚਾ ਚੁੱਕ ਸਕਦਾ ਸੀ। ਤਾਰ ਹਵਾ ਵਿੱਚ ਪੰਦਰਾਂ ਮੀਟਰ ਉੱਚੀ ਜਾਂਦੀ। ਫਿਰ ਮੈਂ ਵੇਖਿਆ ਕਿ ਸਾਡੇ ਮੁੰਡਿਆਂ ਵਿੱਚੋਂ ਇੱਕ ਨੇ ਹੱਥਾਂ ਨਾਲ਼ ਤਾਰ ਫੜ ਲਈ ਸੀ ਅਤੇ ਉਹ ਹਵਾ ਵਿੱਚ ਉਚੇਰਾ ਅਤੇ ਉਚੇਰਾ ਚੁੱਕਿਆ ਜਾ ਰਿਹਾ ਸੀ। ਜਦੋਂ ਮੈਂ ਵੇਖਿਆ ਤਾਂ ਸ਼ੂਰਾ ਗ਼ਾਇਬ ਸੀ। ਹਾਂ, ਉਹ ਹਵਾ ਵਿੱਚ ਪੰਦਰਾਂ ਮੀਟਰ ਉਚਾਈ ਉੱਤੇ

ਲਟਕ ਰਿਹਾ ਸੀ। ਬੱਚਿਆਂ ਨੇ ਸ਼ੂਰਾ ਨੂੰ ਵੇਖਿਆ ਅਤੇ ਕਿਲਕਾਰੀਆਂ ਮਾਰਦੇ ਕੁੱਪ ਵੱਲ ਨੱਠੇ। ਸ਼ਾਇਦ ਉਹ ਵੀ ਇਸ ਚਕਰਾ ਦੇਣ ਵਾਲ਼ੀ ਉਚਾਈ ਤੱਕ ਜਾਣ ਦਾ ਅਨੁਭਵ ਮਾਣਨਾ ਚਾਹੁੰਦੇ ਸਨ। ਮੈਂ ਸ਼ੂਰਾ ਦੇ ਕੁੱਪ ਤੋਂ ਹੇਠਾਂ ਆਉਣ ਉੱਤੇ ਸ਼ੁਕਰ ਕੀਤਾ, ਜਿਸ ਤੋਂ ਉਹ ਇਉਂ ਹੇਠਾਂ ਆਇਆ ਜਿਵੇਂ ਉਹ ਘਸੀਟੀ ਹੋਵੇ। ਮੈਨੂੰ ਸਮਝ ਨਾ ਆਵੇ ਕੀ ਕਰਾਂ—ਇੱਕ ਅਸਧਾਰਨ ਸੈਰ ਦੇ ਸੁਖੀ-ਸੁਖਾਈਂ ਖ਼ਤਮ ਹੋਣ ਉੱਤੇ ਖੁਸ਼ ਹੋਵਾਂ ਜਾਂ ਬੱਚਿਆਂ ਨੂੰ ਛੇਤੀ ਤੋਂ ਛੇਤੀ ਉੱਥੋਂ ਲੈ ਜਾਵਾਂ।

ਮੈਂ ਔਖੇ-ਸੌਖੇ ਬੱਚਿਆਂ ਨੂੰ ਚੁੱਪ ਕਰਾਇਆ ਅਤੇ ਉਹਨਾਂ ਨੂੰ ਉਹ ਕੁੱਝ ਦੁਹਰਾਉਣੋਂ ਰੋਕਿਆ। ਪਰ ਮੈਂ ਵੇਖਿਆ ਕਿ ਉਹ ਮੇਰੀ ਸੋਘ ਉੱਤੇ ਨਾਖ਼ੁਸ਼ ਸਨ। ਮੈਂ ਸਮਝਦਾ ਸਾਂ ਕਿ ਮੈਂ ਉਹਨਾਂ ਦੀ ਫੇਰੀ ਸੁਰੱਖਿਅਤ ਬਣਾਉਣਾ ਚਾਹੀਦਾ ਸੀ ਅਤੇ ਕੇਵਲ ਮਨ੍ਹਾ ਹੀ ਨਹੀਂ ਸੀ ਕਰ ਦੇਣਾ ਚਾਹੀਦਾ। ਅਸਾਂ ਤਾਰ ਦੇ ਹੇਠਾਂ ਇੱਕ ਕੁੱਪ ਬਣਾਇਆ ਅਤੇ ਇੱਕ-ਇੱਕ ਕਰਕੇ, ਪਹਿਲਾਂ ਮੁੰਡਿਆਂ ਅਤੇ ਫਿਰ ਕੁੜੀਆਂ ਨੇ ਫੇਰੀ ਲਾਈ।

ਉਹਨੀਂ ਦਿਨੀਂ ਸਾਡੇ ਕੋਲ਼ ਬਿਜਲੀ ਦਾ ਕੋਈ ਸਥਾਈ ਸਾਧਨ ਨਹੀਂ ਸੀ ਅਤੇ ਵਡੇਰੀ ਉਮਰ ਦੇ ਵਿਦਿਆਰਥੀਆਂ ਨੇ ਇੱਕ ਬਿਜਲੀਘਰ ਬਣਾਇਆ ਜਿਸ ਨਾਲ਼ ਬੈਟਰੀਆਂ ਚਾਰਜ ਕੀਤੀਆਂ ਜਾਂਦੀਆਂ। ਪੌਣ-ਚੱਕੀ ਇੱਕ ਬਾਰਾਂ ਮੀਟਰ ਉੱਚੇ ਮੁਨਾਰੇ ਉੱਤੇ ਸੀ। ਮੁਨਾਰੇ ਦੀ ਸਿਖਰ ਉੱਤੇ ਇੱਕ ਨਿੱਕਾ ਜਿਹਾ ਮਘ ਸੀ, ਜਿਸ ਰਾਹੀਂ ਬਿਜਲੀ ਮਿਸਤਰੀ ਮੋਟਰ ਤੱਕ ਅੱਪੜ ਸਕਦਾ ਸੀ। ਇੱਕ ਦਿਨ ਜਦੋਂ ਤੇਜ਼ ਹਵਾ ਚੱਲ ਰਹੀ ਸੀ, ਬੱਚੇ ਗੁੱਡੇ ਉਡਾ ਰਹੇ ਸਨ। ਹਰ ਬੱਚਾ ਗੁੱਡੇ ਨੂੰ ਹੋਰਨਾਂ ਨਾਲ਼ੋਂ ਉਚੇਰਾ ਉਡਾਉਣ ਦਾ ਯਤਨ ਕਰ ਰਿਹਾ ਸੀ। ਵਾਨੀਆ ਨੇ ਕਿਹਾ: "ਮੇਰੀ ਗੁੱਡੀ ਸਭ ਤੋਂ ਉੱਚੀ ਉਡੇਗੀ।" ਨਿੱਕਾ ਮੁੰਡਾ ਮੁਨਾਰੇ ਉੱਤੇ ਚੜ੍ਹ ਗਿਆ, ਥੜ੍ਹੇ ਦੁਆਲ਼ੇ ਲੱਗੇ ਲੱਕੜੀ ਦੇ ਜੰਗਲ਼ੇ ਉੱਤੇ ਉੱਲਰਿਆ ਅਤੇ ਡੋਰ ਛੱਡਣੀ ਸ਼ੁਰੂ ਕਰ ਦਿੱਤੀ। ਮੈਂ ਭੈਅ-ਭੀਤ ਹੋ ਕੇ ਵੇਖਿਆ ਕਿ ਮਘ ਦਾ ਢੱਕਣ, ਜਿਹੜਾ ਵਾਨੀਆ ਨੇ ਇੱਕ ਪਾਸੇ ਕਰ ਦਿੱਤਾ ਸੀ, ਥੜ੍ਹੇ ਦੇ ਕੰਢੇ ਤੋਂ ਰਿੜ੍ਹ ਗਿਆ ਸੀ ਅਤੇ ਧਰਤੀ ਉੱਤੇ ਡਿੱਗ ਪਿਆ ਸੀ। ਬੱਚਾ ਮਘ ਦੁਆਲ਼ੇ ਦੌੜ ਰਿਹਾ ਸੀ ਅਤੇ ਆਪਣੇ ਪੈਰਾਂ ਵੱਲ ਨਹੀਂ ਸੀ ਵੇਖਦਾ। ਉਹਦੀਆਂ ਅੱਖਾਂ ਗੁੱਡੇ ਉੱਤੇ ਲੱਗੀਆਂ ਹੋਈਆਂ ਸਨ। ਇਹ ਸਬੱਬੀ ਗੱਲ ਸੀ ਕਿ ਦੁਰਘਟਨਾ ਨਾ ਹੋਈ।

ਬੱਚੇ ਅਰੋਕ ਤੌਰ ਉੱਤੇ ਉਚਾਈਆਂ ਵੱਲ ਖਿੱਚੇ ਜਾਂਦੇ ਹਨ। ਉਚਾਈ ਦੀ ਮਿੱਠੀ ਭਾਵਨਾ ਉਹਨਾਂ ਨੂੰ ਖ਼ੁਸ਼ੀ ਦੇਂਦੀ ਹੈ। ਪਰ ਸਾਡੇ, ਅਧਿਆਪਕਾਂ ਲਈ, ਇਹ ਬਚਗਾਨਾ ਵੇਗ ਕੇਵਲ ਚਿੰਤਾ ਹੀ ਪੈਦਾ ਕਰਦੇ ਹਨ। ਬੱਚਿਆਂ ਦੇ ਉਹ ਸਾਰੇ ਅਮਲ ਜਿਹੜੇ ਮੇਰੇ ਲਈ ਚਿੰਤਾ ਦਾ ਕਾਰਨ ਬਣੇ ਉੱਚੀਆਂ ਥਾਂਵਾਂ ਦੀ ਚੁੰਬਕੀ ਖਿੱਚ ਨਾਲ਼ ਸਬੰਧ ਸਨ।...

ਸਕੂਲ ਦੇ ਨੇੜੇ ਹੀ ਇੱਕ ਪੁਰਾਣਾ ਗਿਰਜਾ ਸੀ। ਇਹਦੇ ਵੀਹ ਮੀਟਰ ਉੱਚੇ ਘੰਟੀਆਂ ਵਾਲ਼ੇ ਮੁਨਾਰੇ ਉੱਚੇ ਇੱਕ ਗੋਲ਼, ਢਾਲਵੀਂ ਬੁਰਜੀ ਸੀ। ਮੈਂ ਬਸੰਤ ਦੇ ਇੱਕ ਧੁਪਿਆਲੇ ਦਿਨ ਬੁਰਜੀ ਉੱਤੇ ਨਿਗਾਹ ਮਾਰੀ ਅਤੇ ਮੈਨੂੰ ਤਿੰਨ ਬੱਚਿਆਂ ਦੀਆਂ ਸੂਰਤਾਂ ਦਿਸੀਆਂ, ਜਿਹੜੇ ਸਲੀਬ ਕੋਲ਼ ਖੜੇ ਸਨ। ਮੈਂ ਸੇਰਯੋਜ਼੍ਹਾ, ਕੋਲੀਆ ਅਤੇ ਸ਼ੂਰਾ ਨੂੰ ਪਛਾਣ ਲਿਆ। ਬੱਚਿਆਂ ਵੀ ਮੈਨੂੰ ਵੇਖ ਲਿਆ ਅਤੇ ਬੁਰਜੀ ਦੇ ਇੱਕ ਸਿਰੇ ਤੋਂ ਦੂਜੇ ਵੱਲ ਨੱਠਦੇ ਹੋਏ ਲੁਕਣ ਦਾ ਯਤਨ

ਕੀਤਾ। ਬੱਚਿਆਂ ਨੂੰ ਅਵਾਜ਼ ਦੇਣਾ ਬੇਸਮਝ ਗੱਲ ਹੁੰਦੀ। ਉਸ ਨਾਲ਼ ਕੇਵਲ ਹਾਨੀ ਹੀ ਪੁੱਜਦੀ। ਮੈਂ ਸਕੂਲੇ ਗਿਆ ਅਤੇ ਅਧਿਆਪਕਾਂ ਨੂੰ ਕਿਹਾ ਕਿ ਉਹ ਸਾਰੇ ਬੱਚਿਆਂ ਨੂੰ ਸੈਰ ਲਈ ਜਾਂ ਜੰਗਲ਼ ਵਿੱਚ ਲੈ ਜਾਣ ਅਤੇ ਵਡੇਰੀ ਉਮਰ ਦੇ ਵਿਦਿਆਰਥੀਆਂ ਨੂੰ ਘਰ ਭੇਜ ਦੇਣ, ਮੁੱਕਦੀ ਗੱਲ, ਇਉਂ ਵਿਚਰਨ ਕਿ ਕੋਈ ਬੱਚਿਆਂ ਨੂੰ ਗਿਰਜੇ ਦੀ ਛੱਤ ਉੱਤੇ ਵੇਖ ਕੇ ਹਾਲ-ਦੁਹਾਈ ਨਾ ਪਾ ਦੇਵੇ। ਮੈਂ ਵਰਕਸ਼ਾਪ ਵਿੱਚ ਗਿਆ, ਜਿੱਥੋਂ ਮੈਂ ਘੰਟੀਆਂ ਵਾਲ਼ਾ ਮੁਨਾਰਾ ਚੰਗੀ ਤਰ੍ਹਾਂ ਵੇਖ ਸਕਦਾ ਸਾਂ ਅਤੇ ਸਿਰ ਫੜ ਕੇ ਬਾਰੀ ਕੋਲ਼ ਬਹਿ ਗਿਆ। ਸ਼ਾਇਦ ਕੁੱਪ ਉੱਤੇ ਖੇਡ ਦੀ ਆਗਿਆ ਦੇ ਕੇ ਮੈਂ ਬੱਚਿਆਂ ਵਿੱਚ ਉਚਾਈ ਮਾਣਨ ਦੀ ਇੱਛਾ ਜਗਾ ਦਿੱਤੀ ਸੀ। ਫਿਰ ਮੈਂ ਵੇਖਿਆ ਬੱਚੇ ਕਿਵੇਂ ਇੱਕ ਪੁਰਾਣੇ, ਜ਼ੰਗਾਲ਼ੇ ਪਾਈਪ ਰਾਹੀਂ, ਜਿਹੜਾ ਕਈ ਥਾਵਾਂ ਉੱਤੇ ਮਸਾਂ ਕੰਧ ਨਾਲ਼ ਜੜਿਆ ਹੋਇਆ ਸੀ, ਗਿਰਜੇ ਦੀ ਬੁਰਜੀ ਤੋਂ ਹੇਠਾਂ ਉੱਤਰੇ।...

ਹੁਨਾਲ਼ ਵਿੱਚ ਇੱਕ ਦਿਨ ਤਿੱਖਾ ਮੀਂਹ ਪੈਣ ਪਿੱਛੋਂ ਛੱਪੜ ਉੱਤੇ ਪੁਲ਼ ਦੇ ਹੇਠਾਂ ਇੱਕ ਝਲਾਰ ਬਣ ਗਈ। ਇੱਕ ਬੁੱਢੀ ਇਸਤਰੀ ਸਕੂਲੇ ਆਈ ਅਤੇ ਮੈਨੂੰ ਕਿਹਾ ਕਿ ਮੈਂ ਜਾ ਕੇ ਵੇਖਾਂ ਕਿ ਮੇਰੇ ਬੱਚੇ ਕੀ ਕਰ ਰਹੇ ਹਨ। ਮੈਂ ਛੱਪੜ ਵੱਲ ਗਿਆ। ਬੰਨ੍ਹ ਤੋਂ ਮੈਂ ਕਿਸੇ ਨੂੰ ਨਾ ਵੇਖ ਸਕਿਆ ਪਰ ਪੁਲ਼ ਹੇਠੋਂ ਮੈਂ ਬੱਚਿਆਂ ਦੀਆਂ ਕਿਲਕਾਰੀਆਂ ਸੁਣ ਸਕਦਾ ਸਾਂ। ਤੋਲੀਆ ਅਤੇ ਵਿਤੀਆ ਨੇ ਪੁਲ਼ ਦੇ ਜੰਗਲ਼ੇ ਨਾਲ਼ ਇੱਕ ਲੰਮਾ ਰੱਸਾ ਬੰਨ੍ਹ ਦਿੱਤਾ ਸੀ ਅਤੇ ਪੀਂਘ ਬਣਾ ਲਈ ਸੀ। ਉਹ ਅਮੋੜ ਝਲਾਰ ਉੱਤੇ ਪੀਂਘ ਝੂਟ ਰਹੇ ਸਨ ਅਤੇ ਖ਼ੁਸ਼ੀ ਨਾਲ਼ ਕਿਲਕਾਰੀਆਂ ਮਾਰ ਰਹੇ ਸਨ।

ਪੈਤਰਿਕ, ਵਿਤੀਆ ਅਤੇ ਕੋਲੀਆ ਨੇ ਕਿੱਧਰੋਂ ਇੱਕ ਲੱਕੜੀ ਦਾ ਢੋਲ ਲੱਭ ਲਿਆ, ਜਿਸਦਾ ਤਲ਼ਾ ਨਹੀਂ ਸੀ ਅਤੇ ਉਹਨੂੰ ਛੱਪੜ ਦੇ ਉੱਚੇ ਕੰਢੇ ਲਿਆਏ। ਮੁੰਡੇ ਸਖ਼ਤੀ ਨਾਲ਼ ਵਾਰੀ ਸਿਰ, ਕਿਉਂਕਿ ਕੋਈ ਵੀ ਆਪਣੀ ਵਾਰੀ ਨਹੀਂ ਸੀ ਖੁੰਝਾਉਣਾ ਚਾਹੁੰਦਾ—ਢੋਲ ਵਿੱਚ ਵੜ ਜਾਂਦੇ ਅਤੇ ਬਾਕੀ ਦੋ ਉਹਨੂੰ ਹੌਲ਼ੀ ਜਿਹੇ ਧੱਕਾ ਦੇਂਦੇ ਅਤੇ ਉਹ ਢਾਲ ਉੱਤੇ ਰਿੜ੍ਹਣ ਲੱਗ ਪੈਂਦਾ। ਢੋਲ ਛੱਪੜ ਵੱਲ ਰਿੜ੍ਹਦਾ ਅਤੇ ਪਾਣੀ ਤੋਂ ਕਈ ਮੀਟਰ ਉੱਤੇ ਰੁਕ ਜਾਂਦਾ। ਅੱਜ ਤੱਕ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਉਹਨਾਂ ਦੁਰਘਟਨਾ ਤੋਂ ਬਿਨਾਂ ਅਜਿਹਾ ਕਿਵੇਂ ਕੀਤਾ। ਹੋ ਸਕਦਾ ਹੈ ਕਿ ਅਜਿਹੀਆਂ ਘਟਨਾਵਾਂ ਵਿੱਚ ਸੁਖਾਂਤ ਅੰਤ ਕੇਵਲ ਬੱਚਿਆਂ ਲਈ ਹੀ ਸੰਭਵ ਹਨ।

ਜੰਗਲ਼ ਵਿੱਚ ਇੱਕ ਸੈਰ ਸਮੇਂ ਅਸਾਂ ਕੁੱਝ ਰੁੱਖ ਕੱਟਣ ਵਾਲ਼ਿਆਂ ਨੂੰ ਵੇਖਿਆ। ਉਹ ਪੰਚਾਇਤੀ ਫ਼ਾਰਮ ਲਈ ਇਮਾਰਤੀ ਲੱਕੜੀ ਤਿਆਰ ਕਰ ਰਹੇ ਸਨ। ਬੱਚੇ ਸਾਹ ਰੋਕ ਕੇ ਰੁੱਖਾਂ ਨੂੰ ਧਰਤੀ ਉੱਤੇ ਡਿੱਗਦੇ ਵੇਖਦੇ। ਅਸੀਂ ਘਰ ਲਈ ਚੱਲ ਪਏ ਅਤੇ ਖ਼ਿਆਲ ਨਾ ਕੀਤਾ ਕਿ ਸ਼ੂਰਾ ਅਤੇ ਦਾਨਕੋ ਗੁੰਮ ਸਨ। ਅਸੀਂ ਰੁੱਖਾਂ ਵਿਚਕਾਰ ਇੱਕ ਖ਼ਾਲੀ ਥਾਂ ਬੈਠੇ ਸਾਹ ਕੱਢ ਰਹੇ ਸਾਂ। ਇੱਕ ਬੁੱਢਾ ਲੱਕੜਹਾਰਾ ਦੋ ਮੁੰਡਿਆਂ ਨੂੰ ਲੈ ਕੇ ਆਇਆ ਅਤੇ ਕਿਹਾ ਕਿ ਉਹਨਾਂ ਇਉਂ ਰੁੱਖ ਉੱਤੇ ਚੜ੍ਹਣ ਦਾ ਯਤਨ ਕੀਤਾ ਸੀ ਕਿ ਜਦੋਂ ਰੁੱਖ ਡਿੱਗੇ ਤਾਂ ਉਹ ਉੱਪਰਲੀਆਂ ਟਹਿਣੀਆਂ ਤੋਂ ਉਹਦੇ ਨਾਲ਼ ਉਡਦੇ ਹੋਏ ਹੇਠਾਂ ਆਉਣ।

ਇਹ ਸਾਰੀਆਂ ਘਟਨਾਵਾਂ ਤੀਜੀ ਅਤੇ ਚੌਥੀ ਸ਼੍ਰੇਣੀ ਵਿੱਚ ਲਗਭਗ ਛੇ ਮਹੀਨਿਆਂ

ਦੇ ਸਮੇਂ ਵਿੱਚ ਵਾਪਰੀਆਂ। ਮੈਂ ਅਨੁਭਵ ਕੀਤਾ ਕਿ ਬੱਚਿਆਂ ਨੂੰ ਅਮਲਾਂ ਤੋਂ ਰੋਕਣਾ ਅਤੇ ਇਹ ਪੱਕ ਕਰਨਾ ਕਿ ਕੁੱਝ ਨਾ ਵਾਪਰੇ, ਕੋਈ ਹੱਲ ਨਹੀਂ ਸੀ। ਉਹਨਾਂ ਦੇ ਬਲ ਦੀ ਬਲਵਾਨ ਨਦੀ ਕੇਵਲ ਸਰਗਰਮੀ ਹੀ ਨਹੀਂ ਸੀ ਮੰਗਦੀ; ਬੱਚੇ ਖੇਤਰੇ ਦੇ ਸਨਮੁਖ ਆਪਣੀ ਨਿਡਰਤਾ ਪਰਖਣਾ ਚਾਹੁੰਦੇ ਸਨ। ਦਲੇਰ ਕਾਰਨਾਮਿਆਂ ਲਈ ਪਿਆਸ ਇਸ ਤੱਥ ਦੀ ਸ਼ਾਹਦੀ ਸੀ ਕਿ ਦਲੇਰੀ ਦਾ ਰੁਮਾਂਸ ਮੇਰੇ ਬੱਚਿਆਂ ਦੇ ਜੀਵਨ ਦੇ ਬੂਹਿਆਂ ਨੂੰ ਖੜਕਾ ਰਿਹਾ ਸੀ। ਇਹ ਲਾਜ਼ਮੀ ਸੀ ਕਿ ਬੱਚਿਆਂ ਦੇ ਬਲ ਨੂੰ ਠੀਕ ਲੀਹਾਂ ਉੱਤੇ ਪਾਇਆ ਜਾਵੇ।

ਪਾਠਕ ਨੇ ਵੇਖਿਆ ਹੋਵੇਗਾ ਕਿ ਜਿਹੜੇ ਅਮਲ ਪਹਿਲੀ ਨਜ਼ਰੇ ਮੂਰਖ ਜਿਹੇ ਜਾਪਦੇ ਹਨ ਉਹ ਮੁੰਡੇ ਕਰਦੇ ਸਨ। ਇੱਕ ਵੀ ਮੁੰਡਾ ਅਜਿਹਾ ਨਹੀਂ ਸੀ ਜਿਸਨੇ ਮੇਰੀ ਚਿੰਤਾ ਨਾ ਜਗਾਈ ਹੋਵੇ। ਇੱਥੋਂ ਤੱਕ ਕਿ ਦਾਨਕੋ ਨੇ ਵੀ, ਜਿਸਨੂੰ ਮੈਂ ਡਰਾਕਲ਼ ਸਮਝਦਾ ਸਾਂ 1955 ਦੀ ਪੱਤਝੜ ਵਿੱਚ ਮੈਨੂੰ ਹੈਰਾਨ ਕਰ ਦਿੱਤਾ। ਉਹਨੇ ਬੜੀ ਪਤਲੀ ਬਰਫ਼ ਉੱਤੋਂ ਛੱਪੜ ਪਾਰ ਕੀਤਾ। ਬਰਫ਼ ਵਿੱਚੋਂ ਡਿੱਗ ਜਾਣ ਦੀ ਸੰਭਾਵਨਾ ਘਟਾਉਣ ਲਈ ਉਹ ਆਪਣੀਆਂ ਪੁਸਤਕਾਂ ਆਪਣੇ ਅੱਗੇ-ਅੱਗੇ ਧੱਕਦਾ ਗਿਆ। ਬਰਫ਼ ਵਿੱਚ ਤਰੇੜਾਂ ਆ ਗਈਆਂ ਅਤੇ ਉਹ ਲਿਫ਼ੀ ਅਤੇ ਸਭ ਤੋਂ ਡੂੰਘੀ ਥਾਂ ਉੱਤੇ ਉਹ ਪਾਣੀ ਨਾਲ਼ ਕੱਜੀ ਹੋਈ ਸੀ, ਪਰ ਕਿਸੇ ਚਮਤਕਾਰ ਕਾਰਨ ਉਹ ਨਾ ਟੁਟੀ ਅਤੇ ਬੱਚਾ ਸੁਖੀਂ-ਸਾਂਦੀਂ ਸਕੂਲ ਪਹੁੰਚ ਗਿਆ। ਉਸਤੋਂ ਪਿੱਛੋਂ ਉਹਦੇ ਦੋ ਹੋਰ ਸਕੂਲ ਦੇ ਸਾਥੀ ਆਏ, ਪਰ ਉਹਨਾਂ ਦੇ ਸਾਹਮਣੇ ਬਰਫ਼ ਟੁੱਟ ਗਈ, ਚੰਗੇ ਭਾਗੀਂ ਐਨ ਕੰਢੇ ਉੱਤੇ।

ਨਿਰਸੰਦੇਹ ਬੰਦੇ ਨੂੰ ਅਜਿਹੀਆਂ ਘਟਨਾਵਾਂ ਸਬੰਧੀ ਚੌਕਸ ਰਹਿਣਾ ਚਾਹੀਦਾ ਹੈ ਪਰ ਇਹ ਇੱਕੋ-ਇੱਕ ਗੱਲ ਨਹੀਂ। ਇਹ ਲਾਜ਼ਮੀ ਹੈ ਕਿ ਬੰਦਾ ਖ਼ਤਰੇ ਦਾ ਮੁਕਾਬਲਾ ਕਰਨ ਅਤੇ ਉਹਦੇ ਉੱਤੇ ਕਾਬੂ ਪਾਉਣ ਲਈ ਅੱਗੇ ਵਧੇ।

ਇਉਂ ਸਾਡੀ ਦਲੇਰਾਂ ਅਤੇ ਨਿਡਰਾਂ ਦੀ ਟੁਕੜੀ ਹੋਂਦ ਵਿੱਚ ਆਈ। ਸਾਰੇ ਬੱਚੇ ਇਹਦੇ ਵਿੱਚ ਸ਼ਾਮਲ ਹੋ ਗਏ ਅਤੇ ਕੁੱਝ ਸਮਾਂ ਪਿੱਛੋਂ ਕੁੱਝ ਕੁੜੀਆਂ ਵੀ ਸ਼ਾਮਲ ਹੋ ਗਈਆਂ। ਮੈਂ ਅਜਿਹੀਆਂ ਖੇਡਾਂ ਘੜਦਾ ਜਿਹੜੀਆਂ ਇੱਛਾ-ਸ਼ਕਤੀ, ਦਲੇਰੀ ਅਤੇ ਨਿਡਰਤਾ ਦੀ ਮੰਗ ਕਰਦੀਆਂ।ਅਸਾਂ ਛੱਪੜ ਕੰਢੇ ਇੱਕ ਦੰਦੀ ਲੱਭ ਲਈ।ਛੱਪੜ ਦੀ ਤਹਿ ਇੱਥੇ ਉੱਕਾ ਸੁਰੱਖਿਅਤ ਸਾਬਤ ਹੋਈ। ਜੁਲਾਈ ਦੇ ਇੱਕ ਗਰਮ ਦਿਨ ਬੱਚੇ ਤੈਰਨ ਲਈ ਉੱਥੇ ਗਏ। ਮੈਂ ਉਹਨਾਂ ਨੂੰ ਸਿਖਾਇਆ ਦੰਦੀ ਤੋਂ ਛਾਲ਼ ਕਿਵੇਂ ਮਾਰਨੀ ਹੈ ਅਤੇ ਆਪਣੀ ਛਾਲ਼ ਨੂੰ ਸੇਧ ਕਿਵੇਂ ਦੇਣੀ ਹੈ। ਮੈਥੋਂ ਇੱਕਦਮ ਪਿੱਛੋਂ ਸ਼ੂਰਾ, ਸੇਰਯੋਜ਼੍ਹਾ, ਕੋਲੀਆ, ਵਿਤੀਆ ਅਤੇ ਫ਼ੈਦੀਆ ਨੇ ਛਾਲ਼ ਮਾਰੀ। ਅਗਲੇ ਦਿਨ ਯੂਰਾ, ਕੋਸਤੀਆ ਅਤੇ ਪੈਤਰਿਕ ਨੇ ਛਾਲ਼ ਮਾਰਨ ਦੀ ਹਿੰਮਤ ਕੀਤੀ। ਤੀਜੇ ਦਿਨ ਤੋਲੀਆ, ਮੀਸ਼ਾ, ਸਾਸ਼ਾ ਅਤੇ ਵਾਨੀਆ। ਕੇਵਲ ਚਾਰ ਮੁੰਡੇ ਬਾਕੀ ਰਹਿ ਗਏ— ਪਾਵਲੋ, ਵੋਲੋਦੀਆ, ਦਾਨਕੋ ਅਤੇ ਸਲਾਵਾ।

ਉਹਨਾਂ ਦੇ ਸਾਥੀ ਉਹਨਾਂ ਦਾ ਠੱਠਾ ਉਡਾਉਂਦੇ।ਕੁੜੀਆਂ ਹੇਠਾਂ ਤੈਰ ਰਹੀਆਂ ਸਨ ਅਤੇ ਉਹਨਾਂ ਵੀ ਮੁੰਡਿਆਂ ਨੂੰ ਚੁੱਕ ਦੇਣੀ ਸ਼ੁਰੂ ਕੀਤੀ। ਤੀਨਾ ਦੰਦੀ ਦੇ ਕੰਢੇ ਆਈ ਅਤੇ ਛਾਲ ਮਾਰਨਾ ਚਾਹੁੰਦੀ ਸੀ। ਉਹਨੇ ਛਾਲ਼ ਮਾਰੀ ਅਤੇ ਇਹ ਬਹੁਤ ਸੋਹਣੀ ਸੀ। ਲਾਰੀਸਾ

ਅਤੇ ਵਾਰੀਆ ਨੇ ਉਹਦੀ ਉਦਾਹਰਣ ਉੱਤੇ ਅਮਲ ਕੀਤਾ। ਮੁੰਡਿਆਂ ਨੂੰ ਸ਼ਰਮ ਆ ਗਈ। ਅਖ਼ੀਰ ਪਾਵਲੋ, ਦਾਨਕੋ ਅਤੇ ਸਲਾਵਾ ਨੇ ਛਾਲ਼ ਮਾਰ ਦਿੱਤੀ।

ਇਕੱਲਾ ਵੋਲੋਦੀਆ ਹੀ ਹਿੰਮਤ ਨਾ ਕਰ ਸਕਿਆ। ਮੈਂ ਵੇਖਿਆ ਕਿ ਬੱਚਾ ਇਸ ਗੱਲੋਂ ਪ੍ਰੇਸ਼ਾਨ ਸੀ ਕਿ ਉਹ ਆਪਣੇ ਡਰ ਉੱਤੇ ਕਾਬੂ ਨਹੀਂ ਸੀ ਪਾ ਸਕਿਆ। ਸਾਨੂੰ ਉਹਦੇ ਲਈ ਇੱਕ ਨੀਵੀਂ ਦੰਦੀ ਲੱਭਣੀ ਪਈ। ਉਹਨੇ ਕੁੜੀਆਂ ਨਾਲ਼ ਉੱਥੋਂ ਛਾਲ਼ ਮਾਰੀ ਪਰ ਉਹ ਉੱਚੀ ਦੰਦੀ ਤੋਂ ਛਾਲ਼ ਨਾ ਮਾਰ ਸਕਿਆ। ਉਹਦੇ ਤੋਂ ਦਲੇਰ ਕੰਮ ਕਰਾਉਣ ਲਈ ਮੈਨੂੰ ਉਹਦੇ ਨਾਲ਼ ਬੜਾ ਸਮਾਂ ਬਿਤਾਉਣਾ ਪਿਆ। ਜਦੋਂ ਬੱਚਿਆਂ ਨੇ ਬਸੰਤ ਵਿੱਚ ਤਿਲੀਅਰਾਂ ਲਈ ਲੱਕੜੀ ਦੇ ਡੱਬੇ ਟੰਗੇ ਤਾਂ ਮੈਂ ਉਹਨੂੰ ਇੱਕ ਉੱਚੇ ਰੁੱਖ ਉੱਤੇ ਚਾੜ੍ਹਣ ਵਿੱਚ ਸਫ਼ਲ ਹੋ ਗਿਆ। ਇਹ ਡਰ ਉੱਤੇ ਬੱਚੇ ਦੀ ਪਹਿਲੀ ਜਿੱਤ ਸੀ। ਬੱਚਿਆਂ ਮੈਨੂੰ ਚੋਰੀ-ਚੋਰੀ ਦੱਸਿਆ ਕਿ ਵੋਲੋਦੀਆ ਇਕੱਲਾ ਦੰਦੀ ਉੱਤੇ ਜਾਂਦਾ, ਕੱਪੜੇ ਲਾਹੁੰਦਾ, ਬੜਾ ਚਿਰ ਬੈਠਾ ਰਹਿੰਦਾ, ਨੱਠ ਕੇ ਸ਼ੁਰੂ ਕਰਦਾ, ਪਰ ਇਹਦੇ ਬਾਵਜੂਦ ਉਹ ਛਾਲ਼ ਮਾਰਨੋਂ ਡਰਦਾ।

ਪਹਿਲੀਆਂ ਤਿੰਨ ਦਲੇਰ ਕੁੜੀਆਂ ਪਿੱਛੋਂ ਵਾਲੀਆ ਨੇ ਦੰਦੀ ਤੋਂ ਛਾਲ਼ ਮਾਰੀ। ਕਿਸੇ ਨੂੰ ਇਹ ਆਸ ਨਹੀਂ ਸੀ ਕਿ ਉਹ ਅਜਿਹਾ ਕਰੇਗੀ। ਵਾਲੀਆ ਦੀ ਹਰਕਤ ਨੇ ਵੋਲੋਦੀਆ ਨੂੰ ਭੁਚਲ਼ਾ ਦਿੱਤਾ। ਮੁੰਡੇ ਨੇ ਅੱਖਾਂ ਘੁੱਟ ਕੇ ਮੀਚ ਲਈਆਂ ਅਤੇ ਛਾਲ਼ ਮਾਰ ਦਿੱਤੀ। ਵਾਲੀਆ ਦੇ ਛਾਲ਼ ਮਾਰਨ ਤੋਂ ਪਿੱਛੋਂ ਨੀਨਾ, ਗਾਲੀਆ, ਲੂਸੀਆ, ਜ਼ੀਨਾ, ਕਾਤੀਆ ਅਤੇ ਸਾਸ਼ਾ ਨੇ ਛਾਲ਼ ਮਾਰੀ ਅਤੇ ਉਹਨਾਂ ਪਿੱਛੋਂ ਸਾਰੀਆਂ ਕੁੜੀਆਂ ਨੇ ਛਾਲ਼ ਮਾਰ ਦਿੱਤੀ। ਮੈਨੂੰ ਨਿਸ਼ਚਾ ਹੋ ਗਿਆ ਕਿ ਕੁੜੀਆਂ ਵਿੱਚ ਲਖਾਇਕ ਹੱਦ ਤੱਕ ਵਧੇਰੇ ਸ਼ਕਤੀ ਹੁੰਦੀ ਹੈ। ਉਹ ਉਸ ਸਾਰੇ ਰੌਲ਼ੇ- ਗੌਲ਼ੇ ਤੋਂ ਬਿਨਾਂ, ਜਿਹੜਾ ਉਹ ਕੋਈ ਦਲੇਰ ਕੰਮ ਕਰਨ ਦੀ ਖ਼ੁਸ਼ੀ ਪ੍ਰਗਟ ਕਰਨ ਲਈ ਪਾਉਂਦੀਆਂ ਹਨ ਅਤੇ ਬਹੁਤ ਦਲੇਰੀ ਨਾਲ਼ ਡਰ ਅਤੇ ਜਕੋ-ਤਕੇ ਉੱਤੇ ਕਾਬੂ ਪਾ ਲੈਂਦੀਆਂ ਹਨ।

ਜਦੋਂ ਅਸੀਂ ਤੀਜੀ ਸ਼੍ਰੇਣੀ ਖ਼ਤਮ ਕਰਨ ਪਿੱਛੋਂ ਪ੍ਰਕਿਰਤੀ ਦੀ ਗੋਦ ਵਿੱਚ ਛੁੱਟੀਆਂ ਬਿਤਾ ਰਹੇ ਸਾਂ, ਬੱਚਿਆਂ ਨੇ ਧਰੁਵੀ ਖੋਜੀਆਂ ਦੀ ਖੇਡ ਕੱਢੀ। ਖੇਡ ਦੀਆਂ ਸ਼ਰਤਾਂ ਅਨੁਸਾਰ ਝੰਗੀਆਂ ਨਾਲ਼ ਕੱਜੇ ਇੱਕ ਦੁਰਾਡੇ ਟਾਪੂ—ਜਿਹੜਾ ਖੇਡ ਵਿੱਚ ਸਭਨਾਂ ਪਾਸਿਆਂ ਤੋਂ ਪਾਣੀ ਵਿੱਚ ਘਿਰਿਆ ਬਰਫ਼ਾਨੀ ਢਕ ਸੀ—ਉੱਤੇ ਅਜਿਹੇ ਧਰੁਵੀ ਖੋਜੀ ਸਨ, ਜਿਨ੍ਹਾਂ ਦਾ ਜਹਾਜ਼ ਤਬਾਹ ਹੋ ਗਿਆ ਸੀ ਅਤੇ ਸਾਡੇ ਪਾਸੇ ਮੁੱਖ ਧਰਤੀ ਸੀ। ਅਸਾਂ ਧਰੁਵੀ ਖੋਜੀਆਂ ਲਈ ਰਸਦ (ਡਬਲਰੋਟੀ ਅਤੇ ਆਲੂ) ਪੁਚਾਉਣੇ ਸਨ। ਬਰਫ਼ਾਨੀ ਢਕ ਅਤੇ ਮੁੱਖ ਭੂਮੀ ਦੇ ਵਿਚਕਾਰ ਇੱਕ ਝੀਲ ਸੀ। ਖੇਡ ਦੇ ਨਿਯਮ ਇਹ ਸਨ ਕਿ ਰਸਦ ਧਰੁਵੀ ਰਾਤ* ਦੇ ਹਨੇਰੇ ਵਿੱਚ ਪੁਚਾਈ ਜਾਣੀ ਸੀ।

ਅਤੇ ਇਉਂ ਦਲੇਰਾਂ ਅਤੇ ਨਿਡਰਾਂ ਦੀ ਟੁਕੜੀ ਵਿੱਚੋਂ ਲੋਕ ਨਿੱਤਰੇ। ਬੱਚੇ ਕੁੱਝ ਡਰ ਰਹੇ ਸਨ: ਕਹਿੰਦੇ ਸਨ ਟਾਪੂ ਉੱਤੇ ਬਘਿਆੜ ਦਾ ਘੁਰਨਾ ਸੀ। ਪਰ ਸ਼ੂਰਾ ਅਤੇ ਸੇਰਯੋਜ਼ਾ

---

** ਉੱਤਰੀ ਅਤੇ ਪੱਛਮੀ ਧਰੁਵਾਂ ਉੱਤੇ ਛੇ ਮਹੀਨੇ ਦਿਨ ਅਤੇ ਛੇ ਮਹੀਨੇ ਰਾਤ ਰਹਿੰਦੀ ਹੈ। —**ਅਨੁ:***

ਰਾਤ ਦੇ ਸਫ਼ਰ ਲਈ ਚੱਲ ਪਏ। ਅਸਾਂ ਡਬਲਰੋਟੀ, ਆਲੂਆਂ, ਮਾਚਿਸਾਂ ਅਤੇ ਸੂਰ ਦੀ ਪੁੱਠ ਦੇ ਲੂਣ ਲੱਗੇ ਮਾਸ ਨੂੰ ਦਿਆਰ ਦੇ ਇੱਕ ਮੋਟੇ ਫੱਟੇ ਨਾਲ਼ ਬੰਨ੍ਹ ਦਿੱਤਾ—ਖੇਡ ਵਿੱਚ ਇਹ ਇੰਜਣ ਨਾਲ਼ ਚੱਲਣ ਵਾਲ਼ੀ ਬੇੜੀ ਸੀ। ਸੂਰਜ ਡੁੱਬ ਗਿਆ ਅਤੇ ਝੀਲ ਅਤੇ ਟਾਪੂ ਉੱਤੇ ਧੁੰਦ ਛਾ ਗਈ। ਅਸਮਾਨ ਵਿੱਚ ਤਾਰੇ ਉੱਗ ਪਏ। ਬੱਚਿਆਂ ਕੱਪੜੇ ਲਾਹੇ ਅਤੇ ਆਪਣੇ ਕੱਪੜੇ ਫੱਟੇ ਨਾਲ਼ ਬੰਨ੍ਹ ਦਿੱਤੇ। ਇੱਕ ਮਿੰਟ ਪਿੱਛੋਂ ਉਹ ਦਿਸਣੋਂ ਹਟ ਗਏ ਅਤੇ ਕਈ ਮਿੰਟ ਪਿੱਛੋਂ ਛਲਪ ਦੀ ਹਲਕੀ ਜਿਹੀ ਅਵਾਜ਼ ਆਈ ਅਤੇ ਫਿਰ ਉਹ ਵੀ ਮੁੱਕ ਗਈ। ਸਾਡੇ ਨਿੱਕੇ ਕੁੱਤੇ ਤਰਾਵਕਾ ਸਮੇਤ ਦਲੇਰਾਂ ਅਤੇ ਨਿਡਰਾਂ ਦੀ ਸਾਰੀ ਟੋਲੀ ਕੰਢੇ ਉੱਤੇ ਬੈਠੀ ਸੀ।... ਇੱਕ ਘੰਟਾ ਲੰਘ ਗਿਆ ਅਤੇ ਘੁੱਪ ਹਨ੍ਹੇਰਾ ਸੀ। ਨਾ ਹੀ ਟਾਪੂ ਅਤੇ ਨਾ ਹੀ ਝੀਲ ਦਿੱਸਦੇ ਸਨ। ਅਚਣਚੇਤ ਹਨੇਰੇ ਵਿੱਚ ਇੱਕ ਮੱਧਮ ਜਿਹੀ ਲਾਟ ਦਿਸੀ: ਇਹ ਨਿੱਕੇ ਧਰੁਵੀ ਖੋਜੀ ਸਨ ਜਿਹੜੇ ਤਬਾਹ ਹੋਏ ਜਹਾਜ਼ ਦੇ ਲੋਕਾਂ ਤੱਕ ਅੱਪੜ ਗਏ ਸਨ। ਉਹ ਇਸ਼ਾਰਾ ਦੇ ਰਹੇ ਹਨ ਕਿ ਅਗਲੀ ਟੋਲੀ ਆਪਣੀ ਇੰਜਣ ਨਾਲ਼ ਚੱਲਣ ਵਾਲ਼ੀ ਬੇੜੀ ਵਿੱਚ ਚੱਲ ਸਕਦੀ ਸੀ।

ਅਸਾਂ ਫਿਰ ਡਬਲਰੋਟੀ, ਆਲੂ, ਸੂਰ ਦੀ ਪੁਠ ਦਾ ਲੂਣ ਲੱਗਾ ਮਾਸ ਅਤੇ ਪਿਆਜ਼ ਇੱਕ ਫੱਟੇ ਨਾਲ਼ ਬੰਨ੍ਹੇ ਅਤੇ ਟਿਊਬਾਂ ਫੁਲਾ ਕੇ ਨਾਲ਼ ਲਾ ਦਿੱਤੀਆਂ। ਵਿਤੀਆਂ ਅਤੇ ਯੂਰਾ ਨੇ ਕੱਪੜੇ ਲਾਹੇ। ਇੱਕ ਕੁੜੀ ਨੇ ਕਿਹਾ ਕਿ ਪੁਰਾਣੇ ਦਿਨਾਂ ਵਿੱਚ ਵੱਡੀਆਂ ਪਾਈਕ* ਮੱਛੀਆਂ ਇਸ ਝੀਲ ਵਿੱਚ ਹੁੰਦੀਆਂ ਸਨ ਅਤੇ ਹੋ ਸਕਦਾ ਹੈ ਕਿ ਉਹ ਹੁਣ ਵੀ ਉੱਥੇ ਹੋਣ।... ਸਪੱਸ਼ਟ ਤੌਰ ਉਤੇ ਇਹ ਗੱਲ ਵਿਤੀਆ ਅਤੇ ਯੂਰਾ ਨੂੰ ਡਰਾਉਣ ਲਈ ਕਹੀ ਗਈ ਸੀ। ਨਿਰਸੰਦੇਹ ਹਨ੍ਹੇਰੇ ਪਾਣੀ ਨੂੰ ਪਾਰ ਕਰਨਾ ਬੱਚਿਆਂ ਲਈ ਡਰਾਉਣਾ ਸੀ ਪਰ ਹੁਣ ਭਾਵੇਂ ਕੁੱਝ ਹੋਵੇ ਉਹ ਆਪਣਾ ਮਨ ਨਹੀਂ ਸਨ ਬਦਲ ਸਕਦੇ। ਜਿਸ ਛਿਣ ਯੂਰਾ ਅਤੇ ਵਿਤੀਆ ਨੇ ਨਿੱਘੇ ਪਾਣੀ ਵਿੱਚ ਪੈਰ ਪਾਏ, ਇੱਕ ਉੱਚੀ ਛਲਪ ਸੁਣਾਈ ਦਿੱਤੀ। ਨਿਰਸੰਦੇਹ, ਇਹ ਕੋਈ ਮੱਛੀ ਕਲੋਲ ਕਰ ਰਹੀ ਸੀ ਪਰ ਬੱਚਿਆਂ ਨੇ ਪਾਈਕਾਂ ਸਬੰਧੀ ਗੱਲ ਨਹੀਂ ਸੀ ਭੁਲਾਈ। ਇੱਕ ਘੰਟਾ ਹੋਰ ਲੰਘ ਗਿਆ ਅਤੇ ਹਨ੍ਹੇਰੇ ਵਿੱਚੋਂ ਦੂਜੀ ਲਾਟ ਲਿਸ਼ਕੀ। ਫਿਰ ਦੋਵੇਂ ਲਾਟਾਂ ਬੁੱਝ ਗਈਆਂ। ਇਹਦਾ ਅਰਥ ਇਹ ਸੀ ਕਿ ਧਰੁਵੀ ਖੋਜੀਆਂ ਦੀਆਂ ਦੋਵੇਂ ਟੋਲੀਆਂ ਇੱਕ ਦੂਜੇ ਨੂੰ ਮਿਲ਼ ਗਈਆਂ ਸਨ। ਅਸੀਂ ਲੇਟ ਗਏ। ਪਰ ਕਿਸੇ ਨੂੰ ਨੀਂਦ ਨਾ ਆਈ।

ਟਾਪੂ ਉੱਤੇ ਧੂਣੀ ਮੱਚ ਉੱਠੀ: ਮੁੰਡੇ ਪਹੁ-ਫੁਟਾਲੇ ਤੱਕ ਅੱਖਾਂ ਝਮਕੇ ਬਿਨਾਂ ਰਾਤ ਬਿਤਾਉਣਗੇ। ਇੱਕ ਸੰਘਣੇ ਘੇਰੇ ਵਿੱਚ ਜੁੜੇ ਉਹ ਬੇਸਬਰੀ ਨਾਲ਼ ਪੂਰਬ ਵੱਲ ਵੇਖ ਰਹੇ ਸਨ ਅਤੇ ਅਗਲੇ ਦਿਨ ਜਿਉਂ ਹੀ ਸੂਰਜ ਦੀਆਂ ਸੁਨਹਿਰੀ ਕਿਰਨਾਂ ਰੁੱਖਾਂ ਦੀਆਂ ਫੁੰਗੀਆਂ ਉਤੋਂ ਝਾਕਣਗੀਆਂ, ਮੁੰਡੇ ਤੈਰ ਕੇ ਮੁੜ ਆਉਣਗੇ। ਜਿਨ੍ਹਾਂ ਅਜੇ ਆਪਣੇ ਡਰ ਉੱਤੇ ਕਾਬੂ ਪਾਉਣ ਦੀ ਖ਼ੁਸ਼ੀ ਨਹੀਂ ਸੀ ਮਾਣੀ ਉਹ ਉਹਨਾਂ ਉੱਤੇ ਰਸ਼ਕ ਕਰਨਗੇ ਅਤੇ ਜਿਨ੍ਹਾਂ ਆਪਣੇ ਸਹਿਮ ਉੱਤੇ ਜਿੱਤ ਪ੍ਰਾਪਤ ਕਰ ਲਈ ਸੀ ਉਹ ਸੰਕੋਚ ਨਾਲ਼ ਉੱਤਰ ਦੇਣਗੇ, ਜਿਵੇਂ ਬੰਦੇ ਲਈ ਯੋਗ ਹੁੰਦਾ ਹੈ: "ਮੈਂ ਉੱਕਾ ਹੀ ਨਾ ਡਰਿਆ।"

ਰਾਤ ਦੇ ਹਨ੍ਹੇਰੇ ਵਿੱਚ ਅਸਾਂ ਸਾਰੇ ਬੱਚਿਆਂ ਨੂੰ ਉੱਥੇ ਭੇਜਿਆ, ਇੱਥੋਂ ਤੱਕ ਕਿ

** ਇੱਕ ਖ਼ੂੰਖਾਰ ਮੱਛੀ, ਜਿਸਦਾ ਮੂੰਹ ਅੱਗੋਂ ਬਰਛੇ ਵਾਂਗ ਲੰਮਾ ਹੁੰਦਾ ਹੈ।—**ਅਨੁ:***

ਵੋਲੋਦੀਆ ਨੂੰ ਵੀ। ਜਦੋਂ ਖੇਡ ਆਪਣੀ ਸਿਖਰ ਉੱਤੇ ਸੀ ਤਾਂ ਕੁੜੀਆਂ ਨੇ ਇਹ ਜਾਣਨਾ ਚਾਹਿਆ ਕਿ ਮੁੰਡੇ ਕਿਉਂ ਜਾ ਸਕਦੇ ਹਨ ਅਤੇ ਉਹ ਕਿਉਂ ਨਹੀਂ ਜਾ ਸਕਦੀਆਂ। ਮੈਂ ਇਸ ਪ੍ਰਸ਼ਨ ਨੂੰ ਉਡੀਕ ਰਿਹਾ ਸਾਂ। ਸੋ ਤੀਨਾ ਕੋਲੀਆ ਨਾਲ਼ ਟਾਪੂ ਉੱਤੇ ਗਈ ਅਤੇ ਵਾਰੀਆ ਤੋਲੀਆ ਨਾਲ਼। ਮੁੰਡਿਆਂ ਨੂੰ ਉੱਥੇ ਸੁੱਕੀ ਪਰਾਲ਼ੀ ਮਿਲ਼ ਗਈ ਅਤੇ ਉਹਨਾਂ ਕੁੜੀਆਂ ਲਈ ਵਿਛਾਈ ਬਣਾਈ।

ਰਾਤ, ਸ਼ਾਂਤੀ, ਇਕਾਂਤ—ਇਸ ਸਭ ਕੁੱਝ ਵਿੱਚ ਬੱਚਿਆਂ ਨੂੰ ਰੌਚਕਤਾ ਹੁੰਦੀ ਹੈ, ਕਿਉਂਕਿ ਇਸ ਸਭ ਕੁੱਝ ਵਿੱਚ ਉਹ ਔਕੜਾਂ ਉੱਤੇ ਕਾਬੂ ਪਾਉਣ ਦਾ ਰੋਮਾਂਸ ਵੇਖਦੇ ਹਨ। ਬੱਚਿਆਂ ਨੇ ਇੱਕ ਹੋਰ ਰੌਚਕ ਖੇਡ ਘੜ ਲਈ—ਭੂ–ਗਰਭ–ਵਿਗਿਆਨੀ। ਜੰਗਲ਼ ਦੇ ਧੁਰ ਅੰਦਰ, ਇੱਕ ਅਲੰਘ ਝੰਗੀ ਵਿੱਚ, ਜੰਗਲ਼ ਦੇ ਸਿਰੇ ਤੋਂ ਲਗਭਗ ਪੰਜ ਕਿਲੋਮੀਟਰ ਦੂਰ ਕੁੜੀਆਂ ਨੇ ਇੱਕ ਕੁੱਲੀ ਬਣਾਈ ਅਤੇ ਦਿਨੇ ਉੱਥੇ ਕੈਂਪ ਲਾਇਆ। ਇਹ ਭੂ–ਗਰਭੀ ਭਾਲ਼ ਕਰਨ ਵਾਲ਼ੀ ਇੱਕ ਟੋਲੀ ਦਾ ਕੈਂਪ ਸੀ। ਖੇਡ ਦੇ ਨਿਯਮ ਇਹ ਸਨ ਕਿ ਭੂ–ਗਰਭ ਖੋਜੀਆਂ ਦੀ ਇੱਕ ਟੋਲੀ ਨੇ ਰਾਤ ਸਮੇਂ ਤਾਇਗਾ* ਵਿੱਚ ਆਪਣੇ ਕੈਂਪ ਵਿੱਚ ਅੱਪੜਨਾ ਸੀ। ਭੂ–ਗਰਭ ਖੋਜੀਆਂ ਦੇ ਪਿੱਠਾਂ ਉੱਤੇ ਪੱਥਰਾਂ ਦੇ ਨਮੂਨਿਆਂ ਨਾਲ਼ ਭਰੇ ਪਿੱਠੂ ਸਨ। ਜਦੋਂ ਬਾਹਰ ਹਨ੍ਹੇਰਾ ਹੋ ਗਿਆ ਸੀ ਤਾਂ ਮੁੰਡੇ ਸਕੂਲੋਂ ਚਲੇ ਅਤੇ ਇੱਕ ਘੰਟੇ ਵਿੱਚ ਜੰਗਲ਼ ਦੇ ਕੰਢੇ ਅੱਪੜ ਗਏ। ਉਹਨਾਂ ਹਨ੍ਹੇਰੇ ਵਿੱਚ ਆਪਣਾ ਰਾਹ ਲੱਭਣਾ ਸੀ, ਨਾਲ਼ੇ ਤਾਇਗਾ ਦੇ ਇੱਕ ਚੌੜੇ ਦਰਿਆ ਅਤੇ ਇੱਕ ਪਰਬਤ ਲੜੀ ਨੂੰ ਪਾਰ ਕਰਨਾ ਸੀ। ਕੁੜੀਆਂ ਨੂੰ ਕਿਸੇ ਕਿਸਮ ਦਾ ਸੰਕੇਤ ਦੇਣ ਦੀ ਆਗਿਆ ਨਹੀਂ ਸੀ। ਜੰਗਲ਼ ਪਾਰ ਕਰਨ ਉੱਤੇ ਪੂਰੇ ਦੋ ਘੰਟੇ ਲੱਗਦੇ ਸਨ। ਮੁੰਡੇ ਅੱਧੀ ਰਾਤ ਤੋਂ ਪਿੱਛੋਂ ਮੁੱਖ ਅੱਡੇ ਉੱਤੇ ਅੱਪੜੇ, ਥੱਕੇ ਹੋਏ ਪਰ ਖ਼ੁਸ਼ ਅਤੇ ਉਤੇਜਤ।

ਅਗਸਤ ਵਿੱਚ ਮੋਹਲੇਧਾਰ ਮੀਂਹ ਸਮੇਂ 14 ਵੱਛੇ ਪੰਚਾਇਤੀ ਫ਼ਾਰਮ ਦੇ ਇੱਜੜ ਨਾਲ਼ੋਂ ਵਿਛੜ ਗਏ। ਪਸ਼ੂ ਹੜਿਆਈ ਜੂਹ ਵਿੱਚ ਕਿਧਰੇ ਨੱਠ ਗਏ। ਬਾਲਗਾਂ ਨੇ ਲੰਮਾਂ ਸਮਾਂ ਵੱਛਿਆਂ ਨੂੰ ਢੂੰਡਿਆ ਪਰ ਉਹਨਾਂ ਨੂੰ ਲੱਭ ਨਾ ਸਕੇ। "ਆਓ ਅਸੀਂ ਉਹਨਾਂ ਨੂੰ ਲੱਭੀਏ," ਸ਼ੂਰਾ ਅਤੇ ਵਿਤੀਆ ਨੇ ਮੇਰੇ ਅੱਗੇ ਤਜਵੀਜ਼ ਰੱਖੀ। ਸੋ "ਦਲੇਰਾਂ ਅਤੇ ਨਿਡਰਾਂ ਦੀ ਟੋਲੀ" ਦੇ ਛੇ ਮੁੰਡੇ ਅਤੇ ਤਿੰਨ ਕੁੜੀਆਂ ਮੇਰੇ ਨਾਲ਼ ਭਾਲ਼ ਕਰਨ ਚੱਲ ਪਏ। ਅਸਾਂ ਖਾਣਾ, ਇੱਕ ਕੰਪਾਸ ਅਤੇ ਹੜਿਆਈਆਂ ਥਾਵਾਂ ਪਾਸ ਕਰਨ ਲਈ ਮੋਟਰ ਦੀਆਂ ਦੋ ਟਿਊਬਾਂ ਲਈਆਂ। ਬੱਚੇ ਬੜੇ ਹੁਲਾਸੇ ਰੌਂ ਵਿੱਚ ਸਨ। ਅਸਾਂ ਹੜਿਆਈ ਜੂਹ ਦਾ ਇੱਕ ਇੱਕ ਟੋਟਾ ਢੂੰਡਿਆ। ਕਈ ਥਾਂ ਅਸੀਂ ਦੋ ਜਾਂ ਤਿੰਨ ਦੀਆਂ ਟੋਲੀਆਂ ਵਿੱਚ ਵੰਡੇ ਗਏ। ਚਾਰ ਦਿਨਾਂ ਵਿੱਚ ਅਸਾਂ ਜੰਗਲ਼ ਦੇ ਹਰੇ ਮੈਦਾਨ ਵਿੱਚ ਯਾਰ੍ਹਾਂ ਵੱਛੇ ਲੱਭ ਲਏ। ਬਾਕੀ ਦੇ ਵੱਛੇ ਸ਼ਾਇਦ ਮੀਂਹ ਕਾਰਨ ਬਣੇ ਤਿਖੇ ਵਹਿਣ ਵਿੱਚ ਮਰ ਗਏ ਸਨ। ਭਾਲ਼ ਦੇ ਦਿਨ ਬੱਚਿਆਂ ਦੀਆਂ ਯਾਦਾਂ ਵਿੱਚ ਉੱਕਰੇ ਗਏ। ਨਿੱਕੀਆਂ ਕੁੜੀਆਂ ਗਾਲੀਆ, ਲੂਸੀਆ ਅਤੇ ਸਾਨੀਆ ਨੇ, ਜਿਨ੍ਹਾਂ ਨੂੰ ਹਨ੍ਹੇਰੇ, ਡੱਡੂਆਂ ਅਤੇ ਗ਼ੈਰ–ਜ਼ਹਿਰੀਲੇ ਸੱਪਾਂ ਤੋਂ ਡਰ ਲੱਗਦਾ ਸੀ, ਇਹਨਾਂ ਦਿਨਾਂ ਨੂੰ ਖ਼ਾਸ ਤੌਰ ਉੱਤੇ ਚੇਤੇ ਰੱਖਿਆ ਕਿਉਂਕਿ ਉਹਨੀਂ ਦਿਨੀਂ ਉਹਨਾਂ ਲੂੰਬੜ ਅਤੇ ਉਲੂ ਵੇਖੇ।

---

**ਘਣਾ ਜੰਗਲ਼। —ਅਨੁ:* *ਪੰਨਾ ਨੰ: 357*

ਜਦੋਂ ਚੌਥੀ ਸ਼੍ਰੇਣੀ ਪਿੱਛੋਂ ਹੁਨਾਲ਼ ਖ਼ਤਮ ਹੋ ਗਿਆ ਤਾਂ ਅਸਾਂ ਪਰਬਤਾਂ ਉੱਤੇ ਚੜ੍ਹਨ ਦੀ ਖੇਡ ਖੇਡੀ। ਅਸਾਂ ਪਹਿਲਾਂ ਤੋਂ ਬੰਨ੍ਹੀ ਹੋਈ ਰੱਸੇ ਦੀ ਪੌੜੀ ਦੰਦੀ ਤੋਂ ਦਰੂਗ ਵਿੱਚ ਲਟਕਾ ਦਿੱਤੀ। ਸਾਡਾ ਪਹਾੜੀ ਕੈਂਪ ਹੇਠਾਂ ਸੀ ਅਤੇ ਅਸੀਂ ਸਾਰੇ ਪਹਾੜਾਂ ਉੱਤੇ ਚੜ੍ਹਨ ਵਾਲ਼ੇ ਬਣਨ ਲਈ ਚੱਲ ਪਏ। ਕੰਮ ਲਗਭਗ ਸੁੱਖੜ ਕੰਧ ਉੱਤੇ ਚੜ੍ਹਨਾ, ਦੰਦੀ ਦੇ ਪਾਰ ਜਾਣਾ ਅਤੇ ਵਾਪਸ ਆਉਣਾ ਸੀ। ਬਹੁਤ ਸਾਰੇ ਬੱਚਿਆਂ ਨੂੰ ਪਹਿਲਾਂ ਹੀ ਉਚਾਈਆਂ ਤੋਂ ਉੱਕਾ ਹੀ ਡਰ ਨਹੀਂ ਲੱਗਦਾ ਪਰ ਪਹਿਲਾਂ ਪਹਿਲ ਉਹ ਵੀ ਕੁੱਝ ਡਰੇ ਹੋਏ ਸਨ। ਸਭ ਤੋਂ ਪਹਿਲਾਂ ਵਿਤੀਆ ਉੱਪਰ ਗਿਆ ਅਤੇ ਹੇਠਾਂ ਆਇਆ, ਉਸ ਤੋਂ ਪਿੱਛੋਂ ਸ਼ੂਰਾ ਅਤੇ ਸੇਰਯੋਜ੍ਹਾ ਗਏ। ਯੂਰਾ ਅੱਧੀ ਉਚਾਈ ਤੋਂ ਹੀ ਮੁੜ ਆਇਆ। ਬਾਕੀਆਂ ਲਈ ਸਾਨੂੰ ਇੱਕ ਹੋਰ ਦੰਦੀ ਲੱਭਣੀ ਪਈ ਜਿਹੜੀ ਇੰਨੀ ਸੁੱਖੜ ਨਹੀਂ ਸੀ। ਕੁੜੀਆਂ ਨੇ ਮੁੰਡਿਆਂ ਨਾਲ਼ ਮੁਕਾਬਲਾ ਕੀਤਾ। ਸਭ ਤੋਂ ਦਲੇਰ ਅਤੇ ਘੱਟ ਡਰਾਕਲ਼ ਤੀਨਾ, ਲਾਰੀਸਾ ਅਤੇ ਕੋਸਤੀਆ ਸਨ। ਉਹ ਵੋਲੋਦੀਆ ਅਤੇ ਸਲਾਵਾ ਨੂੰ ਛੇੜਦੀਆਂ ਜਿਨ੍ਹਾਂ ਨੂੰ ਤਿੰਨ ਮੀਟਰ ਦੀ ਉਚਾਈ ਤੇ ਚੱਕਰ ਆਉਣ ਲੱਗ ਪੈਂਦੇ ਸਨ। ਅਖ਼ੀਰ ਸਾਰੇ ਮੁੰਡਿਆਂ ਅਤੇ ਕੁੜੀਆਂ ਨੇ ਦੰਦੀ ਨੂੰ ਜਿੱਤ ਲਿਆ।

ਬੱਚੇ ਆਪਣੀ ਦਲੇਰੀ ਅਤੇ ਨਿਡਰਤਾ ਵਿਖਾਉਂਦੇ ਹੋਏ ਖ਼ੁਸ਼ੀ ਦੀ ਡੂੰਘੀ ਭਾਵਨਾ ਅਨੁਭਵ ਕਰਦੇ। ਬਹਾਦਰੀ ਅਤੇ ਦਲੇਰੀ ਹਰ ਮਨੁੱਖ ਲਈ ਲੋੜੀਂਦੇ ਲੱਛਣ ਹਨ, ਨਾ ਕੇਵਲ ਅਸਧਾਰਨ ਪ੍ਰਸਥਿਤੀਆਂ ਵਿੱਚ ਸਗੋਂ ਨਿੱਤ ਦੇ ਜੀਵਨ ਅਤੇ ਕੰਮ ਵਿੱਚ ਵੀ।

ਮੁੱਢਲੇ ਸਕੂਲ ਦੇ ਅੰਤ ਵਿੱਚ ਜਿੰਨਾਂ ਥੋੜ੍ਹਾ ਸਮਾਂ ਬਾਕੀ ਰਹੀ ਜਾਂਦਾ, ਮੈਨੂੰ ਓਨੀ ਹੀ ਵੱਧ ਫ਼ਿਕਰਮੰਦੀ ਲੱਗੀ ਰਹਿੰਦੀ: ਬੱਚੇ ਛੇਤੀ ਹੀ ਗਭਰੇਟ ਹੋ ਜਾਣਗੇ। ਉਹ ਪਹਿਲਾਂ ਹੀ ਆਪਣੇ ਆਪ ਸਬੰਧੀ ਪ੍ਰਸ਼ਨਾਂ ਤੋਂ ਪ੍ਰੇਸ਼ਾਨ ਸਨ; ਮੁੰਡਿਆਂ ਅਤੇ ਕੁੜੀਆਂ ਨੇ ਇਸ ਸਬੰਧੀ ਸੋਚਣਾ ਸ਼ੁਰੂ ਕਰ ਦਿੱਤਾ: "ਮੈਂ ਕਿਹੋ ਜਿਹਾ ਮਨੁੱਖ ਹਾਂ ? ਮੇਰੇ ਵਿੱਚ ਕੀ ਚੰਗਾ ਹੈ ਅਤੇ ਕੀ ਮਾੜਾ ? ਮੇਰੇ ਸਾਥੀ ਮੇਰੇ ਸਬੰਧੀ ਕੀ ਸੋਚਦੇ ਹਨ ?"

ਜਦੋਂ ਗਭਰੇਟ ਅਵਸਥਾ ਆਉਂਦੀ ਹੈ, ਨਾਲ਼ ਹੀ ਨਾਲ਼ ਸਵੈ-ਸਿੱਖਿਆ ਦਾ ਸਮਾਂ ਆਉਂਦਾ ਹੈ। ਭਵਿੱਖ ਸਬੰਧੀ ਸੋਚਦੇ ਹੋਏ, ਜਦੋਂ ਸਭ ਤੋਂ ਮਹੱਤਵਪੂਰਨ ਵਿੱਦਿਅਕ ਸ਼ਕਤੀ ਬੱਚਿਆਂ ਦੀ ਇੱਛਾ ਅਤੇ ਸਿਰੜ ਹੋਵੇਗੀ, ਮੈਂ ਉਹਨਾਂ ਦੇ ਬਚਪਨ ਦੇ ਦਿਨਾਂ ਵਿੱਚ ਸਵੈ-ਸਿੱਖਿਆ ਵਿੱਚ ਰੌਚਕਤਾ ਜਗਾਉਣ ਦਾ ਯਤਨ ਕੀਤਾ। ਹਰ ਬੱਚੇ ਦਾ ਕੰਮ ਅਤੇ ਖੇਡਣ ਦਾ ਇੱਕ ਕਾਰਜ-ਕ੍ਰਮ ਸੀ। ਬੱਚੇ ਰੋਜ਼ ਸਵੇਰੇ ਛੇ ਵਜੇ ਜਾਗ ਪੈਂਦੇ, ਸਵੇਰ ਦਾ ਜਿਮਨਾਸਟਿਕ ਕਰਦੇ, ਠੰਢੇ ਪਾਣੀ ਨਾਲ਼ ਮੂੰਹ ਹੱਥ ਧੋਂਦੇ, ਨਾਸ਼ਤਾ ਕਰਦੇ ਅਤੇ ਘਰ ਦਾ ਕੰਮ ਕਰਦੇ। ਸਕੂਲ ਲਈ ਚੱਲਣ ਤੋਂ ਪਹਿਲਾਂ ਹਰ ਬੱਚਾ ਘੱਟੋ-ਘੱਟ ਇੱਕ ਘੰਟਾ ਪੜ੍ਹਾਈ ਦਾ ਕੰਮ ਕਰਦਾ। ਮੈਂ ਇਹ ਨਿਸ਼ਚਿਤ ਬਣਾਉਣ ਦਾ ਯਤਨ ਕੀਤਾ ਕਿ ਕਾਰਜ-ਕ੍ਰਮ ਸਵੈ-ਸਿੱਖਿਆ ਦਾ ਇੱਕ ਸਾਧਨ ਬਣ ਜਾਵੇ। ਵੋਲੋਦੀਆ ਅਤੇ ਸਲਾਵਾ ਨੂੰ ਸਵੇਰੇ ਜਾਗਣ ਵਿੱਚ ਔਖ ਹੁੰਦੀ ਕਿਉਂਕਿ ਉਹਨਾਂ ਦਾ ਮਾਤਾ-ਪਿਤਾ ਉਹਨਾਂ ਨੂੰ ਸਵੇਰੇ ਜਗਾਉਣਾ ਨਹੀਂ ਸਨ ਚਾਹੁੰਦੇ ਅਤੇ ਰਾਤ ਨੂੰ ਜਲਦੀ ਸੰਵਾਂ ਨਹੀਂ ਸਨ ਸਕਦੇ। ਮੈਂ ਕੇਵਲ ਮੁੰਡਿਆਂ ਨਾਲ਼ ਹੀ ਨਹੀਂ ਸਗੋਂ ਉਹਨਾਂ ਦੇ ਮਾਤਾ-ਪਿਤਾ ਨਾਲ਼ ਵੀ ਗੱਲਬਾਤ ਕੀਤੀ। ਸਲਾਵਾ ਸਵੈ-ਸਿੱਖਿਆ ਵੱਲ ਆਕਰਸ਼ਤ ਹੋਇਆ

ਅਤੇ ਉਹਨੇ ਸਵੈ-ਕਾਬੂ ਸਿੱਖ ਲਿਆ। ਪਰ ਵੋਲੋਦੀਆ ਇਹ ਵੀ ਨਾ ਸਿੱਖ ਸਕਿਆ। ਉਹਦੇ ਪਰਿਵਾਰ ਨੇ ਉਹਨੂੰ ਸੁੱਖ-ਰਹਿਣਾ ਬਣਨਾ ਸਿਖਾਇਆ।

## ਅਸਾਂ ਹੁਨਾਲ਼ ਨੂੰ ਵਿਦਾ ਕੀਤਾ

ਚੌਥੀ ਸ਼੍ਰੇਣੀ ਤੋਂ ਪਿੱਛੋਂ ਸਾਰੇ ਬੱਚੇ—ਸੋਲ੍ਹਾਂ ਮੁੰਡੇ ਅਤੇ ਪੰਦਰਾਂ ਕੁੜੀਆਂ—ਪੰਜਵੀਂ ਵਿੱਚ ਦਾਖ਼ਲ ਹੋ ਗਏ। ਬਾਰਾਂ ਵਿਦਿਆਰਥੀਆਂ ਦੇ ਹਰ ਵਿਸ਼ੇ ਵਿੱਚ ਕੇਵਲ ਸ਼ਾਨਦਾਰ ਨੰਬਰ ਸਨ ਅਤੇ ਸਕੂਲ ਨੇ ਉਹਨਾਂ ਨੂੰ ਮਾਣ ਦੀਆਂ ਸਨਦਾਂ ਦਿੱਤੀਆਂ। ਤੇਰ੍ਹਾਂ ਦੇ ਕੇਵਲ ਚੰਗੇ ਅਤੇ ਸ਼ਾਨਦਾਰ ਨੰਬਰ ਸਨ ਅਤੇ ਛੇ ਬੱਚਿਆਂ ਦੇ ਸੰਤੋਖਜਨਕ*, ਚੰਗੇ ਅਤੇ ਸ਼ਾਨਦਾਰ ਨੰਬਰ ਸਨ।

ਇਸ ਗੱਲ ਨੂੰ ਕਿ ਬੱਚੇ ਮਾਨਵਤਾ ਦੇ ਸਕੂਲ ਵਿੱਚੋਂ ਲੰਘੇ ਸਨ, ਹੋਰਾਂ ਦੀਆਂ ਖ਼ੁਸ਼ੀਆਂ ਅਤੇ ਅਫ਼ਸੋਸਾਂ ਨੂੰ ਆਪਣੇ ਦਿਲ ਦੇ ਨੇੜੇ ਰੱਖਣਾ ਸਿੱਖਿਆ ਸੀ, ਆਪਣੀ ਮਾਤ-ਭੂਮੀ ਨੂੰ ਪਿਆਰ ਕਰਨਾ ਅਤੇ ਉਹਦੇ ਦੁਸ਼ਮਣਾਂ ਨੂੰ ਘਿਰਣਾ ਕਰਨਾ ਸਿੱਖਿਆ ਸੀ, ਮੈਂ ਆਪਣੇ ਵਿੱਦਿਅਕ ਕੰਮ ਵਿੱਚ ਮੁੱਖ ਸਫ਼ਲਤਾ ਸਮਝਦਾ ਸਾਂ। ਉਹ ਕਿਰਤ ਦੇ ਕਾਇਆਪਲਟ ਹੋਏ ਰੋਲ ਨੂੰ ਸਮਝਦੇ ਸਨ, ਆਪਣੀ ਮਾਤ-ਭਾਸ਼ਾ ਵਿੱਚ ਸੋਹਣੀ ਨਿਪੁੰਨਤਾ ਪ੍ਰਾਪਤ ਕਰ ਲਈ ਸੀ ਅਤੇ ਪੰਜ ਗੱਲਾਂ ਸਿੱਖ ਲਈਆਂ ਸਨਃ ਧਿਆਨ ਨਾਲ਼ ਵੇਖਣਾ, ਸੋਚਣਾ, ਪੜ੍ਹਨਾ, ਲਿਖਣਾ ਅਤੇ ਆਪਣੇ ਵਿਚਾਰ ਸ਼ਬਦਾਂ ਵਿੱਚ ਪੇਸ਼ ਕਰਨਾ। ਮੈਨੂੰ ਇਸ ਗੱਲ ਦਾ ਨਿਸ਼ਚਾ ਸੀ ਕਿ ਬੱਚਿਆਂ ਨੂੰ ਸੱਤਾਂ ਵਰ੍ਹਿਆਂ ਦੀ ਉਮਰ ਤੋਂ ਪਹਿਲਾਂ, ਅਰਥਾਤ ਪਹਿਲੀ ਸ਼੍ਰੇਣੀ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਪੜ੍ਹਨਾ ਅਤੇ ਲਿਖਣਾ ਸਿਖਾਇਆ ਜਾ ਸਕਦਾ ਸੀ। ਇੱਕ ਵਾਰ ਜਦੋਂ ਇਹ ਆਸ਼ਾ ਪ੍ਰਾਪਤ ਕਰ ਲਿਆ ਜਾਂਦਾ ਹੈ ਬੱਚੇ ਦੀਆਂ ਬੌਧਿਕ ਸ਼ਕਤੀਆਂ ਸੋਚਣ ਅਤੇ ਰਚਨਾਤਮਕਤਾ ਲਈ ਖੁੱਲ੍ਹੀਆਂ ਛੱਡੀਆਂ ਜਾ ਸਕਦੀਆਂ ਹਨ।

ਮੈਂ ਇਸ ਗੱਲ ਨੂੰ ਕੋਈ ਘੱਟ ਮਹੱਤਤਾ ਨਹੀਂ ਸਾਂ ਦੇਂਦਾ ਕਿ ਬੱਚੇ ਉਸ ਔਖੀ ਉਮਰ-ਗਭਰੇਟ ਅਵਸਥਾ—ਵਿੱਚ ਦਾਖ਼ਲ ਹੋਣ ਲਈ ਸਦਾਚਾਰਕ ਤੌਰ ਉੱਤੇ ਤਿਆਰ ਹੋਣ। ਮੁੱਢਲੇ ਸਕੂਲ ਵਿੱਚ ਮੈਂ ਉਸ ਸਮੇਂ ਸਬੰਧੀ ਸੋਚਿਆ ਜਦੋਂ ਬੱਚੇ ਉਸ ਅਦਿੱਖ ਲਕੀਰ ਦੇ ਨੇੜੇ ਅੱਪੜਨਗੇ ਜਿਹੜੀ ਬਚਪਨ ਨੂੰ ਗਭਰੇਟ ਅਵਸਥਾ ਤੋਂ ਵੱਖ ਕਰਦੀ ਹੈ। ਕੁੱਝ ਪਹਿਲਾਂ ਹੀ ਉਸ ਲਕੀਰ ਨੂੰ ਪਾਰ ਕਰ ਚੁੱਕੇ ਸਨ। ਗਭਰੇਟ ਅਵਸਥਾ ਦੀਆਂ ਔਖਿਆਈਆਂ ਚੌਥੀ ਸ਼੍ਰੇਣੀ ਵਿੱਚ ਹੀ ਸ਼ੁਰੂ ਹੋ ਗਈਆਂ ਸਨ।

... ਅਗਸਤ ਦੀ ਇੱਕ ਸ਼ਾਂਤ ਸ਼ਾਮ ਨੂੰ ਅਸੀਂ ਹੁਨਾਲ਼ ਨੂੰ ਵਿੱਦਿਆ ਕਹਿਣ ਲਈ ਆਪਣੀ ਸੁਹੱਪਣ ਦੀ ਨੁੱਕਰ ਵਿੱਚ ਗਏ।

ਸੂਰਜ ਦੀਆਂ ਅਖ਼ੀਰੀ ਕਿਰਨਾਂ ਦਰਖ਼ਤਾਂ ਦੀਆਂ ਫੁੰਗੀਆਂ ਉੱਤੇ ਪੈ ਰਹੀਆਂ ਸਨ; ਚਾਰ ਵਰ੍ਹੇ ਪਹਿਲਾਂ ਅਸਾਂ ਜਿਹੜਾ ਰੁੱਖ ਲਾਇਆ ਸੀ ਉਹਦੇ ਉੱਤੇ ਸਿਉ ਪੱਕ ਰਹੇ ਸਨ। ਇੱਕ ਭੰਵਰਾਂ ਵੇਲਾਂ ਉੱਤੇ ਲੱਗੇ ਅੰਗੂਰ ਦੇ ਗੁੱਛਿਆਂ ਉੱਤੇ ਉੱਡ ਰਿਹਾ ਸੀ। ਖੇਤ ਤੋਂ ਟਰੈਕਟਰ ਦਾ

*ਕ੍ਰਮਵਾਰ ਤਿੰਨ ਚਾਰ, ਪੰਜ। —ਅਨੁ:*

ਸ਼ੋਰ ਉਮਡਦਾ ਆ ਰਿਹਾ ਸੀ। ਕੁੜੀਆਂ ਕਣਕ ਦੀਆਂ ਭਰੀਆਂ ਲਿਆਈਆਂ ਅਤੇ ਉਹਨਾਂ ਨੂੰ ਸਨੋਬਾਲ ਬੇਰਾਂ ਨਾਲ਼ ਬੰਨ੍ਹਿਆ। ਅਸਾਂ ਹੁਨਾਲ਼ ਦੀ ਸ਼ਾਂਤ ਸ਼ਾਮ ਦਾ ਗੀਤ ਗਾਇਆ। ਗੀਤ ਖ਼ਤਮ ਹੋ ਗਿਆ ਅਤੇ ਬੱਚਿਆਂ ਨੇ ਸ਼ਾਮ ਦੇ ਅਕਾਸ਼ ਵੱਲ ਵੇਖਿਆ। ਪ੍ਰਕਿਰਤੀ ਦਾ ਸੰਗੀਤ, ਅਸੀਂ ਜਿਹੜੇ ਹੁਨਾਲ਼ ਤੋਂ ਵਿਛੜ ਰਹੇ ਸਾਂ—ਇਹ ਸਭ ਕੁੱਝ ਬੱਚਿਆਂ ਦੇ ਦਿਲਾਂ ਵਿੱਚ ਗੂੰਜਿਆ। ਆਲ਼ੇ-ਦੁਆਲ਼ੇ ਦਾ ਸੰਸਾਰ—ਸ਼ਾਮ ਦਾ ਅਕਾਸ਼, ਕਿਰਮਚੀ ਆਥਣ, ਅੰਬਰੀ ਬੇਰ, ਅੰਗੂਰਾਂ ਦੇ ਗੁੱਛੇ, ਹਾਪ ਦੀ ਹਰੀ ਕੰਧ, ਚਿੱਟੇ ਗੁਲਦਾਊਦੀ ਅਤੇ ਭੰਵਰੇ ਦੀ ਭੀਂ-ਭੀਂ—ਸਾਰਾ ਸੰਸਾਰ ਕਿਸੇ ਚਮਤਕਾਰੀ ਚਿੰਕਾਰੇ ਵਾਂਗ ਸਾਡੇ ਸਾਹਮਣੇ ਖਿਲਰਿਆ ਹੋਇਆ ਸੀ ਅਤੇ ਜਦੋਂ ਬੱਚੇ ਉਹਦੀਆਂ ਤਰਬਾਂ ਨੂੰ ਛੂੰਹਦੇ ਤਾਂ ਸੰਗੀਤ ਦਾ ਹੜ੍ਹ ਆ ਜਾਂਦਾ, ਭਾਸ਼ਾ ਦਾ ਸੰਗੀਤ। ਇਹ ਖ਼ੁਸ਼ੀਆਂ ਅਤੇ ਗ਼ਮਾਂ ਦਾ ਸੰਗੀਤ ਹੈ। ਮੈਂ ਖ਼ੁਸ਼ ਵੀ ਸਾਂ ਅਤੇ ਉਦਾਸ ਵੀ। ਤੁਸੀਂ ਪਹਿਲਾਂ ਹੀ ਗਭਰੇਟ ਹੋ, ਮੇਰੇ ਬੱਚਿਓ। ਭਵਿੱਖ ਵਿੱਚ ਕੀ ਕੁੱਝ ਤੁਹਾਨੂੰ ਉਡੀਕ ਰਿਹਾ ਹੈ ? ਮੈਂ ਹਰ ਰੋਜ਼ ਤੁਹਾਡੇ ਨਾਲ਼ ਰਹਾਂਗਾ; ਮੈਂ ਜਵਾਨੀ ਅਤੇ ਬਾਲਗ਼ ਅਵਸਥਾ ਵਿੱਚ ਤੁਹਾਡੀ ਅਗਵਾਈ ਕਰਾਂਗਾ। ਮੈਂ ਪੰਜ ਵਰ੍ਹੇ ਤੁਹਾਡਾ ਆਗੂ ਰਿਹਾ ਹਾਂ ਅਤੇ ਆਪਣਾ ਦਿਲ ਤੁਹਨੂੰ ਦਿੱਤਾ ਹੈ। ਅਜਿਹੇ ਵੀ ਸਮੇਂ ਸਨ ਜਦੋਂ ਮੇਰਾ ਦਿਲ ਥੱਕਿਆ ਹੋਇਆ ਸੀ। ਜਦੋਂ ਇਹ ਸੱਖਣਾ ਹੁੰਦਾ, ਮੈਂ ਧਾ ਕੇ ਤੁਹਾਡੇ ਵੱਲ ਆਉਂਦਾ ਅਤੇ ਤੁਹਾਡੀ ਖ਼ੁਸ਼ ਚਹਿਕ ਮੇਰੇ ਦਿਲ ਵਿੱਚ ਨਵਾਂ ਬਲ ਪਾ ਦੇਂਦੀ; ਤੁਹਾਡੀਆਂ ਮੁਸਕਾਨਾਂ ਨਵੇਂ ਬਲ ਨੂੰ ਜਨਮ ਦੇਂਦੀਆਂ। ਤੁਹਾਡੀਆਂ ਖੋਜੀ ਅੱਖਾਂ ਮੇਰੇ ਵਿਚਾਰਾਂ ਨੂੰ ਜਗਾਉਂਦੀਆਂ।... ਮੇਰੇ ਪਿਆਰੇ ਬੱਚਿਓ, ਆਪਣੇ ਸੁਪਨਿਆਂ ਵਿੱਚ ਮੈਂ ਤੁਹਾਨੂੰ ਬਾਲਗ਼ਾਂ ਵਜੋਂ ਵੇਖਦਾ ਹਾਂ। ਮੈਂ ਤੁਹਾਡੇ ਵਿੱਚੋਂ ਹਰ ਇੱਕ ਨੂੰ ਇੱਕ ਦਲੇਰ ਸੋਵੀਅਤ ਦੇਸ਼ਭਗਤ, ਇੱਕ ਇਮਾਨਦਾਰ, ਲਟ-ਲਟ ਕਰਦੇ ਦਿਲ ਵਾਲ਼ੇ, ਇੱਕ ਸਾਫ਼ ਮਨ ਅਤੇ ਸੁਨਹਿਰੇ ਹੱਥਾਂ ਵਾਲ਼ੇ ਮਨੁੱਖ ਵਜੋਂ ਵੇਖਦਾ ਹਾਂ।

**'ਦਸਤਕ ਪ੍ਰਕਾਸ਼ਨ'** ਇੱਕ ਗੈਰ ਵਪਾਰਕ ਅਦਾਰਾ ਹੈ। ਇਹ ਪ੍ਰਕਾਸ਼ਨ ਮੁਨਾਫ਼ੇ ਲਈ ਨਹੀਂ, ਸਗੋਂ ਸਮਾਜ ਵਿੱਚ ਚੇਤਨਾ ਦੇ ਪਸਾਰੇ ਲਈ ਕਿਤਾਬਾਂ ਛਾਪਦਾ ਹੈ। ਇਹ ਪ੍ਰਕਾਸ਼ਨ ਸਰਕਾਰ, ਸਾਮਰਾਜੀ ਫੰਡਿੰਗ ਏਜੰਸੀਆਂ, ਪ੍ਰਸ਼ਾਸਨ, ਪੂੰਜੀਪਤੀ ਘਰਾਣਿਆਂ, ਸੰਸਦੀ ਸਿਆਸੀ ਪਾਰਟੀਆਂ ਜਾਂ ਕਿਸੇ ਤੋਂ ਕੋਈ ਵੀ ਸ਼ਰਤੀਆ ਵਿੱਤੀ ਮਦਦ ਨਹੀਂ ਲੈਂਦਾ। ਇਹ ਪ੍ਰਕਾਸ਼ਨ ਆਮ ਕਿਰਤੀ ਲੋਕਾਂ, ਵਿਦਿਆਰਥੀਆਂ-ਨੌਜਵਾਨਾਂ, ਲੋਕ-ਪੱਖੀ ਬੁੱਧੀਜੀਵੀਆਂ ਦੇ ਸਹਿਯੋਗ ਨਾਲ਼ ਕਿਤਾਬਾਂ ਛਾਪਦਾ ਹੈ। ਕਿਤਾਬਾਂ ਦੇ ਪ੍ਰਕਾਸ਼ਨ ਅਤੇ ਵੰਡ ਦੇ ਪੂਰੇ ਪ੍ਰਬੰਧ ਵਿੱਚ ਕੋਈ ਵੀ ਤਨਖਾਹਦਾਰ ਮੁਲਾਜ਼ਮ ਨਹੀਂ ਹੈ। ਇਹ ਪੂਰਾ ਪ੍ਰਾਜੈਕਟ ਸਮਾਜਿਕ ਤਬਦੀਲੀ ਲਈ ਸਮਰਪਿਤ ਵਲੰਟੀਅਰਾਂ ਦੇ ਦਮ 'ਤੇ ਅੱਗੇ ਵੱਧ ਰਿਹਾ ਹੈ।



ਇਸ ਪੁਸਤਕ **"ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ"** ਦੇ ਲੇਖਕ—ਉੱਘੇ ਸੋਵੀਅਤ ਵਿਦਿਆ-ਵਿਗਿਆਨੀ ਵਾਸਿਲੀ ਸੁਖੋਮਲਿੰਸਕੀ (1918–70) ਨੇ ਆਪਣੇ ਸੰਖੇਪ ਜੀਵਨ ਦੇ 35 ਵਰ੍ਹੇ ਬੱਚਿਆਂ ਦੇ ਪਾਲਣ ਅਤੇ ਵਿਦਿਆ ਨੂੰ ਅਰਪਨ ਕੀਤੇ। ਫ਼ਾਸ਼ਿਸਟ ਜਰਮਨੀ ਵਿਰੁੱਧ ਸੋਵੀਅਤ ਯੂਨੀਅਨ ਦੇ ਮਹਾਨ ਦੇਸ਼-ਭਗਤਕ ਯੁੱਧ (1941–45) ਦੇ ਪਹਿਲਾਂ ਦਿਨਾਂ ਤੋਂ ਹੀ ਵ. ਅ. ਸੁਖੋਮਲਿੰਸਕੀ, ਜਿਸਦੀ ਉਮਰ ਉਦੋਂ 23 ਵਰ੍ਹਿਆਂ ਦੀ ਸੀ, ਜਿਸਨੇ ਪੋਲਤਾਵਾ ਦੀ ਵਿਦਿਆ-ਵਿਗਿਆਨਕ ਸੰਸਥਾ ਵਿੱਚ ਪੜ੍ਹਾਈ ਮੁਕੰਮਲ ਕੀਤੀ ਸੀ ਅਤੇ ਇੱਕ ਪ੍ਰਾਇਮਰੀ ਸਕੂਲ ਵਿੱਚ ਪੜ੍ਹਾਉਂਦਾ ਸੀ, ਮੋਰਚੇ ਉੱਤੇ ਚਲਾ ਗਿਆ। ਇਸੇ ਦੌਰਾਨ ਉਹ ਮਾਸਕੋ ਦੇ ਨੇੜੇ ਦੁਸ਼ਮਣ ਵਿਰੁੱਧ ਲੜ ਰਿਹਾ ਸੀ ਅਤੇ ਸਖ਼ਤ ਫੱਟੜ ਹੋਇਆ ਸੀ। ਉਹਨੂੰ ਫ਼ੌਜ ਤੋਂ ਛੁੱਟੀ ਦਿੱਤੀ ਗਈ। ਧਾਤ ਦੇ ਟੋਟੇ ਉਹਦੀ ਛਾਤੀ ਵਿੱਚ ਰਹਿ ਗਏ।

ਚਕਿਤਸਾ-ਵਿਗਿਆਨ ਲਚਾਰ ਸੀ ਅਤੇ ਇਸ ਸ਼ਾਨਦਾਰ ਮਨੁੱਖ ਨੂੰ ਰਾਜ਼ੀ ਨਹੀਂ ਸੀ ਕਰ ਸਕਦਾ। ਉਹ ਸਕੂਲੀ ਵਰ੍ਹੇ ਦੇ ਐਨ ਸ਼ੁਰੂ ਵਿੱਚ ਆਪਣਾ ਕਰਤੱਵ ਪੂਰਾ ਕਰਦਾ ਹੋਇਆ ਮਰਿਆ। ਉਹਨੇ ਅਖ਼ੀਰੀ ਵਾਰ ਬੱਚਿਆਂ ਦੀ ਇੱਕ ਨਵੀਂ ਪੀੜ੍ਹੀ ਲਈ ਸਕੂਲ ਦੇ ਬੂਹੇ ਖੋਹਲੇ।

ਹਰ ਲੰਘਦੇ ਵਰ੍ਹੇ ਵ.ਅ.ਸੁਖੋਮਲਿੰਸਕੀ ਦਾ ਵਿੱਦਿਆ-ਵਿਗਿਆਨਕ ਵਿਰਸਾ, ਉਹਦਾ ਪੜ੍ਹਾਉਣ ਦਾ ਤਜ਼ਰਬਾ, ਨਾ ਕੇਵਲ ਸੋਵੀਅਤ ਯੂਨੀਅਨ ਵਿੱਚ ਹੀ ਸਗੋਂ ਸਾਰੇ ਸੰਸਾਰ ਵਿੱਚ, ਅਧਿਆਪਕਾਂ ਅਤੇ ਮਾਤਾ-ਪਿਤਾ ਦਾ ਵੱਧ ਰਿਹਾ ਧਿਆਨ ਖਿਚ ਰਹੇ ਹਨ।



**ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ**

**ਕੀਮਤ: 150 ਰੁਪਏ**